ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰੁਤਿ ਪੰਜਵੀਂ Rut 5

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

## Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

ੴ ਸਤਿਗੁਰ ਪ੍ਰਸਾਦਿ ॥

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ
(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰੁਤਿ ਪੰਜਵੀਂ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਤਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ

ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

੨੧ ਜਨਵਰੀ ੨੦੦੫
ਰੰਧਾਵਾ

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੁਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ

ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰੁਤਿ ਪੰਜਵੀਂ

## ਪੰਜਵੀਂ ਰੁਤਿ

# ਰੁਤਿ ਪੰਜਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਅਥ ਪੰਚਮ ਰੁਤ ਕਥਨੰ ॥

### ਅੰਸੂ ੧. [ਮੰਗਲ। ਮਾਤਾ ਸਾਹਿਬ ਦੇਵਾਂ ਆਗਮਨ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. ਸੰਤ ਮੰਗਲ।

ਦੋਹਰਾ:

ਗ੍ਯਾਨੀ ਧ੍ਯਾਨੀ ਸਕਲ ਜਨ, ਸਿਮਰੈਂ ਨਾਮ ਬਿਅੰਤ।
ਜਿਨ ਜਾਨ੍ਯੋ ਬੁਧਿ ਸੂੱਛ ਤੇ, ਪਰੇ ਪਾਰ ਭਵ ਸੰਤ ॥੧॥
ਅਸ ਪਰਮਾਤਮ ਸੰਤ ਗਨ, ਸਦਾ ਸੱਚਿਦਾਨੰਦ।
ਕਰਹੁ ਗ੍ਰੰਥ ਪੂਰਨ ਸਰਬ, ਬੰਦੋਂ ਦ੍ਵੈ ਕਰ ਬੰਦਿ ॥੨॥

ਬੁਧਿ ਸੂੱਛ=ਮਲ ਰਹਿਤ ਬੁੱਧੀ, ਆਤਮ ਵਿਸ਼ੈਣੀ ਬੁੱਧੀ।
ਬਿਅੰਤ=ਬਿਅੰਤ ਦਾ। ਭਾਵ ਵਾਹਿਗੁਰੂ ਦਾ।

ਅਰਥ:

ਸਾਰੇ ਸਜਣ (ਕੀ) ਗਿਆਨੀ (ਕੀ) ਧਿਆਨੀ, ਬਿਅੰਤ (ਅਕਾਲ ਪੁਰਖ) ਦੇ ਨਾਮ ਨੂੰ ਹੀ) ਸਿਮਰਦੇ ਹਨ। (ਸਿਮਰਦਿਆਂ ਹੋਇਆਂ) ਜਿਨ੍ਹਾਂ ਸੰਤਾਂ ਨੇ ਆਤਮ ਵਿਸ਼ੈਣੀ ਬੁੱਧੀ ਨਾਲ (ਉਸ ਅਕਾਲ ਪੁਰਖ ਨੂੰ) ਜਾਣ (ਭਾਵ ਲਖ) ਲਿਆ ਹੈ (ਉਹ ਇਸ ਸੰਸਾਰ ਸਾਗਰ ਤੋਂ) ਪਾਰ ਹੋ ਗਏ।

ਸਦਾ ਸੱਤ ਚਿਤ ਆਨੰਦ ਸਰੂਪ ਪਰਮਾਤਮਾਂ ਦੇ ਜੋ ਐਸੇ ਸਮੂਹ ਸੰਤ ਹਨ (ਮੈਂ) ਦੋਵੇਂ ਹੱਥ ਜੋੜ ਕੇ ਉਹਨਾਂ ਸਾਰਿਆਂ ਨੂੰ ਬੰਦਨਾ ਕਰਦਾ ਹਾਂ ਤੇ ਇਹ ਬੇਨਤੀ ਕਰਦਾ ਹਾਂ ਕਿ) ਇਹ ਗ੍ਰੰਥ (ਨਿਰਵਿਘਨ) ਪੂਰਨ ਕਰਵਾ ਦੇਵੋ।

੨. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਸ੍ਵੈਯਾ:

ਜਿਹ ਪਾਰ ਨ ਪਾਵਤਿ ਹੈ ਚਤੁਰਾਨਨ, ਆਨ ਪੰਚਾਨਨ ਗ੍ਯਾਨ ਗਤੀ।
ਖਟ ਆਨਨ ਭ੍ਰਾਤ ਗਜਾਨਨ ਗਾਵਤਿ, ਵਾਧਿ ਸਦਾ ਕਮਤੀ ਨ ਰਤੀ।
ਉਚਰੰਤਿ ਹਜ਼ਾਰ ਹੀ ਆਨਨ ਤੇ, ਤਿਸ ਤੇ ਕਹੁ ਦੀਰਘੁ ਕਾਂਹਿ ਮਤੀ?
ਕਰ ਬੇਣਵਤੀ† ਸ਼ੁਭ ਦੇਹੁ ਮਤੀ, ਬਿਘਨਾਨਿ ਹਤੀ ਭਜਿ ਸਾਰਸੁਤੀ ॥੩॥

†ਸ਼ੁਧ ਪਾਠ-ਬੀਣਵਤੀ ਹੋਣਾ ਹੈ ਕਿਉਂਕਿ ਬੇਣੁ ਦਾ ਅਰਥ ਹੈ-ਮੁਰਲੀ ਤੇ ਸਰੱਸ੍ਵਤੀ ਦੇ ਹੱਥ ਹੈ 'ਬੀਣ' ਤੇ ਏਥੇ 'ਣ' ਨੂੰ ਔਂਕੁੜ ਬੀ ਨਹੀਂ। ਜੋਗੀ ਜੋ 'ਕਿੰਗ' ਵਜਾਂਦੇ ਹਨ ਉਸ ਨੂੰ ਵਾਂਸ ਦੀ ਡੰਡੀ ਹੋਣ ਕਰਕੇ ਬੇਨ ਕਹਿੰਦੇ ਹਨ। ਯਥਾ:-ਹਥਿ ਕਰਿ ਤੰਤੁ ਬਜਾਵੈ ਜੋਗੀ ਥੋਥਰ ਵਾਜੈ ਬੇਨ। ਬੇਣੁਮਤੀ ਨਾਮ ਇਕ ਨਦੀ ਦਾ ਬੀ ਹੈ।

ਚਤੁਰਾਨਨ=ਬ੍ਰਹਮਾਂ। ਪੰਚਾਨਨ=ਸ਼ਿਵਜੀ। ਗ੍ਯਾਨਗਤੀ=(ਸ਼ਿਵਜੀ ਦੇ) ਗ੍ਯਾਨ ਦੀ ਗਤੀ ਦੀ ਨਿਵਿਰਤੀ ਹੈ ਜਿੱਥੇ। (ਅ) (ਗ੍ਯਾਨ+ਅਗਤੀ) ਗ੍ਯਾਨ ਦੀ ਅਪਹੁੰਚ। ਭਾਵ ਜਿੱਥੇ ਪਹੁੰਚ ਨਹੀਂ

ਗਜਾਨ ਦੀ। ਖਟਾਨਨ ਭ੍ਰਾਤ ਗਜਾਨਨ=ਕਾਰਤਕੇਯ ਦਾ ਭਾਈ ਗਣੇਸ਼। (ਅ) ਕਾਰਤਕੇਯ ਤੇ ਉਸ ਦਾ ਭਿਰਾ ਗਣੇਸ਼। ਰਤੀ ਕਮਤੀ ਨ=ਥੋੜੀ ਵੀ ਘੱਟ ਨਹੀਂ ਭਾਵ ਵਧ ਤੋਂ ਵੱਧ। ਹਜ਼ਾਰ ਹੀ ਆਨਨ ਤੇ=ਹਜ਼ਾਰ ਹੀ ਮੁਖ ਤੇ (ਸ਼ੇਸ਼ਨਾਗ)।

ਦੀਰਘ ਕਾਹਿ ਮਤੀ=ਤਿਸ ਤੋਂ ਵੱਡੀ ਕਿਸ ਦੀ ਬੁੱਧੀ ਹੈ।

ਕਰ ਏਣਵਤੀ=ਹੱਥਾਂ ਵਿਚ ਵੀਣਾ ਵਾਲੀ। (ਅ) (ਮੈਂ) ਬੇਨਤੀ ਕਰਦਾ ਹਾਂ।

ਅਰਥ:

ਜਿਸ ਦਾ ਪਾਰ ਬ੍ਰਹਮਾ ਨਹੀਂ ਪਾ ਸਕਦਾ ਅਰ ਸ਼ਿਵਜੀ ਦੇ ਗਿਆਨ ਦੀ ਬੀ ਜਿੱਥੇ ਪਹੁੰਚ ਨਹੀਂ ਤੇ ਕਾਰਤਕੇਯ ਦਾ ਭਾਈ ਗਣੇਸ਼ ਵੀ (ਜਿਸ ਨੂੰ) ਸਦਾ ਵੱਧ ਤੋਂ ਵੱਧ ਗਾਉਂਦਾ ਹੈ ਕਦੇ ਰਤੀ ਭਰ ਘੱਟ (ਗਾਇਨ) ਨਹੀਂ ਕਰਦਾ। (ਤੇ) ਹਜ਼ਾਰ ਹੀ ਮੁਖ ਤੋਂ (ਸ਼ੇਸ਼ਨਾਗ ਜਿਸ ਦੇ ਨਾਮਾਂ ਨੂੰ) ਉਚਾਰਦਾ ਹੈ (ਭਲਾ) ਦੱਸੋ ਖਾਂ ਉਸ ਤੋਂ ਕਿਸ ਦੀ ਬੁੱਧੀ ਵੱਡੀ ਹੈ? ਐਸੀ (ਕਵੀਆਂ ਦੇ) ਬਿਘਨਾਂ ਦੇ ਨਾਸ਼ ਕਰਨ ਵਾਲੀ ਸਰੱਸ੍ਵਤੀ ਨੂੰ, (ਜਿਸਦੇ) ਹਥ ਵਿਚ ਵੀਣਾਂ ਹੈ ਮੈਂ ਭਜਦਾ ਹੋਇਆ (ਕਹਿੰਦਾ ਹਾਂ ਕਿ) ਮੈਨੂੰ ਸਭ ਮਤਿ ਦਿਓ (ਕਿ ਗੁਰੂ ਯਸ਼ ਵਰਣਨ ਕਰਾਂ)।

ਹੋਰ ਅਰਥ:

ਜਿਸ (ਪਰਮਾਤਮਾ) ਦਾ ਪਾਰ ਬ੍ਰਹਮਾ ਨਹੀਂ ਪਾ ਸਕਦਾ, ਫਿਰ ਸ਼ਿਵਜੀ ਦੇ ਗਿਆਨ ਦੀ ਜਿਸ ਤਕ ਪਹੁੰਚ ਨਹੀਂ, ਕਾਰਤਕੇਯ ਤੇ ਗਣੇਸ਼ ਜਿਸ ਦਾ (ਜਸ) ਗਾਉਂਦੇ ਹਨ (ਪਰ ਜਿਸ ਵਿਚ ਕਦੇ) ਰਤੀ ਭਰ ਵਾਧਾ ਘਾਟਾ ਨਹੀਂ ਹੁੰਦਾ, (ਅਤੇ) ਸਭ ਤੋਂ ਵਿਸ਼ੇਸ਼ ਬੁੱਧੀ ਵਾਲਾ (ਸ਼ੇਸ਼ਨਾਗ ਆਪਣੇ) ਹਜ਼ਾਰ ਮੂੰਹ ਤੋਂ ਜਿਸ ਦੇ (ਨਾਮ) ਉਚਾਰਦਾ ਹੈ ਤੇ ਹੱਥ ਵਿਚ ਬੀਣਾ ਧਾਰਨ ਵਾਲੀ ਸਰਸ੍ਵਤੀ ਜਿਸ ਨੂੰ ਭੱਜਦੀ ਹੈ, (ਹੇ ਐਸੇ ਪਰਮਾਤਮਾ) ਮੈਨੂੰ ਸ਼ੁਭਮਤੀ ਦਿਓ ਤੇ ਮੇਰੇ ਵਿਘਨ ਦੂਰ ਕਰੋ।

### ੩. ਇਸ਼੍ਟ ਗੁਰੂ-ਦਸੋਂ ਗੁਰੂ ਸਾਹਿਬਾਨ ਦਾ-ਮੰਗਲ।

ਕਬਿੱਤ:

ਬੇਦ ਬੇਦਿ ਨਿਰਾਕਾਰ ਜਾਂ ਕੋ ਕਹੈਂ ਖੇਦ ਬਿਨ
ਸੋਊ ਹ੍ਵੈ ਆਕਾਰਿ ਗੁਰੂ ਨਾਨਕ ਅਨੰਦ ਮੈ।
ਅੰਗਦ, ਅਮਰਦਾਸ, ਰਾਮਦਾਸ, ਅਰਜਨ,
ਸ੍ਰੀ ਹਰਿਗੁਬਿੰਦ ਭਏ ਸੋਊ ਸੁਖਕੰਦ ਮੈ।
ਗੁਰੂ ਹਰਿਰਾਇ ਹਰਿ ਕ੍ਰਿਸ਼ਨ ਪਰਮ ਜੋਤਿ
ਤੇਗ ਕੇ ਬਹਾਦਰ ਬਿਸ਼ਾਰਦ ਮੁਕੰਦ ਮੈ।
ਸ੍ਰੀ ਗੁਬਿੰਦ ਸਿੰਘ ਲੌ ਪਦਾਰਬਿੰਦ ਸਭਿਨਿ ਕੇ
ਬੰਦੋਂ ਬ੍ਰਿੰਦ ਦੁੰਦ ਹਰਿ ਦੁੰਦ ਹਾਥ ਬੰਦ ਮੈਂ ॥੪॥

ਬੇਦ=ਵੇਦ। ਬੇਦਿ=ਵਿਚਾਰਕੇ। ਨਿਰਾਕਾਰ=ਅਕਾਰ ਰਹਿਤ।

ਆਕਾਰਿ=ਸਰੂਪ ਵਿਚ। ਅਨੰਦ ਮੈ=ਆਨੰਦਮਯ=ਆਨੰਦ ਸਰੂਪ।

ਸੁਖਕੰਦ ਮੈ=ਸੁਖਕੰਦਮਯ=ਸੁਖਦਾਈ ਸਰੂਪ। (ਅ) ਮੇਰੇ ਸੁਖਾਂ ਦੇ ਦਾਤੇ।

ਪਰਮ ਜੋਤਿ=ਮਹਾਨ ਜੋਤਿ। ਬਿਸ਼ਾਰਦ=ਚਤੁਰ।

ਵਿਸ਼ਾਰਦ ਮੁਕੰਦ ਮੈਂ=ਮੁਕਤੀ ਦੇਣ ਵਿਚ ਚਤੁਰ। ਦੁੰਦ=ਦੁੱਖ। (ਅ) ਦੋਵੇਂ।

ਅਰਥ:

ਵੇਦ ਵਿਚਾਰਕੇ ਜਿਸ (ਅਕਾਲ ਪੁਰਖ) ਨੂੰ ਨਿਰਾਕਾਰ ਤੇ ਖੇਦ ਬਿਨ ਦੱਸਦਾ ਹੈ ਉਹੀ (ਨਿਰ ਆਕਾਰ) ਆਨੰਦ ਸਰੂਪ ਗੁਰੂ ਨਾਨਕ ਦੇਵ ਜੀ ਦੇ ਆਕਾਰ ਵਿਚ ਹੋਇਆ, (ਫੇਰ ਗੁਰੂ) ਅੰਗਦ, ਅਮਰਦਾਸ, ਰਾਮਦਾਸ, (ਗੁਰੂ) ਅਰਜਨ, ਸ੍ਰੀ ਹਰਿ ਗੋਬਿੰਦ ਉਸੇ ਦੇ ਸੁਖਦਾਈ ਰੂਪ ਹੋਏ, (ਫਿਰ ਉਹੀ) ਪਰਮ ਜੋਤਿ ਗੁਰੂ ਹਰਿਰਾਇ, ਹਰਿਕ੍ਰਿਸ਼ਨ (ਬਣੀ ਤੇ ਫਿਰ ਉਹੀ) ਮੁਕਤੀ ਦੇਣ ਵਿਚ ਚਤੁਰ (ਗੁਰੂ) ਤੇਗ ਬਹਾਦੁਰ ਦੇ (ਰੂਪ ਵਿਚ ਆਈ); (ਫਿਰ ਉਹੀ) ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਦੇ ਰੂਪ ਵਿਚ ਜੋਤ ਆਈ), (ਉਨ੍ਹਾਂ) ਤੱਕ ਸਮੂਹ ਦੂੰਦਾਂ ਦੇ ਨਾਸ਼ ਕਰਨਹਾਰੇ ਸਾਰੇ ਸਤਿਗੁਰਾਂ ਦੇ ਚਰਨਾਂ ਕਵਲਾਂ ਨੂੰ ਦੋਵੇਂ ਹੱਥ ਜੋੜਕੇ ਨਮਸਕਾਰ ਕਰਦਾ ਹਾਂ।

ਦੋਹਰਾ:

ਸ਼੍ਰੀ ਕਲਗੀਧਰ ਕੀ ਕਥਾ, ਸ਼੍ਰੋਤਨ ਕੋ ਸੁਖਦਾਇ।
ਰੁਤਿ ਰਚਿ ਕਰਿ ਅਬਿ ਪੰਚਮੀ ਨੀਕੇ ਸਭਿਨਿ ਸੁਨਾਇ ॥੫॥

ਅਰਥ:

ਹੁਣ ਸ਼੍ਰੋਤਿਆਂ ਨੂੰ ਸੁਖ ਦੇਣ ਵਾਲੀ ਸ਼੍ਰੀ ਕਲਗ਼ੀਧਰ ਜੀ ਦੀ ਕਥਾ ਪੰਜਵੀਂ ਰੁਤ ਵਿਚ ਰਚਕੇ ਸਾਰਿਆਂ ਨੂੰ ਸੁਣਾਉਂਦਾ ਹਾਂ।

ਚੌਪਈ:

ਇਸ ਪ੍ਰਕਾਰ ਦਸਮੇ ਪਤਿਸ਼ਾਹੂ।
ਰਚਯੋ ਪੰਥ ਦੇ ਰਣ ਉਤਸਾਹੂ।
ਦੇਸ਼ ਬਿਦੇਸ਼ਨਿ ਸੰਗਤਿ ਆਵੈ।
ਅਨਿਕ ਪ੍ਰਕਾਰ ਅਕੋਰਨਿ ਲ੍ਯਾਵੈ ॥੬॥
ਗੁਰ ਕੀ ਸੰਗਤ ਸੁਨਿ ਕਰ ਸਾਰੇ।
ਨਹਿਂ ਬਿਖਾਦ ਕੋ ਦੇਤਿ ਨਿਹਾਰੇ[1]।

[1]ਸਾਰੇ ਗੁਰੂ ਦੀ ਸੰਗਤ ਸੁਣਦੇ ਕੋਈ ਦੁਖ ਦੇਂਦਾ ਨਹੀਂ ਦਿੱਸਦਾ।

ਜਬਿ ਕੀ ਮਾਰ ਲਈ ਕਲਮੋਟ।
ਤਬਿ ਤੇ ਗ੍ਰਾਮ ਬਡੇ ਕੈ ਛੋਟ ॥੭॥
ਗੁਰ ਸੰਗਤਿ ਸੋਂ ਦ੍ਵੈਖ ਨ ਕਰਤੇ।
ਜਹਿਂ ਚਿਤ ਚਾਹਤਿ ਤਹਾਂ ਉਤਰਿਤੇ।
ਸਗਰੇ ਤ੍ਰਾਸ ਪਾਇ ਹਟਿ ਰਹੇ।
ਕੋਮਲ ਬਾਕ ਬਿਲੋਕਤਿ ਕਹੇ[1] ॥੮॥

[1]ਸੰਗਤ ਨੂੰ) ਦੇਖਕੇ ਕੋਮਲ ਵਾਕ ਕਹਿੰਦੇ ਹਨ।

'ਜੋਧਾ ਮਹਾਂ ਪ੍ਰਭੂ ਬਲਿ ਭਾਰਾ।
ਗੁਰੂ ਮਰੈਲਾ[1]' ਕਰੈਂ ਉਚਾਰਾ।

[1]ਜੋ ਕਿਸੇ ਤੋਂ ਮਾਰ ਨ ਖਾਵੇ, ਸਗੋਂ ਜਰਵਾਣਿਆਂ ਨੂੰ ਮਾਰ ਸਕੇ। ਇਹ ਨਾਮ ਢੇਰ ਚਿਰ ਗੁਰੂ ਜੀ ਦਾ ਮਸ਼ਹੂਰ ਰਿਹਾ ਹੈ।

'ਕੋ ਸਮਰਥ ਤਿਹ ਸੰਗਤ ਛੇਰੇ।'

ਜੋ ਛੇਰੇ ਨਿਜ ਜੀਯ ਨਿਬੇਰੇ[1] ॥੯॥
ਇੱਤਜਾਦਿਕ ਕਹਿ ਗ੍ਰਾਮ ਬਿਸਾਲੇ।
ਤ੍ਰਾਸ ਧਰਹਿਂ ਪ੍ਰਭੁ ਤੇ ਸਭਿ ਕਾਲੇ।
ਪਸ਼ਚਮ ਦਿਸ਼ ਤੇ ਸੰਗਤ ਆਈ।
ਦਰਸ਼ਨ ਕਰਨ ਅਧਿਕ ਧਨ ਲਜਾਈ ॥੧੦॥
ਆਨਿ ਆਨੰਦਪੁਰਿ ਘਾਲਜੋ ਡੇਰਾ।
ਨਿਸਾ ਬਿਤਾਈ ਸੂਰਜ ਹੇਰਾ।
ਸੌਚ ਸ਼ਨਾਨ ਠਾਨਿ ਕਰਿ ਸਾਰੇ।
ਦਰਸ਼ਨ ਕਰਿਬੇ ਹੇਤੁ ਉਚਾਰੇ[1†] ॥੧੧॥
ਸਭਾ ਸਥਾਨ ਗੁਰੂ ਚਲਿ ਆਏ।
ਸ਼ਸਤ੍ਰ ਬਸਤ੍ਰ ਜੁਤਿ ਅਧਿਕ ਸੁਹਾਏ।
ਲਗਜੋ ਦਿਵਾਨ ਖਾਲਸੇ ਕੇਰਾ।
ਆਯੁਧ ਧਰਿ ਧਰਿ ਦਰਸ਼ਨ ਹੇਰਾ ॥੧੨॥
ਗਯੋ ਮੇਵੜਾ ਸੰਗਤਿ ਪਾਸ।
'ਦਰਸ਼ਨ ਕਰਹੁ ਚਲਹੁ ਜਿਹ ਪਜਾਸ।'
ਸੁਨਿ ਕਰਿ ਭਏ ਤਜਾਰ ਹਰਖਾਏ।
ਚਲੇ ਭੇਟ ਲੇ ਕਰਿ ਸਮੁਦਾਏ ॥੧੩॥
ਸੰਗਤ ਮਹਿਂ ਇਕ ਖੱਤ੍ਰੀ ਆਯੋ।
ਕੰਨਜਾ ਗੁਰ ਅਰਪਨਿ ਹਿਤ ਲਜਾਯੋ।
ਰਾਵਾ ਗੋਤ ਬਸਹਿ ਰਵਤਾਸ[1]।
ਡੇਰੇ ਮਹਿਂ ਬਿਠਾਇ ਤਨੁਜਾ ਸੁ[1] ॥੧੪॥
ਸਭਾ ਸਥਾਨ ਕ੍ਰਿਪਾਲ ਸੁਹਾਏ।
ਸਕਲ ਆਇ ਤਹਿਂ ਦਰਸ਼ਨ ਪਾਏ।
ਅਰਪਿ ਅਰਪਿ ਕਰਿ ਅਨਿਕ ਅਕੋਰ।
ਪਦ ਅਰਬਿੰਦ ਬੰਦਿ ਕਰ ਜੋਰਿ ॥੧੫॥
ਰਾਵਾ ਖੱਤ੍ਰੀ ਸਿਖ ਕਰ ਬੰਦਿ।

[1]ਜੀਵਨ ਦਾ ਅੰਤ ਕਰਾਵੇ।
[1]ਗੱਲਾਂ ਕਰਦੇ ਹਨ। [†]ਪਾ:-ਉਦਾਰੇ।
[1]ਰੁਹਤਾਸ, ਨਾਮ ਹੈ ਨਗਰ ਦਾ ਜੋ ਸ਼ੇਰਸ਼ਾਹ ਦੇ ਬਣਾਏ ਕਿਲ੍ਹੇ ਵਿਚ ਜਿਹਲਮ ਦੇ ਜ਼ਿਲੇ ਵਿਚ ਹੈ।
[1]ਪੁੱਤ੍ਰੀ ਨੂੰ।

ਠਾਂਢੋ ਆਗੇ ਭਯੋ ਮੁਕੰਦ।
'ਹੇ ਪ੍ਰਭੁ ! ਮੈਂ ਹੌਂ ਸ਼ਰਨਿ ਤੁਹਾਰੀ।
ਗਹਜੋ ਆਸਰਾ ਰਾਵਰਿ ਭਾਰੀ ॥੧੬॥
ਨਿਜ ਕੰਨਜਾ ਮੈਂ ਲੇ ਕਰਿ ਆਯੋ।
ਗੁਰ ਦਾਸੀ ਕਰਿਬੇ ਲਲਚਾਯੋ।
ਚਿਰੰਕਾਲ ਕੋ ਮੈਂ ਉਰ ਧਾਰਾ।
ਇਹੀ ਮਨੋਰਥ ਫਲਹਿ ਉਦਾਰਾ ॥੧੭॥
ਸੇਵਹਿ ਸੇਵ ਆਪ ਕੀ ਸਦਾ।
ਕਰਹਿ ਕ੍ਰਿਤਾਰਥ ਕੁਲ ਕੋ ਤਦਾ।
ਮਨਹੁ ਕਾਮਨਾ ਪੁਰਹੁ ਗੁਸਾਈਂ !
ਬਾਂਛਤਿ ਸਿੱਖ ਆਪ ਤੇ ਪਾਈ[1]' ॥੧੮॥

[1]ਚਿੱਤ ਦੀ ਚਾਹੀ (ਮੁਰਾਦ) ਸਿੱਖ ਆਪ ਤੋਂ ਪਾਉਂਦੇ ਹਨ।

ਇਮ ਬਿਨਤੀ ਸੁਨਿ ਕੈ ਸਿਖ ਕੇਰੀ।
ਸ਼੍ਰੀ ਮੁਖ ਤੇ ਬੋਲੇ ਤਿਸ ਬੇਰੀ।
'ਜਬਿ ਕੀ ਹਮ ਦੇਵੀ ਬਿਦਤਾਈ।
ਦਰਸ਼ਨ ਕਰਜੋ ਕਾਲਕਾ ਮਾਈ ॥੧੯॥
ਤਬਿ ਕੋ ਗ੍ਰਿਹਸਤ ਕਰਨ ਹਮ ਛੋਰਾ।
ਬ੍ਰਹਮਚਰਜ ਮਹਿਂ ਨਿਤ ਮਨ ਜੋਰਾ।
ਯਾਂ ਤੇ ਬਨੈ ਨਹੀਂ ਇਹ ਬਾਤ।
ਛਪਜੋ ਬ੍ਰਿਤਾਂਤ ਨ ਸਭਿ ਬੱਖਜਾਤ' ॥੨੦॥
ਇਹ ਸੁਨਿ ਸਿਖ ਕੈ ਬਹੁ ਦੁਚਿਤਾਈ[1]।

[1]ਦੁਬਿਧਾ, ਚਿੰਤਾ।

ਕਠਨ ਬਨੀ ਬਿਧਿ ਕਿਮ ਬਨਿਆਈ।
ਨੀਚੇ ਮੁਖ ਕਰਿ ਥਿਰਜੋ ਅਗਾਰੀ।
ਜੋਰੇ ਹਾਥ ਕਸ਼ਟ ਉਰ ਭਾਰੀ ॥੨੧॥
ਕਿਤਿਕ ਸਮੇਂ ਲੌ ਕੀਨ ਬਿਚਾਰਾ।
ਪੁਨ ਬਿਨਤੀ ਕੇ ਸਹਿਤ ਉਚਾਰਾ।
'ਪ੍ਰਭੁ ਜੀ ! ਸੁਨੀਅਹਿ, ਬਹੁ ਬਿੱਪ੍ਰੀਤ।
ਮੁਝ ਕੋ ਭਈ, ਦੇਤਿ ਦੁਖ ਚੀਤ[1] ॥੨੨॥

[1]ਜੋ ਬਿਪ੍ਰੀਤ ਕਿ) ਚਿਤ ਨੂੰ ਦੁੱਖ ਦਿੰਦੀ ਹੈ।

ਜਬਿ ਤੇ ਮੈਂ ਉਰ ਮੈਂ ਇਮ ਧਰੀ।
ਕੰਨਯਾ ਗੁਰ ਕੋ ਅਰਪਨ ਕਰੀ।
ਤਬਿ ਕੀ ਮਾਤਾ ਸਮ ਸਭਿ ਕੇਰੀ।
ਮਨ ਸੁ ਭਾਵਨਾ† ਕੀਨਿ ਬਡੇਰੀ[1] ॥੨੩॥

[1]ਤੇ ਵੱਡੀ ਸ਼ੁਭ ਸ਼ਰਧਾ ਮਨ ਵਿਚ ਧਾਰੀ ਹੈ।
†ਪਾ:-ਸੰਭਾਵਨ।

ਜਿਸੀ ਦੇਸ਼ ਮਹਿਂ ਮੋਹਿ ਅਵਾਸਾ।
ਸਭਿਨਿ ਬਿਖੈ ਇਮ ਭਈ ਪ੍ਰਕਾਸ਼ਾ।
ਕੇਤਿਕ ਬਰਸ ਭਏ ਮੁਖ ਕਹਿਤੇ।
ਲਯਾਵਨ ਹੇਤ ਰਹੇ ਨਿਤ ਚਹਿਤੇ ॥੨੪॥
ਅਬਿ ਮਮ ਘਰ ਮੈਂ ਰਹੈ ਕੁਮਾਰੀ।
ਕੋ ਕਰਿ ਸਕਹਿ ਨ ਅੰਗੀਕਾਰੀ।
ਮਾਤਾ ਕੇ ਸਮ ਰਾਖਹਿਂ ਭਾਊ।
ਬੰਦਨ ਠਾਨਹਿਂ ਹੋਤਿ ਅਗਾਊ ॥੨੫॥
ਜਬਿ ਕੋ ਨਾਮ ਤੁਮਾਰੋ ਲਯੋ।
ਤਬਿ ਕੋ ਹੀ ਸਭਿ ਮਹਿਂ ਬਿਦਤਯੋ।
ਜੇ ਮਮ ਘਰ ਮਹਿਂ ਥਿਰਹਿ ਕੁਮਾਰੀ।
ਸਭਿ ਕੋ ਹੁਇ ਕਲੇਸ਼ ਤਬਿ ਭਾਰੀ ॥੨੬॥
ਯਾ ਤੇ ਆਪ ਕ੍ਰਿਪਾ ਉਰ ਧਰੀਯਹਿ।
ਅੰਗੀਕਾਰ ਸੁਤਾ ਮਮ ਕਰੀਅਹਿ।
ਤਜਯੋ ਗ੍ਰਿਹਸਤ ਤੌ ਭੀ ਰਹਿ ਪਾਸ।
ਸੇਵ ਕਰਨ ਕੀ ਜਿਹ ਉਰ ਆਸ ॥੨੭॥
ਭਾਉ ਰਿਦੇ ਕਾ ਪਰਖਹੁ, ਸ੍ਵਾਮੀ!
ਘਟਿ ਘਟਿ ਕੇ ਤੁਮ ਅੰਤਰਜਾਮੀ।
ਮਮ ਮਨ ਅਰੁ ਕੰਨਯਾ ਮਨ ਕੇਰ।
ਦੇਖਹੁ ਪ੍ਰੇਮ ਪ੍ਰਵਾਹ ਬਡੇਰ ॥੨੮॥
ਕਰੁਨਾ ਕਰਹੁ ਸੇਵ ਨਿਜ ਲਾਵਹੁ।
ਸਭਿ ਸੰਗਤਿ ਕੌ ਚਿਤ ਹਰਖਾਵਹੁ।
ਤਿਸੀ ਦੇਸ਼ ਕੇ ਸਿਖ ਪਰਵਾਰੇ[1]।

[1]ਪਰਵਾਰਾਂ ਸਮੇਤ।

ਪਹੁੰਚੇ[1] ਇਹੀ ਕਾਮਨਾ ਧਾਰੇ ॥੨੯॥
ਗੁਨ ਗਾਵਤਿ ਰਾਵਰ ਕੇ ਆਏ।
ਸ਼ਰਧਾ ਭਾਉ ਧਰਤਿ ਅਧਿਕਾਏ।'
ਇਮ ਕਰ ਜੋਰਿ ਕਹੀ ਬਹੁ ਬਿਨਤੀ।
ਸੁਨਿ ਸਤਿਗੁਰ ਤਜਿ ਕਰਿ ਸਭਿ ਗਿਨਤੀ ॥੩੦॥
ਸੰਗਤਿ ਕਰੀ ਬਿਲੋਕਨ ਠਾਂਢੀ।
-ਪੁਰਹਿਂ ਆਸ ਇਨ ਮਨ ਰੁਚਿ ਬਾਢੀ-।
ਸ੍ਰੀ ਮੁਖ ਤੇ ਮੁਸਕਾਇ ਬਖਾਨਾ।
'ਪੁਰਹੁ ਕਾਮਨਾ ਸਕਲ ਸਥਾਨਾ[1] ॥੩੧॥
ਰਹੈ ਕੁਆਰੋ ਡੋਰਾ ਨਾਮੂ[†]।

[1]ਆਏ ਹਨ।

[1](ਗੁਰੂ ਘਰ ਤੋਂ) ਸਭ ਥਾਈਂ (ਤੁਹਾਡੀਆਂ) ਕਾਮਨਾ ਪੂਰਨ ਹੋਣ।

[†]ਗੁਰੂ ਘਰ ਵਿੱਚ ਇਕ ਤੋਂ ਵਧੀਕ ਵਿਆਹਵਾਂ ਸੰਬੰਧੀ ਦੇਖੋ ਸਫਾ ੨੬੧੬ ਰਾਸ ੫ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ। 'ਕੁਆਰੋ ਡੋਰਾ' ਦਾ ਮਤਲਬ ਇਹ ਹੈ ਕਿ ਮਾਤਾ ਸਾਹਿਬ ਦੇਵਾਂ ਜੀ ਸਾਰੀ ਉਮਰ ਕੰਵਾਰੇ ਰਹੇ। ਸੋ ਇਸਨੂੰ ਗੁਰੂ ਜੀ ਦਾ ਸ਼ਰੀਰਕ ਵਿਵਾਹ ਨਹੀਂ ਗਿਣਨਾ ਚਾਹੀਏ।

ਕਰਹਿ ਸੇਵ ਬਾਸਹੁ ਹਮ ਧਾਮੂ।'
ਸੰਗਤਿ ਸਹਿਤ ਸਿੱਖ ਸੋ ਰਾਵਾ।
ਸੁਨਜੋਂ ਬਾਕ ਜਬਿ ਸ੍ਰੀ ਮੁਖ ਗਾਵਾ ॥੩੨॥
ਹਰਖਤਿ ਭਏ ਮਨਹੁਂ ਨਿਧਿ[†] ਪਾਈ।

[†]ਪਾ:-ਸਿਧਿ।

ਤਬਿ ਕੰਨਜਾ ਗੁਰ ਸਦਨ ਪੁਚਾਈ।
ਗੁਜਰੀ ਮਾਤ ਰਹੈ ਘਰ ਜਾਂਹਿ।
ਕਰੀ ਬਿਠਾਵਨ ਲੇ ਕਰਿ ਤਾਂਹਿ ॥੩੩॥
ਸਾਹਿਬਦੇਵਿ ਨਾਮ ਜਿਸ ਕੇਰਾ।
ਮਸਤਕ ਟੇਕਿ ਸਾਸ ਕੇ ਪੈਰਾ।
ਨੰਮ੍ਰਿ ਹੋਇ ਕੈ ਬੈਠੀ ਪਾਸ।
ਗੁਜਰੀ ਆਸ਼ਿਖ ਕਰੀ ਪ੍ਰਕਾਸ਼ ॥੩੪॥
ਸੰਗਤਿ ਰਹੀ ਪਾਂਚ ਦਿਨ ਔਰ।
ਬਿਦਾ ਹੋਇ ਪਹੁੰਚੀ ਨਿਜ ਠੌਰ।

ਪੀਛੇ ਸਾਹਿਬਦੇਵੀ ਰਹੀ।
ਰਿਦੈ ਪ੍ਰਤੱਗਯਾ ਕੀਨਸਿ ਅਹੀ ॥੩੫॥
-ਦਰਸ਼ਨ ਕਰਹਿ ਤ ਭੋਜਨ ਪਾਵੈ।
ਨਤੁ ਨਿਸ ਬਾਸੁਰ ਛੁਧਿਤਿ ਬਿਤਾਵੈ†। †ਪਾ:-ਬਿਹਾਵੈ।

ਪ੍ਰੇਮ ਬਿਲੋਕ ਨੇਮ ਜਿਨ ਕੀਨਾ।
ਸ਼੍ਰੀ ਕਲਗੀਧਰ ਸਭਿ ਬਿਧਿ ਚੀਨਾ ॥੩੬॥
ਤਿਸੀ ਹੇਤ ਕਰਿ ਕੈ ਇਕ ਬਾਰ।
ਦਰਸ਼ਨ ਦੇਤਿ ਸੁ ਕਰੁਨਾ ਧਾਰਿ।
ਕਿਸ ਕਾਰਨ ਤੇ ਜੇ ਨਹਿਂ ਹੋਇ।
ਤਿਸ ਦਿਨ ਖਾਇ ਅਹਾਰ ਨ ਸੋਇ ॥੩੭॥
ਇਹੀ ਨੇਮ ਕਰਿ ਸਮਾ ਬਿਤਾਯੋ।
ਇਕ ਦਿਨ ਸ਼੍ਰੀ ਪ੍ਰਭੁ ਦਰਸ ਦਿਖਾਯੋ।
ਹਾਥ ਜੋਰਿ ਕਰਿ ਮਸਤਕ ਟੇਕਾ।
'ਕਯਾ ਮਨਸਾ?' ਕਹਿਂ ਜਲਧ ਬਿਬੇਕਾ[1] ॥੩੮॥ [1]ਗੁਰੂ ਜੀ ਨੇ ਕਿਹਾ।
ਨੰਮ੍ਰਿ ਸਲਾਜ ਤਰੇ ਕਰਿ ਨੈਨ।
ਬਿਨਤੀ ਸਹਿਤ ਕਹਤਿ ਮੁਖ ਬੈਨ।
'ਪ੍ਰਭੁ ਜੀ! ਇਕ ਸੁਤ ਕੀ ਅਭਿਲਾਖੈ।
ਅਪਰ ਬਾਸ਼ਨਾ ਕੋਇ ਨ ਰਾਖੈ ॥੩੯॥
ਕ੍ਰਿਪਾ ਆਪ ਕੀ ਤੇ ਮੈਂ ਪਾਊਂ।
ਇਸਤ੍ਰੀ ਜਨਮ ਅਪਨ ਸੁਫਲਾਊਂ।
ਜਥਾ ਅਹੈਂ ਮਮ ਸਪਤਨਿ[1] ਕੇਰੇ। [1]ਸੌਕਣਾਂ।
ਚਹੌਂ ਤਥਾ ਮਨ ਆਪਨ ਹੇਰੇ' ॥੪੦॥
ਸੁਨਿ ਕਰਿ ਸ਼੍ਰੀ ਮੁਖ ਤੇ ਫੁਰਮਾਯੋ।
'ਭਲੋ ਮਨੋਰਥ ਰਿਦੇ ਉਠਾਯੋ।
ਕਹਾਂ ਮਨੋਰਥ ਇਕ ਸੁਤ ਕੇਰੇ।
ਪੁੱਤ੍ਰ ਖਾਲਸਾ ਹੋਯਸਿ ਤੇਰੇ ॥੪੧॥
ਲਾਖਹੁਂ ਕੋ ਇਹੁ ਗਣਤ ਨ ਆਵੈ।

ਜਗ ਮੈਂ ਥਿਰ ਨਿਤ, ਜਨਮ ਸੁ ਪਾਵੈ[1]।
ਸਕਲ ਸਿੰਘ ਅਪਨੇ ਸੁਤ ਜਾਨੋ।
ਸੁਜਸੁ ਪ੍ਰਤਾਪ ਬਧਾਇ ਮਹਾਨੋ ॥੪੨॥
ਪੁੱਤ੍ਰ ਖਾਲਸਾ ਤੇਰੋ ਭਯੋ।
ਗੋਦ ਪਾਇ ਤੁਝ ਹਮ ਨੇ ਦਯੋ।
ਮਹਿਦ ਪ੍ਰਤਾਪ ਸਮੇਤ ਨਿਹਾਰਹੁ।
ਸਦਾ ਅਨੰਦ ਬਿਲੰਦੈ ਧਾਰਹੁ' ॥੪੩॥
ਸੁਨਿ ਸ਼੍ਰੀ ਮੁਖ ਤੇ ਭਈ ਅਨੰਦ।
ਮਾਨਜੋਂ ਬਾਕ ਹਾਥ ਕਰਿ ਬੰਦ।
ਮਸਤਕ ਟੇਕਤਿ ਨਿਜ ਘਰ ਗਈ।
ਸੰਤਤਿ ਜਾਨਿ ਹਰਖ ਨਿਜ[†] ਭਈ ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮਰੁਤੇ 'ਸਾਹਿਬਦੇਵੀਕੋ ਡੋਰਾ ਆਵਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

[1]ਭਾਵ ਨਵੇਂ ਤੋਂ ਨਵਾਂ ਹੁੰਦਾ ਰਹੇਗਾ।
[†]ਪਾ:-ਚਿਤ।

## ੨. [ਭਾਈ ਜੱਗਾ ਸਿੰਘ ਸ਼ਰਧਾਲੂ ਸੇਵਕ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਇਕ ਸਿਖ ਪ੍ਰੇਮੀ ਗੁਰੂ ਪਗ, ਸੇਵ ਕਰੈ ਦਿਨ ਰੈਨ।
ਪੱਖਾ ਗਹਿ ਕਰਿ ਬਾਉ ਕੋ, ਝੋਲਤਿ ਦੇਖਤਿ ਨੈਨ ॥੧॥

ਚੌਪਈ:

ਨਾਮ ਜੱਗਾ ਸਿੰਘ ਤਿਸ ਕੋ ਕਹੇਂ।
ਚਰਨ ਪਖਾਰਹਿ ਕਰ ਮਹਿਂ ਗਹੇ।
ਚਾਂਪੀ ਕਰਹਿ ਪ੍ਰੇਮ ਉਰ ਧਰਿ ਕੈ।
ਪਨਹੀ ਝਾਰਹਿ ਧਰਹਿ ਸੁਧਰਿ ਕੈ
॥੨॥
ਅਪਰ ਜਿ ਖਿਜਮਤ ਦਾਰ ਨਿਹਾਰੈਂ।
ਤਿਸ ਕੇ ਸੰਗ ਈਰਖਾ ਧਾਰੈਂ[1]।

[1]ਭਾਵ ਉਸ ਨਾਲ ਦੂਜੇ ਖਿਦਮਤਗਾਰ ਈਰਖਾ ਕਰਦੇ ਸਨ।

ਕਟਕ ਬਾਕ[1] ਬਹੁ ਬਾਰ ਕਹੰਤੇ।

[1]ਕੌੜੇ ਵਾਕ।

ਜਬਿ ਗੁਰ ਤੇ ਕਿਤ ਦੂਰ ਲਹੰਤੇ ॥੩॥
ਨਿਕਟ ਰਹਿਨ ਗੁਰ ਕੋ ਨਹਿਂ ਸਹੈਂ।
ਮਨਹੁ ਸ਼ਰੀਕ ਆਪਨੋ ਲਹੈਂ।
ਜੱਗਾ ਸਿੰਘ ਕੁਛ ਮਨ ਨਹਿਂ ਧਰੈ।
ਪ੍ਰੇਮ ਅਧਿਕ ਤੇ ਸੇਵਾ ਕਰੈ ॥੪॥
ਬਹੁਤਾ ਨਹਿਂ ਬੋਲੈ ਕਿਹ ਸਾਥ।
ਏਕ ਪਰਾਇਨ ਸੇਵਾ ਨਾਥ[1]।

[1]ਮਾਲਕ ਦੀ ਇੱਕ ਸੇਵਾ ਦੇ ਆਸਰੇ ਰਹੇ।

ਕਮਲ ਬਿਲੋਚਨ ਕੋ ਬਿਕਸਾਵੈ।
ਸਤਿਗੁਰ ਸੂਰਜ ਦਰਸ਼ਨ ਪਾਵੈ ॥੫॥
ਜਬਿ ਦੇਖੈ ਸ਼੍ਰੀ ਮੁਖ ਸਸਿ ਓਰਾ।
ਲੋਚਨ ਕਰੈ ਚਕੋਰਨ ਜੋਰਾ।
ਉਰ ਕੀ ਪ੍ਰੀਤਿ ਗੁਰੂ ਭੀ† ਜਾਨੈਂ।

†ਪਾ:-ਹੀ।

ਯਥਾ ਭਗਤਿ ਕੋ ਬਿਸ਼ਨੁ ਪਛਾਨੈ ॥੬॥
ਇਕ ਦਿਨ ਸ਼੍ਰੀ ਪ੍ਰਭੁ ਪੌਢਤਿ ਭਏ।
ਦਾਸਨਿ ਲਖਜੋ ਸੁਪਤਿ ਹ੍ਵੈ ਗਏ।
ਜੱਗਾ ਸਿੰਘ ਕੋ ਨਿਠੁਰ ਬਖਾਨੈਂ।

-'ਜਬਿ ਕਬਿ ਸੇਵ ਅੱਗ੍ਰ ਹੁਇ ਠਾਨੈ[1] ॥੭॥ — [1]ਕਰਦਾ ਹੈ।

ਸੇਵਕ ਅਪਰ ਜਿ ਕਰਹਿਂ ਨਿਕਾਸਨਿ[1]। — [1]ਕੱਢ ਦੇਸੇਂ।

ਆਗੈ ਤੂੰ ਹੋਵਤਿ ਸਭਿ ਦਾਸਨਿ[1]। — [1]ਦਾਸਾਂ ਤੋਂ।

ਤੇਰੇ ਸਮ ਕੇਤਿਕ ਬਨਿ ਆਗੇ[1]। — [1]ਤੇਰੇ ਜਹੇ ਕਈ ਅੱਗੇ ਬਣੇ।

ਛੋਰਿ ਟਹਿਲ ਕੋ ਨਿਜ ਘਰ ਭਾਗੇ ॥੮॥

ਅਬਿ ਤੇਰੀ ਬਾਰੀ ਦਿਖਿ[1] ਕੈਸੇ। — [1]ਦੇਖੀਏ।

ਗੁਰ ਕੀ ਸੇਵ ਕਮਾਵਹਿਂ ਜੈਸੇ।'

ਸੁਨਿ ਕੈ ਜੱਗਾ ਸਿੰਘ ਨਹਿਂ ਭਾਖਾ।

ਪ੍ਰੇਮ ਧਰੇ ਸੇਵਾ ਅਭਿਲਾਖਾ ॥੯॥

ਸ਼੍ਰੀ ਗੁਰੁ ਜਾਗਤਿ[†] ਤੂਸ਼ਨਿ ਸੁਨੇ[1]। — [1]ਜਾਗਦੇ ਸਨ, ਚੁੱਪ ਚਾਪ ਸੁਣਦੇ ਰਹੇ। [†]ਪਾ:-ਜਾਗ੍ਰਤ।

ਬਿਨਾ ਭਾਵਨਾਂ ਤੇ ਸੋ ਗਿਨੇਂ।

ਰਾਤਿ ਬਿਤਾਇ ਉਠੇ ਲਖਿ ਪ੍ਰਾਤਿ।

ਸ਼੍ਰੀ ਗੁਰ ਸਿਮਰਨ ਕਰਿ ਸੋ ਬਾਤ ॥੧੦॥

ਬੈਠਿ ਦਿਵਾਨ ਮਝਾਰ ਹਕਾਰਾ।

ਜੱਗਾ ਸਿੰਘ ਕੇ ਸੰਗ ਉਚਾਰਾ।

'ਤੋ ਕਹੁ ਨਿਸਾ ਬਿਖੈ ਗਨ ਦਾਸ।

ਕਹਤਿ ਹੁਤੇ ਕਜਾ? ਕਰਹੁ ਪ੍ਰਕਾਸ਼ ॥੧੧॥

ਗਿਰਾ ਕਠੋਰ ਸੁਨਾਈ ਪਰਤਿ।

ਕੌਨ ਤੋਹਿ ਸਨ ਮਤਸਰ ਧਰਤਿ?'

ਸੁਨਿ ਕੈ ਹਾਥ ਜੋਰਿ ਤਿਨ ਆਖਾ।

'ਪ੍ਰਭੁ ਜੂ! ਮੁਝ ਕੋ ਕਿਹ[†] ਨਹਿਂ ਭਾਖਾ ॥੧੨॥ — [†]ਪਾ:-ਕੁਛ।

ਕਜੋਂ ਮਤਸਰ ਕਿਨ ਕਰਨੀ ਅਹੈ[1]। — [1]ਕਿਸੇ ਨੇ ਕਿਉਂ ਈਰਖਾ ਕਰਨੀ ਹੈ।

ਮਮ ਉਰ ਚਾਹ ਕ੍ਰਿਪਾ ਤਵ[†] ਲਹੈ[1]। — [1]ਮੇਰੇ ਰਿਦੇ ਵਿਚ ਆਪਦੀ ਕ੍ਰਿਪਾ ਲੈਣ ਦੀ ਚਾਹ ਹੈ। [†]ਪਾ:-ਤੁਮ।

ਇਸ ਮਹਿਂ ਸਾਂਝ ਕਿਸੇ ਕੀ ਨਾਂਹਿਨ।
ਅਪਰ ਰਿਦੇ ਮਮ ਕੋ ਕਬਿ ਚਾਹ ਨ'
॥੧੩॥
ਜੱਗਾ ਸਿੰਘ ਕੇ ਸੁਨਿ ਬਚ ਸਾਰੇ।
ਸਗਰੇ ਖਿਜਮਤਦਾਰ ਹਕਾਰੇ।
ਨਿਕਟ ਬਿਠਾਇ ਦਿਵਾਨ ਮਝਾਰੀ।
ਮੰਗਵਾਇਵ ਬਾਸਨ ਭਰਿ ਬਾਰੀ[1] [1]ਪਾਣੀ ਦਾ ਭਰਿਆ ਭਾਂਡਾ।
॥੧੪॥
ਇਕ ਪਥਰੀ ਇਕ ਦਯੋ ਪਤਾਸਾ।
ਆਇਸੁ ਦੀਨਸਿ ਦਾਸ ਜਿ ਪਾਸਾ।
'ਇਨ ਦੋਇਨ ਕੋ ਜਲ ਮਹਿਂ
ਧਰਿਯਹਿ।
ਏਕ ਜਾਮ ਲੌਂ ਇਨਹੁਂ ਨਿਹਰਿਯਹਿ'
॥੧੫॥
ਬਾਸਨ ਮਹਿਂ ਦੋਨਹੁਂ ਤਬਿ[†] ਪਾਏ। [†]ਪਾ:-ਤਿਨ।

ਅਪਰ ਖਜਾਲ ਮਹਿਂ ਪੁਨ ਬਿਰਮਾਏ।
ਏਕ ਪਹਿਰ ਬੀਤਯੋ ਤਬਿ ਚਹਯੋ।
ਦਾਸਨ ਸਾਥ ਬਾਕ ਅਸ ਕਹਯੋ ॥੧੬॥
'ਪਥਰੀ ਅਪਰ ਪਤਾਸਾ ਜੋਊ।
ਨੀਰ ਨਿਕਾਸਿ ਆਨੀਐ ਦੋਊ।'
ਪਾਣੀ ਬਿਖੈ ਪਾਨ ਜਬਿ ਡਾਰਾ।
ਪਾਹਨ ਕੋ ਤਤਕਾਲ ਨਿਕਾਰਾ ॥੧੭॥
ਢਰਯੋ[1] ਪਤਾਸਾ ਪਾਨੀ ਹੋਵਾ। [1]ਘੁਲਿਆ।
ਤਿਸੁ ਅਕਾਰ ਕੋ ਨਾਂਹਿਨ ਜੋਵਾ।
ਇਮ ਦ੍ਰਿਸ਼੍ਰਾਂਤ ਦਿਖਾਇ ਸਭਿਨਿ ਕੋ।
ਬਿਦਤਿ ਕਰਨ ਕੋ[1] ਕਹਯੋ ਬਚਨ ਕੋ [1]ਦ੍ਰਿਸ਼ਟਾਂਤ) ਖੁਹਲਕੇ ਦੱਸਣ ਲਈ।
॥੧੮॥
'ਕੋਮਲ ਮਧੁਰ ਪਤਾਸਾ ਜੋਇ।
ਮਿਲਿ ਜਲ ਸੰਗ ਏਕ ਰਸ ਹੋਇ।
ਹੁਤੋ ਕਠੋਰ ਜੁ ਪਾਥਰ ਬਿਰਸ।
ਤਿਸ ਕੇ ਅੰਤਰ ਨੀਰ ਨ ਪਰਸ

॥੧੯॥
ਤਿਮ ਜਾਨੋ ਇਹੁ ਦਾਸ ਹਮਾਰੇ।
ਸੁਨਹੁਂ ਖਾਲਸਾ ਕਰਿ ਨਿਰਧਾਰੇ।
ਸਦਾ ਸਮੀਪ ਹਮਾਰੇ ਰਹੇ।
ਏਕ ਨਹੀਂ ਗੁਨ ਮਨ ਮੈਂ ਲਹੇ ॥੨੦॥
ਦੂਰ ਦੇਸ਼ ਤੇ ਸਿਖ ਚਲ ਆਵਤਿ।
ਸ਼ਰਧਾਲੂ ਧਰਿ ਭਾਉ ਸਮਾਵਤਿ।
ਸਾਕਤ ਦਾਦਰ ਜਲ ਮਹਿਂ ਬਾਸਾ।
ਗੁਰ ਗੁਨ ਕਮਲ[1] ਸਾਰ ਨਹਿਂ ਤਾਸਾ ॥੨੧॥ — [1]ਗੁਰੂ ਜੀ ਦੇ ਗੁਣਾਂ ਰੂਪੀ ਕਵਲ ਦੀ।
ਅਵਗੁਨ ਜੇ ਸਿਬਾਲ ਕੇ ਗ੍ਰਾਹੀ[1]। — [1]ਅਵਗੁਣਾਂ ਰੂਪੀ ਜਾਲੇ (ਸਿਵਾਲ) ਦੇ ਗ੍ਰਹਣ ਕਰਨ ਵਾਲੇ ਹੋ ਜਾਂਦੇ ਹਨ।
ਗਜਾਨ ਅਨੰਦ ਸਮ ਗੰਧ ਨ ਪਾਹੀਂ[1]। — [1]ਭਾਵ, ਜਿਵੇਂ ਡੱਡੂ ਕਮਲ ਦੀ ਸੁਗੰਧੀ ਨਹੀਂ ਮਾਣਦਾ ਤਿਵੇਂ ਸਾਕਤ ਗਿਆਨ ਅਨੰਦ ਸਤਿਗੁਰਾਂ ਦਾ ਨਹੀਂ ਮਾਣਦਾ। ਮਾਰੂ ਮ: ੧ ਵਿਚ ਦੇ 'ਬਿਮਲ ਮਝਾਰ' ਵਾਲੇ ਸ਼ਬਦ ਦਾ ਭਾਵ ਇੱਥੇ ਕਥਨ ਹੋ ਰਿਹਾ ਹੈ।
ਸ਼ਰਧਾਲੂ ਅਲਿ ਨਿਕਟ ਨ ਰਹੈਂ[1]। — [1]ਸ਼੍ਰਧਾਲੂਆਂ ਰੂਪੀ ਭੌਰੇ, (ਭਾਵੇਂ ਗੁਰੂ ਜੀ ਦੇ) ਕੋਲ ਨਹੀਂ ਰਹਿੰਦੇ।
ਖੋਜਿ ਖੋਜਿ ਗੁਰ ਕਮਲ ਜਿ ਲਹੈਂ[1] ॥੨੨॥ — [1]ਖੋਜ ਖੋਜ ਕੇ ਗੁਰੂ ਰੂਪੀ ਕਵਲ ਨੂੰ ਲੱਭ ਲੈਂਦੇ ਹਨ।
ਤਾਤਕਾਲ ਰਸ ਲੇ ਸੁਖ ਪਾਵੈਂ।
ਸਾਰ ਗ੍ਰਹੀਨ ਅਸਾਰ ਲਖਾਵੈਂ[1]। — [1]ਸਾਰ ਨੂੰ ਗ੍ਰਹਿਣ ਕਰਦੇ ਹਨ (ਤੇ ਸੰਸਾਰ) ਨੂੰ ਅਸਾਰ ਜਾਣਦੇ ਹਨ।
ਸਾਕਤ ਬਾਇਸ, ਸੰਤ ਮਰਾਲ।
ਸੰਗ ਰਹੇ ਭੀ ਅਪੁਨੀ ਚਾਲ[1] ॥੨੩॥ — [1]ਕਾਂ, ਹੰਸ ਭਾਵੇਂ) ਨਾਲੋ ਨਾਲ ਭਾਵ ਇਕੱਠੇ ਹੀ ਰਹਿਣ (ਪਰ ਫਿਰ) ਬੀ ਆਪਣੀ ਚਾਲ ਨਹੀਂ ਛੱਡਦੇ।
ਚੀਚੜ ਜੋਕ ਲਗੈਂ ਥਨ ਮਾਂਹੀ।
ਰੁਧਰ ਪਾਨ, ਪੈ ਗੁਨ ਲਖਿ ਨਾਂਹੀ[1]।' — [1]ਪਰ ਦੁੱਧ ਦਾ ਗੁਣ ਨਹੀਂ ਜਾਣਦੇ। ਇਸ਼ਾਰਾ ਹੈ ਕਿ ਦੁੱਧ ਦੀ ਸਾਰ ਵੱਛਾ ਜਾਣਦਾ ਹੈ।
ਇੱਤਜਾਦਿਕ ਕਹਿ ਅਨਿਕ ਪ੍ਰਕਾਰਾ।
ਤਾੜਨ ਕਰੇ ਦਾਸ ਤਿਸ ਬਾਰਾ ॥੨੪॥
'ਸਿਖ ਸ਼ਰਧਾਲੁ ਬਿਸਾਲ ਕਿ ਨਾਲ[1]। — [1]ਬਹੁਤੇ ਸ਼ਰਧਾਲੂ ਸਿੱਖ ਦੇ ਨਾਲ।
ਕਰਤਿ ਮੂਢ ਮਤਿ ਮਤਸਰ ਜਾਲ।
ਜੇ ਕਰ ਹਮਨੇ ਪੁਨ ਪਹਿਚਾਨੇ।

ਤੁਮ ਕੋ ਦੇਇੰ ਸਜ਼ਾਇ ਮਹਾਨੇ'
॥੨੫॥
ਜੱਗਾ ਸਿੰਘ ਕੋ ਨਿਕਟ ਬਿਠਾਇ।
ਸਨਮਾਨਜੋ ਕੋਮਲ ਬਚ ਗਾਇ।
ਹਾਥ ਜੋਰਿ ਕਰ ਤਬਿ ਸਭਿ ਦਾਸ।
ਕਰਿ ਬੰਦਨ ਪਗ ਪੰਕਜ ਪਾਸ ॥੨੬॥
ਬਖ਼ਸ਼ਾਵਨ ਔਗੁਨ ਸਭਿ ਕਰੈਂ।
ਗੁਰ ਕੋ ਬਾਕ ਰਿਦੇ ਮਹਿਂ ਧਰੈਂ।
ਇਸ ਪ੍ਰਕਾਰ ਸਿੱਖਜਾ ਦਿਖਰਾਈ।
ਅੰਤਰਜਾਮੀ ਗੁਰ ਗੋਸਾਈਂ ॥੨੭॥
ਭੀਮਚੰਦ ਕਪਟੀ ਮਤਿਮੰਦ।
ਲਰਤਿ ਮਰਤਿ ਦੁਖ ਪਾਇ ਬਿਲੰਦ।
ਵਹਿਰ ਮੇਲ ਕੀ ਬਾਤ ਬਨਾਈ।
ਅੰਤਰਗਤੀ ਵਿਰੋਧ ਉਠਾਈ ॥੨੮॥
†ਨਿਜ ਮੰਤ੍ਰਿਨ ਕੋ ਨਿਕਟ ਬਿਠਾਇ।

†ਇਹ ਸੌ ਸਾਖੀ ਦੀ ੩੯ਵੀਂ ਸਾਖੀ ਹੈ।

ਮਸਲਤ ਕੀਨੀ ਮਿਲਿ ਸਮੁਦਾਇ।
'ਅਬਿ ਤੋ ਸ਼ਾਂਤਿ ਬਖੇਰਾ ਭਯੋ।
ਤਊ ਪੰਥ ਦੇਖਉ ਬਿਰਧਯੋ ॥੨੯॥
ਲੜਨ ਗੁਰੂ ਸੰਗ ਬਨਹਿ ਨ ਕੋਈ।
ਸੁਭਟ ਹਜ਼ਾਰਹੁੰ ਮਾਰਤਿ ਸੋਈ।
ਦਿਨ ਪ੍ਰਤਿ ਹੋਵਹਿ ਖਰਚ ਬਿਸਾਲਾ।
ਰਾਖਹੁ ਸੰਧਿ ਗੁਰੂ ਕੇ ਨਾਲਾ ॥੩੦॥
ਜਬਹਿ ਦਾਵ ਕੁਛ ਲਗਹਿ ਹਮਾਰੇ।
ਆਨੰਦਪੁਰਿ ਤੇ ਦੇਹਿਂ ਨਿਕਾਰੇ।
ਸ਼ਾਮ[1] ਉਪਾਇ ਪ੍ਰਿਥਮ ਇਹ ਕਹੈਂ।
ਜੇ ਨ ਬਨੈ ਤੌਂ ਦੂਜੇ[1] ਗਹੈਂ ॥੩੧॥
ਰਾਜਨੀਤ ਕਰਨੀ ਬਨਿ ਆਵੈ।
ਸੰਧਿ ਕਰੇ ਕਾਰਜ ਹੁਇ ਜਾਵੈ।
ਗੁਰ ਢਿਗ ਰਹੈ ਵਕੀਲ ਹਮਾਰੋ।
ਲੇਹਿ ਭੇਤ ਸਭਿ ਕਰਿ ਨਿਰਧਾਰੋ

[1]ਮੈਤ੍ਰੀ।

[1]ਦੂਜੇ (ਉਪਾਵ)।

॥ ੩੨ ॥
ਇਕ ਤੌ ਸਿੰਘ ਕਰੈਂ ਨੁਕਸਾਨ।
ਬਰਜਤਿ ਰਹੈ ਹੋਹਿ ਤਿਸ ਥਾਨ[1]।
ਚਤਰ ਸੁਮਤਿ ਮਹਿਂ[1] ਜੋ ਮਿਲਿ ਜਾਇ।
ਅਸ ਨਰ ਭੇਜਹਿਂ ਮਤੋ ਪਕਾਇ'
॥ ੩੩ ॥
ਅਪਨੇ ਸਚਿਵਨ ਮਹਿਂ ਤੇ ਬੀਨ।
ਪੰਮਾ ਮਾਚੜ[1†] ਲਖ੍ਯੋ ਪ੍ਰਬੀਨ।

[1]ਸਾਡਾ ਵਕੀਲ) ਰੋਕਦਾ ਰਹੇਗਾ ਤਿੱਥੇ ਰਹਿਕੇ।

[1]ਸੁਮਤ ਵਿਚ ਪ੍ਰਬੀਨ (ਵਕੀਲ) ਜੇ ਮਿਲੇ।

[1]ਮਚਲਾ, ਜ਼ਿੱਦੀ। (ਅ) ਮਾਚੇ ਤੋੜ ਦਾ ਸੰਖੇਪ ਮਾਚੜ, ਅਫੀਮੀ। (ੲ) ਨਿਰਲੱਜ। [†]ਲਿਖਤ ਵਿਚ ਪਾਠ ਮਾਚੜ ਹੈ ਛਾਪੇ ਵਿਚ ਪਾਠ ਪਾਚੜ ਹੈਸੀ। ਸੌ ਸਾਖੀ ਵਿਚ ਬੀ ਪਾਠ ਮਾਚੜ ਹੈ। ਮਾਚੇ ਤੋੜ ਵਡੇ ਅਫੀਮੀ ਨੂੰ ਕਹਿੰਦੇ ਹਨ। ਉਸੇ ਦਾ ਸੰਖੇਪ ਮਾਚੜ ਹੈ। ਪਾਚੜ ਬਹੁਤਾ ਖਾਣ ਵਾਲੇ ਦਾ ਨਾਮ ਹੈ।

ਤਿਸ ਕੋ ਸਭਿ ਗਾਥਾ ਸਮੁਝਾਈ।
'ਸਤਿਗੁਰ ਨਿਕਟ ਰਹਹੁ ਤਹਿਂ ਜਾਈ
॥ ੩੪ ॥
ਦਾਵ ਘਾਤ ਸਭਿ ਮਤਿ ਮਹਿਂ ਧਰੋ।
ਹਮ ਪੈ ਲਿਖਿ ਲਿਖਿ ਪਠਵਨ ਕਰੋ।
ਜਬਿ ਜਾਨਹਿਂਗੇ[1] ਸਰ ਹੈ ਕਾਰ।
ਤਬਿ ਹੀ ਪੁਰਿ ਤੇ ਦੇਹਿਂ ਨਿਕਾਰ'

[1]ਅਸੀਂ) ਜਾਣਾਂਗੇ।

॥ ੩੫ ॥
ਇੱਤਜਾਦਿਕ ਬਹੁ ਕਪਟ ਸਿਖਾਯੋ।
ਕੁਛ ਅਕੋਰ ਦੈ ਚਹਤਿ ਪਠਾਯੋ।
ਸੁੰਦਰ ਚੰਚਲ ਬਲੀ ਤੁਰੰਗ।
ਡਾਰਿ ਜ਼ੀਨ ਜ਼ਰਿ ਕਸਿ ਕੇ ਸੰਗ[1]

[1]ਜ਼ਰੀ ਨਾਲ ਕੱਸੀ ਹੋਈ।

॥ ੩੬ ॥
ਜੁਗ ਬੰਦੂਕ ਅਜਾਇਬ ਆਈ।
ਸੋ ਭੀ ਸਤਿਗੁਰ ਹੇਤ ਪਠਾਈ।
'ਹਾਥ ਬੰਦਿ ਬਿਨਤੀ ਬਹੁ ਕਰਿ ਕੇ।
ਮਹਾਂ ਸੁਮਤਿ ਤੇ ਰਹੁ ਢਿਗ ਗੁਰ ਕੇ'
॥ ੩੭ ॥
ਬਹੁ ਸਿੱਖਯਾ ਕੋ ਦੀਨਿ, ਪਠਾਯੋ।

ਚੜ੍ਹਿ ਪੰਮਾ ਪ੍ਰਭੁ ਕੀ ਦਿਸ਼ ਆਯੋ।
ਉਤਰਜੋ ਆਨਿ ਅਨੰਦਪੁਰਿ ਮਾਂਹੀ।
ਪੂਰਬ ਸੁਧ ਪਠਿ ਦ੍ਵਾਰੇ ਤਾਂਹੀ ॥੩੮॥
ਪ੍ਰਭੁ ਸੁਨਿ ਕੈ ਕਰਿਵਾਯਹੁ ਡੇਰਾ।
ਹਿਤ ਸੇਵਾ ਨਰ ਪਠਿ ਤਿਸ ਬੇਰਾ।
ਰਾਜਨੀਤਿ ਜਗਮਹਿਂ ਥਿਰ ਜੈਸੇ।
ਕਲਗੀਧਰ ਬਰਤੈਂ ਸਭਿ ਤੈਸੇ ॥੩੯॥
[1] 'ਰਹਿਨ ਹੇਤ ਢਿਗ ਸਦਾ ਤੁਮਾਰੇ।
ਭੇਜਜੋ ਭੀਮਚੰਦ ਹਿਤ ਧਾਰੇ।
ਹਿਤ ਰਾਵਰ ਕੇ ਪਠੀ ਉਪਾਯਨ।
ਪਰਸਨ ਚਰਨ ਕਮਲ ਸਮ ਪਾਯਨ[1]' ॥੪੦॥

[1]ਪੰਮਾ ਬੋਲਿਆ:-

[1]ਆਪ ਦੇ) ਕਮਲਾਂ ਵਰਗੇ ਚਰਨਾਂ ਨੂੰ ਹੱਥਾਂ ਨਾਲ ਸਪਰਸ਼ ਕਰਨਾ (ਕਹਿੰਦੇ ਸਨ) ਭਾਵ ਮੱਥਾ ਟੇਕਦੇ ਸਨ।

ਨਿਜ ਆਗਵਨ ਹੇਤ ਸਭਿ ਭਨਿਯੋ।
ਗੁਰ ਪਰਵਾਰ ਸਭਾ ਜੁਤਿ ਸੁਨਿਯੋ।
ਉਤਰ ਪਰਜੋ ਸੋ ਨਿਸਾ ਬਿਤਾਈ।
ਪ੍ਰਾਤਿ ਭਈ ਬਹੁਰੋ ਦਿਖਰਾਈ[1] ॥੪੧॥

[1]ਫਿਰ ਸਵੇਰ ਹੋਈ ਦਿਖਾਈ ਦਿਤੀ। (ਅ) (ਭੇਟਾ) ਸਵੇਰ ਹੋਈ ਨੂੰ ਦਿਖਾਈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਾਸਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਪੰਮਾ ਮਾਚੜ ਦੂਤ ਹੋਕੇ ਰਿਹਾ। ਘੋੜੇ ਚੋਰੇ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:

ਸਤਿਗੁਰ ਸਭਾ ਲਗਾਇ ਕਰਿ, ਬ੍ਰਿੰਦ ਖਾਲਸਾ ਆਇ।
ਸੋਢੀ ਬੇਦੀ ਬ੍ਰਿੰਦ ਢਿਗ, ਸ਼ੋਭਤਿ ਜਿਉਂ ਸੁਰਰਾਇ ॥੧॥

ਚੌਪਈ:

ਪੰਮਾ ਮਾਚੜ ਨਿਕਟ ਹਕਾਰਾ।
ਲਏ ਅਕੋਰਨ ਆਵਨਿ ਧਾਰਾ।
ਖਰੋ ਤੁਰੰਗ[1] ਖਰੋ ਕਰਿ ਆਗੇ।
ਤੁਪਕ ਧਰੀ ਦ੍ਵੈ ਦੇਖਨਿ ਲਾਗੇ ॥੨॥
ਕਰਿ ਜੋਰਤਿ ਠਾਨਤਿ ਭਾ ਨਮੋ।
ਬੈਠਜੋ ਨਿਕਟ ਸਫਲ ਤਿਹ ਸਮੋ।
'ਭੀਮਚੰਦ ਨ੍ਰਿਪ ਕੀਨਸਿ ਬਿਨਤੀ।
ਕਰੀ ਸੰਧਿ ਤੁਮ ਸੋਂ ਤਜਿ ਗਿਨਤੀ ॥੩॥
ਜਾਨਤਿ ਭਾ ਚਿਤ ਹਹੁ ਗੁਰ ਸਾਚੇ।
ਪ੍ਰੀਤਿ ਕਰਨ ਮਹਿਂ ਜਿਸ ਚਿਤ ਰਾਚੇ।'
ਸਭਾ ਬਿਖੈ ਸੁਨਿ ਕਰਿ ਅਸ ਬੈਨ।
ਕਹਜੋ ਪ੍ਰਭੁ ਤਿਸ ਦਿਸ਼ਿ ਕਰਿ ਨੈਨ ॥੪॥

[1]ਚੰਗਾ ਘੋੜਾ।

ਸ਼੍ਰੀ ਮੁਖਵਾਕ ॥

'ਪੰਮਾ ਵਜ਼ੀਰ। ਆਖਰ ਬਿਪੀਰ[1]।
ਬਾਮਨ ਕਾ ਬੋਲ। ਸਮਝ ਬਿਨ ਸੋਲ[1†]।

[1]ਅੰਤ ਨੂੰ ਬੇਪੀਰਾ (ਨਿਕਲੇਗਾ)।

[1]ਠੰਢ ਪਾਉਣ ਵਾਲਾ (ਸੁਖਦਾਈ) ਹੈ ਪਰ ਬਿਸਮਝਿਆਂ ਨੂੰ। [ਸੰਸ. ਸੋਲ=ਠੰਢਾ]। (ਅ) ਸੋਲਾਂ (ਆਨ) ਬੇ ਸਮਝੀ ਦਾ ਹੈ (ਇਸ ਬ੍ਰਾਹਮਣ ਦਾ ਬਚਨ)। †ਪਾ:-ਸਮਝ ਬਿਨਮੋਲ।

ਰਾਜਪੂਤ ਕੀ ਜਾਤ।
ਨ ਮੀਤ ਸਾਧੂ ਨ ਤਾਤਿ ਮਾਤਿ[1†]।

[1]ਨਾ ਸਾਧੂ ਦੀ ਤੇ ਨਾ ਹੀ ਪਿਤਾ ਮਾਤਾ ਦੀ ਮਿੱਤ੍ਰ ਹੈ। †ਇਸ ਦਾ ਭਾਵ ਰਾਜ ਕਰਨਹਾਰਾਂ ਤੋਂ ਹੈ ਜੋ ਰਾਜ ਦੀ ਖਾਤਰ ਮਾਤਾ ਪਿਤਾ ਸਾਧੂ ਕਿਸੇ ਦਾ ਲਿਹਾਜ਼ ਨਹੀਂ ਕਰਦੇ ਜਿਵੇਂ ਅਖੌਤ ਹੈ 'ਰਾਜ ਪਿਆਰੇ ਰਾਜਿਆਂ ਵੀਰ ਦੁਪਰਿਆਰੇ'।

ਗੁਰੂ ਜੀ ਨੂੰ ਜੋ ਪਹਾੜੀਆਂ ਰਾਜਿਆਂ ਵਲੋਂ ਦਗੇ ਤੇ ਤਜਰਬੇ ਹੋ ਚੁਕੇ ਹਨ, ਉਹਨਾਂ ਵਲ ਸੈਨਤ

ਹੈ। ਇਹੋ ਭਾਵ ਅਗਲੇ ਵਾਕ (ਅੰਗ ੧੦) ਵਿਚ ਹੈ ਕਿ ਰਾਜ ਘਰਾਣਿਆਂ ਨੇ ਕਈ ਵੇਰ ਜੰਮਣ ਵਾਲੇ ਮਾਰੇ ਹਨ, ਏਹ ਲੋਕ ਪਾਲਣਹਾਰਿਆਂ ਤੇ ਪੁੱਤ੍ਰ ਮਿੱਤ੍ਰਾਂ ਤੱਕ ਨੂੰ ਬੀ ਮਾਰਨੋ ਨਹੀਂ ਟਲਦੇ। ਗੁਰੂ ਜੀ ਜਣਾ ਇਹ ਰਹੇ ਹਨ ਕਿ ਇਹ ਪੰਮਾ ਬੀ ਦਗ਼ੇ ਕਰਨ ਵਾਲਾ ਹੈ ਤੇ ਇਸ ਨੂੰ ਘੱਲਣ ਵਾਲੇ ਬੀ ਕਪਟ ਕਰ ਰਹੇ ਹਨ।

॥ ਹੋਰ ॥
ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ[†] ॥

[†]ਇਹ ਸਲੋਕ ਮਾਝ ਰਾਗ ਦੀ ਵਾਰ ਵਿਚ ਹੈ।

ਚੌਪਈ:
ਤਰਕਤਿ ਗੁਰ ਕੇ ਬਾਕ ਸੁਨੇ ਜਬਿ।
ਹੇਤ ਹਟਾਵਨਿ ਪੰਮਾ ਕਹਿ ਤਬਿ।
'ਸੁਨਹੁ ਪ੍ਰਭੂ! ਕੋ ਕਰਹਿ ਕੁਕਰਨੀ।
ਫਿਰ ਪਛੁਤਾਇ ਪਰੈ ਜੋ ਸ਼ਰਨੀ ॥੫॥
ਤਿਸ ਕੋ ਤਜਾਗਨਿ ਨਹਿਂ ਬਨਿ ਆਵੈ।
ਏਵ ਆਪ ਸਮ ਗੁਰੂ ਅਲਾਵੈਂ[1]।'
ਅਪਰ ਸਿੱਖ ਸੋਢੀ ਗਨ ਪਾਸ।
ਸੁਨਿ ਦੁਇ ਦਿਸ਼ ਤੇ ਕਰਤਿ ਪ੍ਰਕਾਸ਼ ॥੬॥
'ਮਹਾਰਾਜ! ਇਸ ਹੀ ਬਿਧਿ ਅਹੈ।
ਜਿਸ ਪ੍ਰਕਾਰ ਰਾਵਰ ਅਬਿ ਕਹੈਂ।
ਤਊ ਦੇਖੀਅਹਿ ਆਪ ਬਿਚਾਰ।
ਨਿਤ ਹੀ ਕਰਨ ਜੰਗ ਬਲ ਧਾਰਿ ॥੭॥
ਮਾਰਨ ਮਰਨ ਹੋਤਿ ਸਮੁਦਾਈ।
ਯਾਂ ਤੇ ਭਲੀ ਨ ਨੀਤ ਲਰਾਈ[1]।
ਕਰਨੀ ਸੰਧਿ[1] ਅਹੈ ਅਬਿ ਨੀਕੀ।
ਇਮ ਇੱਛਾ ਹੈ ਸਭਿ ਕੇ ਜੀ ਕੀ ॥੮॥
ਜੁੱਧ ਬਿਸਾਲ ਭਏ ਬਹੁਤੇਰੇ।
ਲਰਤਿ ਹਜ਼ਾਰੋਂ ਸੁਭਟ ਨਿਬੇਰੇ।'
ਇਮ ਸੁਨਿ ਕੈ ਸਭਿ ਤੇ ਗੁਨਖਾਨੀ।
ਕਰਤਿ ਸੁਨਾਵਨਿ ਬੋਲੇ ਬਾਨੀ ॥੯॥

[1]ਆਪ ਵਰਗੇ ਗੁਰੂ ਇੰਞ ਕਹਿੰਦੇ ਹਨ।

[1]ਨਿੱਤ ਦੀ ਲੜਾਈ।

[1]ਸੁਲਹ।

ਸ੍ਰੀ ਮੁਖਵਾਕ ॥

'ਅਧਿਕ ਭਲਾ ਰਜਪੂਤਿ ਕੁਲ,
ਜਿਨ੍ਹਾਂ ਜੰਮਨਾ ਸ਼ਤਰੁ[1]।

[1]ਰਾਜਪੂਤਾਂ ਦਾ ਕੁਲ ਡਾਢਾ ਮਾੜਾ ਹੈ ਕਿ ਜੇਹੜੇ ਜੰਮਣ ਉਨ੍ਹਾਂ ਦੇ ਵੈਰੀ ਹੋ ਜਾਂਦੇ ਹਨ [ਅਤਿਭਲਾ, ਵੱਕ੍ਰੋਕਤੀ ਹੈ]।

ਪਾਲਨਹਾਰਿਆਂ ਮਾਰਿ ਕੈ,
ਪੂਤਿ ਮੀਤ ਸਿਰ ਕਤਰ[1] ॥੧੦॥

[1]ਪਾਲਣਹਾਰਿਆਂ ਨੂੰ ਮਾਰਕੇ ਪੁੱਤ੍ਰਾਂ ਮਿੱਤ੍ਰਾਂ ਦਾ ਸਿਰ (ਤਕ) ਕਟ ਲੈਂਦੇ ਹਨ।

ਭਲਾ ਨ ਹੋਇ ਪਹਾੜੀਆ,
ਸਮੁਝਿ ਬਿਸਾਹੀ ਲੇਯ[1]।

[1]ਪਹਾੜੀਆਂ ਕੋਲੋਂ ਭਲਾ ਕਦੀ ਨਹੀਂ ਹੁੰਦਾ, ਇਨ੍ਹਾਂ ਦਾ ਵਿਸਾਹ ਸਮਝ ਕੇ ਕਰੋ।

ਆਇ ਭੀੜ ਸਾਧੂ ਬਨੇਂ,
ਦਗ਼ਾ ਬਾਪ ਕੋ ਦੇਯ[1] ॥੧੧॥

[1]ਆਪਣੇ ਤੇ) ਭੀੜ ਆ ਬਣੇ ਤਾਂ ਸਾਧ (ਤੱਕ) ਬਣਕੇ ਬੀ (ਛੁਟਕਾਰਾ ਪਾ ਲੈਂਦੇ ਹਨ ਤੇ ਆਪਣਿਆਂ ਤੇ ਆ ਬਣੇ ਤਾਂ) ਪਿਉ ਨੂੰ ਬੀ ਦਗ਼ਾ ਦੇ ਜਾਂਦੇ ਹਨ।

[1]ਘਰਿ ਮੈਂ ਅੰਨ ਦੁਧ ਭਾਤ ਬਹੁ,
ਸ਼ਰਧਾ ਦੇਵਨ ਮਾਝ।

[1]ਜੇ ਆਪਣੇ) ਘਰ ਵਿਚ ਅੰਨ ਦੁਧ ਭਤ ਬਹੁਤ ਹੋਵੇ ਤੇ ਦੇਣ ਵਿਚ ਬਹੁਤੀ ਸ਼ਰਧਾ ਹੋਵੇ ਤਾਂ ਪਹਾੜੀਏ ਨੂੰ ਮਿੱਤ੍ਰ ਬਣਾ ਲਓ;

ਕਰੋ ਮੀਤ ਤਬਿ ਪਰਬਤੀ,
ਸਮੇ ਕਾਮ ਕੇ ਬਾਂਝ ॥੧੨॥

ਪਰ ਜਦ ਤੁਹਾਨੂੰ ਕੰਮ ਪਏਗਾ ਪਹਾੜੀਆ ਬਾਂਝ ਇਸਤ੍ਰੀ ਵਾਂਗ ਨਿਕੰਮਾ ਸਾਬਤ ਹੋਵੇਗਾ, ਇਹ ਉਹੀ ਲੋਕੋਕਤੀ ਹੈ 'ਪਹਾੜੀਏ ਮਿਤ ਕਿਸ ਕੇ ਭਤ ਖਾਇਆ ਔ ਖਿਸਕੇ'।

ਬਾਤ ਕਰੈਂ ਅਤਿ[†] ਮੋਹਿ ਕੀ,
ਅੰਤਰ ਦੁਬਿਧਾ ਪੂਰ[1]।

[1]ਪਿਆਰ ਦੀਆਂ ਗਲਾਂ ਕਰਦੇ ਹਨ ਪਰ ਅੰਦਰੋਂ ਦੁਬਿਧਾ ਨਾਲ ਭਰੇ ਹੋਏ ਹਨ। [†]ਸੌ ਸਾਖੀ ਦਾ ਪਾਠ 'ਅਤਿ' ਹੈ, ਹੋਰਥੇ 'ਅਥ' ਤੇ 'ਅਬ' ਬੀ ਹੈ।

ਲੈਨੇ ਸਿਉਂ ਖਾਨੇ ਭਲਾ,
ਬਿਪਤਾ ਦਿਖਿ ਰਹਿਂ ਦੂਰ[1] ॥੧੩॥

[1]ਲੈਣ ਖਾਣ ਨਾਲ ਤਾਂ ਭਲੇ ਰਹਿੰਦੇ ਹਨ, ਪਰ ਵਿਪਤਾ ਦੇਖਕੇ ਪਰੇ ਹਟ ਜਾਂਦੇ ਹਨ।

ਚੌਪਈ:

ਸੁਨੋ ਸਭਾ ਸਭਿ ਏਵ ਪਹਾਰੀ।
ਕਰਹਿਂ ਦਗਾ ਨਿਜ ਬਾਪ ਸੰਗਾਰੀ।
ਹਮਰੇ ਸੰਗ ਕਹਾਂ ਸੁਧ ਹੋਇਂ।
ਕਟੁ ਤੂੰਬੀ ਕਬਿ ਮਧੁਰ ਨ ਜੋਇ ॥੧੪॥
ਸ੍ਵਾਂਨ ਪੂਛ ਕਬਿ ਹੋਇ ਨ ਸੂਧੀ।
ਜੇ ਨਲਕੀ ਮਹਿਂ ਰਾਖਹਿਂ ਰੂਧੀ[1]।
ਜਿਸ ਕਿਸ ਕੋ ਜਿਮ ਸਹਿਜ ਸੁਭਾਇ।
ਕਬਹੁੰ ਨ ਬਿਨਸੈ ਕਰੈ ਉਪਾਇ ॥੧੫॥
ਹਮ ਕਜਾ ਕਹੈਂ ਸਕਲ ਤੁਮ ਜਾਨੋ।

[1]ਭਾਵੇਂ ਨਲਕੀ ਵਿਚ ਪਾਕੇ ਰੋਕ ਕੇ ਰੱਖੀਏ।

ਪਰ ਇਹ ਬਾਤ ਭਲੀ ਨਹਿਂ ਮਾਨੋਂ।'
ਸੁਨਿ ਗੁਰ ਤੇ ਸਭਿਹਿਨਿ ਤਬਿ ਕਹ੍ਯੋ।
'ਅਬਿ ਤੇ ਮੇਲ ਅਛੇਰੋ ਲਹ੍ਯੋ'
॥੧੬॥
ਸਾਹਿਬ ਪੁਨ ਤੂਸ਼ਨਿ ਕਰਿ ਰਹੇ।
ਸਭਿ ਕੀ ਮਤਿ ਲਖ ਕ੍ਯੋਹੁਂ ਨ ਕਹੇ[1]। [1]ਕੁਝ ਨਾ ਕਿਹਾ।
ਪੰਮਾ ਰਹਨ ਲਗ੍ਯੋ ਗੁਰ ਪਾਸ।
ਅਨਿਕ ਬਿਧਿਨਿ ਕੀ ਬੁਧਿ ਪ੍ਰਕਾਸ਼
॥੧੭॥
ਨਿਤ ਹਜ਼ੂਰ ਕੋ ਦਰਸ਼ਨ ਕਰੈ।
ਸਕਲ ਭੇਦ ਕੋ ਨਿਜ ਮਤਿ ਧਰੈ।
ਸੁਮਤਿਵੰਤ ਬਹੁ ਚਤੁਰ ਸਿਆਨਾ।
ਮਿਲਿ ਮਿਲਿ ਸਭਿਨਿ ਸੰਗ ਹਿਤ ਠਾਨਾ
॥੧੮॥
ਗੁਰ ਭੀ ਲਗੇ ਵਿਸਾਹੁ[1] ਕਰਨ ਕੋ[†]। [1]ਇਤਬਾਰ। [†]ਭਾਵ ਇਹ ਹੈ ਕਿ ਉਸ ਉਪਰ ਬੇਵਸਾਹੀ ਨੂੰ ਪਹਿਲੇ ਦਿਨ ਵਾਂਗੂੰ ਹੁਣ ਤਾਅਨੇ ਬੋਲੀ ਵਿਚ ਸਮਝਾਉਂਦੇ ਨਹੀਂ ਸਨ।
ਬੋਲਹਿਂ ਤਿਹ ਸੋਂ, ਹੇਤ ਧਰਨ ਕੋ[1]। [1]ਜਦੋਂ (ਪੰਮੇ ਨਾਲ ਸੁਭਾਵਕ ਬੀ) ਬੋਲਦੇ ਹਨ ਉਹ (ਅੱਗੋਂ) ਪਿਆਰ ਦਿਖਾਉਣ ਦੀ ਕਰਦਾ ਹੈ।
ਗੁਰ ਢਿਗ ਬਿਨੈ ਭਨੈ ਬਹੁ ਬਿਧਿ ਕੀ।
ਮਨ ਮਹਿਂ ਖੋਟ ਕਪਟ ਕਰਿ ਸੁਧ ਕੀ[1] [1]ਕਪਟ ਕਰਕੇ ਖਬਰ (ਭੀਮ ਚੰਦ ਨੂੰ) ਕਰਦਾ ਹੈ।
॥੧੯॥
ਭੀਮਚੰਦ ਢਿਗ ਲਿਖੈ ਪਠਾਵੈ।
ਨਿਤਿ ਬ੍ਰਿਤਾਂਤ ਬਰਤਨਿ ਜਿਮ ਆਵੈ।
'ਅਬਿ ਮੇਰੇ ਬਸ ਮੈਂ ਗੁਰ ਹੋਏ।
ਬੋਲੈਂ ਮਧੁਰ ਸੁ ਆਦਰ ਜੋਏ[1] ॥੨੦॥ [1]ਮਿੱਠਾ ਬੋਲਦੇ ਹਨ ਤੇ ਆਦਰ ਨਾਲ ਤੱਕਦੇ ਹਨ।
ਅਨਿਕ ਬਾਤ ਮੈਂ ਕਹੌਂ ਕਰਾਵੌਂ।
ਕੇਤਿਕ ਕੇ ਕਾਰਜ ਸੁਧਰਾਵੌਂ।'
ਪਢਿ ਪਢਿ ਭੀਮਚੰਦ ਹਰਖਾਵੈ।
'ਆਛੀ ਭਈ ਜੁ ਗੁਰ ਬਸ ਆਵੈ'
॥੨੧॥
ਸਿੱਖਨਿ ਕੇ ਸਮ ਬਨਿ ਕਰਿ ਪੰਮਾ।

ਬਿਨਤੀ ਕਰਹਿ ਸੁਧਾਰਹਿ ਕੰਮਾ।
ਜਿਸ ਪ੍ਰਭੁ ਹਰਖਤਿ ਤਿਮ ਹੀ ਕਹੈ।
ਤਿਮ ਹੀ ਕਾਰ ਕਰਨ ਚਿਤ ਚਹੈ ॥੨੨॥
ਇਕ ਦਿਨ ਲਿਖਿ ਭੇਜੀ ਸੁਧ ਐਸੇ।
'ਗੁਰ ਕੇ ਹਯ ਕੋਤਲ ਬਲ ਹੈਸੇ[1]। — [1]ਗੁਰੂ ਕੀ ਖਾਸ ਸਵਾਰੀ ਦੇ ਘੋੜੇ ਬੜੇ ਤਕੜੇ ਹਨ।
ਤਸਕਰ ਪਠਹੁ ਲੇਹੁ ਕਢਵਾਇ।'
ਸਰਬ ਭੇਤ ਕੋ ਦਿਯੋ ਜਨਾਇ ॥੨੩॥
ਗਿਰਪਤਿ ਭੀਮਚੰਦ ਸੁਧ† ਪਾਏ। — †ਪਾ:-ਸੁਖ।

ਭੇਵ ਜਨਾਯੋ ਚੋਰ ਪਠਾਏ।
ਨਿਸਾ ਅੰਧੇਰੀ ਮਹਿਂ ਸੋ ਲਾਗੇ।
ਲੇ ਕਰਿ ਗਮਨੇ ਮੂਢ ਅਭਾਗੇ ॥੨੪॥
ਭੂਪਤਿ ਕੋ ਦੀਨੇ ਤਬਿ ਜਾਇ।
ਦੇਖਤਿ ਚਪਲ ਰਹਯੋ ਹਰਿਖਾਇ।
ਪੁਨ ਪੰਮਾ ਗੁਰ ਕੇਰ ਖਜ਼ਾਨਾ।
ਕਰਹਿ ਦ੍ਰਿਸ਼ਟਿ ਮਹਿਂ ਧਰਿ ਜਿਸ ਥਾਨਾ[1] ॥੨੫॥ — [1]ਜਿੱਥੇ ਧਰਦੇ ਸਨ (ਖਜ਼ਾਨਾ)।
ਜਿਤਿਕ ਸ਼ੁਮਾਰ[1] ਸਰਬ ਹੀ ਲਹੈ। — [1]ਗਿਣਤੀ।
ਤਸਕਰ ਕਰਮ ਸਾਧੁ ਬਨਿ ਰਹੈ।
ਗੁਰ ਅੰਤਰਜਾਮੀ ਸਭਿ ਜਾਨੈਂ।
ਤਉ ਨ ਮੁਖਿ ਤੇ ਬਿਦਤ ਬਖਾਨੈਂ ॥੨੬॥
ਅਪਰ ਖਾਲਸਾ ਸੋਢੀ ਆਦਿ।
ਸਭਿ ਸੋਂ ਪੰਮਾ ਕਰਿ ਸੰਬਾਦਿ।
ਲਿਯੇ ਰਿਝਾਇ ਲਖੈ ਹਿਤ ਸਾਚਾ।
ਕਨਕ ਕਲਸ ਜਿਮ ਬਿਚ ਬਿਖ ਰਾਖਾ[1] ॥੨੭॥ — [1]ਸੋਨੇ ਦੇ ਘੜੇ ਵਿਚ ਜਿਵੇਂ ਬਿਖ ਰੱਖੀ ਹੋਵੇ।
ਜਿਮ ਬਕ ਬਿਸਦ ਬਰਨ ਕੌ ਧਾਰੀ[1]। — [1]ਬਗਲੇ ਵਰਗਾ ਉੱਜਲ ਰੰਗ ਧਾਰਕੇ।
ਧਜਾਨ ਪਰਾਇਨ ਰਹਿ ਇਕਸਾਰੀ।
ਅੰਤਰ ਮਹਾਂ ਮਨੋਰਥ ਖੋਟਾ।
ਤਿਮ ਪੰਮਾ ਗੁਰ ਢਿਗ ਮਤਿਮੋਟਾ[1] — [1]ਬੁਧੀ ਦਾ ਖੋਟਾ। ਮੋਟਾ ਅੰਦਰੋਂ ਪੋਲਾ ਹੁੰਦਾ ਹੈ, ਭਾਵ

॥੨੮॥

ਖੋਟਾ। (ਅ) ਮੂਰਖ, ਕਿਉਂਕਿ ਗੁਰੂ ਦ੍ਰੋਹ ਕਰਨ ਵਾਲਾ ਅਸਲ ਵਿਚ ਮੂਰਖ ਹੈ, (ੲ) ਮੋਠਾ-ਮੁੱਠਣ ਵਾਲੀ ਬੁੱਧੀ ਵਾਲਾ।

ਸਕਲ ਕਾਰਦਾਰਨਿ ਕੋ ਹੇਰੈ।
ਜਮਾ ਪਛਾਨਹਿ ਅਲਪ ਬਡੇਰੈ[1]।
ਦਰਬ ਆਮਦਨ ਬਰਖ ਜਿਤੇਕ।
ਅਰੁ ਜੋ ਖਰਚਹਿਂ ਜਲਧਿ ਬਿਬੇਕ ॥੨੯॥

[1]ਆਮਦਨ ਪਛਾਣਦਾ ਹੈ ਕਿ ਥੋੜੀ ਹੈ ਕਿ ਬਹੁਤੀ।

ਜਮਾ ਅੰਨਾਦਿ ਆਦਿ ਕੀ ਜੇਤੀ[1]।
ਸਿਤਾ[1] ਸਨੇਹ[2] ਘ੍ਰਿੱਤ[3] ਕੀ ਕੇਤੀ।
ਗੁਲਕਾ ਅਰ ਬਾਰੂਦ ਜਿ ਤਜਾਰੀ।
ਸਦਾ ਸਮੀਪ ਜਿ ਆਯੁਧਧਾਰੀ ॥੩੦॥

[1]ਅੰਨ ਆਦਿਕਾਂ ਦੀ ਜਮਾਂ ਆਦਿਕ।
[1]ਖੰਡ। [2]ਤੇਲ। [3]ਘਿਉ।

ਚਾਕਰ ਹਿੰਦੂ ਤੁਰਕ ਕਿਤੇਕ।
ਗੁਰ ਸਿੱਖੀ ਤੇ ਸਿੰਘ ਜਿਤੇਕ।
ਗੁਰੁ ਗ਼ਰੀਬਨਿਵਾਜ ਸਮਾਜਾ।
ਲੇ ਸਭਿ ਭੇਤ ਲਿਖੇ ਨਿਜ ਰਾਜਾ ॥੩੧॥

ਏਕ ਬਾਰ ਲਿਖਿ ਖਬਰ ਪਠਾਈ।
ਤੁਰਕਾਨੇ ਕੀ ਫੌਜ ਚੜਾਈ[1]।
'ਗੁਰੂ ਸੰਗ ਹੁਇ ਜੰਗ' ਸੁਨਾਯੋ।
ਅਪਨੀ ਦਿਸ਼ ਤੇ ਨੇਹ ਜਨਾਯੋ[1] ॥੩੨॥

[1]ਭਾਵ ਤੁਰਕਾਂ ਨੂੰ ਖਬਰ ਘੱਲ ਕੇ ਉਹਨਾਂ ਦੀ ਫੌਜ ਗੁਰਾਂ ਤੇ ਚੜ੍ਹਾਈ।
[1]ਸਿੱਖਾਂ ਨੂੰ ਸੁਣਾਇਆ ਕਿ (ਤੁਰਕਾਂ ਦਾ) ਗੁਰੂ ਨਾਲ ਜੰਗ ਹੋਏਗਾ, ਪਰ ਨਾਲ ਆਪਣਾ ਹਿਤ ਜਨਾਇਆ ਕਿ ਅਸੀਂ ਮਦਦ ਕਰਾਂਗੇ।

ਭੀਮ ਚੰਦ ਢਿਗ ਲਿਖ੍ਯੋ ਪਠਾਈ।
'ਕਲਗ਼ੀਧਰ ਸੋਂ ਤੁਰਕ ਲੜਾਈ।'
ਹਿਤ ਸਹਾਇ ਕੇ ਸੈਨ ਮੰਗਾਇ।
ਅਨੰਦਪੁਰੇ ਕੇ ਢਿਗ ਉਤਰਾਇ[1] ॥੩੩॥

[1]ਭਾਵ ਇਕ ਪਾਸੇ ਤਾਂ ਤੁਰਕ ਚੜ੍ਹਾਏ ਦੂਜੇ ਪਾਸੇ ਗੁਰੂ ਕੀ ਸਹਾਇਤਾ ਲਈ ਰਾਜੇ ਦੀ ਫੌਜ ਮੰਗਾ ਧਰੀ। ਮਤਲਬ ਰਾਜਿਆਂ ਦਾ ਗੁਰੂ ਨਾਲ ਹਿਤ ਦੱਸਣਾ ਸੀ।

ਕਰ੍ਯੋ ਦਿਖਾਵਾ ਕਪਟ ਪ੍ਰਬੀਨ।
[1] 'ਰਣ ਮਹਿਂ ਕਰਹਿਂ ਗੁਰੂ ਬਲ ਹੀਨ।
ਸਮੈਂ ਕਾਮ ਕੇ ਟਰਹਿਂ, ਨ ਲਰਹਿਂ[1]।
ਕਲਗ਼ੀਧਰ ਕੇ ਹੌਰਾ ਕਰਹਿਂ' ॥੩੪॥

[1]ਪਰ ਵਿਚੋਂ ਇਹ ਨੀਅਤ ਸੀ ਕਿ)।
[1]ਟਲ ਜਾਵਾਂਗੇ ਲੜਾਂਗੇ ਨਹੀਂ।

ਨਹਿਂ ਮੂਰਖ ਮਤਿ ਮਹਿਮਾ ਜਾਨਹਿ।
ਛਲ ਇੱਤਜਾਦਿ ਅਨਿਕ† ਬਿਧਿ ਠਾਨਹਿ। †ਪਾ:-ਕਰਨ।
ਤੁਰਕ ਸੈਨ ਟਰਿ ਕੈ ਹਟਿ ਗਈ।
ਗਿਰਪਤਿ ਦਲ ਕੋ ਰੁਖਸਦ ਦਈ ॥੩੫॥
ਅਪਨੋ ਆਪਾ ਕਰਹਿ ਜਨਾਵਨਿ।
'ਹਮ ਹੈਂ ਦਾਸ ਆਪ ਕੇ ਪਾਵਨ।'
ਸਿੱਖੀਧਰ ਸਮ ਨੰਮ੍ਰੀ ਹੋਇ[1]। [1]ਭਾਵ ਸਿੱਖੀ ਧਾਰਨ ਵਾਲਿਆਂ (ਸਿੱਖਾਂ) ਵਾਂਝੂ ਨਿੰਮ੍ਰਤਾ ਕਰ ਦੱਸਦਾ ਸੀ।
ਜਥਾ ਪਾਰਧੀ ਰੀਤੀ ਸੋਇ[1] ॥੩੬॥ [1]ਜਿਵੇਂ ਸ਼ਿਕਾਰੀ ਦੀ ਰੀਤੀ ਹੁੰਦੀ ਹੈ ਭਾਵ ਸ਼ਿਕਾਰੀ ਬਾਣ ਮਾਰਨ ਵੇਲੇ ਨਿਉਂਦਾ ਹੈ।
†ਏਕ ਦਿਵਸ ਕਹਿ ਕੈ ਬਹੁ ਬਾਰੀ[1]। [1]ਬਹੁਤ ਵਾਰੀ ਕਹਿਕੇ। †ਇਹ ਸੌ ਸਾਖੀ ਦੀ ੪੦ਵੀਂ ਸਾਖੀ ਹੈ।

-ਚਢਹਿਂ ਵਹਿਰ- ਕੀ ਮਸਲਤ ਧਾਰੀ।
'ਕਰਹੁ ਅਖੇਰ ਫਿਰਹੁ ਬਨ ਹੇਰਹੁ।
ਜਹਾਂ ਕੋਲ[1] ਪਾੜ੍ਹੇ ਮ੍ਰਿਗ ਸ਼ੇਰਹੁ' ॥੩੭॥ [1]ਸੂਰ।
ਸ਼੍ਰੀ ਕਲਗੀਧਰ ਕੀਨਿ ਚਢਾਇ।
ਸੰਗ ਖਾਲਸਾ ਭਟ ਸਮੁਦਾਈ।
ਬਨ ਮਹਿਂ ਬਿਚਰਤਿ ਇਤ ਉਤਿ ਹੇਰੇ।
ਇਮ ਲੇ ਗਮਨਜੋਂ ਦੂਰ ਬਡੇਰੇ ॥੩੮॥
ਲਿਖਿ ਕਰਿ ਪਠਯੋ 'ਅਏ ਇਤ ਸਾਹਿਬ।
ਗਿਰਪਤਿ ਭੇਜਹੁ ਅਪਨ ਮੁਸਾਹਿਬ।'
ਭੀਮ ਚੰਦ ਭਟ ਬੀਨ ਬੀਨ ਕਰਿ।
ਹੁਤੇ ਸਮੀਪੀ ਪਠੇ ਸ਼ੀਘ੍ਰ ਧਰਿ ॥੩੯॥
ਇਤ ਤੇ ਗੁਰ ਪਹੁੰਚੇ ਜਬਿ ਦੂਰ।
ਆਨਿ ਮਿਲੇ ਤਤਕਾਲ ਹਜ਼ੂਰ।
ਨਮੋ ਠਾਨਿ ਸਨਮਾਨ ਕਰੰਤੇ।
ਕਰਨਿ ਅਖੇਰ ਸੁਥਲ ਦਿਖਰੰਤੇ ॥੪੦॥

ਪਹੁੰਚੇ ਬਡ ਅਰੰਨ[1] ਮਹਿਂ ਜਾਏ।
ਤਹਿਂ ਤੇ ਨਿਕਸਿ ਸ਼ੇਰਿ ਦੁਇ ਆਏ।
ਰਜਪੂਤਨ ਕਰ ਜੋਰਿ ਉਚਾਰੇ।
'ਖਰੇ ਆਪ ਪ੍ਰਭੁ ਕਰਹੁ ਨਿਹਾਰੇ ॥੪੧॥
ਕਰਾਚੋਲ ਸੋਂ ਜੰਗ ਹਮਾਰਾ।
ਇਨ ਤੇ ਮਰਹਿਂ ਕਿ ਲੈਹੈਂ ਮਾਰਾ।'
ਬਲ ਦਿਖਾਇ ਚਹਿਂ ਪ੍ਰਭੂ ਰਿਝਾਏ।
ਦ੍ਵੈ ਰਜਪੂਤਿ ਸਮੁਖ ਹੁਇ ਧਾਏ ॥੪੨॥
ਸ਼ੇਰਨਿ ਕੋ ਸਹਿ ਸਿਪਰ ਅਗਾਰੇ[1]।
ਅਪਨੇ ਖੜਗ ਓਜ ਕਰਿ ਮਾਰੇ।
ਘਾਤ ਕਰੇ ਗਿਰ ਭੂਮੀ ਪਰੇ।
ਪਿਖਿ ਗੁਰ ਉਰ ਪ੍ਰਸੰਨਤਾ ਢਰੇ ॥੪੩॥
ਬਖਸ਼ਜੋ ਸਿਰੇਪਾਉ ਅਰੁ ਧਨ ਕੋ।
ਉਤਰੇ ਵਹਿਰ ਦੇਖਿ ਸ਼ੁਭ ਬਨ ਕੋ।
ਮਹਾਂਪ੍ਰਸ਼ਾਦ ਤਜਾਰ ਕਰਿਵਾਏ।
ਅਚਜੋ ਪ੍ਰਭੂ ਅਰੁ ਭਟ ਸਮੁਦਾਏ ॥੪੪॥
ਰਾਜਪੂਤਿ ਬੰਦਨ ਕਰਿ ਗਏ।
ਸ਼੍ਰੀ ਪ੍ਰਭੁ ਚਢਿ ਕਰਿ ਪੁਰਿ ਮਹਿਂ ਅਏ।
ਉਤਰਿ ਤੁਰੰਗ ਤੇ ਕਿਯ ਬਿਸਰਾਮੂ।
ਸੰਕਟ ਮਿਟਹਿਂ ਲਿਯੇ ਜਿਨਿ ਨਾਮੂ ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਪੰਮੇ ਕੋ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

[1]ਬਨ।

[1]ਸ਼ੇਰਾਂ ਨੂੰ ਅੱਗੋਂ ਢਾਲਾਂ ਤੇ ਸਹਾਰ ਕੇ।

## ੪. [ਰਵਾਲਸਰ ਦਾ ਮੇਲਾ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਇਸ ਪ੍ਰਕਾਰ ਪੰਮਾ ਰਹੈ, ਕਪਟ ਰਖੈ ਚਿਤ ਮਾਂਹਿ।
ਸਿਖ ਸਮ ਬਾਹਰ ਪ੍ਰੇਮ ਕੋ, ਕਰਹਿ ਜਨਾਵਨ ਪਾਹਿ[1] ॥੧॥ [1]ਪਾਸ ਰਹਿਕੇ।

ਚੌਪਈ:

ਲਗਹਿ ਦਿਵਾਨ ਗੁਰੂ ਕੇ ਪਾਸ।
ਬੈਠਹਿ ਆਨਿ ਸਨੇਹ ਪ੍ਰਕਾਸ਼।
ਅਨਿਕ ਪ੍ਰਸੰਗਨਿ ਬਾਤ ਚਲਾਵਹਿ।
ਸ੍ਰੀ ਪ੍ਰਭੁ ਕੋ ਬਹੁ ਬਿਧਿ ਸਮੁਝਾਵਹਿ ॥੨॥
'ਰਾਜਨਿ ਕੋ ਨਿਜ ਪਾਸ ਹਕਾਰਉ।
ਕਰਹੁ ਮਿਲਾਵਨਿ ਬਾਤ ਉਚਾਰਉ।
ਕਿੰਵਾ[1] ਆਪ ਅਖੇਰ ਸਿਧਾਰਹੁ। [1]ਅਥਵਾ।
ਚਾਰ ਪਾਂਚ ਦਿਨ ਵਹਿਰ ਗੁਜ਼ਾਰਹੁ ॥੩॥
ਤਹਾਂ ਮੇਲ ਰਾਜਨਿ ਕੋ ਹੋਇ।
ਨਿਤਪ੍ਰਤਿ ਚਿਤ ਅਭਿਲਾਖੀ ਜੋਇ[1]। [1]ਜੋ (ਰਾਜੇ ਆਪਦੇ ਦਰਸ਼ਨ ਦੇ) ਨਿਤਪ੍ਰਤੀ ਅਭਿਲਾਖੀ ਹਨ।
ਬਿਨਾ ਮਿਲੇ ਤੇ ਮਿਟੈ ਨ ਅੰਤਰ[1]। [1]ਫਰਕ।
ਦ੍ਵੈਸ਼ ਬਿਨਾਸਹੁ ਆਪ ਨਿਰੰਤਰ ॥੪॥
ਮਿਲਹੁ, ਅਖੇਰ ਚਲਹੁ ਇਕ ਸਾਥ।
ਸਭਿਨਿ ਕਾਮਨਾ ਪੂਰਵਹੁ ਨਾਥ!
ਤੁਮਰੇ ਪਦ ਅਰਬਿੰਦ ਸ ਪ੍ਰੇਮ।
ਸਭਿ ਗਿਰਪਤ ਤੁਮ ਤੇ ਚਹਿਂ ਛੇਮ' ॥੫॥
ਇਤਨੇ ਮੈਂ ਰੁਵਾਲਸਰ ਮੇਲਾ।
ਆਵਤਿ ਭਾ ਨਰ ਪੁੰਜ ਸਕੇਲਾ।
ਤਬਿ ਪੰਮਾ ਲਖਿ ਅਵਸਰ ਭਲੋ।
ਕਹੈ 'ਗੁਰੂ ਜੀ ਮੇਲੇ ਚਲੋ ॥੬॥
ਤੁਮਰੋ ਜਬਿ ਸੁਨਿ ਹੈਂ ਆਗਵਨੁ।
ਸਗਲ ਸੈਲਪਤਿ ਤਜਾਗੈਂ ਭਵਨੁ।

ਮਿਸ ਮੇਲੇ ਕੇ ਸਭਿ ਚਲਿ ਆਵਹਿਂ।
ਰਾਵਰਿ ਪਦ ਸਰੋਜ ਲਪਟਾਵਹਿਂ ॥੭॥
ਸਿੱਖੀ ਧਰਹਿਂ ਆਪ ਕੀ ਸਾਰੇ।
ਨਿਜ ਗੁਰ ਕਰਹਿਂ ਭਾਵਨਾ ਧਾਰੇ।
ਅਨਿਕ ਅਕੋਰਨਿ ਕੋ ਅਰਪਾਵੈਂ।
ਰਾਵਰ ਕੀ ਕੀਰਤਿ ਬਿਰਧਾਵੈਂ" ॥੮॥
ਇਹ ਮਸਲਤ ਸੁਨਿ ਸਿੰਘ ਅਨੰਦੇ।
ਕਹੈਂ: 'ਪ੍ਰਭੁ! ਤਹਿਂ ਨਰ ਹੁਇਂ ਬ੍ਰਿੰਦੇ।
ਤੀਰਥ ਕੀ ਮਹਿਮਾ ਕਹਿਂ ਭਾਰੀ।
ਗਿਰਵਰ ਤਰਤੇ ਬਾਰਿ ਮਝਾਰੀ[1] ॥੯॥

[1]ਪੱਥਰ ਤਰਦੇ ਹਨ ਜਲ ਵਿੱਚ।

ਅਚਰਜ ਹੇਰਨਿ ਕੋ ਚਹਿਂ ਸਾਰੇ।
ਤਰੁਵਰੁ ਦਲ ਸਮ ਗਿਰਵਰ ਤਾਰੇ[1]।'

[1]ਬ੍ਰਿੱਖਾਂ ਦੇ ਪੱਤਿਆਂ ਵਾਂਗ ਪੱਥਰ (ਪਹਾੜ) ਤਰਦੇ ਹਨ।

ਸ਼੍ਰੀ ਗੁਜਰੀ ਸੁਨਿ ਕਰਿ ਚਲਿ ਆਈ।
'ਚਲਹੁ ਪੁੱਤ੍ਰ ਸੋ ਦੇਹੁ ਦਿਖਾਈ ॥੧੦॥
ਸੁਨਤਿ ਰਹੇ ਕਬਿ ਕੇ ਬਿਸਮਾਏ[1]।

[1]ਹੈਰਾਨ ਹੋਕੇ ਕਦੇ ਦੇ ਸੁਣਦੇ ਰਹੇ ਹਾਂ।

ਅਰੁ ਤੀਰਥ ਮਹਿੰਮਾ ਅਧਿਕਾਏ।
ਬ੍ਰਿਧ ਬਯ ਮੇਰੀ ਬਹੁਰ ਨ ਆਸਾ।
ਕਰਹਿਂ ਸ਼ਨਾਨ ਦਾਨ ਤਟ ਤਾਸਾ[1]' ॥੧੧॥

[1]ਤਿਸ ਦੇ ਕੰਢੇ।

ਪੁਨ ਉਠਿ ਜਦ ਮੰਦਰ ਮਹਿਂ ਗਏ।
ਤਹਿਂ ਜੀਤੋ ਸੁੰਦਰੀ ਸੁਨਿ ਲਏ।
ਹਾਥ ਜੋਰਿ ਤਿਨ ਭੀ ਤਬਿ ਕਹਯੋ।
'ਪ੍ਰਭੁ ਜੀ! ਤੀਰਥ ਹਮ ਨਹਿਂ ਲਹਯੋ[1] ॥੧੨॥

[1]ਨਹੀਂ ਦੇਖਿਆ।

ਕ੍ਰਿਪਾ ਕਰਹੁ ਇਕ ਬਾਰ ਦਿਖਾਵਹੁ।
ਜਹਿਂ ਗਿਰ ਤਰਹਿਂ ਸ਼ਨਾਨ ਕਰਾਵਹੁ[†]।'

[†]ਗੁਰੂ ਜੀ ਦੀ ਮਾਤਾ ਤੇ ਸੁਪਤਨੀ ਜੀ ਨੂੰ ਪੱਥਰ ਤਰਦੇ ਦੇਖਣ ਦਾ ਖ਼ਯਾਲ ਤਾਂ ਆਇਆ ਹੋਵੇ ਪਰ ਗੁਰੂ 'ਤੀਰਥ' ਦੇ ਪਾਸ ਹੁੰਦਿਆਂ ਉਨ੍ਹਾਂ ਨੂੰ ਕਲਿਆਨ ਹਿਤ ਤੀਰਥ ਸ਼ਨਾਨ ਦੀ ਲੋੜ ਨਹੀਂ ਸੀ। ਜਦੋਂ ਕਿ ਗੁਰੂ ਦਸਮ ਜੀ ਤੀਰਥਾਂ ਦੀ ਵਰਜਨਾਂ ਆਪ ਕਰ ਚੁਕੇ ਹਨ। ਫਿਰ ਜਦ ਪਹਿਲੇ ਸਤਿਗੁਰਾਂ ਦੇ ਹੁਕਮ ਬੀ ਇਹੋ ਹਨ:-'ਗੁਰ ਤੀਰਥ ਗੁਰੁ ਪਾਰਜਾਤੁ' ਪੁਨਾ:-'ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ' ॥

ਬਹੁਰ ਅਜੀਤ ਸਿੰਘ ਜੀ ਭਾਖਾ।
'ਹਮਰੇ ਚਿਤ ਮਹਿਂ ਬੀ ਅਭਿਲਾਖਾ'
॥੧੩॥
ਛਲ ਪੰਮੇ ਕੋ ਸਭਿ ਗੁਰ ਜਾਨੈਂ।
ਜਿਮ ਰਾਜਨਿ ਸੰਗ ਮੇਲ ਬਖਾਨੈਂ।
ਤਊ ਸਰਬ ਚਾਹਤਿ ਪਰਵਾਰਾ।
ਮਿਲਜੋ ਖਾਲਸਾ ਚਲਨ ਉਚਾਰਾ[1]
॥੧੪॥

[1]ਭਾਵ ਪਰਵਾਰ ਤੇ ਖਾਲਸਾ ਚਲਣ ਨੂੰ ਕਹਿ ਰਿਹਾ ਹੈ।

ਸਭਿ ਕੋ ਸੰਮਤਿ[1] ਲਖਿ ਕਰਿ ਸ੍ਵਾਮੀ।
ਛਾਨੀ ਬਾਤ ਨ ਕਛੁ ਬਖਾਨੀ[1]।
ਕਹਿ ਕਰ ਤਬਿ ਤਜਾਰੀ ਕਰਿਵਾਈ।
ਸਭਾ ਸਰਬ ਮਹਿਂ ਥਿਰੇ ਗੁਸਾਈਂ
॥੧੫॥

[1]ਇਕੋ ਰਾਇ ਵਾਲੇ।

[1]ਗੁੱਝੀ ਗੱਲ ਕੁਛ ਨਾ ਕਹੀ।

ਏਕ ਹੁਤੋ ਹਯ ਕੋ ਘੁਰਵਾਰ[1]।
ਨਾਮ ਮਦਨ ਸਿੰਘ ਜਾਤਿ ਚਮਾਰ।
ਤਿਸ ਮਹਿਂ ਸ਼ਕਤਿ ਹੁਤੀ, ਸਭਿ ਜਾਨੀ[1]।
ਸਭਿਨਿ ਸੁਨਾਵਨ ਬੋਲਜੋ ਬਾਨੀ
॥੧੬॥

[1]ਸਾਈਸ।

[1]ਉਸਨੇ (ਭਵਿੱਖਤ) ਜਾਣ ਲਈ।

ਬਚਨ:
ਕਰੈਗਾ ਸੁ ਭਰੈਗਾ। ਗੁਰੂ ਕਾ ਕੀ ਕਰੈਗਾ[1]।
ਸੇਵਕ ਤੇ ਕਾਜ ਸਰੈਗਾ। ਦੁਸ਼ਮਨ ਦੋਖੀ ਮਰੇਗਾ' ॥੧੭॥

[1]ਕੀ ਨੁਕਸਾਨ ਕਰੇਗਾ।

ਚੌਪਈ:
ਸਭਾ ਬਿਖੈ ਸਿੰਘਨ ਜਬਿ ਸੁਨਜੋਂ।
ਰਿਸ ਉਰ ਧਰਿ ਸਭਿਹਿਨਿ ਤਬਿ ਭਨਜੋਂ।
'ਇਹ ਕਜਾ ਬੋਲਤਿ ਬਾਉ ਦੁਆਈ[1]।
ਨੀਠ ਨੀਠ ਮਸਲਤ ਠਹਿਰਾਈ ॥੧੮॥
ਬਿਘਨ ਕਰਨ ਕੋ ਕਰਹਿ ਜਨਾਵਨ।
ਤੀਰਥ ਚਹੈ ਸ਼ਨਾਨ ਹਟਾਵਨ।'
ਸੁਨਿ ਕੈ ਮਦਨ ਸਿੰਘ ਮੁਸਕਾਯੋ।
ਧਰਿ ਤੂਸ਼ਨ ਕੋ ਕੁਛ ਨ ਅਲਾਯੋ

[1]ਵਾਹਦੁਵਾਹ, ਬੇਥਵੀਆਂ ਗੱਲਾਂ।

॥੧੯॥
ਤਬਿ ਸਤਿਗੁਰ ਕਹਿ ਸਭਿਨਿ ਸੁਨਾਯੋ।
'ਸੇਵਕ ਹਯ ਕੋ ਸਾਚ ਅਲਾਯੋ[1]।
ਜਿਸ ਅਸੁ ਪਰ ਚਢਤੇ ਗੁਰਦੇਵਾ।
ਦ੍ਵਾਦਸ਼ ਮਾਸ ਕਰੀ ਇਨ ਸੇਵਾ ॥੨੦॥
ਜੋ ਨਿਸ਼ਕਾਮ ਹੋਇ ਕਰਿ ਉਰ ਕੋ।
ਸੇਵਹਿ ਭਲੇ ਤੁਰੰਗ ਸਤਿਗੁਰ ਕੋ।
ਤਥਾ ਗੁਰੂ ਕੀ ਸੇਵਾ ਧੇਨੁ[1]।
ਸੋ ਸ਼ਕਤੀ ਕੋ ਕਰਿ ਹੈ ਲੇਨੁ ॥੨੧॥
ਭੂਤ ਭਵਿੱਖਤ ਕੇਰ ਬ੍ਰਿਤਾਂਤ।
ਤਿਸ ਕੇ ਰਿਦੇ ਹੋਇ ਬੱਖਜਾਤ।
ਸਭਿ ਕਿਛ ਜਾਨਿ ਲੀਨ ਇਨ ਰਿਦੇ।'
ਸੇਵਕ ਸੰਗ ਬਖਾਨਯੋਂ ਤਦੇ ॥੨੨॥

ਬਚਨ ਸਾਹਿਬ ਜੀ ਕਾ ॥
'ਘੋੜੇ ਦੀ ਸੇਵਾ ਕਰਿ। ਹੋਵੇਗੀ ਸੋ ਜਰ।
ਗੁਰੂ ਕਾ ਘਰ। ਰਾਖਾ ਸਾਚਾ ਸਤਿਗੁਰ ਸਿਖਾ!
ਚਿੰਤਾ ਨਾ ਕਰ। ਚੁੱਪ ਕਾ ਸਮਾ ਸਰ[1] ॥੧॥

ਚੌਪਈ:
ਤਬਿ ਸਤਿਗੁਰ ਤਯਾਰੀ ਕਰਿਵਾਈ।
ਸਭਿਨਿ ਤੁਰੰਗਨ ਜ਼ੀਨ ਸਜਾਈ।
ਕੰਚਨ ਸਾਜ ਸੰਗ ਸ਼ਿੰਗਾਰੇ।
ਕੋਤਲ ਪੰਚ ਗੁਰੂ ਕੇ ਪਯਾਰੇ ॥੨੩॥
ਨਿਖਲ ਖਾਲਸਾ ਲਾਲਸ ਕਰੇ[1]।
ਭਏ ਸਨੱਧਬੱਧ ਮੁਦ ਧਰੇ।
ਡੋਰੇ ਚਲੇ ਤੀਨ ਗੁਰ ਮਹਿਲਾ।
ਗੁਜਰੀ ਚਢੀ ਪਾਲਕੀ ਪਹਿਲਾ[†] ॥੨੪॥
ਆਨੰਦਪੁਰਿ ਤੇ ਚਢਤਿ ਸਿਧਾਰੇ?
ਸਾਹਿਬਜ਼ਾਦੇ ਲੈ ਸੰਗ ਚਾਰੇ।
ਸਿਖ ਸੰਗਤ ਕੋ ਵਾਰ ਨ ਪਾਰੇ।
ਚਢਯੋ ਖਾਲਸਾ ਗੁਰੂ ਪਿਛਾਰੇ ॥੨੫॥

[1]ਘੋੜੇ ਦੇ ਸੇਵਕ ਨੇ ਸੱਚੀ ਗਲ ਆਖੀ ਹੈ।
[1]ਜਾਂ ਗੁਰਾਂ ਦੀ ਗਊ ਦੀ ਸੇਵਾ ਕਰੇ। ਸੌ ਸਾਖੀ ਮੂਜਬ ਏਹ ਅਰਥ ਠੀਕ ਹੈ।
[1]ਚੁਪ ਦਾ ਸਮਾਂ ਹੀ ਚੰਗਾ ਹੈ।
[1]ਸਾਰਾ ਖਾਲਸਾ ਚਾਹੁੰਦਾ ਹੈ (ਮੇਲੇ ਜਾਣ ਨੂੰ)।
[†]ਪਾ:-ਬਹਿਲਾ।

ਮਾਰਗ ਬਿਖਮ ਗਿਰਨਿ ਕੋ ਜੋਊ।
ਸਨੇ ਸਨੇ ਉਲੰਘਤਿ ਸਭਿ ਕੋਊ।
ਇਸ ਬਿਧਿ ਕਲਗ਼ੀਧਰ ਆਗਵਨੂ।
ਪਹੁੰਚੀ ਸੁਧਿ ਸਭਿ ਗਿਰਪਤਿ ਭਵਨੂ ॥੨੬॥
ਸੁਨਿ ਕਰਿ ਚਢੇ ਸਕਲ ਤਤਕਾਲਾ।
ਸਿਰੀ ਨਗਰੀਏ ਅਰੁ ਚੰਬਿਆਲਾ[1]। [1]ਚੰਬੇ ਵਾਲਾ।
ਚਢਿ ਨਦੂਨੀਏ[†] ਨ੍ਰਿਪ ਬਘਿਆਲੇ। [†]ਪਾ:-ਮਦੂਣੀਏ।
ਅਪਰ ਮੰਡੈਲ[1] ਚਮੂੰ ਲੇ ਨਾਲੇ ॥੨੭॥ [1]ਮੰਡੀ ਦੇ।
ਹੁਤੋ ਕਾਮਗੜੀਆ[1] ਜੁ ਸਿਧਾਰਾ। [1]ਕਾਮਗੜ ਦਾ ਰਾਜਾ।
ਨਾਮ ਘਮੰਡ ਚੰਦ ਭਟ ਭਾਰਾ।
ਭੀਮਚੰਦ ਗਿਰਨਾਥ ਕਲੂਰੰ।
ਭੂਪਚੰਦ ਚਢਿ ਚਲ੍ਯੋ ਹੰਡੂਰੰ ॥੨੮॥
ਬੀਰ ਸਿੰਘ ਜਸਪਾਲਿ ਪਧਾਰਾ।
ਚਢੇ ਬਸੈਹਰੀ[1] ਆਨੰਦਧਾਰਾ। [1]ਇਕ ਰਿਆਸਤ ਹੈ ਸ਼ਿਮਲੇ ਦੇ ਇਲਾਕੇ ਵਿਚ।
ਕੁੱਲੂ ਕੈਠਲ ਤੇ ਚਲਿ ਆਏ।
ਇੱਤ੍ਯਾਦਿਕ ਗਿਰਪਤਿ ਚਢਿ ਧਾਏ ॥੨੯॥
ਲਰੇ ਬਿਸਾਲ ਜਿ ਸ਼੍ਰੀਗੁਰ ਸਾਥਾ।
ਦੇਖੇ ਬਡੇ ਜੰਗ ਮਹਿਂ ਹਾਥਾ[1]। [1]ਚੰਗੇ ਹੱਥ ਜੰਗ ਵਿਚ ਵੇਖੇ ਸਨ (ਜਿਨ੍ਹਾਂ ਨੇ)।
ਤਿਸ ਕਲਗ਼ੀਧਰ ਹੇਰਨ ਹੇਤਿ।
ਬਡ ਜੋਧਾ ਅਤਿਰਥੀ ਸੁਚੇਤ[1] ॥੩੦॥ [1]ਗੁਰੂ ਜੀ।
ਧਰਿ ਧਰਿ ਉਰ ਦੀਰਘ ਅਭਿਲਾਖਾ।
ਗਏ ਅਖਿਲ ਸੈਲਨਿ ਮਗ ਨਾਖਾ[1]। [1]ਪਹਾੜਾਂ ਦਾ ਰਾਹ ਲੰਘਕੇ।
ਤੀਰਥ ਥਲ ਰੁਵਾਲਸਰ ਆਯੋ।
ਪ੍ਰਥਮ ਪ੍ਰਭੂ ਡੇਰਾ ਤਹਿਂ ਪਾਯੋ ॥੩੧॥
ਤਿਨ ਪਾਛੇ ਰਾਜੇ ਸਭਿ ਆਏ।
ਹੇਰਿ ਹੇਰਿ ਥਲ ਜਿਤ ਚਿਤ ਭਾਏ।
ਸਭਿਹਿਨਿ ਸਿਵਰ ਕਰ੍ਯੋ ਹਰਿਖਾਏ।
ਖਾਨ ਪਾਨ ਕਰਿ ਸੁਪਤਿ ਸੁਥਾਏ

॥ ੩੨ ॥
ਅਗਲੀ ਭਈ ਜਬਹਿ ਭੁਨਸਾਰਾ।
ਸੌਚ ਸ਼ਨਾਨ ਸਕਲ ਤਨ ਧਾਰਾ।
ਸ੍ਰੀ ਗੁਰ ਢਿਗੁ ਸਭਿ ਕੇ ਨਰ ਆਏ।
'ਗਿਰਪਤਿ ਚਾਹਤਿ ਦਰਸ਼ਨ ਪਾਏ'
॥ ੩੩ ॥
ਪੰਮਾ ਫਿਰੈ ਬੀਚ ਇਤ ਉਤ ਮੈਂ।
ਚਹੈ ਪ੍ਰਭਾਵ[1] ਦਿਖਾਵਨਿ ਚਿਤ ਮੈਂ। [1]ਆਪਣਾ) ਪ੍ਰਭਾਉ, ਪ੍ਰਤਾਪ।
ਤਬਿ ਸਾਹਿਬ ਇਮ ਹੁਕਮ ਬਖਾਨਾ।
'ਕਰਹੁ ਮਖਮਲੀ ਫਰਸ਼ ਮਹਾਂਨਾ
॥ ੩੪ ॥
ਸਭਾ ਸ਼ਿੰਗਾਰ ਸੁਧਾਰੋ ਸਾਰੋ।
ਥਿਰੈਂ ਆਨਿ ਜਹਿਂ ਮਨੁਜ ਹਜ਼ਾਰੋਂ।'
ਸੁਨਿ ਦਾਸਨਿ ਤਤਕਾਲ ਸੁਧਾਰੂ।
ਤਨਜੋ ਬਿਤਾਨ ਚੌਕਨੋ ਚਾਰੂ ॥ ੩੫ ॥
ਮੁਕਤਾ ਝਾਲਰ ਜ਼ਰੀ ਪਰੋਏ।
ਰੇਸ਼ਮ ਡੋਰੈਂ ਕਸਿਬੋ ਹੋਏ।
ਬ੍ਰਿੰਦ ਦਰਬ ਲਾਗੇ ਬਨਵਾਯੋ।
ਰਵਿ ਪ੍ਰਕਾਸ਼ ਤੇ ਬਹੁ ਚਮਕਾਯੋ
॥ ੩੬ ॥
ਫਰਸ਼ ਬਿਸਾਲ ਦੂਰ ਲਗ ਕੀਨਾ।
ਆਇ ਖਾਲਸਾ ਪ੍ਰਥਮ ਅਸੀਨਾ।
ਸਗਰੇ ਸਨਧਬੱਧ ਭਟ ਭਾਰੇ।
ਸ਼ੋਭਤਿ ਜਿਮ ਕੇਹਰਿ ਬਲਿ ਭਾਰੇ
॥ ੩੭ ॥
ਸ੍ਰੀ ਕਲਗੀਧਰ ਬਸਤ੍ਰ ਸਜਾਏ।
ਜਾਮਾ ਬਹੁ ਸੂਖਮ ਛਬਿ ਪਾਏ।
ਮੁਸ਼ਟ ਹੇਮ ਕੀ ਜੜਤਿ ਸੁ ਹੀਰੇ।
ਸੁੰਦਰ ਕੋਰ ਕਰੀ ਬਰ ਚੀਰੇ ॥ ੩੮ ॥
ਪਾਇ ਪੁਲਾਦੀ ਗਰ ਸ਼ਮਸ਼ੇਰ।
ਸਾਯੁਧ ਭਏ[1] ਦਿਪਹਿਂ ਸਮ ਸ਼ੇਰ[2]। [1]ਸ਼ਸ਼ਤ੍ਰ ਪਹਿਨੇ ਹੋਏ। [2]ਸ਼ੇਰ ਵਤ।

ਸਿਰ ਸੁੰਦਰ ਦਸਤਾਰ ਸਜਾਈ।
ਦਮਕਤਿ ਰਤਨ ਜਿਗਾ ਛਬਿ ਪਾਈ ॥੩੯॥
ਝੂਲਤਿ ਕਲਗੀ ਮੋਦ ਬਢਾਵਤਿ।
ਮੁਕਤਾ ਸ੍ਰੱਛਨਿ ਗੁੱਛ ਸੁਹਾਵਤਿ।
ਤਰਗਸ ਜਟਤਿ ਗਰੇ ਗਹਿ ਪਾਯੋ।
ਖਰ ਤੀਰਨਿ ਸੋਂ ਭਰਜੋ ਸੁਹਾਯੋ ॥੪੦॥
ਚਾਂਪ ਕਠੋਰ ਹਾਥ ਮਹਿਂ ਲੀਨਿ।
ਗੋਸ਼ੇ[1] ਜੁਗ ਕੰਚਨ ਕੇ ਕੀਨਿ। — [1]ਧਨੁਖ ਦੇ ਕੋਨੇ।
ਡਸਜੋ[1] ਪ੍ਰਯੰਕ ਫਰਸ਼ ਪਰ ਚਾਰੂ। — [1]ਵਿਛਾਇਆ।
ਸੇਜਬੰਦ ਗੁੰਫੇ ਦਿਸ਼ ਚਾਰੂ[1] ॥੪੧॥ — [1]ਚਹੁੰ ਪਾਸੀਂ।
ਬਿਸਦ ਬਿਛੌਨਾ ਸੁੰਦਰ ਸੋਹਤਿ।
ਮ੍ਰਿਦੁਲ ਅਧਿਕ ਮਨੁਹਰਤਾ ਜੋਹਤਿ[1]। — [1]ਕੂਲਾ ਤੇ ਬਹੁਤ ਮਨੋਹਰ ਦਿਖਾਈ ਦਿੰਦਾ ਹੈ।
ਤਿਸ ਪਰ ਥਿਰੇ ਆਨ ਗੁਨਖਾਨੀ।
ਹੇਰਿ ਉਠੇ ਸਭਿ ਹਿਤ ਸਨਮਾਨੀ ॥੪੨॥
ਚਮਰ ਚਾਰੁ ਢੁਰਤੋ ਚਹੁੰਫੇਰੇ।
ਮਨਹੁਂ ਹੰਸ ਝੁਕ ਮੁਕਤਾ ਹੇਰੇ[1]। — [1]ਮਾਨੋਂ ਹੰਸ ਝੁਕਕੇ ਮੋਤੀਆਂ ਨੂੰ ਵੇਖਦਾ ਹੈ।
ਡਰਤਿ ਨ ਗਹੈ ਫੇਰ ਉਡ ਜਾਹੀ[1]। — [1]ਡਰਦਾ (ਮੋਤੀਆਂ) ਨੂੰ ਫੜਦਾ ਨਹੀਂ ਤੇ ਉਡ ਜਾਂਦਾ ਹੈ। (ਅ) ਡਰਦਾ ਹੈ ਕਿ ਮਤਾਂ ਮੈਨੂੰ ਫੜ ਲੈਣ ਇਸ ਕਰਕੇ ਉਡ ਜਾਂਦਾ ਹੈ।
ਬਾਰਬਾਰ ਤਿਨ ਪਿਖਹਿ ਭ੍ਰਮਾਹੀ[1] ॥੪੩॥ — [1]ਘੜੀ ਮੁੜੀ ਵੇਖਕੇ ਇਧਰ ਉਧਰ ਫਿਰਦਾ ਹੈ।
ਇਸ ਪ੍ਰਕਾਰ ਸਭਿ ਸਭਾ ਲਗਾਇ।
ਜਨੁ ਸੁਰ ਗਨ ਮਹਿਂ ਥਿਰ ਸੁਰਰਾਇ।
ਕਿਧੋਂ ਕੁਬੇਰ ਮਹਾਂ ਛਬਿ ਪਾਵੈ।
ਰਾਮਚੰਦ ਕੈ ਸਭਾ ਸੁਹਾਵੈਂ ॥੪੪॥
ਜਿਮ ਜਾਦਵ ਮਹਿਂ ਗੋਵਿੰਦ ਚੰਦ[1]। — [1]ਕ੍ਰਿਸ਼ਨ ਚੰਦ।
ਤਿਮ ਸਿੰਘਨ ਮਹਿਂ ਗੋਬਿੰਦ ਸਿੰਘ।
ਕੰਚਨ ਲਸ਼ਟ ਧਰੇ ਥਿਰ ਆਗੇ[1]। — [1]ਚੋਬਦਾਰ ਅੱਗੇ ਖੜੇ ਹਨ।
ਸਭਿ ਗੁਰ[†] ਰੂਪ ਪਿਖਹਿਂ ਅਨੁਰਾਗੇ — [†]ਪਾ:-ਸਤਿਗੁਰ।

॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁੱਤੇ 'ਰੁਵਾਲ ਸਰ ਜਾਵਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਰਵਾਲਸਰ ਰਾਜਿਆਂ ਨਾਲ ਮੇਲ। ਚੰਬਯਾਲ ਕੁਮਾਰੀ]

੪<<ਪਿਛਲਾ ਅੰਸੁ ਸੰਖੇਪ ਲਿੰਕ - ਤਤਕਰਾ ਅਗਲਾ ਅੰਸੁ>>੬

ਦੋਹਰਾ:

ਸੈਲਪਤੀ ਮਿਲਿ ਕਰਿ ਸਕਲ, ਚਮੂ ਸੰਗ ਸਮੁਦਾਇ।
ਸ਼੍ਰੀ ਕਲ਼ਗੀਧਰ ਕੇ ਨਿਕਟ, ਆਏ ਉਰ ਹਰਿਖਾਇ ॥੧॥

ਚੌਪਈ:

ਨਿਜ ਨਿਜ ਭੇਟ ਅਗਾਰੀ ਧਰੇ।
ਪਦ ਅਰਬਿੰਦ ਬੰਦਨਾ ਕਰੇ।
ਕੰਚਨ ਜ਼ੀਨ ਤੁਰੰਗ ਸ਼ਿੰਗਾਰੇ।
ਖਰੇ ਕਰੇ ਸਤਿਗੁਰੂ ਅਗਾਰੇ ॥੨॥
ਧਨੁਖ ਤੁਪਕ ਅਰੁ ਸਿਪਰ ਕ੍ਰਿਪਾਨ।
ਦੇਸ਼ ਬਿਦੇਸ਼ਨਿ ਮੋਲ ਮਹਾਂਨ।
ਖੜਗ ਸਿਪਰ ਸਭਿ ਅੰਗ ਲਗਾਏ।
ਬੈਠੇ ਨਿਕਟ ਪ੍ਰਭੁ ਸਮੁਦਾਏ ॥੩॥
ਹੇਰਿ ਹੇਰਿ ਸੁੰਦਰ ਗੁਰ ਸੂਰਤਿ।
ਮਾਨਹੁਂ ਦਿਪਹਿ ਕਾਮ ਕੀ ਮੂਰਤਿ।
ਕੈ ਸਮੇਟ ਸੁੰਦਰਤਾ ਸਾਰੀ।
ਧਰਜੋ ਸਰੀਰ ਆਨਿ ਦੁਤਿ ਭਾਰੀ[1] ॥੪॥
ਆਦਿ ਸੂਰਤਾ ਗੁਨ ਸਮੁਦਾਏ।
ਇਕ ਥਲ ਮੈਂ ਬਿਧਿ ਰਚੇ ਟਿਕਾਏ।
ਮਨਹੁਂ ਰੂਪ[1] ਨਿਜ ਧਰਜੋ ਸਰੂਪਾ।
ਇਸ ਪ੍ਰਕਾਰ ਪ੍ਰਭੁ ਦਿਪਹਿਂ ਅਨੂਪਾ ॥੫॥
ਤਿਸ ਛਿਨ ਜਿਨ ਜਿਨ ਦੇਖਨਿ ਕੀਨੇ।
ਇਕ ਸਮ ਸਭਿ ਕੇ ਮਨ ਹਰਿ ਲੀਨੇ।
ਚਿਰੰਕਾਲ ਕੇ ਚਾਹਤਿ ਚਿਤ ਮੈਂ।
ਦਰਸ਼ਨ ਕਰਜੋ ਭਏ ਸਭਿ ਹਿਤ ਮੈਂ ॥੬॥
ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਕੋ ਬੂਝੇ।
ਉੱਤਰ ਦਯੋ ਅਨੰਦ ਅਰੂਝੇ[1]।
ਅਪਰ ਬਾਰਤਾ ਬਹੁਤ ਚਲਾਈ।

[1]ਭਾਵ ਸਾਰੀ ਸੁੰਦਰਤਾ ਨੇ ਮਾਨੋ ਕੱਠੇ ਹੋਕੇ ਰੂਪ ਧਾਰਿਆ ਹੈ।

[1]ਮਾਨੋਂ ਰੂਪ ਭਾਵ ਸੁੰਦਰਤਾ ਨੇ।

[1]ਅਨੰਦ ਵਿਚ ਰੱਤਿਆਂ ਨੇ।

ਬਚਨ ਸੁਨਨਿ ਕੋ ਬਹੁ ਲਲਚਾਈ
॥੭॥
ਭੀਮਚੰਦ ਤੇ ਆਦਿਕ ਰਾਜੇ।
ਭੂਪਚੰਦ ਬਹੁ ਸੰਗ ਸਮਾਜੇ।
ਛੋਟੇ ਬਡੇ ਸੈਲਪਤਿ ਹੇਰੇ।
ਸੁਨਿ ਸੁਨਿ ਬਾਕ ਅਨੰਦ ਬਡੇਰੇ ॥੮॥
ਜਿਨਹੁ ਪ੍ਰਿਥਮ ਹੀ[1] ਦਰਸ਼ਨ ਪਾਯੋ। [1]ਅਜੇ) ਪਹਿਲੀ ਵਾਰ ਹੀ।
ਸੋ[†] ਕਰ ਜੋਰਤਿ ਬਾਕ ਅਲਾਯੋ। [†]ਪਾ:-ਸੇ।

'ਸ਼੍ਰੀ ਸਤਿਗੁਰ ਕੇ ਗੁਨ ਜਿਮ ਸੁਨੇ।
ਕਹਤਿ ਹੁਤੇ ਜਿਮ ਸੁੰਦਰ ਘਨੇ ॥੯॥
ਤਿਸੀ ਰੀਤਿ ਕੇ ਆਜ ਨਿਹਾਰੇ।
ਦਰਸ਼ਨ[1] ਸਫਲੇ ਜਨਮ ਹਮਾਰੇ।' [1]ਦਰਸ਼ਨ ਕਰਨ ਨਾਲ।
ਰਾਜਪੂਤ ਅਰੁ ਸਭਿ ਗਿਰਪਾਲ।
ਕਹੈਂ ਸਕਲ 'ਹਮ ਭਏ ਨਿਹਾਲ
॥੧੦॥
ਸ਼੍ਰੀ ਨਾਨਕ ਕੋ ਤਖਤਿ ਸੁਹਾਯੋ।
ਤੀਨ ਲੋਕ ਪਤਿ ਤਨ ਧਰਿ ਆਯੋ।'
ਬਹੁਤ ਸਮੈ ਲਗ ਬੈਠੇ ਰਹੇ।
ਉਠਿ ਗਮਨੇ ਕੋਇ ਨ ਚਿਤ ਚਹੇ[1] [1]ਜਾਣ ਨੂੰ ਕਿਸੇ ਦਾ ਚਿਤ ਨਹੀਂ ਕਰਦਾ।
॥੧੧॥
ਦੇਖਨਿ ਕੇ ਲਾਲਚ ਅਨੁਰਾਗੇ।
ਬਾਕ ਸੁਨਨਿ ਹਿਤ ਬਾਤਨਿ ਲਾਗੇ।
ਬਾਰ ਬਾਰ ਗੁਰ ਕੋ ਜਸੁ ਕਹੈਂ।
'ਹਮ ਰਾਵਰ ਕੇ ਸਿਖ ਹੀ ਅਹੈਂ
॥੧੨॥
ਕਰੁਨਾ ਕਰਤਿ ਰਹਹੁ ਲਖਿ ਦਾਸ।
ਤੁਮ ਦਰਸ਼ਨ ਤੇ ਨਹਿਂ ਜਮ ਪਾਸ।
ਅਪਨੇ ਜਾਨਿ ਸਿਮਰਤੇ ਰਹੋ।
ਪੂਰਬ ਦੋਸ਼ੁ ਨਹੀਂ ਅਬਿ ਲਹੋ[1] ॥੧੩॥ [1]ਭਾਵ ਭੁਲਾ ਦਿਓ।
ਹਮ ਹੈਂ ਅਲਪ ਬਿਗਾਰਨ ਹਾਰੇ।
ਤੁਮ ਸਮਰਥ ਹੋ ਬਖਸ਼ਨਹਾਰੇ।'

ਇੱਤਯਾਦਿਕ ਕਹਿ ਬਿਨੈ ਘਨੇਰੀ।
ਨੀਠ ਨੀਠ ਉਠਿ ਕਰਿ ਤਿਸ ਬੇਰੀ ॥੧੪॥
ਕਰਿ ਕਰਿ ਨਮੋ ਜਨਾਇ ਸਨੇਹੂ।
ਗਮਨੇ ਡੇਰਨਿ ਬਿਖੈ ਅਛੇਹੂ[1]। [1]ਸਾਰੇ।
ਪੁਨ ਸਗਰੇ ਰਾਜਨ ਕੀ ਰਾਨੀ।
ਦਰਸ਼ਨ ਕੋ ਚਿਤ ਚਹਤਿ ਮਹਾਨੀ ॥੧੫॥
ਬੂਝਿ ਬੂਝਿ ਰਾਜਨ ਕੇ ਸੰਗਾ।
ਆਈ ਦੇਖਨਿ ਧਰੇ ਉਮੰਗਾ।
ਪ੍ਰਿਥਕ ਪ੍ਰਿਥਕ ਨਿਜ ਧਰੀ ਉਪਾਇਨ।
ਪਰਸੇ ਆਨਿ ਕਮਲ ਸਮ ਪਾਇਨ ॥੧੬॥
ਪੂਰਨ ਚੰਦ ਬਦਨ ਕੀ ਓਰਾ।
ਸਭਿ ਰਾਨੀ ਦ੍ਰਿਗ ਕੀਨ ਚਕੋਰਾ।
ਗੁਰ ਸਰੂਪ ਸੂਰਜ ਸਮ ਭਾਸੇ।
ਕਮਲ ਬਿਲੋਚਨ ਸਭਿਨਿ ਬਿਕਾਸੇ ॥੧੭॥
ਏਕ ਬਾਰ ਤਨ ਕੀ ਸੁਧਿ ਭੂਲੀ।
ਪਿਖਿ ਸਰੂਪ ਸਭਿ ਰਾਨਿਨਿ ਝੂਲੀ[1]। [1]ਸਭ ਰਾਣੀਆਂ ਝੂੰਮ ਪਈਆਂ।
ਕਹੈਂ ਪਰਸਪਰ 'ਹੇ ਅਲਿ[1]! ਜਾਨ। [1]ਹੇ ਸਖੀ।
ਸੁੰਦਰ ਕ੍ਰਿਸ਼ਨ ਸੁਨ੍ਯੋ ਹਮ ਕਾਨਿ ॥੧੮॥
ਜਿਨ ਕਉ ਪਿਖਿ ਬਿਰਮਹਿਂ ਨਰ ਨਾਰੀ।
ਬੀਚ ਪੁਰਾਨਨ ਕਥਾ ਉਚਾਰੀ।
ਸੋ ਇਨ ਸਮ ਹ੍ਵੈਗੋ ਕੈ ਨਾਂਹਿਨ।
ਕਾਮ ਕਹਾਂ ਸਮ ਤਨ ਭਾ ਦਾਹਨਿ[1] ॥੧੯॥ [1]ਕਾਮ ਨੇ ਕੀ (ਇਨ੍ਹਾਂ ਦੇ) ਬਰਾਬਰ ਹੋਣਾ ਹੈ (ਉਸਦਾ ਤਾਂ) ਸਰੀਰ ਸਾੜਿਆ ਹੋਇਆ ਹੈ (ਸ਼ਿਵਜੀ ਦਾ)।
ਲਾਜ ਜਹਾਜ[1] ਨਯਨ ਅਨਿਯਾਰੇ[2]। [1]ਲੱਜਾ ਦੇ ਜਹਾਜ ਹਨ। [2]ਅਣੀਆਲੇ ਨੈਣ।
ਖੰਜਨ ਕੰਜਨ ਕੌਨ ਬਿਚਾਰੇ[1]। [1]ਮਮੋਲੇ ਤੇ ਕਵਲ ਵਿਚਾਰੇ (ਇਨ੍ਹਾਂ ਨੈਣਾਂ ਅਗੇ) ਕੌਣ ਹਨ।
ਧੰਨ ਤ੍ਰੀਆ ਬਡਭਾਗੀ ਸੋਈ।

ਇਨ ਸੋਂ ਹਸਿ ਬੋਲਤਿ ਹੈ ਜੋਈ ॥੨੦॥
ਸੁਨਤਿ ਰਹੀ ਹਮ ਸਦ ਹੀ ਸ਼੍ਰੋਨ।
ਗੁਰ ਸਮ ਰੂਪ ਨਹੀਂ ਕਿਤ ਲੋਨ[1]।
ਰਹੀ ਸਿਹਾਵਤਿ ਹੇਰਨਿ ਕਾਰਨ[1]।
ਬਡੇ ਭਾਗ ਕਿਯ ਆਜ ਨਿਹਾਰਨਿ' ॥੨੧॥
ਗੁਰ ਸਰੂਪ ਬਡ ਜਾਲ ਫਸੀ ਹੈਂ[1]।
ਮ੍ਰਿਗੀ ਸਮਾਨ ਨਹੀਂ ਨਿਕਸੀ ਹੈਂ।
ਇਕ ਟਕ ਦੇਖਿ, ਨ ਪਲਕ ਮਿਲਾਵਹਿਂ।
'ਹੇ ਸਖਿ! ਕਹ ਦਰਸ ਪੁਨ ਪਾਵਹਿਂ' ॥੨੨॥
ਭਈ ਬਿਬਸ ਠਹਿਰੀ ਚਿਰ ਕਾਲ।
ਤਿਨ ਮਹਿਂ ਹੁਤੀ ਜਿ ਬਿਰਧਾ ਬਾਲ[1]।
ਸਭਿ ਰਾਨਿਨਿ ਕੇ ਮਨ ਕੀ ਜਾਨਿ।
ਉਠੀ ਗੁਰੂ ਪਗ ਬੰਦਨ ਠਾਨਿ ॥੨੩॥
ਨੀਠ ਨੀਠ ਉਠਿ ਗਵਨੀ ਸਾਰੀ।
ਬੰਧੀ ਲਾਜ ਸੁਕਚਤੇ ਨਾਰੀ[1]।
ਜਬਿ ਸਭਿ ਗਈ ਕਥਤਿ ਗੁਨ ਗਨ ਕੋ[1]।
ਚਲੀ ਹਾਰ ਕਰਿ ਜਨੁ ਨਿਜ ਮਨ ਕੋ ॥੨੪॥
ਸੈਲਪਤੀ ਚੰਬਜਾਲ ਕੁਮਾਰੀ।
ਨਹਿਂ ਬਜਾਹੀ ਸੋ ਹੁਤੀ ਕੁਮਾਰੀ।
ਹੁਤੀ ਚਿੱਤ੍ਰਨੀ[†] ਚਿੱਤ੍ਰ ਸਰੂਪਾ[‡]।
ਕਵਿਤਾ ਕਰਤੀ ਗੁਨਨਿ ਅਨੂਪਾ ॥੨੫॥
ਸੁਨਤਿ ਹੁਤੀ ਗੁਰ ਰਚੀ ਸੁ ਬਾਨੀ।
ਛੰਦ ਸਵੈਯੇ ਆਦਿ ਮਹਾਨੀ।

[1]ਸੁੰਦਰ।
[1]ਦਰਸ਼ਨ ਕਰਨ ਵਾਸਤੇ ਸਿਕਦੀਆਂ ਰਹੀਆਂ ਹਾਂ।
[1]ਸਰੂਪ ਰੂਪੀ ਵੱਡੇ ਜਾਲ ਵਿਚ ਫਸੀਆਂ।
[1]ਬਿਰਧ ਇਸਤ੍ਰੀਆਂ।
[1]ਲਾਜ ਨਾਲ ਬੱਧੀਆਂ ਸੁਕਚਕੇ ਨਾਰੀਆਂ।
[1]ਸਮੂਹ ਗੁਣਾਂ ਨੂੰ ਕਹਿੰਦੀਆਂ।
[†]ਇਸਤ੍ਰੀ ਜਾਤਿ ਵਿੱਚੋਂ ਦੂਸਰੀ। ਡੀਲ ਡੌਲ ਵਿਚਲੇ ਮੇਲ ਦੀ, ਨੈਣ ਕਮਲ ਵਰਗੇ ਨੱਕ ਤਿਲਫੁਲ ਜੇਹਾ। ਕਵਿਤਾ ਨ੍ਰਿਤ ਸੰਗੀਤ ਦੀ ਰੁਚੀ ਉਸ ਵਿਚ ਹੁੰਦੀ ਹੈ। ਆਦਿ। [‡]ਪਾ:-ਚਤੁਰ ਸਰੂਪਾ।

ਪਢਿ ਪਢਿ ਹਰਖਤਿ ਰਿਦੇ ਘਨੇਰੀ।
ਰਸ ਸ਼ਿੰਗਾਰ ਅਧਿਕ ਜਹਿਂ ਹੇਰੀ[1] ॥੨੬॥

[1]ਜਿਸ ਵਿਚ ਸ਼ਿੰਗਾਰ ਰਸ (ਬੱਧਾ ਹੋਯਾ ਬਹੁਤ) ਦੇਖਿਆ ਸੀ (ਉਸ ਨੇ)।

ਮਨ ਮਹਿਂ ਐਸੇ ਚਿਤਵਤਿ ਰਹੀ।
-[1]ਬਾਨੀ ਰਸਵਤਿ ਗੁਰ ਬਹੁ ਕਹੀ।

[1]ਗੁਰੂ ਜੀ ਨੇ ਰਸੀਲੀ ਬਾਣੀ ਬਹੁਤੀ ਕਹੀ ਹੈ, ਜੋ ਨਵੀਨ ਹੈ ਬਰੀਕ ਹੈ ਤੇ ਬਹੁਤੇ ਰਸਾਂ ਵਿਚ ਰਚੀ ਹੈ ਜਿਸ ਵਿਚ ਰੌਦ੍ਰ ਸ਼ਿੰਗਾਰ (ਆਦਿ ਰਸ) ਮਾਨੋਂ ਪਰਤੱਖ ਕਰ (ਦਿਖਾਏ) ਹਨ।

ਨਈ, ਬਰੀਕ, ਕਰੀ ਰਸ ਘਨੋ।
ਰੌਦ੍ਰ, ਸ਼ਿੰਗਾਰ, ਬਿਦਤਿ ਕਰਿ ਮਨੋ ॥੨੭॥
ਅਧਿਕ ਸਨੇਹ ਸੰਗ ਸੋ ਪਢੇ।
ਦਰਸ ਕਰਨ ਕੀ ਬਾਂਛਾ ਬਢੇ।
ਪਿਤ ਸੋਂ ਪੂਛਿ ਲਿਖੀ ਤਿਨ ਪਾਤੀ।
ਨਿਜ ਅਧੀਨਤਾ ਕਰਿ ਬਹੁ ਭਾਂਤੀ ॥੨੮॥
ਸ੍ਰੀ ਸਤਿਗੁਰ ਕੀ ਬਹੁਤ ਬਡਾਈ।
ਲਿਖਿ ਕਰਿ ਦਾਸੀ ਹਾਥ ਪਠਾਈ।
ਆਨਿ ਦਈ ਸਭਿ ਕਹਿ ਕਰਿ ਗਾਥਾ।
ਬਾਚੀ ਤਬਹਿ ਖੋਲਿ ਜਗਨਾਥਾ ॥੨੯॥

ਬਚਨ:

'ਸਾਰਾ, ਪਉਣਾ, ਦੂਜਾ ਗਉਣਾ?
ਨਰ ਨਾਰੀ ਥੇ ਦੋਨੋ ਭਉਣਾ।
ਕੁਛ ਖਾਧਾ, ਕੁਛ ਲੈਕੇ ਸਉਣਾ।
ਉੱਤਰ ਦੇਹੁ ਗੁਰੂ ਜੀ ਕਉਣਾ[1]?' ॥੩੦॥

[1]ਪ੍ਰਸ਼ਨਾਂ ਦਾ ਅਰਥ ਉੱਤਰ ਤੋਂ ਸਮਝ ਆ ਜਾਵੇਗਾ।

ਦੋਹਰਾ:
ਇਮ ਪਾਤੀ ਪਢਿ ਦੇਖਿ ਕੈ, ਸਤਿਗੁਰ ਚਤੁਰ ਬਿਸਾਲ।
ਕਾਗਦ ਪਰ ਉੱਤਰ ਲਿਖ੍ਯੋ, ਪਠਿ ਦੀਨੋ ਤਤਕਾਲ ॥੩੧॥

[1]ਜਾਣੋ ਸਾਰਾ ਦੇਵ ਦੇਹਿ, ਪਉਣਾ ਮਾਣਸ ਦੇਹਿ।
ਦੁਬਿਧਾ ਦੂਜੀ ਕਰੀ ਗਵਨ, ਨਰ ਨਾਰੀ ਲਗ ਹੁਏ ਖੇਹ ॥੩੨॥
ਉਭੈ ਲੋਕ ਭਉਂਦਾ ਫਿਰੈ, ਕੁਝ ਖਾਧਾ ਖਰਚ ਜ ਮਾਲ।

ਪ੍ਰਲੈ ਭਈ ਸਉਣਾ ਹੂਆ, ਉੱਤਰ ਤੁਮਰਾ ਬਾਲ!' ॥੩੩॥

'ਦੇਵ ਤਨ' ਤਾਂ ਸਾਰਾ ਹੈ, ਤੇ 'ਮਨੁੱਖ ਤਨ' ਪੌਣਾ ਹੈ, (ਹੁਣ ਵਿਚਾਰ ਇਹ ਹੈ ਕਿ ਸਾਰਾ ਭਟਕਦਾ ਨਹੀਂ ਤੇ ਪਉਣਾਂ ਭਟਕਦਾ ਹੈ ਇਸ ਕਰਕੇ ਕਿ ਪਉਣਾ ਦੁਬਿਧਾ ਵਿਚ ਚਲਾ ਜਾਂਦਾ ਹੈ ਸੋ ਦੂਜਾ ਕੌਣ ਹੋਇਆ, ਦੂਜਾ ਦੁਬਿਧਾ ਹੈ, ਜਿਸ ਵਿਚ ਗਵਨ ਕਰਕੇ ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। (ਇਸ ਲੋਕ ਵਿਚ) ਕੁਛ ਮਾਲ ਖਾ ਖਰਚਕੇ (ਦੁਬਿਧਾ ਕਾਰਨ ਸਭ ਕੋਈ) ਦੋਹਾਂ ਜਹਾਨਾਂ ਵਿਚ ਭਟਕਦਾ ਫਿਰਦਾ ਹੈ। (ਇਨ੍ਹਾਂ ਦਾ) ਸਉਣਾ ਪ੍ਰਲੈ ਵਿਚ ਹੁੰਦਾ ਹੈ, (ਨਹੀਂ ਤਾਂ ਭਟਕ ਹੀ ਭਟਕ ਹੈ।) ਹੇ ਕਾਕੀ ਤੇਰਾ ਇਹ ਉੱਤਰ ਹੈ। (ਅ) ਵਿਚਾਰ ਕਰਨ ਤੇ ਵਿਸ਼ੇਸ਼ ਭਾਵ ਇਹ ਬੀ ਪ੍ਰਤੀਤ ਹੁੰਦਾ ਹੈ:-ਦੇਹੀ ਵਿਚ ਜੋ 'ਦੇਵ' (ਰੂਪ ਹੈ ਉਹ) ਸਾਰਾ (ਮੁਕੰਮਲ) ਹੈ, (ਅਤੇ) ਦੇਹਿ ਵਿਚ ਜੋ 'ਮਨੱਸ' (ਮਨ ਯਾ ਲਿੰਗ ਸ਼ਰੀਰ) ਹੈ ਸੋ ਪਉਂਣਾ ਹੈ (ਕਿਉਂਕਿ ਦੇਵ ਦੀ ਸੱਤਾ ਦਾ ਮੁਥਾਜ ਹੈ)। 'ਦੂਜੀ' ਯਾ ਦੂਜਾ (ਅਰਥਾਤ) ਪਉਣਾ ਜੋ ਹੈ ਸੋ ਦੁਬਿਧਾ (ਵਿਚ ਪੈਕੇ ਗਵਨ ਕਰਦਾ ਅਰਥਾਤ ਨਰ ਨਾਰੀ) ਰੂਪ ਧਾਰਦਾ ਹੈ (ਤੇ ਅੰਤ ਏਹ ਦੋਇ ਰੂਪ) ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। (ਜੋ ਮਨੱਸ ਹੈ ਉਹ) ਦੋਹਾਂ ਲੋਕਾਂ ਵਿਚ ਭਉਂਦਾ ਫਿਰਦਾ, ਜਮਾਂ ਮਾਲ ਨੂੰ (ਅਰਥਾਤ ਕੀਤੇ ਕਰਮਾਂ ਦੇ ਫਲ ਨੂੰ) ਖਾਂਦਾ ਖਰਚਦਾ (ਭਟਕਦਾ ਹੀ ਰਹਿੰਦਾ ਹੈ, ਜਦੋਂ) ਪ੍ਰਲੈ ਹੋਈ ਤਦੋਂ ਸੰਚਿਤ ਕਰਮਾਂ ਨੂੰ ਲੈਕੇ ਸੌਂ ਜਾਂਦਾ ਹੈ। ਕਾਕੀ ਇਹ ਤੇਰਾ ਉੱਤਰ ਹੈ।

ਚੌਪਈ:

ਸੋ ਦਾਸੀ ਲੇ ਤਤਛਿਨ ਆਈ।
ਰਾਜਸੁਤਾ ਗਹਿ[†] ਪਢਿ ਹਰਿਖਾਈ।

[†]ਪਾ:-ਤਬਿ।

ਦਰਸ਼ਨ ਪਜਾਸ ਪ੍ਰਥਮ ਹੀ ਲਾਗੀ।
ਉੱਤਰ ਪਢਿ ਦੂਨੀ ਮਨ ਜਾਗੀ ॥੩੪॥
ਨਿਜ ਪਿਤ ਸੰਗ ਬੂਝਿ ਕਰਿ ਆਈ।
ਪਹੁੰਚਿ ਗੁਰੂ ਤਟ ਗ੍ਰੀਵ ਨਿਵਾਈ।
ਹਾਥ ਜੋਰਿ ਜਬਿ ਬੰਦਨ ਠਾਨਿ।
ਹੁਤੀ ਕਮਾਨ ਪ੍ਰਭੂ ਕੇ ਪਾਨ ॥੩੫॥
ਰਾਜ ਸੁਤਾ ਕੀ ਪ੍ਰਿਸ਼ਟੀ ਪਰ ਧਰਿ।
ਥਾਪੀ ਧਨੁਖ ਸਾਥ ਤਿਸ ਦੇ ਕਰਿ।
ਬਹੁਰ ਹਾਥ ਮਹਿਂ ਲੀਨ ਉਠਾਈ।
ਹਿਤ ਬੂਝਨਿ ਤਿਨ ਗਿਰਾ ਅਲਾਈ ॥੩੬॥
'ਮਮ ਪ੍ਰਿਸ਼ਟੀ ਪਰ ਅਪਨੋ ਹਾਥ।
ਕਸੋਂ ਨ ਧਰਜੋ ਅਬ ਹੇ ਗੁਰਨਾਥ!
ਅਧਿਕ ਭਾਵਨਾ ਤੁਮ ਮੈਂ ਮੇਰੀ।
ਜਾਨਹੁੰ ਕਜੋਂ ਨ ਆਪਨੀ ਚੇਰੀ' ॥੩੭॥
ਤਬਿ ਸਤਿਗੁਰ ਸਭਿ ਹੇਤ ਸੁਨਾਯੋ।

'ਪ੍ਰਥਮ ਤੁਰਕਨੀ ਕੋ ਤਨ ਪਾਯੋ।
ਬੇਗਮ ਭਈ ਨੁਰੰਗੇ ਕੇਰੀ।
ਦੇਹਿ ਅਪਾਵਨ ਹੁਤੀ ਬਡੇਰੀ ॥੩੮॥
ਜਮਨਾ ਘਾਟ ਜਹਾਂ ਬਿਸਰਾਂਤਾ[1]।

[1]ਜਮਨਾ ਨਦੀ ਦਾ ਇਕ ਘਾਟ ਜੋ ਮਥੁਰਾ ਵਿਚ ਹੈ ਜਿੱਥੇ ਕ੍ਰਿਸ਼ਨ ਜੀ ਕੰਸ ਮਾਰਕੇ ਟਿਕੇ ਸਨ।

ਤਹਾਂ ਪਰਬ ਦਿਨ ਭਈ ਸਨਾਤਾ[1]।

[1]ਭਾਵ ਸ਼ਨਾਨ ਕੀਤਾ ਸੀ ਤੂੰ।

ਸੋ ਤਜਿ ਦਹਿ ਹਿੰਦੁ ਤਨ ਪਾਯੋ।
ਪਰਬ ਸ਼ਨਾਨ ਤਾਂਹਿ ਫਲ ਦਾਯੋ ॥੩੯॥
ਅਬਿ ਲੌ ਸੁੱਧਿ ਨਹੀਂ ਤੂੰ ਹੋਈ[†]।

[†]ਇਹ ਹਾਸੇ ਵਾਲੀ ਬਾਤ ਸੌ ਸਾਖੀ ਦੇ ਆਖੇਪਕਾਰਾਂ ਦੇ ਦਿਮਾਗ਼ ਦੀ ਘਾੜਤ ਹੈ। ਗੁਰੂ ਜੀ ਤਾਂ ਅੰਮ੍ਰਿਤ ਛਕਾਕੇ ਉਸੇ ਜਨਮ ਦੇ ਤੁਰਕਾਂ (ਇਬਰਾਹੀਮ ਅਜਮੇਰ ਸਿੰਘ ਵਰਗਿਆਂ) ਨੂੰ ਸ਼ੁੱਧ ਕਰ ਲੈਂਦੇ ਰਹੇ ਹਨ, ਜਨਮ ਪਲਟ ਜਾਵੇ ਤੇ ਫਿਰ ਵੀ ਸ਼ੁਧ ਨਹੀਂ ਹੋਈ, ਇਹ ਕੀਕੂੰ ਗੁਰੂ ਜੀ ਆਖ ਸਕਦੇ ਹਨ। ਜਨਮ ਪਲਟ ਜਾਣ ਤੇ ਜ਼ਾਤ ਦੀ ਅਸ਼ੁੱਧੀ ਰਹਿਣੀ ਤਾਂ ਹਿੰਦੂ ਸ਼ਾਸਤ੍ਰ ਭੀ ਨਹੀਂ ਮੰਨਦੇ।

ਹੁਤੀ ਤੁਰਕਨੀ ਸਮੁਝੀ ਸੋਈ[1]।

[1]ਤੂੰ) ਤੁਰਕਣੀ ਸੈਂ (ਤੈਨੂੰ ਅਸਾਂ) ਓਹੀ (ਤੁਰਕਣੀ) ਸਮਝਿਆ ਹੈ।

ਯਾ ਤੇ ਹਮ ਅਬਿ ਹਾਥ ਨ ਛੁਹਾਯੋ।
ਧਨੁਖ ਆਪਨੋ ਤੁਵ ਤਨ ਲਾਯੋ ॥੪੦॥
ਹਮ ਮਹਿਂ ਕਰਿ ਭਾਵਨਾ ਜੋਇ।
ਇਸ ਕੋ ਫਲ ਹ੍ਵੈ ਸੁਨੀਐ ਸੋਇ।
ਜੰਗਲ ਦੇਸ਼ ਦਮਦਮਾ ਥਾਨੁ।
ਤਹਿਂ ਡੱਲਾ ਬੈਰਾੜ ਮਹਾਨੁ ॥੧੪॥
ਇਹਿ[†] ਤਨ ਤਜਹਿਂ ਥੋਰ ਦਿਨ ਮਾਂਹੀ।

[†]ਪਾ:-ਇਤ।

ਤਿਸੀ ਦੇਸ਼ ਮਹਿਂ ਜਨਮਹਿਂ ਜਾਹੀ।
ਸਿੱਖ ਹਮਾਰੋ ਡੱਲਾ ਨਾਇ।
ਤਿਸ ਕੋ ਬਨਹਿਂ ਕਬੀਲਾ[1] ਜਾਇ ॥੪੨॥

[1]ਇਸਤ੍ਰੀ।

[1]ਸਿੱਖ ਸਿੱਖਨੀ ਤਹਿਂ ਸਮੁਦਾਇ।

[1]ਸਮੂਹ ਸਿੱਖ ਤੇ ਸਿੱਖਣੀਆਂ ਦੀ ਤਿੱਥੇ ਸੇਵਾ ਕਰੇਂਗੀ ਤੂੰ ਚਿੱਤ ਲਾਕੇ।

ਸੇਵਾ ਕਰਿਹੈਂ ਤੂੰ ਚਿਤ ਲਾਇ[4]।
ਤਬਿ ਤੇਰੋ ਹਮ ਕਰਹਿਂ ਉਧਾਰਿ।
ਦਰਸ਼ਨ ਦੇਹਿਂ ਆਇ ਤੁਵ ਦ੍ਵਾਰ'

॥੪੩॥
ਇਮ ਬਖ਼ਸ਼ੀਸ਼ ਕਰੀ ਗੁਰ ਜਬੈ।
ਬਿਸਮੈ ਭਈ ਬਹੁਰ ਸੁਨਿ ਤਬੈ।
ਬਾਰ ਬਾਰ ਬੰਦਨ ਕਹੁ ਕਰੈ।
ਲਖਿ ਤ੍ਰਿਲੋਕਪਤਿ ਸ਼ਰਧਾ ਧਰੈ ॥੪੪॥
ਕਿਤਿਕ ਕਾਲ ਦਰਸ਼ਨ ਕੋ ਪਾਇ।
ਗਈ ਰਿਦੇ ਗੁਰੁ ਰੂਪ ਬਸਾਇ।
ਬਰਤ ਨੇਮ ਸੰਜਮ ਮੈਂ ਰਹੀ।
ਅਪਨੋ ਬਜਾਹੁ ਕਰਾਯੋ ਨਹੀਂ ॥੪੫॥
ਗੁਰੁ ਗੁਰ ਸਿਮਰਤਿ ਕੇਤਿਕ ਦਿਨ ਮੈਂ।
ਤਨ ਕੌ ਤਜਾਗਿ ਮਰੀ ਤਤਛਿਨ ਮੈਂ।
ਦੇਸ਼ ਮਾਲਵੇ ਜਨਮੀ ਜਾਇ।
ਡੱਲੇ ਸੰਗੁ ਬਜਾਹ ਕਰਿਵਾਇ ॥੪੬॥
ਪ੍ਰਭੁ ਜੀ ਸਿਵਰ ਤਹਾਂ ਹੀ ਕਿਯੋ।
ਪਰਬਤਬਾਸੀ ਜੇ ਨਰ ਨਾਰੀ।
ਦਰਸ਼ਨ ਕਰਹਿੰ ਭਾਵਨਾ ਧਾਰੀ
॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਾਜਨ ਮੇਲ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

ਰਵਾਲਸਰ ਜਾਣ ਦਾ ਸੰਮਤ ੧੭੫੮ ਬਿ: (ਇਤਿਹਾਸ, ਕ੍ਰਿਤ ਸ: ਖਜ਼ਾਨ ਸਿੰਘ ਵਿਚ ਦਿੱਤਾ) ਹੈ। ਅਨੰਦਪੁਰ ਦਾ ਆਖਰੀ ਜੁੱਧ ੧੭੬੧ ਬਿ: ਵਿਚ ਹੋਇਆ, ਗੁਰੂ ਜੀ ਡੱਲੇ ਪਾਸ ੧੭੬੨ ਦੇ ਕੱਤਕ ਵਿਚ ਅੱਪੜੇ ਲਿਖੇ ਹਨ। ਚਾਰ ਸਾਲਾਂ ਵਿਚ ਇਹ ਬੀਬੀ ਚੰਬਿਆਲੀ (ਪਦਮਾ) ਮਰ ਬੀ ਗਈ, ਮਾਲਵੇ ਵਿਚ ਜਾਕੇ ਜੰਮ ਬੀ ਪਈ, ਵਰ ਪ੍ਰਾਪਤੀ ਦੀ ਉਮਰਾ ਨੂੰ ਬੀ ਅੱਪੜ ਪਈ, ਤੇ ਡੱਲੇ ਨਾਲ ਵਿਆਹੀ ਬੀ ਗਈ ਤੇ ਗੁਰੂ ਜੀ ਦੀ ਸੇਵਾ ਬੀ ਕਰ ਲਈ। ਇਸ ਥਾਂ ਤੋਂ ਵਰ੍ਹੇ ਕੁ ਮਗਰੋਂ ਸਤਿਗੁਰੂ ਜੀ ਦੱਖਣ ਨੂੰ ਟੁਰ ਬੀ ਜਾਂਦੇ ਹਨ। ਹੁਣ ਵੀਚਾਰ ਦੀ ਬਾਤ ਇਹ ਹੈ ਕਿ ਚਹੁੰ ਵਰਿਹਾਂ ਵਿਚ ਘੱਟ ਤੋਂ ਘੱਟ ੧੬ ਵਰ੍ਹੇ ਦਾ ਕੰਮ ਕੀਕੂੰ ਹੋ ਗਿਆ? ਇਹੋ ਵਿਚਾਰ ਸਪਸ਼ਟ ਦੱਸ ਦੇਵੇਗੀ ਕਿ ਕਵਿ ਜੀ ਨੇ ਸਾਖੀ ਵਾਲੀ ਗੱਲ ਏਥੇ ਭੋਲੇ ਭਾ ਦੇ ਦਿੱਤੀ ਹੈ, ਪੜਚੋਲ ਨਹੀਂ ਕੀਤੀ। ਤੇ ਸੌ ਸਾਖੀ ਵਾਲੇ ਨੇ ਕਮਾਨ ਨਾਲ ਥਾਪੜਾ ਦੇਣ ਦਾ ਕਾਰਨ ਆਪਣੇ ਭਰਮੀ ਦਿਮਾਗ਼ ਤੋਂ ਜੋ ਫੁਰਿਆ ਲਿਖ ਦਿੱਤਾ ਹੈ, ਤਿਵੇਂ ਹੀ ਮਿ: ਮੈਕਾਲਫ ਨੇ ਸੌ ਸਾਖੀ ਵਿਚ ਦੱਸੇ ਕਾਰਨ ਨੂੰ ਪਸਿੰਦ ਨਾ ਕਰਕੇ ਇਕ ਕਾਰਨ ਕੋਲੋਂ ਲਿਖ ਦਿੱਤਾ ਹੈ ਕਿ ਗੁਰੂ ਜੀ ਨੂੰ ਜਦ ਚੰਬਿਆਲੀ ਨੇ ਪੁੱਛਿਆ ਕਿ ਮੈਨੂੰ ਹੱਥ ਨਾਲ ਥਾਪੜਾ ਕਿਉਂ ਨਹੀਂ ਨੇ ਦਿਤਾ, ਤਾਂ ਆਪ ਨੇ ਉੱਤ੍ਰ ਦਿਤਾ ਕਿ ਮੈਂ ਆਪਣੀ ਵਹੁਟੀ ਦੇ ਸਿਵਾ ਕਿਸੇ ਦੂਸਰੀ ਇਸਤ੍ਰੀ ਨੂੰ ਹੱਥ ਨਾਲ ਨਹੀਂ ਛੁਹਿਆ ਕਰਦਾ। ਇਹ ਕਹਿਣਾ ਸਤਿਗੁਰੂ ਜੀ ਦੀ ਰੂਹਾਨੀ ਸੱਤਜਾ ਤੇ ਮਹਾਨ ਉੱਚੀ ਇਖ਼ਲਾਕੀ ਜ਼ਿੰਦਗੀ ਨੂੰ ਨਾ ਸਮਝ ਸਕਣਾ ਹੈ। ਗੁਰੂ ਜੀ ਥਾਪੜੇ ਨਰ ਨਾਰੀ ਸਭ ਨੂੰ ਦਿਆ ਕਰਦੇ ਸਨ, ਤੇ ਉਹਨਾਂ ਦੇ ਧਰਮ ਪਵਿੱਤ੍ਰ ਨਾਮ ਰਸ ਨਾਲ ਡੁਲ੍ਹ ਡੁਲ੍ਹ ਪੈਂਦੇ ਹੱਥਾਂ ਦੀ ਛੁਹ ਨਾਲ ਜਗਿਆਸੂਆਂ ਨੂੰ ਨਾਮ ਦੀ ਪਾਰਸ ਛੁਹ

ਲੱਗਿਆ ਕਰਦੀ ਸੀ। ਗੁਰੂ ਦੀ ਤਾਂ ਨਿਸ਼ਾਨੀ ਇਹੋ ਲਿਖੀ ਹੈ 'ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ'। ਪੁਨਾ:-'ਸਤਿਗੁਰ ਮਹਾ ਪੁਰਖੁ ਹੈ ਪਾਰਸੁ ਜੋ ਲਾਗੇ ਸੋ ਫਲੁ ਪਾਵੈਗੋ' ॥ ਪੁਨਾ:-'ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ' ਪੁਨਾ:-'ਪਰਸਤ ਚਰਨ ਗਤਿ ਨਿਰਮਲ ਰੀਤਿ' ॥ ਤਥਾ:-'ਪਰਸਤ ਪੈਰ ਸਿਝਤ ਤੇ ਸੁਆਮੀ' ਉਸ ਗੁਰੂ ਨੂੰ ਦੂਸਰੇ ਦੀ ਛੋਹ ਦਾ ਕੀ ਭੈ ਹੋ ਸਕਦਾ ਹੈ। ਤਾਂ ਤੇ ਇਹ ਕਾਰਨ ਬੀ ਕਲਪਤਿ ਹੈ।

ਅਸਲ ਵਿਚ ਧਨੁਖ ਨਾਲ ਥਾਪੜਾ ਦੇਣਾ ਇਕ ਚੋਜ ਮਾਤ੍ਰ ਹੈ, ਇਸ ਵਿਚ ਅਰਥ ਹੋ ਸਕਦਾ ਹੈ ਤਾਂ ਬੀਰਰਸੀ ਸਤਿਗੁਰ ਦਾ ਸ਼ਾਂਤਿਰਸੀ ਭਾਵ ਦਰਸਾਉਣ ਦਾ ਹੋ ਸਕਦਾ ਹੈ, ਕਿ ਮੈਂ ਇੱਕੋ ਕਮਾਨ ਵਿਚ ਸ਼ਾਂਤਿਰਸ ਤੇ ਬੀਰਰਸ ਰੱਖ ਸਕਦਾ ਹਾਂ। ਜਿਸ ਕਮਾਨ ਵਿਚੋਂ ਜਾਨ ਹਰਨ ਤੀਰ ਨਿਕਲਿਆ ਕਰਦੇ ਹਨ ਉਸੇ ਵਿਚੋਂ ਆਤਮ ਜੀਵਨ ਦਾਨ ਕਰਨ ਵਾਲੀ ਰੂਹਾਨੀ ਝਰਨਾਟ ਭੀ ਮੈਂ ਭੇਜ ਸਕਦਾ ਹਾਂ। ਉਹੋ ਬਿੱਲੀ ਦਾ ਮੂੰਹ ਚੂਹਿਆਂ ਲਈ 'ਮੌਤ' ਅਰਥ ਰਖਦਾ ਹੈ, (ਉਹੋ ਮੂੰਹ ਬਿੱਲੀ ਦੇ ਆਪਣੇ ਬੱਚਿਆਂ ਲਈ 'ਪਿਆਰ' ਅਰਥ ਰੱਖਦਾ ਹੈ, ਉਹੋ ਧਨੁਖ ਮਰਨਾਊ ਤੀਰ ਟੋਰਦਾ ਹੈ, ਉਹੋ ਧਨੁਖ ਜੀਵਾਲਣ ਹਾਰ ਜੀਵਨ ਰੌ ਦਾਨ ਕਰ ਰਿਹਾ ਹੈ। ਸ਼੍ਰੀ ਗੁਰੂ ਜੀ ਦੀ ਛੁਹ ਦੀ ਤਾਸੀਰ ਦੀ ਹੱਡਬੀਤੀ ਤੇ ਅੱਖੀਂ ਡਿੱਠੀ ਉਗਾਹੀ ਲਈ ਦੇਖੋ ਕਲਗ਼ੀਧਰ ਚਮਤਕਾਰ ਦਾ ਪ੍ਰਸੰਗ 'ਬੰਦਾ ਮਿਲਾਪ' ਦਾ ਸਫਾ ੯੦੧ (ਤੀਜੀ ਐਡੀਸ਼ਨ) ਦਾ ਹੇਠਲਾ ਨੋਟ ਜੋ ਐਉਂ ਹੈ:-

ਭਾਈ ਪ੍ਰਭੁਦਿਆਲ ਜੀ ਪਿਸ਼ੌਰ ਵਿਚ ਇਕ ਬੈਰਿਸਟਰ ਸੇ ਜੋ ਐਬਟਾਬਾਟ ਵਾਲੇ ਸਰਦਾਰ ਰੋਚਾਰਾਮ ਜੀ ਦੇ ਸਪੁੱਤ੍ਰ ਸਹਿਜਧਾਰੀ ਸਿਖ ਸੇ। ਆਪ ਦੱਸਦੇ ਸੇ ਕਿ ਓਹ ਜਦ ਚਿਲਾਸ ਦੇ ਇਲਾਕੇ ਕਿਸੇ ਕੰਮ ਗਏ ਤਾਂ ਇਕ ਸੁਹਣਾ ਜਿਹਾ ਪਠਾਣ ਉਹਨਾਂ ਨੂੰ ਮਿਲਿਆ, ਇਸ ਨੇ ਦੱਸਿਆ ਕਿ ਮੇਰਾ ਬਾਬਾ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰ ਸੀ। ਮੇਰੇ ਬਾਬੇ ਨੇ ਆਪਣੀ ਅੱਖੀਂ ਡਿੱਠਾ ਇਕ ਸਮਾਚਾਰ ਸੁਣਾਇਆ ਸੀ ਜੋ ਐਉਂ ਸੀ ਕਿ-''ਇਕ ਦਿਨ ਮਹਾਰਾਜਾ ਜੀ ਕੀਰਤਨ ਸੁਣਕੇ ਉਠੇ ਤਾਂ ਕਿਸੇ ਪਿਆਰ ਵਿਚ ਹੁਕਮ ਦਿਤਾ: ਕੋਈ ਸਿੰਘ ਮੇਰੇ ਰਾਜ ਵਿਚ ਲੱਭੋ ਜਿਸ ਨੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪ ਦਰਸ਼ਨ ਕੀਤੇ ਹੋਏ ਹੋਣ। ਹੁਕਮ ਹੋਣ ਪਰ ਸਾਰੇ ਦੇਸ਼ ਵਿਚ ਤਲਾਸ਼ ਆਰੰਭ ਹੋ ਗਈ। ਅੰਤ ਇਕ ਬਿਰਧ ਨਿਹੰਗ ਸਿੰਘ ਲੱਭਾ ਜਿਸ ਦੀ ਉਮਰ ੧੧੫ ਬਰਸ ਦੀ ਸੀ, ਇਸ ਨੂੰ ਪੀਨਸ ਵਿਚ ਬਹਾਕੇ ਲਿਆਏ। ਜਦ ਮਹਾਰਾਜਾ ਜੀ ਨੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਦਾ ਹਾਲ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਉਹਨਾਂ ਦਾ ਸਰੀਰ ਪਤਲਾ ਤੇ ਲੰਮਾ ਸੀ, ਪਰ ਬਲਕਾਰ ਬਿਅੰਤ ਸੀ, ਅੱਖਾਂ ਦਾ ਤੇਜ ਅਝੱਲ ਸੀ ਤੇ ਚਰਨਾਂ ਵਿਚ ਕੋਈ ਐਸੀ ਤਾਕਤ ਸੀ ਕਿ ਜਦ ਕਿਸੇ ਦਾ ਮੱਥਾ ਉਹਨਾਂ ਤੇ ਟਿਕੇ ਕਿ ਸਿਰ ਚਰਨਾਂ ਨੂੰ ਛੁਹ ਜਾਵੇ ਤਾਂ ਇਕ ਬਿਜਲੀ ਵਰਗੀ ਲਹਿਰ ਆਪਣੇ ਸਰੀਰ ਵਿਚ ਛੁੱਟ ਪੈਂਦੀ ਸੀ ਤੇ ਝਰਨਾਟ ਕੋਈ ਅਜੇਹੀ ਛਿੜਦੀ ਸੀ ਜਿਸ ਤੋਂ ਇਉਂ ਜਾਪਦਾ ਸੀ ਕਿ ਜਿਸ ਸ਼ਰੀਰ ਨਾਲ ਅਸੀਂ ਛੋਹੇ ਹਾਂ ਬਿਜਲੀ ਯਾ ਝਰਨਾਟਾਂ ਦਾ ਬਣਿਆਂ ਹੋਇਆ ਹੈ, ਇਹ ਕਿਸੇ ਪਿੰਡ ਦਾ ਨਹੀਂ। ਨਿਹੰਗ ਸਿੰਘ ਆਖਦਾ ਸੀ ਕਿ ਮੇਰਾ ਤੇ ਸਾਰੇ ਸਿੰਘਾਂ ਦਾ ਇਹ ਨਿੱਤ ਦਾ ਤਜਰਬਾ ਹੱਡ ਬੀਤਿਆ ਸੀ। ਇਹ ਕਹਿਕੇ ਨਿਹੰਗ ਸਿੰਘ ਵੈਰਾਗ ਵਿਚ ਜਲ ਪੂਰਤ ਹੋ ਗਿਆ।" ਪ੍ਰਭੁਦਿਆਲ ਜੀ ਦੱਸਦੇ ਸਨ ਕਿ ਮੇਰੇ ਨਾਲ ਜ਼ਿਕਰ ਕਰਦਾ ਉਹ ਪਠਾਣ ਬੀ ਇਸੇ ਤਰ੍ਹਾਂ ਅਦਬ ਵਿਚ ਨੈਣ ਭਰ ਆਇਆ ਤੇ ਕਹਿਣ ਲੱਗਾ "ਕਿ ਮੇਰਾ ਬਾਬਾ ਜਦੋਂ ਇਹ ਗੱਲ ਸੁਣਾਇਆ ਕਰਦਾ ਸੀ, ਉਹਦਾ ਹਾਲ ਬੀ ਇਉਂ ਹੀ ਹੋ ਜਾਂਦਾ ਸੀ।" ਸੋ ਖਾਲਸਾ ਜੀ! ਇਹ ਅੱਖੀ ਡਿੱਠੀ, ਹੱਡ ਵਰਤੀ ਉਗਾਹੀ ਸ਼੍ਰੀ ਗੁਰੂ ਜੀ ਦੇ 'ਛੁਹ' ਦੇ ਪ੍ਰਭਾਵ ਦੀ ਅਸਾਂ ਤੱਕ ਅੱਪੜੀ ਹੈ।

## ੬. [ਮਾਲਵੀਹ ਪਰਬਤ ਤੇ ਸੈਲ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਸਕਲ ਸੈਲਪਤਿ ਮੇਲ ਕਰਿ, ਤੀਰਥ ਮੇਲੇ ਮਾਂਹਿ।
ਦਾਨ ਮਹਾਂਨ ਸ਼ਨਾਨ ਤਨ, ਬਹੁਤ ਠਾਨਿ ਚਿਤ ਲਾਹਿ[1]† ॥੧॥

[1]ਚਿਤ ਵਿਚ ਲਾਹਾ (ਸਮਝਕੇ)। †ਪਾ:-ਚਾਹਿ।

ਚੌਪਈ:

ਕੰਚਨ ਜ਼ੀਨ ਤੁਰੰਗ ਸ਼ਿੰਗਾਰੇ।
ਕਿਨਹੁਂ ਮਤੰਗ ਦਿਯੇ ਮੁਲ ਭਾਰੇ।
ਬਸਤ੍ਰ ਸ਼ਸਤ੍ਰ ਅਰੁ ਦਰਬ ਬਿਸਾਲਾ।
ਨ੍ਰਿਪਨਿ ਦਾਨ ਦੇ[1] ਬਹੁ ਤਿਸ ਕਾਲਾ ॥੨॥
[1]ਰਾਜਿਆਂ ਨੇ ਦਾਨ ਦਿਤਾ।

ਕਰਿ ਕਰਿ ਮੇਲਾ ਬਾਸੁਰ ਤੀਨ।
ਮੁਦਤਿ ਭਏ ਨਾਰੀ ਨਰ ਪੀਨ[1]।
ਰੁਖਸਦ ਹੇਤ ਗੁਰੂ ਢਿਗ ਆਏ।
ਸਭਿ ਕੋ ਸਿਰੋਪਾਉ ਪਹਿਰਾਏ† ॥੩॥
[1]ਸਾਰੇ। (ਅ) ਬਹੁਤ।
†ਪਾ:-ਸਿਰੋਪਾਉ ਹਰਖਾਏ।

ਕਰਿ ਕਰਿ ਨਮੋ ਨਿਕੇਤ ਸਿਧਾਰੇ।
ਮਗ ਮਹਿਂ ਗੁਰ ਕੋ ਸੁਜਸ ਉਚਾਰੇ।
ਨਿਜ ਨਿਜ ਨਗਰ ਪਹੂਚੇ ਜਾਈ।
ਪੂਰੀ ਕਾਮਨਾ ਪਿਖਿ ਸੁਖਦਾਈ ॥੪॥
ਕਲਗ਼ੀਧਰ ਤਹਿਂ ਰਹੇ ਪਿਛਾਰੀ।
ਮੱਜਨ ਠਾਨਹਿਂ ਤੀਰਥ ਬਾਰੀ[1]।
ਵਹਿਰ ਅਖੇਰ ਕਰਹਿਂ ਬਨ ਮਾਂਹੀ।
ਸੈਲਨਿ ਸੈਲ ਕਰਹਿਂ ਅਵਗਾਹੀ ॥੫॥
[1]ਜਲ ਵਿਚ।

ਜਾਤਿ ਅਨੇਕ[1] ਤਰੋਵਰੁ ਠਾਂਢੇ।
ਦਲ ਫਲ ਸੰਕਲ[1] ਛਾਯਾ ਗਾਢੇ।
ਚਢਿ ਕਰਿ ਦੂਰ ਸੁਚੇਤਾ ਕਰਿਹੀਂ।
ਨਏ ਸਥਲ ਸੈਲਨਪਰ ਫਿਰਿਹੀਂ ॥੬॥
[1]ਅਨੇਕ ਜਾਤੀਆਂ ਦੇ।
[1]ਪੱਤੇ ਤੇ ਫਲਾਂ ਨਾਲ ਪੂਰਨ।

†ਇਕਦਿਨ ਦੂਰ ਗਏ ਜਗਸ੍ਵਾਮੀ।
ਸੈਲ †ਬਿਲੋਕਤਿ ਊਰਧ ਗਾਮੀ[1]।
†ਇਹ ਸੌ ਸਾਖੀ ਦੀ ੪੧ਵੀਂ ਸਾਖੀ ਹੈ।
[1]ਉਚੇ ਚੜ੍ਹਦੇ ਹੋਏ। †ਪਾ:-ਸਥਲ।

ਮਾਲਵੀਹ ਪਰਬਤ ਕੋ ਨਾਮੂ।
ਸ਼ਿਖਰ ਚਲੇ ਤਿਸ ਲਖਿ ਅਭਿਰਾਮੂ ॥੭॥
ਸਰਬ ਸੰਗ ਤੇ ਬਰਜਿ ਹਟਾਏ।
'ਥਿਰੇ ਰਹੋ ਨਤੁ ਸਿਵਰ ਸਿਧਾਏ[1]।' — [1]ਨਹੀਂ ਤਾਂ ਡੇਰੇ ਨੂੰ ਚਲੇ ਜਾਓ।
ਪੰਚ ਸਿੰਘ ਨਿਜ ਸਾਥ ਮਿਲਾਇ।
ਤਿਨ ਕੇ ਨਾਮ ਸੁਨਹੁ ਹਰਖਾਇ ॥੮॥
ਦਯਾ ਸਿੰਘ ਪੂਰਨ ਬ੍ਰਹਮ ਗਜਾਨੀ।
ਉਦੇ ਸਿੰਘ ਜੋਧਾ ਬਲ ਖਾਨੀ।
ਆਲਮ ਸਿੰਘ ਚਰਨ ਸੋਂ ਚਾਲੇ।
ਮੁਹਕਮ ਸਿੰਘ ਮਿਲਾਇ ਸੁ ਨਾਲੇ ॥੯॥
ਸਾਹਿਬ ਸਿੰਘ ਤੁਰੰਗ ਸੰਭਾਰੇ।
ਪੰਚਹੁੰ ਗਮਨੇ ਗੁਰੂ ਪਿਛਾਰੇ।
ਦਾਸਨਿ ਕੋ ਦੇ ਤੁਰੰਗ ਹਟਾਏ[1]। — [1]ਮੋੜ ਦਿੱਤੇ।
ਤੂਰਨ ਪਾਇਨ ਸਾਥ ਸਿਧਾਏ ॥੧੦॥
ਤੁੰਗ ਸਥਲ ਚਢਿ ਕੈ ਗੁਰ ਖਰੇ।
ਚਾਰੋਂ ਦਿਸ਼ਾ ਬਿਲੋਕਨ ਕਰੇ।
ਤਹਿਂ ਇਕ ਬਿਚਰਤਿ ਹੁਤੋ ਗੰਧੀਲਾ[1]। — [1]ਇਕ ਜੰਗਲੀ ਜ਼ਾਤੀ ਦਾ ਨਾਮ ਹੈ ਜੋ ਸਿਰੋਂ ਪੈਰੋਂ ਨੰਗਦੇ ਰਹਿੰਦੇ ਤੇ ਕਹਿੰਦੇ ਹਨ ਕਿ ਆਪਣੇ ਵਡਿਆਂ ਦਾ ਗਿਆ ਰਾਜ ਪ੍ਰਾਪਤ ਕਰਕੇ ਪਹਿਨਾਂਗੇ। (ਅ) ਗਧੇ ਹੱਕਣ ਵਾਲਾ। (ੲ) ਗ਼ਰੀਬ, ਕੰਗਾਲ। (ਸ) ਗਿਆਨੀ ਗੰਧ੍ਰਬ ਅਰਥ ਬੀ ਲਾ ਲੈਂਦੇ ਹਨ।
ਕਰਯੋ ਨਿਹਾਰਨ ਰੂਪ ਛਬੀਲਾ ॥੧੧॥
ਸ਼ੀਘ੍ਰ ਕਰਤਿ ਚਰਨਨਿ ਪਰ ਪਰਯੋ[†]। — [†]ਪਾ:-ਸਿਰ ਧਰਯੋ।
ਹਾਥ ਜੋਰਿ ਸਨਮੁਖਿ ਪੁਨ ਖਰਯੋ।
ਦੇਖਤਿ ਕਲਗ਼ੀਧਰ ਕਹਿਂ ਬਾਨੀ।
'ਕਹਾਂ ਜਾਨਿ ਤੈਂ ਬੰਦਨ ਠਾਨੀ? ॥੧੨॥
ਕੋ ਹੈਂ? ਕਹਾਂ ਬਾਸ? ਸਚੁ ਭਾਖੋ।
ਆਇ ਕਹਾਂ? ਕਤਿ ਗਮਨ ਭਿਲਾਖੋ[1]?' — [1]ਕਿੱਥੇ ਜਾਣ ਦੀ ਚਾਹ ਹੈ?।
ਸੁਨਿ ਕਰਿ ਭਨਯੋਂ ਬਾਕ ਮੁਸਕਾਈ।

'ਕਯੋਂ ਨ ਪਛਾਨਤਿ ਹੋ ਸੁਖਦਾਈ!
॥੧੩॥
ਸ੍ਰੀ ਸਤਿਗੁਰ! ਸੁਨੀਏਂ ਮਮ ਗਾਥਾ।
ਪ੍ਰਥਮ ਬ੍ਰਿਤਾਂਤ ਕਹੌਂ ਤੁਮ ਸਾਥਾ।
ਮੈਂ ਰੇਵਾ ਕਾ ਨੰਦਨ ਪਜਾਰੋ[1]। [1]ਰੇਵਾ ਦਾ ਮੈਂ ਪਿਆਰਾ ਪੁੱਤ੍ਰ ਹਾਂ।
ਜਗ ਰੇਵਾਲ ਨਾਮ ਮੁਝ ਡਾਰੋ[1] ॥੧੪॥ [1]ਜਗਤ ਵਿਚ ਮੇਰਾ ਨਾਮ ਰਵਾਲ ਪਾਇਆ ਹੋਇਆ ਸੀ।

ਇਮ ਮਾਤਾ ਭਾਖਯੋ ਉਪਦੇਸੂ।
-ਹੇ ਸੁਤ ਤਪ ਕੋ ਤਪਹੁ ਵਿਸ਼ੇਸ਼ੂ।
ਜਗਤ ਬਿਖੈ ਜੇਤੀ ਵਡਿਆਈ।
ਜਿਨ ਕਿਨਿ ਤਪ ਕੋ ਤਪ ਕਰਿ ਪਾਈ
॥੧੫॥
ਤਪ ਤੇ ਕਛੂ ਦੁਲਭ ਜਗ ਨਾਂਹੀ।
ਅਤਿ ਤ ਅਤਿ ਸ਼ਕਤੀ ਤਪੁ ਮਾਂਹੀ।
ਬਿਸ਼ਨੁ ਆਦਿ ਜੇ ਬਡਹੁਂ ਬਡੇਰੇ।
ਤਪ ਮਹਿਂ ਪ੍ਰੀਤ ਕਰਤਿ ਨਿਤ ਹੇਰੇ
॥੧੬॥
ਮਹਾਂ ਦੇਵ ਕੋ ਨੇਮ ਸਦੀਵਾ।
ਨਿਸ ਬਾਸੁਰ ਤਪ ਮਹਿਂ ਥਿਰ ਥੀਵਾ।
ਕਮਲਾਸਨ ਜਬਿ ਉਤਪਤਿ ਭਯੋ।
ਬੈਠਯੋ ਕਮਲ ਕਮਲ ਨਿਪਜਯੋ[1] [1]ਕਮਲ ਤੋਂ ਪੈਦਾ ਹੋਕੇ ਕਮਲ ਤੇ ਬੈਠਿਆ।
॥੧੭॥
ਤਬਿ ਅਕਾਸ਼ਬਾਣੀ ਸਮੁਝਾਯੋ।
'ਤਪ ਬਿਨ ਬਲ ਨਹਿਂ ਕਿਨਹੂੰ ਪਾਯੋ।
ਸ਼ਕਤਿ ਬਿਸਾਲ ਚਹੈਂ ਜੇ ਪਾਈ।
ਤਪੁ ਕਰੀਯਹਿ ਚਿਰ ਲਗ ਸਮੁਦਾਈ'
॥੧੮॥
ਸੁਨਿ ਤਪੁ ਅਤਿਸ਼ੈ ਬ੍ਰਹਮਾ ਕੀਨ।
ਜਗ ਸਿਰਜਨ ਕੀ ਸ਼ਕਤੀ ਲੀਨਿ।
ਸੁਰ ਨਰ ਮਹਿਂ ਏ ਤੀਨ ਬਡੇਰੇ[1]। [1]ਇਹ ਤਿੰਨੇ ਵਡੇ ਹਨ।
ਤਪੁ ਕੋ ਤਪਹਿਂ ਮਹਾਤਮ ਹੇਰੇ ॥੧੯॥
ਅਪਰਨ ਕੀ ਗਿਨਤੀ ਕਹੁ ਕਹਾਂ।

ਯਾਂ ਤੇ ਪੁੱਤ੍ਰ ! ਕਰਹੁ ਤਪ ਮਹਾਂ-।
ਸੁਨਿ ਜਨਨੀ ਤੇ ਅਸ ਉਪਦੇਸ਼ੁ।
ਤਪ ਕੋ ਤਾਪਤਿ ਰਹ੍ਯੋ ਵਿਸ਼ੇਸ਼ੁ ॥੨੦॥
ਥਿਰ ਹੁਇ ਉੱਤਰ ਖੰਡ ਸਥਾਏ[1]।
ਤਪ ਕਰਤੇ ਜੁਗ ਤੀਨ ਬਿਤਾਏ।
ਤਬਿ ਕਮਲਾਸਨ[1] ਚਲਿ ਕਰਿ ਆਯੋ।
ਆਗੇ ਥਿਰ ਹੁਇ ਦਰਸ ਦਿਖਾਯੋ ॥੨੧॥
ਬਿਬਧ ਬਿਧਿਨਿ ਮੈਂ ਉਸਤਤਿ ਕੀਨਿ।
ਚਰਨ ਕਮਲ ਪਰ ਸਿਰ ਧਰਿ ਦੀਨਿ।
ਹੁਇ ਪ੍ਰਸੰਨ ਬਿਧਿ[2] ਬਾਕ ਬਖਾਨਾ।
-ਅਹੋ ਨਾਗ ਨੰਦਨ[1]! ਸੁਨਿ ਕਾਨਾ ॥੨੨॥
ਤਪ ਤੈਂ ਸਾਧਨ ਕੀਨ ਘਨੇਰੇ।
ਬਰ ਚਾਹੋ ਜਿਮ ਹ੍ਵੈ ਉਰ ਤੇਰੇ-।
ਸੁਨਿ ਬ੍ਰਹਮਾ ਤੇ ਜੁਗ ਕਰ ਜੋਰੇ।
ਜਾਚ੍ਯੋ ਜਥਾ ਮਨੋਰਥ ਮੋਰੇ ॥੨੩॥
-ਅਧਿਕ ਬਿਭੂਤਿ ਰਾਜਸੀ ਪਾਊਂ।
ਨਿਜ ਬਰ ਦੀਜੈ ਰਾਜ ਕਮਾਊਂ-।
ਇਮ ਹੀ ਹੋਇ -ਬਿਰੰਚ[1] ਉਚਾਰਾ।
ਬਿਸ਼੍ਵਕਰਮਾ ਤਤਕਾਲ ਹਕਾਰਾ ॥੨੪॥
ਮੰਡਪ ਨਗਰ ਕਰਾਵਨਿ ਕਰਿਯੋ।
ਅਬਿ ਮੰਡੀ ਜਹਿਂ ਨਾਮ ਉਚਰਿਯੋ।
ਤਿਸ ਕੋ ਮੋਹਿ ਬਨਾਯੋ ਰਾਜਾ।
ਅਧਿਕ ਬ੍ਰਿਧਾਯੋ ਰਾਜ ਸਮਾਜਾ ॥੨੫॥
ਜੀਤੇ ਦੇਸ਼ ਬਿਦੇਸ਼ ਬਿਸਾਲੇ।
ਕਰ੍ਯੋ ਰਾਜ ਮੈਂ ਬਹੁ ਬਲ ਨਾਲੇ।
ਤ੍ਰੇਸ਼ਠ ਜੁਗ ਬੀਤੇ ਇਸ ਰੀਤਿ।
ਭੋਗਤਿ ਅਨੰਦ ਰਿਪੁਨਿ ਕਹੁ ਜੀਤ ॥੨੬॥

[1]ਦੇਖੋ ਅਗੇ ਅੰਕ ੨੯।
[1]ਬ੍ਰਹਮਾ।
[1]ਹੇ ਨਾਗ ਦੇ ਪੁੱਤ੍ਰ।
[1]ਬ੍ਰਹਮਾਂ ਨੇ।

ਤਬਿ ਜੱਛਨ ਸੋਂ ਰਣ ਮਮ ਪਰਿਯੋ।
ਹਤੇ ਹਜ਼ਾਰਹੁੰ ਸਨਮੁਖ ਲਰਿਯੋ।
ਬਜਯੋ ਲੋਹ ਸੋਂ ਲੋਹ ਕਰਾਰਾ।
ਮਚਯੋ ਮਹਾਂ ਸੰਗ੍ਰਾਮ ਅਖਾਰਾ ॥੨੭॥
ਜੱਛਨ ਲੱਛਨਿ[1] ਘਾਲਯੋ ਹੇਲਾ।
ਕਰਯੋ ਧਕੇਲਨ ਰੇਲ ਰੁ ਪੇਲਾ।
ਬਹੁਤਨਿ ਮਿਲਿ ਮੁਝ ਕੋ ਬਧ ਕੀਨੋ।
ਰਾਜ ਸਕਲ ਮੇਰੋ ਤਬਿ ਛੀਨੋ ॥੨੮॥

[1]ਲੱਖਾਂ ਹੀ ਜੱਛਾਂ ਨੇ।

ਜਹਿਂ ਪੂਰਬ ਮੈਂ ਤਪ ਬਹੁ ਤਾਪਾ।
ਬਿਧਿ ਬਰ ਤੇ ਤੀਰਥ ਇਹ[1] ਤਾਪਾ।
ਲਘੁ ਗਿਰਵਰ ਤਰੁਵਰੁ ਦਲ ਸਮਸਰ[1]।
ਤਰਤਿ ਫਿਰਤਿ ਹੇਰਤਿ[1] ਸਭਿ ਜਲਪਰ[†] ॥੨੯॥

[1]ਇਹ ਤੀਰਥ (ਰਵਾਲਸਰ)।

[1]ਛੋਟੇ ਪਹਾੜ ਬ੍ਰਿੱਛਾਂ ਦੇ ਪੱਤਿਆਂ ਵਤ।

[1]ਦਿਖਾਈ ਦਿੰਦੇ ਹਨ। [†]ਘਾਸ ਫੂਸ ਲੱਕੜਾਂ ਦੇ ਢੇਰਾਂ ਪਰ ਮਿੱਟੀ ਪੱਥਰ ਕੱਠੇ ਹੋਕੇ ਤਰਦੇ ਹਨ ਉਨ੍ਹਾਂ ਪਰ ਬੂਟੇ ਬ੍ਰਿੱਛ ਬੀ ਹੋ ਪੈਂਦੇ ਹਨ, ਜਿਨ੍ਹਾਂ ਦੇ ਜੜ੍ਹਾਂ ਦੇ ਜਾਲ ਹੇਠਾਂ ਬੱਝ ਜਾਂਦੇ ਹਨ। ਕਸ਼ਮੀਰ ਦੀ ਡਲ ਝੀਲ ਵਿੱਚ ਇਸੇ ਤਰ੍ਹਾਂ ਬਨਾਵਟੀ ਖੇਤ ਬਨਾਏ ਹੋਏ ਹਨ, ਜਿਨ੍ਹਾਂ ਪਰ ਖੇਤੀ ਹੁੰਦੀ ਹੈ।

ਨਿਹਕਲੰਕ ਅਵਤਾਰ ਨ ਜਾਵਤਿ[1]।
ਬਾਸ ਕਰੌਂ ਮੈਂ ਇਸ ਥਲ ਤਾਵਤਿ।
ਕਰੁਨਾਂ ਕਰਿ ਅਬਿ ਤੁਮ ਚਲਿ ਆਏ।
ਅਪਨੋ ਦਰਸ਼ਨ ਰੁਚਿਰ ਦਿਖਾਏ ॥੩੦॥

[1]ਨਿਹਕਲੰਕ ਅਵਤਾਰ ਨਹੀਂ ਹੁੰਦਾ ਜਦ ਤਕ।

ਨਰ ਅਵਤਾਰ ਆਪ ਤੁਮ ਅਹੋ[1]।
ਸਕਲ ਸ਼ਕਤਿ ਧਰ ਰਿਪੁ ਗਨ ਦਹੋ।
ਮੈਂ ਅਬਿ ਪਰਯੋ ਆਪ ਕੀ ਸ਼ਰਨੀ।
ਚਹੌਂ ਨਿਖਲ ਬਿਪਤਾ ਨਿਜ ਹਰਨੀ ॥੩੧॥

[1]ਨਰ ਰੂਪ ਵਿਚ (ਆਪ ਈਸ਼੍ਵਰ ਦਾ) ਅਵਤਾਰ ਹੋ।

ਕ੍ਰਿਪਾ ਕਰਹੁ ਪ੍ਰਭੁ ਬਨੌਂ ਸਹਾਇ।
ਦਾਸ ਜਾਨਿ ਕਰਿ ਲੇਹੁ ਬਚਾਇ।
ਜਿਤਿਕ ਸੁਰਾਸੁਰ ਜਗ ਸਮੁਦਾਏ।
ਤੁਮ ਨਿਜ ਆਗਯਾ ਬਿਖੈ ਚਲਾਏ ॥੩੨॥

ਜੋ ਨਹਿਂ ਮਾਨੈ ਸੋ ਤੁਮ ਮਾਰਾ।
ਸਭਿ ਪਰ ਹੁਕਮ ਆਪ ਕੋ ਭਾਰਾ।
ਜੱਛਨ ਕੋ ਬਲ ਤੇ ਸਮੁਝਾਵੋ।
ਬਧਿਓ ਬੈਰ ਬਿਸਾਲ ਮਿਟਾਵੋ' ॥੩੩॥
ਇਮ ਰੁਆਲ† ਕੀ ਬਿਨਤੀ ਸੁਨਿ ਕੈ। †ਇਸ ਤੋਂ ਸਰ ਦਾ ਨਾਮ ਰੁਆਲਸਰ ਹੈ।
ਸ਼ਰਨਿ ਪਰਯੋ ਅਪਨੀ ਮਨ ਗੁਨਿ ਕੈ।
ਸ੍ਰੀ ਕਲਗੀਧਰ ਧਨੁਖ ਸੰਭਾਰਾ।
ਤਾਨਯੋਂ ਪਾਨ ਤਾਨ ਤੇ ਭਾਰਾ[1] ॥੩੪॥ [1]ਬੜੇ ਬਲ ਨਾਲ।
ਗਹੀ ਜੇਹ ਜਬਿ ਕਾਨ ਲਗਾਈ।
ਚਾਂਪ ਨਾਦ ਬਡ ਭਯੋ ਤਦਾਈ।
ਤਿਨ ਤੇ ਗਨ ਪਰਬਤ ਅਰੜਾਏ[1]। [1]ਗੱਜੇ।
ਭਏ ਹਲਾਚਲ ਸ਼ਬਦ ਉਠਾਏ ॥੩੫॥
ਸਭਿ ਤੇ[1] ਤਬਿ ਅਵਾਜ਼ ਇਮ ਆਈ। [1]ਸਭ (ਪਰਬਤਾਂ) ਵਿੱਚੋਂ।
'ਰਾਖ ਲੇਹੁ ਹਮ ਤੁਮ ਸ਼ਰਨਾਈ।'
ਇਤਨੇ ਬਿਖੈ ਪੁਰਖ ਇਕ ਆਯੋ।
ਸਤਿਗੁਰ ਕੇ ਸਨਮੁਖ ਦ੍ਰਿਸ਼ਟਾਯੋ ॥੩੬॥
ਤਨ ਮਹਿਂ ਰੋਮ ਜਟਾ ਸਮ ਜਾਂਹੀ।
ਮ੍ਰਿਗ ਕੋ ਚਰਮ ਓਢਿ ਕਰਿ ਤਾਂਹੀ[1]। [1]ਤਿਸ ਨੇ।
ਲਾਲ ਬਿਲੋਚਨ ਅੰਗ ਬਡੇਰੇ।
ਮੁਖ ਪਰ ਸ਼ਮਸ ਆਇ ਤਿਸ ਬੇਰੇ[1] ॥੩੭॥ [1]ਹੁਣੇ ਆ ਰਹੀ ਸੀ। (ਅ) ਉਸ ਵੇਲੇ ਆਇਆ।
ਸਮੁਖ ਖਰੋ ਹੁਇ ਬੰਦਨ ਠਾਂਨੀ।
ਹਾਥ ਜੋਰਿ ਬੋਲਯੋ ਇਮ ਬਾਨੀ।
'ਪ੍ਰਭੁ ਜੀ ਅਬਿ ਨਹਿਂ ਸਮਾ ਤੁਮਾਰਾ।
ਇਤ ਆਵਨ ਕੋ ਲੇਹੁ ਬਿਚਾਰਾ ॥੩੮॥
ਅਬਿ ਤੁਮ ਗਮਨਹੁ ਆਪਨ ਡੇਰੇ।
ਚਿਰੰਕਾਲ ਪੁਨ ਕਰੀਅਹਿ ਫੇਰੇ[1]। [1]ਭਾਵ ਮੁੜਕੇ ਆਉਣਾ।
ਜਬਿ ਫੈਲੈਗੋ ਪੰਥ ਬਿਸਾਲਾ।

ਰਚਜੋ ਖਾਲਸਾ ਜੋ ਸ਼ੁਭ ਚਾਲਾ† †ਖਾ:-ਜਾਲਾ।
॥੩੯॥
ਤਬਿ ਤੁਮ ਜੱਛਨ ਕੇ ਹੁਇ ਨੇਰੇ।
ਕਰਨੇ ਭਲੇ ਆਨਿ ਕਰਿ ਡੇਰੇ।
ਮੇਰੋ ਸਰਦਧਾਰ ਜਛ ਨਾਮੂ।
ਨਾਗਨ ਸੰਗ ਸਦਾ ਸੰਗ੍ਰਾਮੂ ॥੪੦॥
ਕਰਤਿ ਰਹੇ ਜਛ ਮਾਰਨ ਮਰਨੋ।
ਬਿਜੈ ਪਰਾਜੈ ਹੁਇ ਨਿਤ ਲਰਨੋ।
ਕਰਹੁ ਨ ਪੱਖ ਆਪ ਕਿਸ ਕੇਰੇ।
ਸਭਿ ਕੇ ਸਾਂਝੇ ਸਦਾ ਬਡੇਰੇ ॥੪੧॥
ਜਬਿ ਤੁਮ ਐਹੋ ਧਾਮ ਹਮਾਰੇ[1]। [1]ਭਾਵ ਇੱਥੇ ਫੇਰਾ ਪਾਓਗੇ।
ਡੇਰਾ ਕਰਹਹੁ ਲੈ ਦਲ ਭਾਰੇ।
ਦਸ ਹਜ਼ਾਰ ਦਲ ਹਮ ਤਬਿ ਦੈ ਹੈਂ।
ਪੰਥ ਤੁਮਾਰੇ ਬਿਖੇ ਮਿਲੈ ਹੈਂ ॥੪੨॥
ਸਗਰੇ ਕਾਰਜ ਭਲੇ ਸੁਧਾਰੈਂ।
ਸ਼ੱਤ੍ਰੂ ਪੰਥ ਕੇ ਸਭਿ ਨਿਰਵਾਰੈਂ।
ਲਖਹੁ ਭਵਿੱਖਤ ਏਵ ਬ੍ਰਿਤੰਤ।
ਹਮਰੇ ਹੋ ਅਲੰਬ ਭਗਵੰਤਿ' ॥੪੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਵਾਲਸਰ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਮਾਲਵੀਹ ਉਤੇ ਨਾਗਾਂ ਤੇ ਜੱਛਾਂ ਦਾ ਮੇਲ ਕਰਾਇਆ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਗਨ ਜੱਛਨ ਕੋ ਜੂਥਪਤਿ[1], ਜਬਹਿ ਕਹਜੋ ਇਸ ਭਾਂਤਿ। [1]ਜਥੇਦਾਰ।
ਸ੍ਰੀ ਕਲਗੀਧਰ ਸੁਨਿ ਸਕਲ, ਬੋਲੇ ਬਚ ਬੱਖਜਾਤ ॥੧॥

ਚੌਪਈ:

ਮਹਾਂ ਬੀਰ ਰਸ ਬਿਖੈ ਭਿਗੋਵਾ।
ਛਿਮਾ ਕਰਨ ਆਸ਼ੈ ਜਿਸ ਜੋਵਾ।
ਅਧਿਕ ਪ੍ਰਤਾਪ ਸੰਗ ਭਰਪੂਰਾ।
ਬਿਜੈ ਸਹਿਤ ਬੋਲੇ ਬਚ ਰੂਰਾ ॥੨॥
'ਜਗ ਮਹਿਂ ਤੁਰਕਨ ਸੈਨਾ ਅਨਗਨ।
ਸਪਤਹੁੰ ਅੰਗ ਸਹਿਤ ਅਤਿ ਦੁਰਜਨ[1]। [1]ਤੁਰਕ) ਦੁਰਜਨ (ਰਾਜ ਸਮੱਗ੍ਰੀ ਦੇ) ਸਤਾਂ ਅੰਗਾਂ (ਖਜ਼ਾਨਾ, ਫੌਜ, ਕਿਲ੍ਹੇ ਆਦਿ) ਵਾਲੇ ਹਨ।
ਜਿਨ ਤੇ ਕਹੂੰ ਮਵਾਸਿ ਨ ਰਹਜੋ।
ਸਭਿ ਦੇ ਦੰਡ ਓਜ ਤੇ ਲਹਜੋ ॥੩॥
ਦੀਨ ਦਾਸ ਤਿਨ ਕੇ ਬਨਿ ਰਾਊ[1]। [1]ਰਾਜੇ ਦੀਨ ਹੋਕੇ ਤਿਨ੍ਹਾਂ ਦੇ ਦਾਸ ਬਣ ਰਹੇ ਹਨ।
ਹੁਕਮ ਕਰਹਿਂ ਇਨ ਪਰ ਮਨ ਭਾਊ।
ਜਗ ਮਹਿਂ ਭਯੋ ਅਸ਼ੱਤ੍ਰ[1] ਪ੍ਰਤਾਪੂ। [1]ਜਿਸ ਦਾ ਕੋਈ ਵੈਰੀ ਨਾ ਹੋਵੇ।
ਹੁਤੇ ਸ਼ੱਤ੍ਰ ਕੀਨੇ ਸਭਿ ਖਾਪੂ ॥੪॥
ਤਿਨ ਤੁਰਕਨਿ ਅਨ ਗਨ ਕੌ ਮਾਰੌਂ।
ਇਕ ਸਰ ਸੰਗ ਭਸਮ ਕਰਿ ਡਾਰੋਂ।
ਸਾਯੁਧ ਏਕ ਰਹਨ ਨਹਿਂ ਪਾਵੈ।
ਛੁਟਜੋ ਬਾਨ ਇਕ ਸਾਥ ਖਪਾਵੈਂ ॥੫॥
ਤਉ ਸਮਾ ਹਮ ਕਲੂ ਬਿਚਾਰਾ।
ਬਹੁਰ ਦੇਹਿ ਮਾਨੁਖ ਕੋ ਧਾਰਾ।
ਰਹਨ ਭਲੋ ਇਨ ਕੇ ਅਨੁਸਾਰੀ।
ਨਹਿਂ ਚਹੀਯਤ ਮਿਰਜਾਦ ਬਿਗਾਰੀ ॥੬॥
ਸਨੇ ਸਨੇ ਸਭਿਹੂੰਨਿ ਖਪਾਵੈਂ।
ਤੁਰਕ ਨਗਾਰਬੰਦ ਨਹਿਂ ਪਾਵੈਂ[1]।' [1]ਨਗਾਰ ਬੰਦ ਨਾ ਰਹਿਣ ਤੋਂ ਭਾਵ ਹੈ ਤੁਰਕ ਪਾਤਸ਼ਾਹ ਕੋਈ ਨਹੀਂ ਰਹੇਗਾ, ਜਿਸ ਅੱਗੇ ਨਗਾਰਾ ਵੱਜ ਸਕੇ।
ਸੁਨਿ ਰੇਵਾਲ ਗੁਰੂ ਕੀ ਬਾਨੀ।

ਭਰੀ ਬੀਰ ਰਸ ਆਪ ਬਖਾਨੀ ॥੭॥
'ਅਨੀਕਨੀ[1] ਲੇ ਸੰਗ ਕਰੋਰ।

[1]ਫੌਜ, ਅਨੀਕਨੀ ਕਰੋਰ=ਕਰੋੜ ਫੌਜ। (ਅ) ਉਂਜ ਅਕ੍ਰੋਹਣੀ ਯਾ ਸਾਰੀ ਸੈਨਾਂ ਦੇ ਦਸਵੇਂ ਹਿੱਸੇ ਨੂੰ ਅਨੀਕਨੀ ਕਹਿੰਦੇ ਹਨ, ਜਿਸ ਵਿਚ ੨੧੮੭ ਹਾਥੀ, ੨੧੮੭ ਰਥ, ੬੫੬੧ ਘੋੜੇ ਤੇ ੧੦੯੩੫ ਪੈਦਲ ਹੋਣ।

ਪਹੁਚੌਂ ਆਇ ਆਪ ਕੀ ਓਰ।
ਸੈਨ ਭਯਾਨਕ ਬਨਹਿਂ ਭੁਜੰਗੀ।
ਸੁਨਹੁਂ ਪਿਤਾ ਜੀ ਹੁਇ ਇਕ ਰੰਗੀ ॥੮॥
ਜਬਹਿ ਸਮਾ ਪਹੁੰਚੈਗੋ ਆਈ।
ਸ਼ੱਤ੍ਰਨਿ ਸਨ ਤਬਿ ਕਰੌਂ ਲਰਾਈ।
ਜੀਤੌਂ ਗੰਧ੍ਰਬ ਦੇਸ਼ ਬਿਸਾਲਾ।
ਲਰੈ ਖਾਲਸਾ ਮਿਲਿ ਤਿਸ ਕਾਲਾ ॥੯॥
ਗਰਦਸ਼ ਕਰੌਂ[1] ਤੁਰਕ ਸੰਘਾਰ[2]।

[1]ਭਾਵ ਪਰੀਵਰਤਨ ਕਰਾਂਗਾ। (ਅ) ਗਰਦ ਵਿਚ ਰੁਲਾਵਾਂਗਾ। [2]ਮਾਰਕੇ।

ਨਹੀਂ ਰਹਿਨ ਪਾਵੈ ਤਿਸ ਬਾਰ।
ਬਰਖ ਪਚਾਸ ਚਾਨਣਾ ਕਰੌਂ[1]।

[1]ਭਾਵ ਰਾਜ ਕਰੂੰਗਾ।

ਸਾਗਰ ਲਗ ਪ੍ਰਤਾਪ ਜਸ ਧਰੌਂ ॥੧੦॥
ਜੋ ਕਪੀਸ਼ ਗੰਧ੍ਰਬ[1] ਕੀ ਸੰਤਤਿ।

[1]ਸੌ ਸਾਖੀ ਦੇ ਗਿਆਨੀ ਇਸ ਦਾ ਭਾਵ ਅੰਗਰੇਜ਼ ਦੱਸਦੇ ਹਨ। ਇਹੋ ਹੀ ਅਰਥ ਸਰ ਸ: ਅਤਰ ਸਿੰਘ ਜੀ ਨੇ ਕੀਤਾ ਹੈ। [ਦੇਖੋ 'ਸਾਖੀ ਬੁਕ' ਦਾ ਸਫਾ ੮੧]।

ਜ਼ਿਮੀ ਦਬਾਇ ਲੇਯਗੀ ਸੰਤਤਿ।
ਧਰਹਿ ਮਲੇਛ ਭਾਵ ਜੋ ਤਨ ਮੈਂ।
ਸਭਿਨਿ ਪਲਾਇ ਦੇਹ ਹੌਂ ਰਨ ਮੈਂ ॥੧੧॥
ਪੰਥ ਖਾਲਸਾ ਰਾਖਿ ਦਿਖਾਵੌਂ।
ਤੇਜ ਬਿਲੰਦ ਜਗਤ ਬਿਦਤਾਵੌਂ।
ਕਰੌਂ ਬਜਾਹ ਲੇ ਮਦਨਾ[1] ਨਾਰੀ।

[1]ਨਾਮ।

ਪੁੱਤ੍ਰ ਉਪਾਵੌਂ ਦ੍ਵੈ ਬਲ ਭਾਰੀ ॥੧੨॥
ਜਬਿ ਵਹਿ ਰਾਜ ਸਾਜ ਪਰ ਐਹੈਂ।
ਤਬਿ ਸਰੀਰ ਆਪਨ ਤਜਿ ਦੈਹੈਂ[1]।

[1]ਮੈਂ ਤਿਆਗ ਦਿਆਂਗਾ।

ਮੁਝ ਪੀਛੇ ਬਡ ਹੋਇ ਲਰਾਈ।

ਖੰਡਨ ਕਰੈਂ ਪ੍ਰਜਾ ਸਮੁਦਾਈ[1] ॥੧੩॥
ਇਕ ਸੁਤ ਕੋ ਹੁਇ ਰਾਜ ਵਿਸ਼ੇਸ਼ੂ।
ਦੇਸ਼ ਕਾਮਗੜ[1] ਲਗੌਂ ਅਸ਼ੇਸ਼ੂ।
ਦਿੱਲੀ ਤੀਰਥ ਬਡੋ ਪ੍ਰਯਾਗੂ[1]।
ਜਹਿਂ ਲਗ ਪੂਰਬ ਕੇਰ ਵਿਭਾਗੂ[1] ॥੧੪॥
ਸਭਿ ਕੋ ਰਾਜ ਕਰੈ ਮਮ ਨੰਦ।
ਸੁਜਸ ਪ੍ਰਤਾਪ ਵਧਾਇ ਬਿਲੰਦ।
ਸਿੰਧ ਮਹਾਂ ਨਦ ਬਹਤਿ ਝਨਾਊ[1]।
ਰਾਵੀ ਸਤੁੱਦ੍ਰਵ ਲਗੋ ਪ੍ਰਭਾਊ[1] ॥੧੫॥
ਦੁਤੀਏ ਨੰਦਨ ਕੋ ਹੁਇ ਰਾਜ।
ਵਧਹਿ ਬਿਭੂਤਿ ਬਿਸਾਲ ਸਮਾਜ।
ਪੁਰਿ ਕਸ਼ਮੀਰ ਸੁ ਪਸ਼ਚਮ ਦਿਸ਼ ਕੋ।
ਸਭਿ ਮਹਿਂ ਰਾਜ ਹੋਇ ਹੈ ਤਿਸ ਕੋ ॥੧੬॥
ਵਰਨ ਆਲਮੀ ਕਰੈ ਉਚਾਰਾ[1]।’
ਇਮ ਕਹਿ ਗੁਰ ਕੇ ਸੰਗ ਸਿਧਾਰਾ।
ਸਰਦਧਾਰ ਬਿਨਤੀ ਕਹਿ ਐਸੀ।
‘ਹੇ ਪ੍ਰਭੁ! ਮੁਝ ਕੋ ਆਗਜਾ ਕੈਸੀ? ॥੧੭॥
ਮਹਾਰਾਜ ਧਨਪਤ ਅਲਿਕੇਸ਼[1]।
ਤਿਸ ਪ੍ਰਤਿ ਕਹੀਅਹਿ ਕੁਛ ਸੰਦੇਸ।
ਤਿਸ ਕੋ ਪਠਜੋ[1] ਆਪ ਢਿਗ ਆਯੋ।
ਜਿਮ ਭਾਖਜੋ ਮੈਂ ਆਨਿ[†] ਸੁਨਾਯੋ ॥੧੮॥
ਤੁਮ ਜਿਮ ਕਹੋ ਸੁਨਾਵਨ ਕਰਿਹੂੰ।
ਸਕਲ ਜੱਛ ਰਾਵਰਿ ਅਨੁਸਰਹੂੰ।
ਨਤੁ ਮੈਂ ਗਮਨੌਂ ਸੰਗ ਤੁਮਾਰੇ।
ਚਲਿ ਅਨੰਦਪੁਰਿ ਕਰਹੁਂ ਉਚਾਰੇ’ ॥੧੯॥
ਸੁਨਿ ਕੈ ਸ਼੍ਰੀ ਮੁਖ ਬਚਨ ਉਚਾਰੇ।

[1]ਸਾਰੀ ਪਰਜਾ ਦੀ ਵੰਡ ਕਰਨਗੇ।
[1]ਨਾਮ ਦੇਸ਼।
[1]ਇਲਾਹਾਬਾਦ।
[1]ਪੂਰਬ ਦਾ ਹਿੱਸਾ ਹੈ।
[1]ਜਿਥੇ ਮਹਾਂਨਦ ਸਿੰਧ ਤੇ ਝਨਾਉ ਵਹਿੰਦੇ ਹਨ। (ਅ) ਬਿਹਥ=ਜੇਹਲਮ।
[1]ਤਕ ਪ੍ਰਤਾਪ ਹੋਵੇਗਾ (ਮੇਰੇ ਪੁੱਤ੍ਰ ਦਾ)।
[1]ਉਹ ਆਪਣਾ) ਵਰਣ ਆਲਮੀ ਕਹਾਵੇਗਾ।
[1]ਕੁਬੇਰ (ਜੋ ਹੈ)।
[1]ਤਿਸ ਦਾ ਭੇਜਿਆ ਹੋਇਆ।
[†]ਪਾ:-ਆਖਿ।

'ਸਰਦਧਾਰ! ਅਬਿ ਹਟਹੁ ਪਿਛਾਰੇ।
ਕਹਹੁ ਕੁਬੇਰ ਸੰਗ ਸੰਦੇਸ਼।
ਕਰਿ[1] ਅਨੰਦਪੁਰਿ ਜੰਗ ਵਿਸ਼ੇਸ਼ ॥੨੦॥
ਪੁਨ ਚਮਕੌਰ ਕਰਹਿਂ ਘਮਸਾਨਾ।
ਬਹੁਰ ਮੁਕਤਿਸਰ ਕਰਿ ਅਰਿ ਹਾਨਾ।
ਹਿੰਦੂ ਧਰਮ ਸਥਾਪਨ ਕਰਿ ਕੈ।
ਬਹੁ ਤੁਰਕਨਿ ਕੇ ਪ੍ਰਾਨ ਨਿਕਰਿ ਕੈ ॥੨੧॥
ਪੰਥ ਤੁਰਕ ਕੋ ਅਧਿਕ ਵਿਰੋਧ।
ਕਰੌਂ ਖਪਾਵਨ ਨੀਕੇ ਸੋਧਿ।
ਅਵਰੰਗ ਜੋ ਮੁਹੰਮਦੀ ਭਾਰੀ।
ਤਿਸ ਬਿਨਾਸ਼ਿ ਕੈ ਭਲੀ ਪ੍ਰਕਾਰੀ ॥੨੨॥
ਪੁਨ ਹਮ ਦੱਖਣ ਕੋ ਚਢਿ ਜੈ ਹੈਂ।
ਤਹਾਂ ਪਹੁੰਚ ਪਰਲੋਕ ਸਿਧੈ ਹੈਂ।'
ਪੁਨ ਰਿਵਾਲ ਸੰਗ ਕਹਜੋ ਗੁਸਾਈਂ।
'ਅਬਿ ਬਿਰੋਧ ਤੁਮ ਦੇਹੁ ਮਿਟਾਈ ॥੨੩॥
ਚਿਰੰਕਾਲ ਕਰਿ ਚੁਕੇ ਲਰਾਈ।
ਦਿਸ਼ ਦੋਨਹੁਂ ਤਿਮ† ਹੀ ਬਨਿ ਆਈ।

ਸਮਾ ਪਾਇ ਨਿਜ ਲੀਜੈ ਰਾਜੂ।
ਭੋਗਹੁ ਐਸ਼੍ਵਰਜ ਰਾਜ ਸਮਾਜੂ ॥੨੪॥
ਨਾਹਕ ਰਣ ਰਚਿ ਫਸਹੁ ਕਲੇਸ਼ੂ।
ਦਿਸ਼ਿ ਦੋਨਹੁਂ ਤਜਿ ਦ੍ਵੈਸ਼ ਅਸ਼ੇਸ਼ੂ।'
ਇਮ ਹੀ ਸਰਦਧਾਰ ਸਮੁਝਾਯੋ।
ਕਹਿ ਰਿਵਾਲ ਤਿਹ ਸੰਗ ਮਿਲਾਯੋ ॥੨੫॥
[1] 'ਕਹੋ ਕੁਬੇਰ ਸੰਗ ਸਮੁਝਾਇ।
ਨਾਗਨ ਸਾਥ ਬਿਰੋਧ ਮਿਟਾਇ।
ਹਮਰੇ ਕਹੇ ਸੰਧਿ ਕਰਿ ਲੀਜੈ।

[1](ਅਸੀਂ) ਕਰਕੇ।
†ਪਾ:-ਇਮ।
[1]ਗੁਰ ਜੀ ਨੇ ਕਿਹਾ।

ਨਾਹਕ ਸੰਘਰ ਨਾਂਹਿ ਕਰੀਜੈ' ॥੨੬॥
ਸੁਨਿ ਰਿਵਾਲ ਪੁਨ ਉਚਰਨਿ ਕੀਨ।
'ਮੈਂ ਤੁਮਰੋ ਬਚ ਸਿਰ ਧਰਿ ਲੀਨ।
ਪ੍ਰਥਮ ਬਖੇਰਾ ਮੈਂ ਨਹਿਂ ਕਰੌਂ।
ਜੱਛ ਹੰਕਾਰੇ ਤੇ ਨਹਿਂ ਟਰੌਂ' ॥੨੭॥
ਸ੍ਰੀ ਮੁਖ ਕਹਯੋ 'ਹਮਾਰੋ ਬੈਨ।
ਦਿਢ ਕੁਬੇਰ ਮਾਨਹਿਂ ਚਿਤ ਚੈਨ[1]। [1]ਕੁਬੇਰ ਬੜੀ ਪ੍ਰਸੰਨਤਾ ਨਾਲ ਮੰਨੇਗਾ।
ਜਿਮ ਤੂੰ ਕਹੀ ਹਮਾਰੀ ਮਾਨੈਂ।
ਤੁਝ ਤੇ ਦਸਗੁਨ ਸੋ[1] ਮਨ ਮਾਨੈ' ॥੨੮॥ [1]ਭਾਵ ਕੁਬੇਰ।
ਇਮ ਕਹਿਂ ਦੋਨੋ ਸੰਗ ਮਿਲਾਏ।
ਤਬਿ ਰਿਵਾਲ ਉਰ ਬਹੁ ਹਰਿਖਾਏ।
ਹਾਥ ਜੋਰਿ ਕਰਿ ਗਾਥ ਸੁਨਾਈ।
ਇਕ ਸੰਮਤ ਅਪਦਾ ਤੁਮ ਪਾਈ[1] ॥੨੯॥ [1]ਇਕ ਸਾਲ ਆਪ ਨੇ ਅਪਦਾ ਪਾਵਣੀ ਹੈ।
ਅਨਿਕ ਬਿਧਨ ਕੇ ਉਠਹਿਂ ਕਲੇਸ਼ੂ।
ਬਿਪਤਾ ਤੁਮ ਕੋ ਪਰਹਿ ਵਿਸ਼ੇਸ਼ੂ।
ਤਬਿ ਮੈਂ ਮਿਲੌਂ ਆਇ ਇਕ ਬਾਰੀ।
ਤਿਸ[†] ਕੋ ਕਾਰਨ ਕਰੌਂ ਉਚਾਰੀ ॥੩੦॥ [†]ਪਾ:-ਇਸ
ਗਾਇੱਤ੍ਰੀ ਸਭਿ ਬੇਦਨ ਮਾਤਾ।
ਤਿਸ ਕੇ ਰਿਦੇ ਕੋਪ ਉਪਹਾਤਾ[1][†]। [1]ਉਪਜਿਆ। [†]ਪਾ:-ਉਪਰਾਤਾ, ਉਮਹਾਤਾ।

-ਮੇਰੋ ਕਰਯੋ ਗੁਰੂ ਅਪਮਾਨਾ।
ਅੰਗੀਕਾਰ ਕਰਨ ਨਹਿਂ ਠਾਨਾ[†] ॥੩੧॥ [†]ਪਾ:-ਮਾਨਾ।
ਨਹੀਂ ਪੰਥ ਮੈਂ ਦਿਯ ਉਪਦੇਸ਼ੂ।
ਮੋਹਿ ਬਿਸਾਰਯੋ ਰਿਦੈ ਅਸ਼ੇਸ਼ੂ[1]। [1]ਸਾਰਿਆਂ ਦੇ ਰਿਦੇ ਵਿਚੋਂ।
ਸਰਬ ਮ੍ਰਿਯਾਦ ਸਥਾਪਨ ਕੀਨਿ।
ਹਿੰਦੁ ਧਰਮ ਧਰਿ ਰਖਯੋ ਪ੍ਰਬੀਨ ॥੩੨॥
ਏਕ ਮੋਹਿ ਕਉ ਰਿਦੈ ਬਿਸਾਰਾ-।

ਯਾਂ ਤੇ ਰਿਸ ਕਰਿ ਸ੍ਰਾਪ ਉਚਾਰਾ†।

†ਇਹ ਖਿਆਲ ਬੀ ਕਿਸੇ ਗੁੱਸੇ ਖਾਧੇ ਬ੍ਰਹਮਣ ਆਖੇਪਕਾਰ ਦਾ ਸੌ ਸਾਖੀ ਵਿਚੋਂ ਹੀ ਕਵਿ ਜੀ ਨੇ ਲੈਕੇ ਲਿਖ ਦਿੱਤਾ ਹੈ ਤੇ ਪੜਚੋਲ ਨਹੀਂ ਕੀਤੀ ਕਿ ਗਾਯਤ੍ਰੀ ਅਰ ਉਪਨਿਖਧ ਅਰ ਸਾਰੇ ਉੱਚੇ ਤੋਂ ਉੱਚੇ ਖਿਆਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੱਧੀ ਅੱਧੀ ਤੁਕ ਵਿਚ ਆਏ ਹਨ। ਜਪਜੀ ਦਾ ਮੂਲ ਮੰਤ੍ਰ ਗਾਯਤ੍ਰੀ ਤੋਂ ਵਿਸ਼ੇਸ਼ ਮੰਤ੍ਰ ਹੈ।

-ਭੋਗਹੁ ਬਿਪਤਾ ਸੰਮਤ ਏਕੂ-।
ਇਹ ਕਾਰਨ ਹੈ ਜਲਧਿ ਬਿਬੇਕੂ! ॥੩੩॥
-ਪਾਹੁਲ ਦਈ ਪੰਥ ਉਪਜਾਏ।
ਆਪ ਲਈ ਪਾਹੁਲ ਹਰਿਖਾਏ।
ਮੇਰੇ ਬਿਨਾਂ ਕੀਨਿ ਸਭਿ ਕਾਰਾ-।
ਯੌਂ ਬਿਚਾਰ ਕਰਿ ਕੋਪ ਉਚਾਰਾ ॥੩੪॥
ਯਾਂ ਤੇ ਤੁਮ ਸੁਚੇਤ ਨਿਤ ਰਹੀਯਹਿ।
ਸ੍ਰਾਪ ਗਾਇੱਤ੍ਰੀ ਕੋ ਉਰ ਲਹੀਯਹਿ।
ਸਮੇ ਸਮੇਂ ਮੈਂ ਪਹੁੰਚਿ ਮਿਲੈ ਹੌਂ।
ਤੁਮਰੇ ਬਾਕ ਸੁਨੌਂ, ਉਚਰੈ ਹੌਂ[1]' ॥੩੫॥ [1]ਸੁਣਾਂਗਾ ਤੇ ਉਚਰਾਂਗਾ।
ਇਸ ਪ੍ਰਕਾਰ ਕਰਿ ਕੈ ਸੰਬਾਦਾ।
ਦੋਨੋ ਹਟੇ ਰਿਦੇ ਅਹਿਲਾਦਾ।
ਪਦ ਅਰਬਿੰਦ ਬੰਦਨਾ ਕਰਿ ਕੈ।
ਗਏ ਆਪਨੇ ਥਾਨ ਸਿਧਰਿ ਕੈ ॥੩੬॥
ਸਰਦਧਾਰ ਜਛ ਅਲਕਾ ਪੁਰੀ[1]। [1]ਕੁਬੇਰ ਦੀ ਪੁਰੀ (ਗਿਆ)।
ਮਿਲਿ ਕੁਬੇਰ ਕੋ† ਸਭਿ ਸੁਧ ਕਰੀ। †ਪਾ:-ਸੋਂ।

ਸਤਿਗੁਰ ਕੇ ਸੰਦੇਸ ਸੁਨਾਏ।
ਸੁਨਿ ਧਨਪਤਿ[1] ਮਨ ਮਹਿਂ ਹਰਖਾਏ ॥੩੭॥ [1]ਕੁਬੇਰ।
ਬੈਰ ਭਾਵ ਨਾਗਨ ਸੰਗ ਛੋਰਾ।
ਮਿਲੇ ਮੇਲ ਹਿਤ ਕਰਿ ਜੁਗ ਓਰਾ[1]। [1]ਦੋਹੀਂ ਪਾਸੀਂ ਪ੍ਰੇਮ ਕਰਕੇ।
ਇਸ ਪ੍ਰਕਾਰ ਤਹਿਂ ਭਯੋ ਪ੍ਰਸੰਗ।
ਸਤਿਗੁਰ ਪੰਚ ਸਿੰਘ ਲੈ ਸੰਗ ॥੩੮॥

ਇਹ ਕਥਾ ਪੌਰਾਣਕ ਤ੍ਰੀਕੇ ਦੀ ਹੈ, ਜੱਛ ਤੇ ਨਾਗ ਕੁਛ ਦੇਵਤਿਆਂ ਦੇ ਲੱਛਣ ਤੇ ਕੁਛ ਮਨੁੱਖਾਂ ਦੇ ਲੱਛਣਾਂ ਨਾਲ ਮਿਲਦੀ ਰਲਵੀਂ ਗਲ ਬਾਤ ਆਈ ਹੈ। ਜੱਛ ਇਕ ਪ੍ਰਕਾਰ ਦੇ ਦੇਵਤੇ ਮੰਨੇ ਗਏ ਹਨ ਤੇ ਨਾਗ ਕੱਸ਼ਜਪ ਦੀ ਉਲਾਦ ਕੱਦ੍ਰੂ ਤੋਂ ਮੰਨੇ ਗਏ ਹਨ। 'ਰਵਾਲ' ਨਾਗਾਂ ਦਾ ਰਾਜਾ ਤੇ ਸਰਦਧਾਰ ਜੱਛਾਂ ਦੇ ਰਾਜੇ ਦਾ ਵਜ਼ੀਰ ਜਾਪਦਾ ਹੈ।

ਇਸ ਪ੍ਰਕਾਰ ਦੀ ਕਥਾ ਵਿਚੋਂ ਅਸਲੀਅਤ ਲੱਭਣੀ ਕਠਨ ਹੈ, ਜਦ ਤਕ ਵਿਸ਼ੇਸ਼ ਖੋਜ ਨਾਲ ਕੋਈ ਹੋਰ ਸਾਮਾਨ ਰੌਸ਼ਨੀ ਪਾਉਣ ਵਾਲੇ ਨਾ ਮਿਲਣ। ਇਹ ਜਾਪਦਾ ਹੈ ਕਿ ਰੇਵਾਲ ਜੋ ਰੇਵਾ ਦਾ ਪੁੱਤ੍ਰ ਨਾਗਵੰਸ਼ੀ ਦੱਸਿਆ ਹੈ, ਉਸ ਨਾਗਵੰਸ਼ ਤੋਂ ਮੁਰਾਦ 'ਸ਼ਾਕਾ ਕੁਲ' ਦੀ ਨਾਗ ਜਾਤੀ ਤੋਂ ਹੈ, ਜੋ ਹਿਮਾਲਯ ਦੇ ਦੂਸਰੇ ਪਾਸੇ ਰਹਿੰਦੀ ਸੀ, ਇਹ ਹਿੰਦ ਦੇ ਇਸ ਪਾਸੇ ਪਹਾੜਾਂ ਵਿਚ ਆਕੇ ਰਾਜੇ ਹੋਏ। ਮੈਦਾਨਾਂ ਵਿਚ ਬੀ ਇਨ੍ਹਾਂ ਦਾ ਰਾਜ ਰਿਹਾ। ਬਿੱਕ੍ਰਮੀ ਸੰਮਤ ਦੀ ਤੀਸਰੀ ਸਦੀ ਤਕ ਇਨ੍ਹਾਂ ਦੇ ਰਾਜ ਸਮਿਆਂ ਦੇ ਸਿੱਕੇ ਮਿਲਦੇ ਹਨ, ਜਿਨ੍ਹਾਂ ਪਰ ਰਾਜਿਆਂ ਦੇ ਨਾਮ 'ਦੇਵ ਨਾਗ' 'ਰਣਪਤਿ ਨਾਗ' ਆਦਿ ਕਰਕੇ ਮਿਲਦੇ ਹਨ। ਇਲਾਹਾਬਾਦ ਦੇ ਕਿਲੇ ਦੇ ਸ਼ਿਲਾ ਲੇਖ ਤੋਂ ਪਤਾ ਲੱਗਦਾ ਹੈ ਕਿ 'ਸਮੁੰਦ੍ਰ ਗੁਪਤ' ਨੇ 'ਰਣਪਤਿ ਨਾਗ' ਤੇ ਫਤਹ ਪਾਈ। ਗੋਯਾ 'ਗੁਪਤ' ਕੁਲ ਨੇ 'ਨਾਗ' ਕੁਲ ਜਿਤੀ। ਸਿਕੰਦਰ ਦੇ ਹਮਲੇ ਵੇਲੇ ਟੈਕਸਿਲਾ ਦਾ ਰਾਜਾ ਬੀ 'ਨਾਗ' ਵੰਸ਼ੀ ਸੀ, ਜਿਸ ਦਾ ਵੈਰ ਆਰੀਆ ਕੁਲ ਦੇ ਰਾਜਾ ਪਰੂਰਵਸ ਨਾਲ ਸੀ ਤੇ ਇਹ ਨਾਗ ਸਿਕੰਦਰ ਨਾਲ ਰਲਕੇ ਉਸ ਦੇ ਵਿਰੁੱਧ ਚੜ੍ਹਿਆ ਸੀ। ਇਹ ਨਾਗ ਜ਼ਾਤੀ ਦੇ ਰਾਜੇ ਸੱਪਾਂ ਦਾ ਚਿੰਨ੍ਹ ਧਾਰਦੇ ਤੇ ਸੱਪਾਂ ਨੂੰ ਪੂਜਦੇ ਬੀ ਸਨ, ਇਹ ਪੂਜਾ ਸਿਕੰਦਰ ਨੇ ਟੈਕਸਿਲਾ ਵਿਚ ਤੱਕੀ ਸੀ। ਤਿੱਬਤ ਦੇ ਲੋਕ ਹੁਣ ਤਕ ਆਪਣੀ ਬੋਲੀ ਨੂੰ ਨਾਗ ਭਾਸ਼ਾ ਕਹਿੰਦੇ ਹਨ। ਪਹਾੜਾਂ ਵਿਚ ਨਾਗ ਤੇ ਨਾਗਾ ਜ਼ਾਤੀ ਦੇ ਲੋਕ ਵਸਦੇ ਹਨ। ਸੋਂ ਇਉਂ ਪ੍ਰਤੀਤ ਦੇਂਦਾ ਹੈ ਕਿ ਰਿਵਾਲ ਤੋਂ ਮੁਰਾਦ ਨਾਗ ਜ਼ਾਤੀ ਦੇ ਰਾਜਾ ਦੀ ਹੈ ਅਤੇ ਜੱਛ ਤੋਂ ਮੁਰਾਦ ਦੇਵਤਾ ਦੀ ਹੈ ਤੇ ਆਰੀਆ ਆਪ ਨੂੰ ਦੇਵਤਾ ਮੰਨਦੇ ਰਹੇ ਹਨ। ਸੋ ਆਰੀਆ ਕੁਲ ਤੋਂ ਮੁਰਾਦ ਹੈ ਯਾਂ ਜੱਖ ਤੇ ਜੱਛ ਪਾਠ ਦੱਛ ਦੀ ਥਾਂ ਭੁੱਲ ਨਾਲ ਹੋ ਗਿਆ ਹੈ, ਇਹ ਭੁਲ ਸੌ ਸਾਖੀ ਦੇ ਲਿਖਾਰੀ ਦੀ ਹੋਵੇ ਤਾਂ ਅਚਰਜ ਨਹੀਂ ਜੱਛ ਯਾ ਦੱਛ ਤੋਂ ਮੁਰਾਦ ਆਰੀਆ ਕੁਲ ਦੀ ਜਾਪਦੀ ਹੈ। ਆਰੀਆ ਕੁਲ ਤੇ ਨਾਗ ਕੁਲ ਦੋਹਾਂ ਦਾ ਵੈਰ ਰਿਹਾ ਹੈ ਤੇ ਜੰਗ ਜੁੱਧ ਹੁੰਦੇ ਰਹੇ ਹਨ। ਅਕਸਰ ਕਥਾ ਤੇ ਰਵਾਇਤਾਂ ਇਨ੍ਹਾਂ ਦੇ ਪਰਸਪਰ ਅਨੇਕਾਂ ਜੁੱਧਾਂ ਦੇ ਪੁਰਾਣੇ ਪ੍ਰਸੰਗ ਹਨ। ਪੰਜਾਬ ਦੇ ਉੱਤਰੀ ਪਹਾੜਾਂ ਵਿਚ ਰਾਜਪੂਤ (ਜੋ ਖੱਜਤਰੀ ਤੇ ਆਰੀਆ ਮੰਨੇ ਜਾਂਦੇ ਹਨ) ਇਨ੍ਹਾਂ ਪਹਾੜਾਂ ਤੇ ਜਾ ਚੜ੍ਹੇ ਤੇ ਨਾਗ ਜ਼ਾਤੀਆਂ ਤੋਂ ਰਾਜ ਖੁਹਕੇ ਆਪਣੇ ਰਾਜ ਕੈਮ ਕੀਤੇ, ਇਨ੍ਹਾਂ ਘਮਸਾਨਾਂ ਦੇ ਪ੍ਰਸੰਗ ਐਉਂ ਕਹਾਣੀਆਂ ਬਣ ਗਏ। ਇਹ ਜੁੱਧ ਜੰਗ ਇਸ ਸਮੇਂ ਤਕ ਬੀ ਰਹੇ ਹਨ, ਸੋ ਇਹ ਕੋਈ ਉਸ ਸਮੇਂ ਦੀਆਂ ਭੁੱਲੀਆਂ ਚੁਕੀਆਂ ਰਵਾਇਤਾਂ ਹੈਨ।

ਇਸ ਤੋਂ ਕਿਆਸ ਇਹ ਬੀ ਹੋ ਸਕਦਾ ਹੈ ਕਿ ਰਵਾਲਸਰ ਤੋਂ ਦੂਰ ਦੂਰ ਦੇ ਪਹਾੜੀ ਰਾਜਿਆਂ ਤੇ ਦੋਹਾਂ ਕਿਸਮਾਂ ਦੇ ਰਾਜਿਆਂ ਦਾ ਇਕੱਠ ਸੀ ਚਾਹੇ ਨਾਗ ਵੰਸ਼ਜ਼ ਰਾਜੇ ਥੋੜੇ ਸਨ ਪਰ ਪ੍ਰਜਾ ਵਿਚ ਅਨਆਰਯਾ ਕੁਲ ਬਥੇਰੀ ਸੀ। ਸੋ ਪਹਿਲਾਂ ਰਾਜਪੂਤ ਰਾਜਿਆਂ ਦਾ ਸਤਿਗੁਰਾਂ ਨਾਲ ਮੇਲ ਹੋਇਆ, ਫੇਰ ਆਪ ਨੇ ਦੋਹਾਂ ਜਾਤੀਆਂ ਦਾ ਇਤਫਾਕ ਕਰਾਇਆ। ਅਚਰਜ ਨਹੀਂ ਹੈ ਕਿ ਦੇਸ਼ ਤੇ ਪ੍ਰਜਾ ਦੇ ਉਧਾਰ ਲਈ ਸਾਂਝੇ ਬਾਹੂ ਬਲ ਦੀ ਕੋਈ ਵਿਉਂਤ ਇੱਥੇ ਬਣੀ ਹੋਵੇ, ਜਿਸ ਪਰ ਪਿੱਛੋਂ ਰਾਜੇ ਕਾਇਮ ਨਹੀਂ ਰਹੇ। ਜੋ ਹੋਣਹਾਰਾਂ ਇੱਥੇ ਦੱਸੀਆਂ ਹਨ, ਓਹ ਆਖੇਪਕਾਰਾਂ ਨੇ ਐਸੀ ਬੋਲੀ ਵਿਚ ਕਰ ਦਿਤੀਆਂ ਹਨ ਕਿ ਆਪੋ ਆਪਣੇ ਕਿਆਸ ਦੁੜਾਕੇ ਲੋਕੀ ਭਾਵ ਕੱਢਦੇ ਹਨ। ਅਸਲੀ ਸਾਖੀ ਵਿਚ ਪਤਾ ਨਹੀਂ ਇਹ ਹੋਣਹਾਰਾਂ ਸਨ ਬੀ ਕਿ ਨਹੀਂ, ਜੇ ਸਨ ਤਾਂ ਆਖੇਪਕਾਰਾਂ ਨੇ ਕੀਹ ਕੁਛ ਬਣਾ ਕੱਢਿਆ ਹੈ।

ਪਰਬਤ ਪਰ ਤੇ ਉਤਰਤਿ ਭਏ।
ਸਿਵਰ ਆਪਨੇ ਆਵਨ ਕਏ।
ਚਾਰਹੁਂ ਸਾਹਿਬਜ਼ਾਦੇ ਹਰਖੇ।

ਮੇਲਾ ਹੇਰਤਿ ਤੀਰਥ ਪਰਖੇ ॥੩੯॥
ਮਾਤਾ ਗੁਜਰੀ ਕੀਨਿ ਸ਼ਨਾਨ।
ਕੀਨਸਿ ਕੰਚਨ ਕੋ ਬਹੁ ਦਾਨ।
ਬਸਤ੍ਰ ਬਿਭੂਖਨ ਜੀਤੋ ਆਦਿ।
ਦੇ ਕਰਿ ਗੁਰ ਮਹਿਲਾ ਅਹਿਲਾਦ
॥੪੦॥
ਸਰਬ ਅਨੰਦ ਬਿਲੰਦ ਕਰੰਤੇ।
ਸਤਿਗੁਰ ਮਹਿਮਾ ਉਰ ਪਰਖੰਤੇ।
ਕੇਤਿਕ ਦਿਵਸ ਥਿਰਯੋ ਤਹਿਂ ਡੇਰਾ।
ਦੇਸ਼ ਗਿਰਨਿ ਕੋ ਫਿਰਿ ਫਿਰਿ ਹੇਰਾ
॥੪੧॥
ਪੁਨ ਸਤਿਗੁਰ ਕਰਿ ਕੂਚ ਪਧਾਰੇ।
ਸਕਲ ਖਾਲਸਾ ਹੋਯਹੁ ਤਯਾਰੇ।
ਬਜਿ ਉਠਯੋ ਰਣਜੀਤ ਨਗਾਰਾ।
ਗਿਰਵਰ ਕੇ ਮਗ ਪ੍ਰਭੂ ਪਧਾਰਾ
॥੪੨॥
ਚਢੀ ਪਾਲਕੀ ਗੁਜਰੀ ਚਲੀ।
ਸਨੇ ਸਨੇ ਗਿਰ ਮਗ ਬਿਧਿ ਭਲੀ।
ਤੀਨਹੁਂ ਗੁਰ ਮਹਿਲਾ ਚਢਿ ਡੋਰੇ।
ਗਮਨ ਕੀਨ ਆਨੰਦਪੁਰਿ ਓਰੇ ॥੪੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਿਵਾਲ' ਪ੍ਰਸੰਗ ਬਰਨਨੰ ਨਾਮ ਸਪਤਮੋਂ ਅੰਸੂ ॥੭॥

## ੮. [ਮੰਡੀ ਪਤੀ ਪਾਸ ਡੇਰਾ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਮੰਡੀਪਤਿ ਮਹਿਪਾਲ ਕੋ, ਸੁਧ ਕੀਨੀ ਕਿਨ[1] ਆਇ। [1]ਕਿਸੇ ਨੇ।
'ਅਬਿ ਲੌ ਗੁਰ ਡੇਰਾ ਤਹਾਂ, ਚਮੂੰ ਸੰਗ ਸਮੁਦਾਇ' ॥੧॥

ਚੌਪਈ: [1]ਮੰਡੀਪਤੀ ਨੇ।

ਸੁਨਿ ਕਰਿ ਅਪਨੇ ਰਿਦੇ ਬਿਚਾਰੀ[1]।
-ਗੁਰ ਆਨੌਂ ਇਸ ਪੰਥ ਮਝਾਰੀ।
ਮਿਲੌਂ ਜਾਇ ਤਹਿਂ ਨਿਜ ਸੰਗ ਲਜਾਊਂ।
ਨਿਜ ਪੁਰਿ ਮਹਿਂ ਡੇਰਾ ਉਤਰਾਊਂ ॥੨॥
ਸੇਵਾ ਕਰੌਂ ਪ੍ਰੀਤ ਕੋ ਧਰਿ ਕੈ।
ਦੀਨਦੁਨੀ ਸੁਖ ਪੈਹੌਂ ਕਰਿ ਕੈ[1]। [1]ਸੇਵਾ) ਕਰਕੇ।
ਸ਼੍ਰੀ ਮੁਖਿ ਤੇ ਜਿਮ ਬਾਕ ਬਖਾਨੈਂ।
ਹੋਇ ਸੁ ਨਿਸ਼ਚੇ ਸਭਿ ਜਗ ਜਾਨੈ- ॥੩॥
ਕਰਿ ਇੱਤਜਾਦਿ ਕਾਮਨਾ ਚਢ੍ਯੋ।
ਗੁਰੂ ਮਿਲਿਨਿ ਕੋ ਆਨੰਦ ਬਢ੍ਯੋ।
ਲੇ ਕਰਿ ਸੰਗ ਚਮੂੰ ਨਿਜ ਕੇਰੀ।
ਕੇਤਿਕ ਦੂਰ ਗਯੋ ਤਿਸ ਬੇਰੀ ॥੪॥
ਆਵਤਿ ਗੁਰੂ ਅਗਾਰੀ ਚਲੇ।
ਹਰਖਤਿ ਹੋਇ ਪੰਥ ਮੋਂ ਮਿਲੇ।
ਉਤਰਿ ਤੁਰੰਗਮ ਤੇ ਢਿਗ ਗਇਊ।
ਚਰਨ ਸਰੋਜ ਬੰਦਨਾ ਕਇਊ ॥੫॥
ਹਾਥ ਜੋਰਿ ਪੁਨ ਬਿਨਤੀ ਭਨੀ।
'ਮੈਂ ਜਬਿ ਰਾਵਰ ਕੀ ਸੁਧਿ ਸੁਨੀ।
ਇਸ ਮਗ ਲਜਾਵਨ ਹੇਤ ਸਿਧਾਰਾ।
ਤੁਮ ਪੂਰਬ ਹੀ ਇਤ ਪਗ ਧਾਰਾ ॥੬॥
ਘਟਿ ਘਟਿ ਸਭਿ ਕੇ ਜਾਨਨਿਹਾਰੇ।
ਜਨ ਸਿੱਖਨਿ ਕੇ ਕਾਜ ਸੁਧਾਰੇ।
ਮਮ ਪੁਰਿ ਮਹਿਂ ਪਾਵਨ ਕਰਿ ਪਾਵਨ[1]। [1]ਚਰਨਾਂ ਦਾ ਪਾਉਣਾ ਕਰਕੇ।

| | |
|---|---|
| ਪਾਵਨ ਕਰੋ[1] ਸਰਬ ਹੀ ਥਾਵਨਿ' ॥੭॥ | [1]ਪਵਿੱਤ੍ਰ ਕਰੋ। |
| ਸ੍ਰੀ ਪ੍ਰਭੁ ਕਹਯੋ 'ਇਸੀ ਮਗ ਆਏ। | |
| ਤਵ ਪੁਰਿ ਮਹਿਂ ਉਤਰਹਿਂ ਅਬਿ ਜਾਏ। | |
| ਚਢਹੁ ਤੁਰੰਗਮ ਪਰ ਚਲਿ ਆਗੇ। | |
| ਹਮ ਆਵਹਿਂ ਤੁਝ ਪਾਛੇ ਲਾਗੇ' ॥੮॥ | |
| ਸੁਨਿ ਗਿਰਪਤਿ ਕਹਿ 'ਚਲੌਂ ਪਿਛਾਰੀ। | |
| ਹੁਜੈ ਪ੍ਰਭੂ ਜੀ! ਆਪ ਅਗਾਰੀ। | |
| ਰਾਵਰ ਕੋ ਡੇਰਾ ਕਰਿਵਾਵੌਂ। | |
| ਪੁਨ ਮੈਂ ਅਪਨੇ ਸਦਨ ਸਿਧਾਵੌਂ' ॥੯॥ | |
| ਇਮ ਕਹਿ ਸੰਗ ਤੁਰੰਗਮ ਕੀਨ। | |
| ਚਲਤਿ ਪੰਥ ਕਹਿ ਸੁਨਤਿ[1] ਪ੍ਰਬੀਨ। | [1]ਰਾਹ ਵਿਚ ਕਹਿੰਦੇ ਸੁਣਦੇ ਜਾਂਦੇ ਹਨ। |
| ਦਿਵਸ ਢਰਯੋ ਚਾਲਤਿ ਮਗ ਜਬੈ। | |
| ਸਰਿਤਾ ਤੀਰ ਪਹੁਚੇ ਤਬੈ ॥੧੦॥ | |
| ਉਤਰੇ ਤਟ ਪਰ ਲੈਬੇ ਅਮਲ[†]। | [†]ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ। |
| ਧਰੇ ਧਰਾ ਪਗ ਜੁਗ ਪਗ ਕਮਲ। | |
| ਦਾਸ ਆਇ ਸ਼ੁਭ ਫਰਸ਼ ਵਿਛਾਵਾ। | |
| ਤਬਿ ਸੁੱਖਾ ਤਤਕਾਲ ਬਨਾਵਾ ॥੧੧॥ | |
| ਉਤਰਯੋ ਗਿਰਪਤਿ ਚਮੂ ਸਮੇਤ। | |
| ਸ੍ਰੀ ਪ੍ਰਭੁ ਨਿਕਟ ਹੋਇ ਸਹਿ ਚੇਤ[1]। | [1]ਨੇੜੇ ਤੇ ਸੁਚੇਤ ਹੋਕੇ। |
| ਥਾਨ ਥਾਨ ਤਟ[1] ਸਿੰਘ ਥਿਰੇ ਹੈਂ। | [1]ਪਾਸ। |
| ਭੰਗ ਅਫੀਮਾਂ ਖਾਨ ਕਰੇ ਹੈਂ* ॥੧੨॥ | |
| ਦੋਨਹੁੰ ਮਾਦਿਕ[1] ਗੁਰ ਛਕਿ ਲੀਨੇ। | [1]ਦੋਵੇਂ ਅਮਲ। (ਅ) ਦੋ ਮਾਵੇ। |
| ਸੌਚ ਸ਼ਨਾਨ ਸਭਿਨਿ ਤਨ ਕੀਨੇ। | |
| ਸ੍ਰੀ ਪ੍ਰਭੁ ਤਬਿ ਦਸਤਾਰ ਸਜਾਈ। | |
| ਊਪਰ ਬੰਧਿ ਜਿਗਾ ਦਮਕਾਈ ॥੧੩॥ | |
| ਝਪਝੂਲਤਿ ਕਲਗੀ ਬਰ ਤੁੰਗ[1]। | [1]ਸ੍ਰੇਸ਼ਟ ਤੇ ਉੱਚੀ ਕਲਗੀ ਦੀਆਂ ਬਾਰੀਕ ਤਾਰਾਂ ਦਾ ਹਿਲਾਉ ਛੇਤੀ-ਛੇਤੀ ਹੋ ਰਿਹਾ ਹੈ। |
| ਲਗੇ ਜਵਾਹਰ ਜਗਮਗ ਰੰਗ। | |

ਆਇ ਖਾਲਸਾ ਲਗ੍ਯੋ ਦਿਵਾਨ।
ਹੇਰਤਿ ਸਰਿਤਾ ਸੁੰਦਰ ਪਾਨ[1] ॥੧੪॥ [1]ਜਲ।
ਮੰਡੀਪਤਿ ਬੈਠ੍ਯੋ ਪ੍ਰਭੁ ਪਾਸ।
ਤਿਸ ਛਿਨ ਬੋਲੇ ਬਾਕ ਪ੍ਰਕਾਸ਼।
'ਮੰਦ ਮੰਦ ਚਲਿ ਨੀਰ ਗੰਭੀਰ।
ਸੁੰਦਰ ਸ਼ੋਭਤਿ ਹੈਂ ਜੁਗ ਤੀਰ[1] ॥੧੫॥ [1]ਦੋਵੇਂ ਕੰਢੇ।
ਇਕ ਘਟ ਲੇ ਜਲ ਪਰ ਧਰਿ ਆਵਹੁ[†]। [†]ਜਾਪਦਾ ਹੈ ਕਿ ਇਹ ਘੜਾ ਕਿਸੇ ਧਾਤੂ ਦਾ ਸੀ।

ਹਤਹੁ ਨਿਸ਼ਾਨਾ ਤੁਪਕ ਚਲਾਵਹੁ।'
ਹੁਕਮ ਖਾਲਸੇ ਪਰ ਇਮ ਭਯੋ।
ਏਕ ਸਿੰਘ ਘਟ ਲੈ ਤਬਿ ਗਯੋ ॥੧੬॥
ਜਿਤ ਤੇ ਜਲ ਆਵਤ ਤਹਿਂ ਧਰਿਓ।
ਸੂਧੋ ਘਟਾ ਨੀਰ ਪਰ ਤਰਿਓ।
ਸਕਲ ਸਿੰਘ ਲੈ ਜ੍ਵਾਲਾ ਬਮਣੀ[1]। [1]ਬੰਦੂਕਾਂ।
ਛੋਰੀ ਗਨ ਗੇਰੀ ਅਰਿਦਮਣੀ[1] ॥੧੭॥ [1]ਵੈਰੀ ਨਾਸ਼ਕ।
ਰਹੇ ਚਲਾਇ ਸਿੰਘ ਬਹੁਤੇਰੇ।
ਇਕ ਨ ਲਗੀ ਘਟ ਕੇ ਤਿਸ ਬੇਰੇ।
ਛੋਰਿ ਛੋਰਿ ਉਰ ਮਹਿਂ ਬਿਸਮਾਏ।
-ਇਹ ਕਸਾ ਭਯੋ ਨ ਜਾਨੀ ਜਾਏ-
॥੧੮॥
ਤਬਿ ਸਤਿਗੁਰ ਕਰ ਤੁਪਕ ਉਠਾਈ।
ਦੇ ਗਿਰਪਤਿ ਕੋ ਗਿਰਾ ਅਲਾਈ।
'ਤੂੰ ਪ੍ਰਹਾਰ ਗੋਰੀ ਇਸ ਮਾਂਹੀ।
ਹਤਿਬੇ ਬਿਨਾ ਲੱਛ ਰਹਿ ਨਾਹੀਂ[1]' [1]ਫੁੰਡੇ ਬਿਨਾਂ ਨਿਸ਼ਾਨਾ ਨਾ ਰਹੇ।
॥੧੯॥
ਹਾਥ ਬੰਦਿ ਗੁਰ ਪਗ ਕਰਿ ਨਮੋ।
ਮੰਡੀ ਪਤਿ ਲੇ ਕਰਿ ਤਿਹ ਸਮੋ।
ਪ੍ਰਥਮ ਪ੍ਰਹਾਰੀ ਘਟ ਉਲਟ੍ਯੋ।
ਸੂਧੇ ਤੇ ਮੂਧਾ ਕਰਿ ਦਯੋ ॥੨੦॥
ਭਏ ਪ੍ਰਸੰਨ ਬਿਲੋਕਿ ਗੁਸਾਈਂ।
ਮੰਡੀ ਪਤਿ ਸੋਂ ਗਿਰਾ ਅਲਾਈ।

'ਰਿਦੇ ਕਾਮਨਾ ਜੋ ਤੁਵ ਹੋਈ।
ਜਾਚਿ ਲੇਹੁ ਹਮ ਪੁਰਵਹਿਂ ਸੋਈ ॥੨੧॥
ਹਤਜੋ ਨਿਸ਼ਾਨਾ ਹੇਰਿ ਪ੍ਰਸੰਨ[1]।
ਗੋਰੀ ਮਾਰਿ ਸਕ੍ਯੋ ਨਹਿਂ ਅੰਨ।'
ਸੁਨਿ ਗਿਰਪਤਿ ਕਰ ਜੋਰਿ ਬਤਾਈ।
'ਸ਼੍ਰੀ ਪ੍ਰਭੁ ਮੁਝ ਕੋ ਚਾਹ ਨ ਕਾਈ ॥੨੨॥
ਦੂਧ ਪੂਤਿ ਧਨ ਧਾਮ ਘਨੇਰੇ।
ਕ੍ਰਿਪਾ ਆਪ ਕੀ ਤੇ ਘਰ ਮੇਰੇ।
ਕਹਾਂ ਜਾਚਨਾ ਕਰੌਂ[1] ਗੁਸਾਈਂ।
ਪ੍ਰਥਮ ਕਰੀ ਪੂਰਨ ਸਮੁਦਾਈ' ॥੨੩॥
ਸੁਨਿ ਪੁਨ ਭਨ੍ਯੋ ਪ੍ਰਭੂ ਕਛ ਮਾਂਗ।
ਪੂਰਨ ਹੋਇ ਦੇਰ ਨਹਿਂ ਲਾਗ।
ਰਿਸ ਪ੍ਰਸੰਨ ਨਹਿਂ ਨਿਫਲ ਹਮਾਰੀ[1]।
ਯਾਂ ਤੇ ਦਯੋ ਚਹੈਂ, ਉਰ ਧਾਰੀ[1]' ॥੨੪॥
ਤਬਿ ਮੰਡੀ ਪਤ ਹਰਖ ਉਚਾਰਾ।
'ਬਹੁ ਪੁਸ਼ਤਨਿ ਲਗ ਰਾਜ ਹਮਾਰਾ।
ਰਹੈ ਇਸੀ ਬਿਧਿ ਜਾਚਨ ਕਰੌਂ।
ਇਹ ਇੱਛਾ ਇਕ ਉਰ ਮਹਿਂ ਧਰੌਂ ॥੨੫॥
ਉਪਜਹਿ ਪੰਥ ਸਮੂਹ ਤੁਮਾਰੇ[1]।
ਕਰਹਿ ਰਾਜ ਛੀਨਹਿਂ ਨ੍ਰਿਪ ਸਾਰੇ।'
ਸੁਨਿ ਸਤਿਗੁਰ ਤਤਕਾਲ ਉਚਾਰਾ।
'ਜੋ ਛੀਨਹਿਂਗੋ ਰਾਜ ਤੁਮਾਰਾ ॥੨੬॥
ਇਸ ਘਟ ਸਮ ਮੂਧਾ ਘਰ ਹੋਵੈ।
ਜੋ ਛੀਨਹਿ ਇਤ ਆਇ ਨ ਜੋਵੈ[1]।'
ਸੁਨਿ ਭੂਪਤਿ ਕੀਨਸਿ ਪਗ ਨਮੋ।
ਚਢਿ ਤੁਰੰਗ ਚਾਲੇ ਤਿਹ ਸਮੋ ॥੨੭॥

[1]ਦੇਖਕੇ (ਅਸੀਂ) ਪ੍ਰਸੰਨ ਹੋਏ ਹਾਂ।
[1]ਕਾਹਦੀ ਮੰਗ ਕਰਾਂ।
[1]ਰਿਸ ਪ੍ਰਸੰਨਤਾ (ਦੋਵੇਂ) ਸਾਡੀਆਂ ਨਿਫਲ ਨਹੀਂ ਹਨ।
[1]ਤੂੰ (ਜੋ ਚਾਹੇਂ) ਦਿਲ ਵਿਚ ਧਾਰ ਲੈ।
[1]ਤੁਹਾਡਾ ਸਾਰਾ ਪੰਥ ਉਪਜੇਗਾ।
[1]ਉਹ ਫਿਰ) ਨਜ਼ਰ ਨਹੀਂ ਆਵੇਗਾ।

ਸਲਿਤਾ ਉਲੰਘਤਿ ਮੰਡੀ ਆਏ।
ਉਤਰਜੋ ਸਿਵਰ ਆਨਿ ਸਮੁਦਾਏ।
ਸਰਬ ਰੀਤ ਕੀ ਨ੍ਰਿਪ ਕਿਯ ਸੇਵਾ।
ਕਰੇ ਰਿਝਾਵਨ ਸ਼੍ਰੀ ਗੁਰਦੇਵਾ ॥੨੮॥
ਕੇਤਿਕ ਦਿਨ ਪ੍ਰਭੁ ਤਹਾਂ ਟਿਕਾਏ।
ਸੇਵਹਿ ਭੂਪਤਿ ਕਰਿ ਬਹੁ ਭਾਏ।
ਇਕ ਦਿਨ ਹਿਤ ਅਖੇਰ ਲੇ ਗਯੋ।
ਸੰਗ ਆਪ ਹੁਇ ਬਨ ਬਿਚਰਜੋ ॥੨੯॥
ਗੜ੍ਹ ਕਮਲਾਹ† ਨਿਕਟ ਚਲਿ ਗਏ।

†ਕਮਲਾਹ ਗੜ੍ਹ ਨਾਮੇ ਕਿਲ੍ਹਾ ਜੋ ਹੁਣ ਮੰਡੀ ਰਾਜ ਵਿਚ ਹੈ।

ਮਹਾਂ ਮਵਾਸੀ ਥਲ ਦਿਖਰਏ।
ਤਿਸ ਕੇ ਨਿਕਟ ਸਿਵਰ ਕਰਿ ਦਯੋ।
ਇਕ ਗਢ ਗੁਰੂ ਤਹਾਂ ਰਚਿ ਲਯੋ ॥੩੦॥
ਬੈਠੇ, ਬਚਨ ਭਯੋ ਗੁਰ ਕੇਰੋ।
'ਇਸ ਥਲ ਪੰਥ ਆਇ ਜਬਿ ਮੇਰੋ।
ਤਬਿ ਕਮਲਾਹ ਮਵਾਸੀ ਲੈ ਹੈ[1]।

[1]ਕਮਲਾਹ ਆਕੀ ਕਿਲ੍ਹੇ ਨੂੰ ਲੈ ਲਵੇਗਾ (ਖਾਲਸਾ)।

ਰਾਜ ਆਪਨਾ ਇਹਾਂ ਟਿਕੈ ਹੈ' ॥੩੧॥
ਸੁਨਿ ਮੰਡੀ ਪਤਿ ਕਥਾ ਬਖਾਨੀ।
'ਸਭਿ ਤੇ ਰਹਿਜੋ ਮਵਾਸ ਮਹਾਂਨੀ।
ਪ੍ਰਥਮ ਸਿਕੰਦਰ ਇਸ ਥਲ ਆਯੋ।
ਚਿਤ ਮਹਿਂ ਚਾਹਤਿ ਇਸੈ ਛੁਟਾਯੋ ॥੩੨॥
ਕਰਿ ਬਹੁ ਜਤਨ ਗਯੋ ਸੋ ਹਾਰਾ।
ਤਿਸ ਢਿਗ ਅਫਲਾਤੂਨ[1] ਉਚਾਰਾ†।

[1]ਅਫਲਾਤੂਨ ਨੇ।

†ਹਿੰਦੁਸਤਾਨ ਤੇ ਸਿਕੰਦਰ ਦਾ ਹਮਲਾ ੩੨੭ ਸੰਨ (ਈਸਾ ਤੋਂ ਪਹਿਲੇ) ਵਿਚ ਹੋਇਆ ਹੈ, ਅਫਲਾਤੂਨ (ਪਲੇਟੋ) ਜੀ ਦਾ ਦਿਹਾਂਤ ੩੪੭ (ਸੰਨ ਈ: ਤੋਂ ਪਹਿਲੇ) ਦੇ ਲਗ ਪਗ ਹੋਇਆ। ਸੋ ਦੁਇ ਜਣੇ ਹਿੰਦ ਵਿਚ ਇਕੱਠੇ ਨਹੀਂ ਆਏ। ਸੁਣੀ ਸੁਣਾਈ ਰਵਾਇਤ ਮੰਡੀ ਦਾ ਰਾਜਾ ਇੱਥੇ ਦੱਸ ਰਿਹਾ ਹੈ। ਸਿਕੰਦਰ ਦਾ ਜਨਮ ਸੰਨ ੩੫੬ (ਈਸਾ ਤੋਂ ਪਹਿਲਾਂ) ਤੇ ਸਿਕੰਦਰ ਦਾ ਚਲਾਣਾ ਸੰਨ ੩੨੩ (ਈ: ਤੋਂ ਪਹਿਲਾਂ) ਹੈ। ਅਫਲਾਤੂਨ ਦਾ ਜਨਮ ਸੰਨ ੪੨੭ (ਈ: ਤੋਂ ਪਹਿਲਾਂ) ਹੈ ਤੇ ਪ੍ਰਲੋਕ ਗਮਨ ੩੪੭ (ਈ: ਤੋਂ ਪਹਿਲਾਂ) ਹੈ।

ਜਿਸ ਕੇ ਸਮ ਬੁਧਿ ਕਿਸ ਕੀ ਨਾਂਹੀ।
ਅਦਭੁਤਿ ਮਤਿ ਅਤਿ ਥੀ ਤਿਸ ਪਾਹੀ ॥੩੩॥
ਤਿਸ ਨੇ ਪਰਬਤ ਕੀ ਨਸ ਜਾਨੀ[1]। — [1]ਨਾੜੀ ਜਾਨੀ।
ਟੰਕ ਦਈ[1] ਤਬਿ ਨਿਖੁਟਜੋ[2] ਪਾਨੀ। — [1]ਬੰਦ ਕਰ ਦਿਤੀ [ਸੰਸ. ਟੰਕਣ]। (ਅ) ਕੱਟ ਦਿਤੀ। [2]ਮੁੱਕ ਗਿਆ।
ਅਤਰ ਨ੍ਰਿਪ ਜਪ ਸੁਰਪਤਿ ਕੇਰਾ[1]। — [1]ਅੰਦਰ ਰਾਜਾ ਨੇ ਇੰਦਰ ਦਾ ਜਪ ਕੀਤਾ।
ਭਯੋ ਪ੍ਰਸੰਨ[1] ਆਇ ਤਿਸ ਬੇਰਾ ॥੩੪॥ — [1](ਇੰਦਰ) ਪ੍ਰਸੰਨ ਹੋਇਆ।
ਇਕ ਪਥਰੀ ਘਨ ਜੁਤਿ ਕਰਿ ਦੀਨ[1]। — [1]ਬਦਲੀ ਵਰਗੀ ਕਰ ਦਿਤੀ।
ਸੋ ਸੰਪਟ ਮਹਿਂ[1] ਪਾਵਨ ਕੀਨ। — [1]ਡੱਬੇ।
ਪੈਸਾ ਭਰ ਘਨ ਕੇਰ ਅਕਾਰਾ[1]। — [1]ਪੈਸਾ ਭਰ ਆਕਾਰ ਸੀ ਬੱਦਲ ਦਾ।
ਜਬਿ ਖੋਲਹਿ ਤਬਿ ਕਰਿ ਬਿਸਤਾਰਾ[1] ॥੩੫॥ — [1](ਪੱਥਰੀ) ਫੈਲ ਜਾਵੇ।
ਇਸ ਗਿਰ[1] ਸਮ ਹੁਇ ਕਰਿ ਬਰਸਾਵੈ†। — [1](ਕਮਲਾਹ) ਦੇ ਪਹਾੜ ਜਿੱਡੀ। †ਪਾ:-ਬਰਖਾਵੈ। ਪੁਨਾ:-ਬਰਪਾਵੈ।
ਅਧਿਕ ਨੀਰ ਕੀਨਸਿ ਮਨ ਭਾਵੈ।
ਜਬਿ ਸੰਪੁਟ ਮਹਿਂ ਪਥਰੀ ਧਰੈ।
ਲਘੁ ਹੁਇ ਸੰਪੁਟ ਮਹਿਂ ਘਨ, ਬਰੈ ॥੩੬॥
ਜਬਿ ਚਾਹਹਿ ਤਬਿ ਲੇਹਿ ਨਿਕਾਰੀ।
ਬਰਖਾਵੈ ਬਰਖਾ ਬਰ ਬਾਰੀ।
ਹੇਰਿ ਸਕੰਦਰ ਏਵ ਮਵਾਸ।
ਤਜਾਗ ਦਈ ਗਢ ਲੈਬੇ ਆਸ ॥੩੭॥
ਗਯੋ ਅਪਰ ਥਲ ਰਹਜੋ ਮਵਾਸ।
ਅਪਰ ਕੌਨ ਲੈਬੇ ਕਰਿ ਆਸ।'
ਸਤਿਗੁਰ ਕਹਜੋ 'ਸਮਾ ਅਸ ਹੋਇ।
ਆਨਿ ਖਾਲਸਾ ਤੋਰਹਿ ਸੋਇ' ॥੩੮॥
ਇਮ ਕਹਿ ਬਸੇ ਦੁਰਗ ਰਚਿ ਤਹਾਂ।
ਨਾਮ ਗੁਬਿੰਦਗੜ੍ਹ ਤਿਸ ਕੋ ਕਹਾ।
ਕੇਤਿਕ ਦਿਨ ਪ੍ਰਭੁ ਤਹਾਂ ਗੁਜ਼ਾਰੇ।

ਬਹੁਰ ਪ੍ਰਭੂ ਹੈ ਕਰਿ ਅਸੁਵਾਰੇ ॥੩੯॥
ਸ਼੍ਰੀ ਅਨੰਦਪੁਰ ਕੌ ਚਲਿ ਆਏ।
ਸੰਗ ਖਾਲਸਾ ਚਢਿ ਸਮੁਦਾਏ।
ਕਵੀ ਕਹੈ ਜੋ ਗੁਰ ਬਰ ਦੀਨੋ।
ਸੋ ਹਮ ਨੇ ਅਵਿਲੋਕਨ ਕੀਨੋ ॥੪੦॥
ਜਿਸ ਭੂਪਤਿ ਸਿੰਘ ਮੰਡੀ ਲੀਨਿ[1]।
ਤੱਤਕਾਲ ਤਿਸ ਕੋ ਫਲ ਦੀਨ।
ਪਿਤ ਸੁਤ ਦੋਨੋ ਮ੍ਰਿਤੁ ਕੋ ਪਾਇ।
ਤਿਨ ਕੌ ਸਦਨ ਦਿਯੋ ਉਲਟਾਇ ॥੪੧॥
ਮੂਧਾ ਘਰਿ ਹਮ ਆਂਖਨ ਦੇਖਾ।
ਅਪਰ ਸਿੰਘ ਨ੍ਰਿਪ ਥਿਰਜੋ ਵਿਸ਼ੇਖਾ[†]।

[1]ਜਿਸ ਸਿੰਘ ਰਾਜੇ ਨੇ ਮੰਡੀ ਲਈ।

[†]ਖੋਜ ਤੋਂ ਪਤਾ ਚਲਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਚਲਾਣੇ ਤਕ ਮੰਡੀ ਤੇ ਹਮਲਾ ਨਹੀਂ ਹੋਇਆ। ੧੯੩੯ ਈ: ਵਿਚ 'ਵਿਜਨੇ' (G. T. VIGNE) ਨਾਮ ਦੇ ਯੂਰੋਪੀਅਨ ਨੇ, ਜੋ ਮਹਾਰਾਜਾ ਦੇ ਸਿੱਖ ਅਫਸਰਾਂ ਨਾਲ ਮੰਡੀ ਗਿਆ ਸੀ, ਦੱਸਿਆ ਹੈ ਕਿ ਸਿਖ ਅਫਸਰ ਸ਼ਹਿਰ ਵਿਚ ਨਹੀਂ ਸਨ ਵੜੇ ਕਿ ਦਸਵੇਂ ਪਾਤਸ਼ਾਹ ਦਾ ਹੁਕਮ ਨਹੀਂ ਹੈ। ਪਰ ੧੯੪੦ ਵਿਚ ਕੰਵਰ ਨੌਨਿਹਾਲ ਸਿੰਘ ਦੇ ਹੁਕਮ ਨਾਲ ਜਨਰਲ ਵਨਤੂਰਾ ਨੇ ਮੰਡੀ ਤੇ ਹਮਲਾ ਕੀਤਾ ਤੇ ਰਾਜਾ ਬਲਬੀਰ ਸੈਨ ਨੂੰ ਅੰਮ੍ਰਿਤਸਰ ਘੱਲਿਆ। ਪਰੰਤੂ ਥੋੜੇ ਹੀ ਦਿਨਾਂ ਬਾਦ ਮਹਾਰਾਜਾ ਸ਼ੇਰ ਸਿੰਘ ਨੇ ਰਾਜੇ ਨੂੰ ਰਿਹਾ ਕੀਤਾ ਤੇ ਮੰਡੀ ਵਾਪਸ ਦੇ ਦਿਤੀ। ਕਵੀ ਜੀ ਦਾ ਇਸ਼ਾਰਾ ਕੰਵਰ ਨੌਨਿਹਾਲ ਸਿੰਘ ਤੇ ਉਸ ਦੇ ਪਿਤਾ ਮਹਾਰਾਜਾ ਖੜਗ ਸਿੰਘ ਵੱਲ ਜਾਪਦਾ ਹੈ ਜੋ ਬਾਪ ਬੇਟਾ ਉਤੋਥਲੀ ਮਾਰੇ ਗਏ ਸਨ। 'ਅਪਰ ਸਿੰਘ ਨ੍ਰਿਪ' ਤੋਂ ਮੁਰਾਦ ਮਹਾਂਰਾਜਾ ਸ਼ੇਰ ਸਿੰਘ ਦੀ ਹੈ ਜੋ ਕੰਵਰ ਜੀ ਦੇ ਚਲਾਣੇ ਮਗਰੋਂ ਗੱਦੀ ਤੇ ਬੈਠਾ ਸੀ।

ਗੁਰ ਕੋ ਬਾਕ ਨਿਫਲ ਕਿਮ ਜਾਇ।
ਗਢ ਕਮਲਾਹ ਖਾਲਸੇ ਪਾਇ ॥੪੨॥
ਗੁਰ ਬਚ ਸਫਲ ਜਨਾਵਨ ਕਾਰਨ।
ਇਹ ਪ੍ਰਸੰਗ ਭੀ ਕਰਜੋ ਉਚਾਰਨ।
ਸੁਨਿ ਸ਼੍ਰੋਤਾ ਰਸ ਪੂਰਨ ਕਥਾ।
ਭਈ ਜਥਾ ਪਾਵਨ ਕਹਿਂ ਤਥਾ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਮੰਡੀ' ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਅੰਸੂ ॥੮॥

## ੯. [ਮਹਾਂਦਾਨ ਬ੍ਰਾਹਮਣਾਂ ਨੇ ਨਾ ਲਿਆ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

**[†]ਕ੍ਰਮਕ੍ਰਮ ਪੰਥ ਉਲੰਘਿ ਕਰਿ, ਸ੍ਰੀ ਅਨੰਦਪੁਰ[‡] ਆਇ।**
**ਕਰਜੋ ਬਾਸ ਸ੍ਰੀ ਸਤਿਗੁਰੂ, ਸੰਗ ਤ ਆਵੈ ਜਾਇ ॥੧॥**

[†]ਇਥੋਂ ਹੁਣ ਸੌ ਸਾਖੀ ਦੀ ੫੯ਵੀਂ ਸਾਖੀ ਆਰੰਭ ਹੁੰਦੀ ਹੈ।

[‡]ਗੁਰੂ ਸਾਹਿਬ ਜੀ ਦੇ ਇਸ ਸਫਰ ਦੀ ਖੋਜ ਭਾਈ ਧੰਨਾ ਸਿੰਘ ਜੀ (ਗੁਰਦਵਾਰਾ ਸਾਈਕਲ ਯਾਤ੍ਰੂ) ਨੇ ਉਨ੍ਹੀਂ ਰਾਹੀਂ ਜਾਕੇ ਆਪ ਕੀਤੀ ਸੀ, ਜੋ ਉਨ੍ਹਾਂ ਨੇ ਖਾ: ਸਮਾਚਾਰ ਵਿਚ ਛਪਵਾਈ ਸੀ। ਉਹ ਸੰਖੇਪ ਮਾਤ੍ਰ ਇਉਂ ਹੈ:-ਅਨੰਦਪੁਰ ਤੋਂ ਟੁਰਕੇ ਗੁਰੂ ਜੀ ਨੇ ਉਤਰ ਨੂੰ ੫ ਮੀਲ ਤੇ ਕਦਰੋਰ ਡੇਰੇ ਕੀਤੇ। ਡਮਣਿਆਂ ਨੇ ਸੇਵਾ ਕੀਤੀ, ਏਥੇ ਇਕ ਥੜਾ ਗੁਰੂ ਜੀ ਦੀ ਯਾਦਗਾਰ ਹੈ। ਇਥੋਂ ਚਲਕੇ ਦਿਵਾਰੇ ਪੱਤਣੋਂ ਪਾਰ ਹੋਏ। ਏਥੇ ਹੁਣ ਨਵਾਂ ਲੋਹੇ ਦਾ ਪੁਲ ਹੈ। ਗੁਰੂ ਜੀ ਦੇ ਟਿਕਾਣਾ ਕਰਨ ਦੀ ਥਾਂ ਇਥੋਂ ਮੀਲ ਕੁ ਵੀ ਵਿੱਥ ਤੇ ਅਜੇ ਦੱਸੀਦੀ ਹੈ। ਇਥੋਂ ਆਪ ੧੩ ਮੀਲ ਤੇ ਸੁਕੇਤ ਪੁਜੇ, ਏਥੋਂ ਦਾ ਰਾਜਾ ਜੀਤ ਸੈਨ ਦਰਸ਼ਨ ਨੂੰ ਆਇਆ ਤੇ ਸੇਵਾ ਕੀਤੀ। ਇਥੋਂ ੧੨ ਮੀਲ ਚੱਲ ਕੇ ਰਵਾਲਸਰ ਪਹੁੰਚੇ ਤੇ ਪੂਰਬਲੇ ਪਾਸੇ ਡੇਰਾ ਕੀਤਾ। ਇਥੇ ਸਾਰੇ ਰਾਜੇ ਮਿਲੇ ਤੇ ਸੁਲਹ ਦੇ ਸੰਬੰਧ ਹੋਏ। ਮੇਲੇ ਤੋਂ ਬਾਦ ਗੁਰੂ ਜੀ ਏਥੋਂ ਟੁਰਕੇ ਮੰਡੀ ਦੇ ਰਾਜਾ ਸਿਧ ਸੈਨ ਦੀ ਬਿਨੈ ਕਰਨ ਤੇ ਮੰਡੀ ਪਹੁੰਚੇ। ਸਿਧ ਸੈਨ ਗੁਰੂ ਜੀ ਦਾ ਸ਼ਰਧਾਲੂ ਸੀ ਉਸ ਨੇ ਬੜੀ ਸੇਵਾ ਤੇ ਭਾਉ ਕੀਤਾ। ਮੰਡੀ ਦੇ ਸਰਕਾਰੀ ਕਾਗਜ਼ਾਤ ਵਿਚ ਲਿਖਿਆ ਹੈ ਕਿ ਰਾਜੇ ਨੇ ਪਾਲਕੀ ਆਪ ਚਾਈ ਤੇ ਪਾਲਕੀ ਦਾ ਡੰਡਾ ਮੋਢਿਆਂ ਤੋਂ ਉਚਾ ਰਿਹਾ। ਮੰਡੀ ਦੇ ਗੁਰਦੁਆਰੇ ਗੁਰੂ ਜੀ ਦੀ ਯਾਦਗਾਰ ਵਿਚ ਰਾਜੇ ਸਿਧ ਸੈਨ ਨੇ ਬਣਵਾਏ। ਇਕ ਪਡਲ ਵਿਚ ਹੈ ਜਿੱਥੇ ਗੁਰੂ ਜੀ ਟਿਕੇ ਸਨ, ਦੂਸਰਾ ਹਥਲੀ ਵਿਚ 'ਗੁਰੂ ਕੋਟ' ਹੈ। ਇਨ੍ਹਾਂ ਦੁਹਾਂ ਮੰਦਰਾਂ ਨਾਲ ਰਾਜੇ ਵਲੋਂ ਕੁਛ ਮਾਫੀ, ਕੁਛ ਨਕਦੀ ਤੇ ਲੂਣ ਆਦਿ ਹੁਣ ਤਕ ਲਗੇ ਹੋਏ ਹਨ। ਇੱਥੇ ਗੁਰੂ ਜੀ ਦੀ ਤਸਵੀਰ ਤੇ ਬਖਸ਼ੇ ਹੋਏ ਕ੍ਰਿਪਾਨ ਆਦਿ ਸ਼ਸ਼ਤ੍ਰ ਤੇ ਸਮਾਨ ਹੈਨ। ਮੰਡੀ ਦਾ ਰਾਜਾ ਸ਼ਿਕਾਰ ਵਿਚ ਬੀ ਗੁਰੂ ਜੀ ਦੇ ਨਾਲ ਕਈ ਵੇਰ ਗਿਆ। ਗੋਗਰੇ ਦੀ ਧਾਰ ਦੇ ਹੇਠਾੜ ਮੰਡੀ ਤੋਂ ਛੇ ਮੀਲ ਤੇ ਇਕ ਚਸ਼ਮਾ ਹੈ ਜਿਸ ਨੂੰ ਗੁਰੂ ਜੀ ਦਾ ਚਸ਼ਮਾ ਕਹਿੰਦੇ ਹਨ। ਇਥੇ ਰਾਜੇ ਨੇ ਗੁਰੂ ਜੀ ਤੋਂ ਪਾਣੀ ਮੰਗਿਆ ਤੇ ਗੁਰੂ ਜੀ ਦੇ ਭਾਲਾ ਮਾਰਨ ਤੋਂ ਇਹ ਚਸ਼ਮਾ ਟੁਰ ਪਿਆ। ਮੰਡੀ ਤੋਂ ਟੁਰਕੇ ਗੁਰੂ ਜੀ ਗੁਰੂ ਕੋਟ ਅੱਪੜੇ ਜੋ ੧੬ ਮੀਲ ਹੈ, ਇਥੋਂ ਤਾਈਂ ਰਾਜਾ ਵਿਦਾ ਕਰਨ ਆਇਆ ਸੀ। ਦੋ ਦਿਨ ਠਹਿਰਕੇ ਗੁਰੂ ਜੀ ਲੇਦੇ ਪਿੰਡੋਂ ਹੁੰਦੇ ਹੋਏ ਸਿਕੰਦਰੇ ਦੀ ਧਾਰ ਲੰਘਕੇ ੭ ਮੀਲ ਤੇ ਜਾਕੇ ਝੰਡੇਵਾਲ ਠਹਿਰੇ ਜਿਸ ਨੂੰ ਖਨੋਟ ਬੀ ਕਹਿੰਦੇ ਹਨ। ਡੇਰਾ ਪਿਪਲ ਹੇਠ ਕੀਤਾ ਜੋ ਅਜੇ ਹੈ ਤੇ ਯਾਦਗਾਰੀ ਥੜਾ ਬੀ ਹੈ। ਸੇਵਾ ਬ੍ਰਾਹਮਣਾਂ ਨੇ ਕੀਤੀ। ਇਥੋਂ ਟੁਰਕੇ ਆਪ ਤਲਵਾੜਾ, ਮਟੀਅਲ, ਸਾਊ, ਤੋਂ ਬੰਧਾ ਘਾਟ ਦੀ ਧਾਰ ਲੰਘ ਕੋਟਲੂ ਆਏ। ਇਥੋਂ ਸਤਲੁਜ ਪਾਰ ਹੋਕੇ ਕਚਲੋਰ ਪਿੰਡ ਡੇਰੇ ਕੀਤੇ ਜੋ ਖਨੋਟ ਤੋਂ ੩੧ ਮੀਲ ਹੈ। ਪਿੱਪਲ ਜਿਸ ਹੇਠ ਆਪ ਟਿਕੇ ਸਨ ਅਜੇ ਹੈ। ਲੋਕੀਂ ਦੱਸਦੇ ਹਨ ਕਿ ਇੱਥੇ ਗੁਰੂ ਨਾਨਕ ਦੇਵ ਜੀ ਬੀ ਆਏ ਸਨ। ਇਥੋਂ ਚਲਕੇ ਸ੍ਰੀ ਦਸਮੇ ਪਾਤਸਾਹ ਜੀ ਮਲੋਤੇ ਹੁੰਦੇ ਹੋਏ ਅਨੰਦਪੁਰ ਜੀ ਅੱਪੜੇ।

ਚੌਪਈ:

**ਅਨਿਕ ਅਕੋਰਨਿ ਕੋ ਅਰਪਾਵੈ।**
**ਮਨੋ ਕਾਮਨਾ ਪ੍ਰਭੁ ਤੇ ਪਾਵੈ।**
**ਦੇਗ਼ ਨਿਤਾਪ੍ਰਤਿ ਨਿਖੁਟਤਿ ਨਾਂਹੀ।**
**ਮਿਲਹਿਂ ਸਿੱਖ ਗਨ ਖਾਲਸ ਮਾਂਹੀ ॥੨॥**
**ਖੰਡੇ ਕੀ ਪਾਹੁਲ ਕੋ ਧਾਰਹਿਂ।**
**ਸ਼ਸਤ੍ਰਿਨ ਕੋ ਅੱਭਯਾਸ ਬਿਚਾਰਹਿਂ।**

ਗੁਰ ਬਾਣੀ ਕਹੁ ਪੜਹਿਂ ਪੜਾਵਹਿਂ।
ਗੁਰ ਜਸ ਕੋ ਨਿਤ ਸੁਨਹਿਂ ਸੁਨਾਵਹਿਂ ॥੩॥
ਸਥਿਰ[1] ਕੇਸਗੜ ਪਹਿ[†] ਇਕ ਦਿਨ ਮਹਿਂ।
ਪ੍ਰੇਮ ਸੁਰਸ ਨਿਮਗਨ ਥੇ ਮਨ ਮਹਿਂ[†]।

[1]ਗੁਰੂ ਜੀ) ਸਥਿਰ ਸਨ। [†]ਪਾ:-ਮਹਿ।
[†]ਪਾ:-ਪ੍ਰਮੇਸੁਰ ਸਨਿ ਮਗਨ ਥੇ ਮਨ ਮਹਿਂ।

ਸੰਗਤ ਪ੍ਰਤਿ ਅਸ ਹੁਕਮ ਬਖਾਨਾ।
'ਨੰਦਲਾਲ ਜੁਤਿ ਸੁਮਤਿ ਸੁਜਾਨਾ ॥੪॥
ਜੋ ਬੂਝਨਿ ਚਾਹਹਿ ਕੁਝ ਬਾਤ।
ਸੋ ਇਹ ਕਹਹਿ ਭਲੇ ਬੱਖਜਾਤਿ[1]।'

[1]ਸੋ ਇਹ (ਸੁਮਤੀਵਾਨ ਨੰਦ ਲਾਲ ਜੀ) ਚੰਗੀ ਤਰ੍ਹਾਂ ਖੋਲਕੇ ਦੱਸਣਗੇ।

ਬ੍ਰਿੰਦ ਲਿਖਾਰੀ ਕਰੇ ਇਕੱਤ੍ਰ।
ਨਿਤ ਬਾਣੀ ਕਉ ਲਿਖਹਿਂ ਪਵਿੱਤ੍ਰ ॥੫॥
ਜੇ ਪਤਿਸ਼ਾਹੀ ਚਾਰ ਲਿਖਾਰੀ[1]।
ਕਵੀ ਸਕੇਲੇ ਜਿਨ ਮਤਿ ਭਾਰੀ।
ਕਰਹਿਂ ਕਬਿੱਤ ਸੁਨਾਵਹਿਂ ਗੁਰ ਕੋ।
ਉਪਜਾਵਹਿਂ ਬਹੁ ਆਨੰਦ ਉਰ ਕੋ ॥੬॥

[1]ਭਾਵ ਗੁਰੂ ਜੀ ਦੇ ਚਾਰ ਲਿਖਾਰੀ ਜੋ ਖਾਸ ਸਨ।

ਪ੍ਰਥਮ ਗੁਰੂ ਦੇਵੀ ਬਿਦਤਾਈ।
ਪੁਨ ਪਾਹੁਲ ਦੇ ਲਈ[1] ਗੁਸਾਈਂ।
ਕੇਸ ਰਖਾਵਨਿ ਕੀਨ ਸਭਿਨਿ ਕੋ।
ਕਛ ਪਹਿਰਾਇ ਧਰਜੋ ਸ਼ਸਤ੍ਰਨਿ ਕੋ ॥੭॥

[1]ਦਿੱਤੀ ਤੇ ਲਈ।

ਸੰਗਤ ਚਾਰਹੁੰ ਬਰਨਨਿ ਕੇਰੀ।
ਗੁਰ ਤੇ ਮੁਖ ਮੋਰੇ ਤਿਸ ਬੇਰੀ।
ਬੇਮੁਖ ਹ੍ਵੈ ਹੈ ਬਾਤ ਬਨਾਵੈਂ।
ਨਹੀਂ ਦਰਸ ਕਰਿਬੇ ਕਹੁ ਆਵੈਂ ॥੮॥
'ਅਬਿ ਸਤਿਗੁਰ ਉਰ ਸ਼ਿਰਰ[1] ਭਯੋ ਹੈ।
ਕਰਮ ਅਜੋਗ ਬਿਸਾਲ ਕਯੋ ਹੈ।

[1]ਹੱਠ। (ਅ) ਸ਼ਿਰਰ (ਸ਼ਿਰਾਰਾ) ਜਾਦੂ, ਕਮਲਾਪਨ।

ਸਭ ਕੇ ਗਰੇ ਜੰਞੂ ਉਤਰਾਏ।
ਝਾਰਨ ਪਰ ਡਾਰੇ ਪਹਿਰਾਏ[1]' ॥੯॥

[1]ਗਲੇ) ਪਹਿਨੇ ਹੋਏ (ਉਤਰਾਵਕੇ) ਝਾੜਾਂ ਤੇ ਪਾਏ। (ਅ) ਮਾਨੋਂ ਝਾੜਾਂ ਨੂੰ ਪਹਿਨਾਏ।

ਸੁਨਿ ਇਕ ਦਿਨ ਤਬਿ ਗੁਰੂ ਉਚਾਰਾ।
'ਗੁਰ ਕੀ ਸੰਗਤ ਝਾਰ ਉਦਾਰਾ[1]।

[1]ਭਾਵ ਝਾੜ ਝਾੜ ਵਿਚ ਯਾ ਝਾੜਾਂ ਵਾਂਙੂ ਬਹੁਤ ਹੋਵੇਗੀ। (ਅ) ਝਾੜ ਤੋਂ ਮੁਰਾਦ ਮਾਲਵਾ ਬੀ ਲੈਣ ਦਾ ਯਤਨ ਹੁੰਦਾ ਹੈ।

ਇਸ ਬਿਧਿ ਕੇ ਸਿਖ ਸੰਗਤਿ ਹੋਏ।
ਬੰਧੇ ਜਾਤਿ ਸ਼੍ਰਿੰਖਲਾ ਜੋਏ[1]' ॥੧੦॥

[1]ਪਰ ਜੋ) ਜ਼ਾਤੀ ਦੇ ਬੰਧਨਾਂ ਵਿਚ ਬੱਧੇ ਪਏ ਹਨ ਇਸ ਪ੍ਰਕਾਰ ਦੇ ਸਿਖ ਸੰਗਤ ਹੋਏ (ਹੋ ਮੁੱਕੇ ਹਨ)। (ਅ) ਜਾਤੀ ਵਿਚ ਬੱਧੇ ਪਏ ਸਿਖ ਜੋ ਹਨ ਸੋ ਤਾਂ ਝਾੜਾਂ ਵਾਂਙੂ ਹੀ ਹਨ ਭਾਵ ਨਿਕੰਮੇ ਹਨ, ਉਨ੍ਹਾਂ ਦੇ ਗਲੇ ਤੇ ਝਾੜਾਂ ਨੂੰ ਪਹਿਨਾ ਲਏ ਜੰਞੂ ਇਕੋ ਜਿਹੇ ਹਨ।

ਇਕ ਦਿਨ ਕਲ਼ਗੀਧਰ ਕਿਯ ਦਾਨ।
ਲੋਹਾ ਮਾਂਹ ਸਨੇਹ[1] ਮਹਾਨ।

[1]ਤੇਲ।

ਸੌ ਸੌ ਮਣ ਇਹ ਵਸਤੂ ਤੀਨ।
ਹੁਕਮ ਪ੍ਰਭੁ ਨੇ ਇਸ ਬਿਧਿ ਕੀਨ ॥੧੧॥
'ਬਾਂਟ ਦੇਹੁ ਉੱਤਮ ਦਿਜ ਗਨ ਕੋ।'
ਗਏ ਦਾਸ ਲੇ ਮਾਨਿ ਬਚਨ ਕੋ।
ਵਹਿਰ ਦਯੋ ਜਬਿ, ਲੇਂ ਦਿਜ ਨਾਂਹਿ[1]।
ਕਹਿਂ ਅਰਦਾਸੀ ਤਬਿ ਗੁਰ ਪਾਹਿ ॥੧੨॥

[1]ਬ੍ਰਾਹਮਣ ਲੈਣ ਨਾ।

'ਦਿਜਬਰ ਲੇਤਿ ਨਹਿਂ, ਦੇ ਰਹੇ।'
ਸਾਚੇ ਪਾਤਸ਼ਾਹੁ ਬਚ ਕਹੇ।
'ਕਯੋਂ ਨਹਿਂ ਲੇਤਿ? ਕਹੈ ਕੋ ਕਹਾਂ[1]?'
ਉਰ ਭੈ ਧਰਿ ਅਰਾਦਸੀ ਮਹਾਂ ॥੧੩॥

[1]ਕੀ ਕਹਿੰਦੇ ਹਨ?

ਸੁਨਤਿ ਅਰਜ ਕਰ ਜੋਰਿ ਉਚਾਰੀ।
'ਤੁਮ ਹੀ ਜਾਨੋ ਗਤੀ ਤੁਮਾਰੀ।
ਸਾਚੇ ਸਾਹਿਬ! ਅਵਰ ਨ ਜਾਨੈ।
ਅੰਤਰਜਾਮੀ ਨਾਂਹਿ ਨ ਛਾਨੈ' ॥੧੪॥
ਸਾਹਿਬ ਸਿੰਘ ਬੈਠਯੋ ਤਬਿ ਪਾਸੀ।
ਜਾਨਯੋਂ ਡਰਯੋ ਕਹੈ ਅਰਦਾਸੀ[1]।

[1]ਜਾਣ ਲਿਆ ਕਿ ਅਰਦਾਸੀਆ ਹੋਇਆ (ਝਕਦਾ ਕਹਿੰਦਾ ਹੈ।)

ਤਿਸ ਨੇ ਕਹਿਯੋ ਸੁ 'ਦਿਜਨ ਉਚਾਰੀ[1]। [1]ਬ੍ਰਾਹਮਣ ਕਹਿੰਦੇ ਸਨ।
-ਅਬਿ ਗੁਰ ਰਹੇ ਨਹੀਂ ਅਧਿਕਾਰੀ ॥੧੫॥
ਖੱਤ੍ਰੀ ਹ੍ਵੈ ਕਰਿ ਲਾਹਿ ਜਨੇਊ-।
ਇਮ ਹੀ ਕਹਿਂ ਸੋਢੀ ਕੁਲ ਜੇਊ।
-ਭਏ ਗੁਰੂ ਕੇ ਬਾਵਰ ਅਬੈ-।
ਇੱਤਜਾਦਿਕ ਬੋਲਤਿ ਹੈਂ ਸਬੈ' ॥੧੬॥
ਸੁਨਿ ਕਲਗੀਧਰ ਬਾਕ ਉਚਾਰੇ।
'ਕਰਹੁ ਮਾਂਹੁ ਕੇ ਭੱਲੇ ਸਾਰੇ।
ਕੜੇ ਅੰਗੂਠੀ ਮਣਕੇ ਮਾਲਾ।
ਲਿਹੁ ਕਰਵਾਇ ਲੋਹ ਤੇ ਜਾਲਾ' ॥੧੭॥
ਸ਼ਜਾਮਸਿੰਘ ਸੁਨਿ ਕਰਿ ਲੇ ਗਯੋ।
ਤੂਰਨ ਸਕਲ ਕਰਾਵਤਿ ਭਯੋ।
ਸਮਾਂ ਜਬੈ ਪਢਿਬੇ[1] ਰਹਿਰਾਸ। [1]ਪੜਨ ਦਾ ਆਇਆ।
ਲਗਜੋ ਦਿਵਾਨ ਗੁਰੂ ਕੇ ਪਾਸ ॥੧੮॥
ਤਬਿ ਲੇ ਕਰਿ ਪਹੁੰਚਜੋ ਕਰਿਵਾਇ।
ਧਰਿ ਦਿਵਾਨ ਮਹਿਂ ਗੁਰ ਅਗਵਾਇ।
ਦੇਖਿ ਸਭਿਨਿ ਕੋ ਪ੍ਰਭੁ ਤਿਸ ਬਾਰੀ।
ਦ੍ਵੈ ਤੁਕ ਕੋ ਨਿਜ ਬਦਨ ਉਚਾਰੀ ॥੧੯॥

ਸ੍ਰੀ ਮੁਖਬਾਕ:
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ[1] ॥
[1]ਜਿੰਦ ਤੇ ਸਰੀਰ। (ਅ) ਕਵਾਉ=ਵਚਨ, ਹੁਕਮ।

ਚੌਪਈ:
ਇਮ ਪਢਿ ਕੈ ਗੁਰ ਹੁਕਮ ਉਚਾਰਾ।
'ਬਿਚ ਦਿਵਾਨ ਕੇ ਬੰਟਹੁ ਸਾਰਾ।'
ਉਠਿ ਤਬਿ ਸ਼ਜਾਮ ਸਿੰਘ ਵਰਤਾਏ।
ਦੋਇ ਕੜੇ ਇਕ ਛਾਪ ਸੁਹਾਏ ॥੨੦॥
ਦੋਇ ਚੱਕ੍ਰ ਜੰਜੀਰੀ ਦੀਨ।
ਏਕ ਕਰਦ ਪੰਚ ਭੱਲੇ ਲੀਨ।

ਸਕਲ ਖਾਲਸੇ ਅੰਗੀਕਾਰੇ[1]।
ਖੁਸ਼ੀ ਹੋਇ ਉਰ ਗੁਰੂ ਉਚਾਰੇ ॥੨੧॥

[1]ਅੰਗੀਕਾਰ ਕੀਤੇ।

ਦੋਹਰਾ:
'ਖਾਲਸ ਗੁਰ, ਗੁਰ ਖਾਲਸਾ,
ਹੁਇ ਹੈ ਮਹਿਦ ਮਹਾਨ।
ਤਾਣ ਨਿਤਾਣੇ ਨਰਨ ਕੋ,
ਹੋਇ ਨਿਥਾਵੇ ਥਾਨ ॥੨੨॥

ਚੌਪਈ:
ਜਗ ਕੇ ਬ੍ਰਹਮਣ ਹੈਂ ਪ੍ਰਤਿ ਗ੍ਰਾਹੀ[1]।
ਲੇਹਿਂ ਕੁਦਾਨ ਬਿਚਾਰੈਂ ਨਾਂਹੀ।

[1]ਜਗਤ ਦਾ ਦਾਨ ਲੈਣ ਵਾਲੇ [ਸੰਸ: ਪ੍ਰਤਿਗ੍ਰਹ=ਦਾਨ ਲੈਣ ਵਾਲਾ]।

ਤਿਨ ਗੁਰ ਛੋਡਾ, ਸੋ ਗੁਰ[1] ਛੋਡੇ।

[1]ਗੁਰੂ ਨੇ।

ਗੋੜਾਂ ਤੇ ਹੁਇ ਗੌੜ ਸੁ ਰੋਡੇ[1] ॥੨੩॥

[1]ਭਾਵ ਗੌੜ (ਛੜਕ ਦੇ) ਰੋੜਿਆਂ ਵਾਂਙ (ਨਿਕੰਮੇ) ਹੋ ਜਾਣਗੇ, ਸੌ ਸਾਖੀ ਮੂਜਬ ਅਰਥ ਇਹ ਹੈ। ਗਿਆਨੀ, ਗੌੜਾਂ ਵਿਚੋਂ ਗੌੜ ਰੋੜੇ ਹੋ ਜਾਣਗੇ, ਅਰਥ ਬੀ ਕਰਦੇ ਹਨ। ਅਥਵਾ ਗੌੜਾਂ ਤੋਂ ਗੌੜ (ਗੋਲ ਮੋਲ) ਰੋੜੇ ਹੋ ਜਾਣਗੇ।

ਸਕਲ ਸਨੌੜੀ ਭਏ ਪਹੂੜੀ[1]।

[1]ਸੋਢੀ ਹੋਏ ਫੂਹੜ [ਫੂਹੜ=ਮੂਰਖ, ਕੁਢੱਬੇ। ਅ:, ਫੂਹੜ=ਸਫ, ਭਾਵ ਨੀਵੇਂ]। (ਅ) ਸਨੌੜੀ ਤੋਂ ਸਨੌਢ ਬ੍ਰਾਹਮਣ ਬੀ ਮੁਰਾਦ ਲੈਂਦੇ ਹਨ। ਪਰ ਅਗੇ ਚਲਕੇ ਸੋਢੀ ਹੱਥ ਜੋੜਦੇ ਹਨ।

ਜੋ ਗੁਰ ਨਿੰਦਾ ਕਰਿ ਹੈਂ ਕੂੜੀ।
ਹੋਏ ਕਾਨ ਕੁਬਜ ਸਭਿ ਮਾਥਰ[1]।

[1]ਕਾਨ ਕੁਬਜ ਤੇ ਮਾਥੁਰ ਦੋ ਬ੍ਰਾਹਮਣਾਂ ਦੀਆਂ ਜਾਤਾਂ। (ਅ) ਕਿਤੇ ਪਾਠ 'ਪਾਥਰ' ਬੀ ਸੁਣਿਆਂ ਹੈ।

ਕਰਹਿਂ ਉਠਾਵਨ ਸਿਖ ਇਨ ਸਾਥਰ[1]' ॥੨੪॥

[1]ਸਿੱਖ ਇਨ੍ਹਾਂ ਦਾ ਸੱਥਰ ਚੁੱਕ ਦੇਣਗੇ। ਭਾਵ ਸਤਿਕਾਰ ਨਹੀਂ ਰਹੇਗਾ। (ਅ) ਸਿੱਖਾਂ ਦੇ ਬਿਸਤਰੇ ਚੁੱਕਣਗੇ ਭਾਵ ਸੇਵਾ ਕਰਨਗੇ। ਇਸ ਅਰਥ ਵਿਚ 'ਸਿਖਇਨ' ਇਹ ਪਾਠ ਕੱਠਾ ਰਹੇਗਾ।

ਦੇਖਿ ਕੋਪ ਗੁਰ ਕੇ ਉਰ ਬਾਢੋ।
ਭਾ ਕਰ ਜੋਰਿ ਪਰੋਹਤ ਠਾਂਢੋ।
'ਬਖਸ਼ਹੁ ਮਹਾਰਾਜ ਹਮ ਖਰੇ।'
ਤਿਸਹਿ ਦੇਖਿ ਕਹਿਂ ਕਰੁਨਾ ਢਰੇ ॥੨੫॥

ਬਚਨ।
'ਸਾਰਸੁਤ ਖਾਲਸੇ ਕੀ ਜੁਗਤ[1]।

[1]ਖਾਲਸੇ ਵਿਚ ਮਿਲੇ ਰਹਿਣਗੇ।

ਰਹੋ ਕਾਹੂ ਭੇਸ਼[1]। ਖਾਲਸੇ ਕੇ ਦਰਵੇਸ਼[2]।

[1]ਭਾਵ ਕਿਸੇ ਭੇਸ ਵਿਚ ਰਹੋ। [2]ਖਾਲਸੇ ਦੇ ਫਕੀਰ (ਯਾਚਕ) ਹੋਕੇ ਰਹੋਗੇ।

ਤੁਮਰਾ ਹ੍ਵੈ ਬੰਸ। ਸੰਭਲ ਪੁਰ ਬੰਸ[1]।
ਬਿਸ਼ਨੁ ਜਸ ਕੁਲ ਤੁਮਾਰੀ[1]।
ਪਰਜਾ ਕੀ ਰਖਵਾਰੀ[2]।
ਨਿਹਕਲੰਕ ਹੋਵੈ[1]। ਕੁਲ ਸਥਾਨ ਸੋ ਹੈ[2] ॥੧॥

[1]ਨਾਮ ਪੁਰੀ ਦਾ, ਉਥੋਂ ਵੰਸ਼ ਹੋਵੇਗਾ।
[1]ਵਿਸ਼ਨ ਜਸ ਨਾਮੇ ਬ੍ਰਾਹਮਣ ਤੁਹਾਡੀ ਕੁਲ ਵਿਚ ਹੋਵੇਗਾ। [2]ਰਾਖੀ ਵਾਸਤੇ।
[1]ਨਿਹਕਲੰਕ ਅਵਤਾਰ ਹੋਵੇਗਾ। [2]ਕੁਲ ਨਿਹਾਲ ਹੋਵੇਗੀ।

ਚੌਪਈ:
ਸਭਾ ਬਿਖੈ ਸੋਢੀ ਜੇ ਅਹੈਂ।
ਸੋ ਕਰਿ ਜੋਰਿ ਬੇਨਤੀ ਕਹੈਂ।
'ਹਮ ਕੋ ਬਕਸ਼ਹੁ ਰਿਸ ਨਿਰਵਾਰਾ।'
ਤਬਿ ਸ਼੍ਰੀਮੁਖ ਤੇ ਤਿਨਹੁਂ ਉਚਾਰਾ ॥੨੬॥

ਬਚਨ
'ਮੇਰੀ ਗੁਰਿਆਈ। ਜਿਨ ਕੇਮਨ ਭਾਈ।
ਵਧਹੁ ਕੁਲ ਤਾਂਹਿ ਕਾ[1]।
ਮਮ ਪੰਥ ਕੋ ਨਾਹਿਕਾ।
ਮਾਨਹਿ ਮੁਝ ਸਮਾਨ।
ਬਸੀਅਹੁ ਮਮ ਧਾਮ' ॥੨॥

[1]ਜੋ ਸੋਢੀ ਮੇਰੇ ਨਾਹਿ ਦੇ (ਕੀਤੇ) ਪੰਥ ਨੂੰ ਮੇਰੇ ਤੁੱਲ ਸਮਝੇਗਾ ਉਹ ਮੇਰੇ ਧਾਮ ਨੂੰ ਪ੍ਰਾਪਤ ਹੋਵੇਗਾ [ਨਾਹਿ=ਮਾਲਕ, ਅਕਾਲ ਪੁਰਖ]।

ਚੌਪਈ:
ਖੱਤ੍ਰੀ ਸ੍ਰਾਪ ਸੁਨਜੋਂ ਸਮੁਦਾਏ।
ਧਰਿ ਕਰਿ ਤ੍ਰਾਸ ਗੁਰੂ ਢਿਗ ਆਏ।
ਹਾਥ ਜੋਰਿ ਸਨਮੁਖ ਹੁਇ ਖਰੇ।
ਕਹੈਂ 'ਆਨਿ ਹਮ ਸ਼ਰਣੀ ਪਰੇ' ॥੨੭॥
ਪਿਖਿ ਤਿਨ ਸ਼੍ਰੀ ਮੁਖ ਤੇ ਬਚ ਕਹਜੋ।
'ਮੇਰੋ ਪੰਥ ਦਯਾਨਿਧਿ ਲਹਜੋ।
ਤਿਸ ਕੇ ਰਹੋ ਅਧੀਨ ਹਮੇਸ਼ੂ।
ਤੌ ਸੁਖ ਪਾਵਹੁ ਸਕਲ ਵਿਸ਼ੇਸ਼ੂ ॥੨੮॥
ਰਚਹਿ ਬਿਰੋਧ ਦੁਖੀ ਹ੍ਵੈ ਸੋਇ।
ਪੁਨ ਪਛੁਤਾਵਹਿ ਸ਼ਰਨੀ ਹੋਇ।
ਸਭਿ ਜਗ ਕਾਰ ਅਨੇਕ ਪ੍ਰਕਾਰੀ।
ਲਈ ਖਾਲਸੇ ਸਕਲ ਸੰਭਾਰੀ ॥੨੯॥

ਬਚਨ।
ਅੰਬੀਰੀ। ਵਜ਼ੀਰੀ। ਫਕੀਰੀ। ਤਤਬੀਰੀ[1]।
ਜੁਹੀਰੀ[1] ਅਕਲਗੀਰੀ[2]। ਦਾਨ ਕੀ ਦਹੀਰੀ[3]।
ਬੰਦੂਕ ਤਰਗਸ ਗੀਰੀ[1] ॥੩॥

[1]ਜੁਗਤੀ, ਨਿਪੁੰਨਤਾ।
[1]ਪੁਸ਼ਤਪਨਾਹ ਹੋਣਾ, ਸਹਾਇਤਾ ਦਾ ਬਲ। [ਅ:, ਜ਼ਿਹੀਰ=ਪੁਸ਼ਤੋ ਪਨਾਹ]। (ਅ) ਪੂਜਜ ਹੋਣਾ [ਜਹਾਰ=ਨਮਸਕਾਰ]। [2]ਦਾਨਾਈ। [3]ਦਾਤਾ ਹੋਣਾ।
[1]ਸ਼ਸਤ੍ਰਧਾਰੀ ਹੋਣਾ।

ਚੌਪਈ:

ਰਾਜ ਮੰਤ੍ਰ ਕੀ ਦਾਤ ਬਡਾਈ[1]।
ਉਦੇਸਿੰਘ ਮੋਹਰ ਸਿੰਘ ਪਾਈ।
ਧੰਨਾਸਿੰਘ ਮਾਨਸਿੰਘ ਜਾਨ।
ਦਾਨ ਸਿੰਘ ਚੜਤ ਸਿੰਘ ਪ੍ਰਮਾਨ ॥੩੦॥

[1]ਰਾਜ ਸਾਜ ਤੇ ਮੰਤ੍ਰੀ ਪੁਣੇ ਦੀ ਦਾਤ ਵਡਾਈ।

ਜਿਮੀਦਾਰਏ ਗੋਤ ਬਿਸਾਲਾ।
ਬਖਸ਼ਜੋ ਰਾਜ ਬਨੈਂ ਮਹਿਪਾਲਾ।'
ਇਮ ਕਹਿਤੇ ਉਠਿ ਮੰਦਰ ਬਰੇ।
ਆਇ ਅਜੀਤੋ ਹੇਰਨਿ ਕਰੇ ॥੩੧॥
ਹਾਥ ਜੋਰਿ ਪਦਪੰਕਜ ਲਾਗੀ।
ਭਈ ਦੀਨ ਬੋਲੀ ਵਡਭਾਗੀ।
'ਪਾਤਸ਼ਾਹੁ ! ਬੇਟੇ ਕਜਾ ਕਰਿ ਹੈਂ।
ਸਿਖ ਸਰਦਾਰੀ ਲੇ ਬਲ ਧਰਿ ਹੈਂ' ॥੩੨॥
ਹੇਰਿ ਅਜੀਤੋ ਦਿਸ਼ ਮੁਸਕਾਏ।
ਕਹਜੋ ਭਵਿੱਖਤਿ ਗਤਿ ਸਮੁਝਾਏ।
'ਤੁਮ ਸੱਚਾ ਘਰਿ ਅਚਲ[1] ਸੰਭਾਲੋ।
ਜਹਾਂ ਕਲੇਸ਼ ਨਹੀਂ ਕਿਸ ਕਾਲੋ ॥੩੩॥

[1]ਭਾਵ ਅਚਲ ਸਚ ਖੰਡ।

ਤੋਹਿ ਕੁਟੰਬ ਭਾਗ ਮਹਿਂ ਭਾਰੀ[1]।
ਦਈ ਅਰਸ਼ ਕੀ[1] ਬਰ ਸਰਦਾਰੀ।

[1]ਭਾਰੀ ਭਾਗਾਂ ਵਾਲਾ ਹੈ ਤੇਰਾ ਕੁਟੰਬ।
[1]ਸਚਖੰਡ ਦੀ।

ਜਿਸ ਥਲ ਬਨਿ ਹੈ ਬਾਸ ਹਮਾਰਾ।
ਤਹਾਂ ਬਾਸ ਤੁਵ ਜੁਤਿ ਪਰਵਾਰਾ ॥੩੪॥
ਜੇਤਿਕ ਪੰਥ ਖਾਲਸਾ ਭਾਰੀ।
ਸੋ ਸਭਿ ਤੁਮਰੇ ਆਗਜਾ ਕਾਰੀ।

ਨਿਤ ਮਾਨਹਿ ਬੰਦਨ ਕੋ ਠਾਨਹਿ।
ਗੁਰ ਉਪਕਾਰ ਅਪਨ ਪਰ ਜਾਨਹਿ ॥੩੫॥
ਅਵਨੀ ਪਰ ਜਸੁ ਕਰਹਿ ਬਿਸਾਲਾ।
ਗੁਰ ਕੋ ਪੁੱਤ੍ਰ ਖਾਲਸਾ ਜਾਲਾ।
ਬਡੀ ਘਾਲ ਘਾਲੀ ਵਥੁ ਪਾਈ[1]।
ਨਿਤ ਮਹਿਮਾ ਮਹਿ ਮਹਿਂ ਬਹੁ ਛਾਈ' ॥੩੬॥
ਇਮ ਕਹਿ ਕਰਿ ਥਿਰ ਭਏ ਗੁਸਾਈਂ।
ਲੋਚਨ ਮੂੰਦਿ ਸਮਾਧਿ ਲਗਾਈ।
ਸਤਿ, ਚੇਤਨ, ਆਨੰਦ, ਮਝਾਰੀ।
ਨਿਜ ਸਰੂਪ ਮਹਿਂ ਬ੍ਰਿਤਿ ਥਿਰ ਧਾਰੀ ॥੩੭॥
ਦੇਖਿ ਕੰਤ ਕੋ ਮੁਖ ਸਭਿ ਭਾਂਤੀ।
ਭਈ ਅਜੀਤੋ ਸੀਤਲ ਛਾਤੀ।
ਮਾਨਜੋਂ ਬਚਨ ਜਥਾ ਫੁਰਮਾਯੋ।
ਹਾਥ ਜੋਰਿ ਕਰਿ ਸੀਸ ਨਿਵਾਯੋ ॥੩੮॥
ਗਈ ਆਪਨੇ ਥਾਨ ਮਝਾਰੀ।
ਨਹਿਂ ਕਿਸ ਕੇ ਢਿਗ ਬਹੁਰ ਉਚਾਰੀ।
ਪਤਿ ਆਸ਼ੈ ਲਖਿ ਰਿਦੈ ਛਪਾਯੋ।
ਰਹਿ ਅਨੁਸਾਰ ਤਥਾ ਮਨ ਭਾਯੋ ॥੩੯॥
ਇਮ ਸਤਿਗੁਰ ਕੇ ਚਰਿਤ੍ਰ ਬਿਸਾਲੇ।
ਸੁਨਿ ਸ਼੍ਰੋਤਾ ਹਤਿ ਕਲਮਲ ਕਾਲੇ[1]।
ਕਵਿ ਸੰਤੋਖ ਸਿੰਘ ਕਰਿ ਬੰਦਨ[†]।
ਬੰਦਨ ਕਰੌਂ ਚਰਨ ਅਰਬਿੰਦਨਿ[†] ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਾਨ ਦੇਣ' ਪ੍ਰਸੰਗ ਬਰਨਨੰ ਨਾਮ ਨੌਮੋਂ ਅੰਸੂ ॥੯॥

[1]ਖਾਲਸੇ ਨੇ।

[1]ਕਲਜੁਗ ਦੇ ਕਾਲੇ ਪਾਪਾਂ ਨੂੰ।

[†]ਪਾ:-ਬੰਦ।

[†]ਪਾ:-ਅਰਬਿੰਦ।

## ੧੦. [ਕਵੀਯਨ ਸੰਬਾਦ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

†ਏਕ ਬਾਰ ਸ਼੍ਰੀ ਸਤਿਗੁਰੂ ਬੈਠੇ ਅਪਨੇ ਭਾਇ[1]।

[1]ਸੁਤੇ ਸਿੱਧ, ਆਪਣੀ ਮੌਜ ਵਿਚ। †ਇਹ ਅਗਲੀ ਲਗਪਗ ਸਾਰੀ ਇਬਾਰਤ ੬੩ਵੀਂ ਸਾਖੀ ਦਾ ਉਤਾਰਾ ਹੈ।

ਕਥਾ ਭਈ ਤਹਿਂ ਪਾਂਡਵਨਿ ਪੰਡਤ ਭਾਰਤ ਆਇ[1] ॥੧॥

[1]ਪੰਡਤ ਨੇ ਆਕੇ ਮਹਾਂ ਭਾਰਤ ਵਿਚੋਂ ਪਾਂਡਵਾਂ ਦੀ ਕਥਾ ਕੀਤੀ।

ਤਹਿਂ ਪਾਛੇ ਚਰਚਾ ਭਈ
'ਮਰਜੋ ਨ ਆਵੈ ਕੋਇ[1]।

[1]ਮਰਿਆ ਮੁੜਕੇ ਕੋਈ ਨਹੀਂ ਆਂਵਦਾ (ਸੰਸਾਰ ਵਿਚ)।

ਕਯਾ ਜਾਨੈ ਕਯਾ ਹੋਇ ਤਹਿਂ
ਹੈ ਵਾ ਨਾਂਹੀ ਹੋਇ[1]' ॥੨॥

[1]ਕੋਈ (ਰੂਪ ਬਣਿਆਂ) ਰਹਿੰਦਾ ਹੈ ਜਾਂ ਨਹੀਂ।

ਤਬਿ ਬੋਲੇ ਨੰਦ ਲਾਲ ਜੀ
'ਕਰਨੀ ਕਮਲ† ਜਮਾਲ[1]।

[1]ਕਰਨੀ (ਰੂਪੀ) ਕਵਲ ਸੁੰਦਰ (ਜਿਨ੍ਹਾਂ ਦਾ ਖਿੜਿਆ ਹੈ)। †ਪਾ:-ਕਰਮ।

ਸਿੱਖ ਸਿਦਕ ਗੁਰਮੁਖਿ ਬਡੇ[1]
ਤਿਨ ਕੋ ਭਲੋ ਹਵਾਲ[1]' ॥੩॥

[1]ਸਿਦਕੀ ਤੇ ਵਡੇ ਗੁਰਮੁਖ ਸਿੱਖ (ਜੋ ਹਨ)।
[1]ਪ੍ਰਲੋਕ ਵਿਚ) ਤਿਨ੍ਹਾਂ ਦਾ ਹਾਲ ਭਲਾ ਹੁੰਦਾ ਹੈ।

ਸੈਨਾਪਤਿ ਕਵਿਤਾ ਕਹੈ[1]

[1]ਕਵਿਤਾ (ਕਰਨ ਵਾਲਾ ਭਾਵ ਕਵੀ) ਸੈਨਾਪਤ ਤਦੋਂ ਕਹਿਣ ਲਗਾ।

'ਗੁਰ ਦਰਸ਼ਨ ਤੇ ਪਾਰ।
ਕਰੇ ਭਲੀ ਵਾ ਬੁਰੀ ਨਿਤ
ਸਤਿਗੁਰ ਲੇਇ† ਸਵਾਰ' ॥੪॥

†ਪਾ:-ਲੇਤਿ।

ਉਦੇਰਾਇ ਕਵਿ ਇਉਂ ਕਹੈ
'ਜੈਸੀ ਕਾਹੂੰ ਘਾਲ।
ਤੈਸਾ ਫਲ ਦ੍ਰੁਮ ਹੋਇਗਾ
ਜੈਸਾ ਬੀਜ ਬਿਸਾਲ' ॥੫॥

ਰਾਵਲ[1] ਬੋਲੇ 'ਜੀਵ ਕੋ
ਈਸੁਰ ਅੰਸ਼ ਨਿਹਾਰ[1]।

[1]ਨਾਮ ਕਵੀ ਦਾ ਹੈ।
[1]ਜੀਵ ਨੂੰ ਈਸ਼ਰ ਦੀ ਅੰਸ਼ ਜਾਣ।

ਨਹੀਂ ਦੰਡ ਅਪਨੀ ਸੁਰਤਿ
ਬਿਚਰੈ ਲੋਭ ਪਸਾਰ[1]' ॥੬॥

[1](ਇਸ) ਲੋਭ ਦੇ ਪਸਾਰੇ (ਜਗਤ) ਵਿਚ (ਜੋ) ਆਪਣੀ ਸੁਰਤ (ਦੇ ਮੰਡਲ) ਵਿਚ ਵਿਚਰੇ (ਉਸ ਨੂੰ) ਦੰਡ ਨਹੀਂ ਹੈ। (ਅ) ਆਪਣੀ ਸੁਰਤ ਵਿਚ ਵਿਚਰਨ ਵਾਲੇ ਨੂੰ ਦੰਡ ਨਹੀਂ, ਪਰ ਪਸਾਰੇ ਦੇ ਲੋਭ ਵਿਚ ਵਿਚਰਨ

ਵਾਲੇ ਨੂੰ ਦੰਡ ਹੈ। (ੲ) ਜੇ 'ਪਸਾਰ' ਦੀ ਥਾਂ ਪਾਠ 'ਬਿਸਾਰ' ਹੋਵੇ ਤਾਂ ਅਰਥ ਸਪਸ਼ਟ ਹੈ। ਭਾਈ ਗਿਆਨ ਸਿੰਘ ਗਿਆਨੀ ਨੇ ਅਰਥ ਕੀਤਾ ਹੈ ਕਿ ਆਪਣੀ ਅੰਸ ਨੂੰ ਕੋਈ ਦੰਡ ਨਹੀਂ ਦੇਂਦਾ।

ਅੱਲੂ ਬੋਲੈ 'ਦੇਹਿ ਜੜ੍ਹ,
ਪੰਚ ਤੱਤ ਛੁਟਿ ਜਾਹਿ।
ਬੁੱਧ ਪ੍ਰਾਨ ਤਕ ਆਹਿ† ਜੜ
ਚੇਤਨ ਆਪੇ ਆਹਿ[1]' ॥੭॥

†ਪਾ:-ਆਇ।

[1]ਅੱਲੂ ਬੋਲਿਆ 'ਦੇਹ ਜੜ੍ਹ ਹੈ ਤੇ ਬੁੱਧੀ ਪ੍ਰਾਣਾਂ ਤਕ (ਬੀ ਸਾਰੇ) ਜੜ੍ਹ ਹਨ, ਚੇਤਨਤਾ (ਵਿਚੋਂ) ਆਪੇ ਹੀ (ਭਾਵ ਇਨ੍ਹਾਂ ਦੇ ਮੇਲ ਨਾਲ ਪੈਦਾ) ਹੋਈ ਸੀ; ਸੋ (ਮਰਨ ਨਾਲ) ਪੰਜ ਤੱਤ ਛੁੱਟ ਜਾਣਗੇ। ਅਰਥਾਤ ਅਲੱਗ ਅਲੱਗ ਹੋ ਜਾਣਗੇ (ਬਾਕੀ ਕੁਛ ਰਹਿਣਾ ਹੀ ਨਹੀਂ)'। (ਅ) 'ਦੇਹ ਜੜ੍ਹ ਹੈ ਤੇ ਪ੍ਰਾਣਾਂ ਤੋਂ ਬੁੱਧੀ ਤੱਕ (ਸਾਰੇ) ਜੜ੍ਹ ਹਨ, (ਮਰਨ ਨਾਲ) ਪੰਜ ਤੱਤ ਅਲੱਗ ਅਲੱਗ ਹੋ ਜਾਣਗੇ ਤੇ ਚੇਤਨ ਆਪੇ ਵਿਚ ਇਸਥਿਤ ਹੈ, ਭਾਵ ਉਹ ਅਲੱਗ ਆਪੇ ਵਿਚ ਇਸਥਿਤ ਹੋ ਜਾਏਗਾ'।

ਮੱਧੂ ਬੋਲੈ 'ਜੌ ਸਹੀ
ਚੇਤਨ ਪਰਮ ਸਰੂਪ।
ਨਾ ਮਾਰੈ ਮਰਤਾ ਨਹੀਂ
ਦੂਜਾ ਕੋ ਨ ਅਨੂਪ ॥੮॥
ਅਗਨਿ ਅਗਨਿ ਜਿਮ ਸੀਤ ਸੀਤ
ਘ੍ਰਿਤ ਘ੍ਰਿਤ ਪਾਨੀ ਵਾਰ।
ਭਰਮਹਾਰ ਦੇਖਹੁ ਕਵਿਤ†
ਦੂਜਾ ਕਹਾਂ ਵਿਚਾਰ[1]' ॥੯॥

†ਪਾ:-ਕਵਿਨ।

[1]ਮਧੂ ਬੋਲਿਆ 'ਜਦ ਕਿ ਪਰਮ ਸਰੂਪ ਚੇਤਨ ਹੀ ਸਹੀ (ਅਵਿਨਾਸ਼) ਹੈ ਅਤੇ ਜੋ ਨਾ ਮਾਰਦਾ ਹੈ ਨਾ ਮਰਦਾ ਹੈ, ਦੂਜਾ ਉਸ ਦੇ ਤੁੱਲ ਕੋਈ ਹੈ ਨਹੀਂ, (ਅਤੇ ਜਦ) ਅੱਗ ਵਿਚ ਅੱਗ, ਬਰਫ ਵਿਚ ਬਰਫ, ਘਿਉ ਵਿਚ ਘਿਉ, ਪਾਣੀ ਵਿਚ ਪਾਣੀ ਵਾਂਙੂ (ਜੀਵ ਬ੍ਰਹਮ ਦੀ ਏਕਤਾ ਹੈ ਤਾਂ) ਹੇ ਕਵੀ ਜਨੋਂ ਭਰਮ ਦੂਰ ਕਰਕੇ ਦੇਖੋ ਕਿ ਦੂਜਾ ਕੌਣ ਹੈ (ਜਿਸ ਦੀ) ਵਿਚਾਰ ਕਰਦੇ ਹੋ, ਅਥਵਾ ਫਿਰ ਭ੍ਰਮਣੇ ਵਾਲਾ ਕੌਣ ਹੈ। (ਅਛੇਦ ਭਾਵ ਇੱਕੋ ਚੇਤਨ ਅਖੰਡ ਹੈ ਦੂਜਾ ਹੈ ਹੀ ਨਹੀਂ ਤਾਂ ਫਿਰ ਜਨਮ ਮਰਨ ਤੇ ਦੰਡ ਆਦਿ ਕਿਸਨੇ ਕਿਸਨੂੰ ਦੇਣੇ ਹਨ)।

ਚੰਦਾ 'ਚੰਦ ਚਕੋਰ ਜਯੋਂ
ਬਾਲ ਮਾਇ ਕੀ ਰੀਤਿ।
ਤਯੋਂ ਗਤਿ ਈਸ਼੍ਵਰ ਜੀਵ ਕੀ
ਜਾਣੈ ਪ੍ਰਾਨੀ ਮੀਤ[1]' ॥੧੦॥

[1]ਚੰਦ (ਕਵੀ ਬੋਲਿਆ) ਜਿਵੇਂ ਚੰਦ ਦੀ ਚਕੋਰ ਨਾਲ (ਪ੍ਰੀਤ ਹੈ ਤੇ ਜੋ) ਰੀਤੀ (ਪ੍ਰੇਮ ਦੀ) ਮਾਂ ਤੇ ਬੱਚੇ ਦੀ ਹੈ, ਉਹੀ ਗਤੀ (ਪ੍ਰੇਮ ਸੰਬੰਧ ਵਾਲੀ) ਈਸ਼੍ਵਰ ਤੇ ਜੀਵ ਦੀ ਹੈ। (ਇਸ ਗੱਲ ਨੂੰ) ਮਿੱਤ੍ਰ ਪ੍ਰਾਣੀ (ਈਸ਼੍ਵਰ ਨਾਲ ਮਿੱਤ੍ਰਤਾ ਭਾਵ ਵਾਲੇ ਭਾਵ ਭਗਤ ਜਨ ਹੀ) ਜਾਣਦੇ ਹਨ। ਭਾਵ ਪ੍ਰੇਮਾ ਭਗਤੀ ਨਾਲ ਸਦਗਤੀ ਮਿਲਦੀ ਹੈ।

ਬੱਲੂ 'ਬਿਸ਼ਨੁ ਫਕੀਰ ਕੀ
ਬੋਲੀ ਸੁਨੈ ਨ ਕੋਇ।
ਤਜੋਂ ਈਸ਼੍ਵਰ ਅਰੁ ਜੀਵ ਕੀ
ਦੁਬਿਧਾ ਜੀਅ ਮੈਂ ਹੋਇ[1]' ॥੧੧॥

[1]ਦੁਬਿਧਾ ਜੀ ਵਿਚ ਹੁੰਦੀ ਹੈ (ਤਾਂ) ਜਿਵੇਂ 'ਵਿਸ਼ਨੂੰ' ਤੇ 'ਉਪਾਸਕ' (ਦੀ) ਤਿਵੇਂ ਜੀਵ ਤੇ ਈਸ਼੍ਵਰ (ਦੀ ਬੋਲੀ ਸੁਣੀਂਦੀ ਹੈ, ਦੁਬਿਧਾ ਮਨ ਵਿਚ ਨਾ ਹੋਵੇ ਤਾਂ ਇਸ ਭੇਦ ਦੀ) ਬੋਲੀ ਹੀ ਨਹੀਂ ਸੁਣਾਈ ਦੇਂਦੀ। ਭਾਵ ਇਹ ਹੈ ਕਿ ਭਗਤ ਜਨ 'ਉਪਾਸਜ ਉਪਾਸਕ' ਤੇ ਵੇਦਾਂਤੀ 'ਜੀਵ ਤੇ ਈਸ਼੍ਵਰ' ਦੀ ਦੁਬਿਧਾ ਵਿਚ ਹਨ, ਦੁਬਿਧਾ ਅੰਦਰੋਂ ਦੂਰ ਕਰ ਦੇਣ ਤਾਂ ਫਿਰ ਇਕ ਹੀ ਇਕ ਹੈ। (ਅ) ਬਲੂ ਵੈਸ਼ਨਵ ਫਕੀਰ ਦੀ ਬੋਲੀ ਇਹ ਹੈ ਕਿ ਜਦ ਤਕ ਕੋਈ ਸਤ ਸ਼ਾਸਤ੍ਰ ਨੂੰ ਨਹੀਂ ਸੁਣਦਾ ਤਦ ਤਕ ਜੀਵ ਤੇ ਈਸ਼੍ਵਰ ਦੀ ਦੁਬਿਧਾ ਜੀ ਵਿਚ ਰਹਿੰਦੀ ਹੈ। ਦੁਹਾਂ ਅਰਥਾਂ ਦਾ ਭਾਵ ਇਹ ਹੈ ਕਿ 'ਦੁਬਿਧਾ' ਦੂਰ ਕਰਨੀ ਚਾਹੀਏ।

ਲੱਖਾ 'ਲਖ ਮਣ ਬੋਝ ਜਿਹ
ਸੋਈ ਮਰਤਾ ਭਾਰ।
ਹਸਤੇ ਹਲਕੇ ਲੋਗੁ ਸਭਿ,
ਪਾਪ ਪੁੰਨ ਇਉਂ ਧਾਰਿ[1]' ॥੧੨॥

[1]ਲੱਖੇ ਨੇ ਆਖਿਆ ਕਿ 'ਜਿਸ ਦੇ (ਸਿਰ ਤੇ) ਲੱਖ ਮਣ ਬੋਝ ਹੋਵੇ ਉਹੋ ਭਾਰ ਹੇਠ ਮਰਦਾ ਹੈ, ਹਲਕੇ ਲੋਕ (ਜਿਨ੍ਹਾਂ ਸਿਰ ਭਾਰ ਨਹੀਂ) ਹੱਸਦੇ ਹਨ (ਪ੍ਰਸੰਨ ਹਨ) ਇਸੇ ਤਰ੍ਹਾਂ ਪਾਪ ਪੁੰਨ (ਦੇ ਬੋਝ ਤੇ ਹਲਕਾਪਨ) ਨੂੰ ਸਮਝ ਲਓ'।

ਈਸ਼੍ਵਰ ਕਹਿ 'ਸਾਧਹੁ ਸੁਨਹੁਂ
ਤੀਨ ਕਾਲ ਇਹ ਨਾਂਹਿ।
ਜੋ ਦੀਸੈ† ਲੋ ਅੱਗਤਾ
ਨਹਿੰ ਸੰਸੈ ਯਾਂ ਮਾਂਹਿ[1]' ॥੧੩॥

†ਪਾ:-ਸੰਸੈ।

[1]ਈਸ਼ਰ ਨੇ ਕਿਹਾ 'ਹੇ ਸਾਧੋ ਸੁਣੋ, ਇਹ (ਜਗਤ) ਤਿੰਨ ਕਾਲ ਹੈ ਹੀ ਨਹੀਂ, ਜੋ (ਸੰਸਾਰ) ਦਿੱਸ ਰਿਹਾ ਹੈ ਅਗਿਆਨ ਕਰਕੇ ਦਿੱਸਦਾ ਹੈ, ਇਸ (ਗਲ ਵਿਚ) ਕੋਈ ਸ਼ੱਕ ਨਹੀਂ ਹੈ'। ਮੁਰਾਦ ਇਹ ਕਿ ਅਗਿਆਨ ਦੂਰ ਕਰੋ ਫਿਰ ਜਗਤ ਹੈ ਨਹੀਂ।

[1]ਸੁਖੀਆ 'ਸੁਪਨੈ ਏਕ ਨਰ
ਕਲਪੈ ਰੂਪ ਅਨੇਕ।
ਤੈਸੇ ਈਸ਼ੁਰ ਚਿੱਤ ਤੇ
ਉਪਜੈ, ਨਿਪਜ ਬਿਬੇਕ[1]' ॥੧੪॥

[1]ਦੇਖੋ ਅਗਲੇ ਸਫੇ ਦਾ ਪ੍ਰਯਾਯ ੧।

[1]ਸੁਖੀਆ ਬੋਲਿਆ, ਜਿਵੇਂ ਸੁਪਨੇ ਵਿਚ ਇਕ ਆਦਮੀ ਅਨੇਕ ਰੂਪਾਂ ਦੀ ਕਲਪਨਾ ਕਰ ਲੈਂਦਾ ਹੈ ਤਿਵੇਂ ਇਕ ਈਸ਼੍ਵਰ ਦੇ ਚਿੰਤਨ (ਫੁਰਨ) ਤੋਂ (ਅਨੇਕ ਰੂਪਾਂ ਵਾਲਾ ਜਗਤ) ਉਪਜਦਾ ਹੈ (ਤੇ) ਗਜ਼ਾਨ ਹੋਣ (ਨਾਲ) ਸਮਾਪਤ ਹੋ ਜਾਂਦਾ ਹੈ। ਭਾਵ ਜਿਵੇਂ ਸੁਪਨੇ ਦੀ ਕਲਪਨਾ ਜਾਗਣ ਨਾਲ ਮਿਟ ਜਾਂਦੀ ਹੈ ਤਿਵੇਂ ਜਗਤ ਦੀ ਕਲਪਣਾ ਗਿਆਨ ਹੋਣ ਨਾਲ ਮਿਟ ਜਾਂਦੀ ਹੈ। ਟੁਕ-ਸੁਖੀਆ ਦਾ ਅਰਥ ਕਵੀ ਦੇ ਨਾਮ ਦੀ ਥਾਂ 'ਇਕ ਮੁਖੀਆ ਨਰ' ਬੀ ਲਾ ਲੈਂਦੇ ਹਨ ਕਿ ਜਿਵੇਂ ਇਕ ਆਦਮੀ ਸੁਖੀ ਸੁੱਤਾ ਹੋਇਆ ਸੁਪਨੇ ਵਿਚ 'ਅਨੇਕ' ਰੂਪ ਕਲਪ ਲੈਂਦਾ ਹੈ। ਐਉਂ ਅਰਥ ਲਾਉਣ ਨਾਲ ਇਹ ਦੋਹਾ ਭੀ ਈਸ਼ਰ ਕਵੀ ਦੀ ਉਕਤੀ ਹੀ ਰਹਿ ਜਾਂਦਾ ਹੈ। ਅੱਗੇ ਹੁਣ ਮੁਕਤੀ ਦੇ ਸਾਧਨਾਂ ਪਰ ਕਵੀ ਜੀ ਕਹਿਣਗੇ।

[1]ਧਰਮ ਸਿੰਘ 'ਨਿਜ ਧਰਮ ਹੈ

[1]ਧਰਮ ਸਿੰਘ ਬੋਲਿਆ:-ਆਪਣੇ ਇਸ਼ਟ ਨੂੰ ਪ੍ਰਧਾਨ ਮੰਨਣਾ ਇਹੀ ਆਪਣਾ ਧਰਮ ਹੈ, ਹੋਰ ਸਾਰੇ ਧਰਮ ਨਿਸ਼ਫਲ ਹਨ, ਇਸ ਵਿਚ ਵੇਦ ਦਾ ਪ੍ਰਮਾਣ (ਮੌਜੂਦ) ਹੈ। (ਅ) ਆਪਣੇ ਇਸ਼ਟ ਦਾ (ਦੱਸਿਆ) ਧਰਮ ਹੀ ਪ੍ਰਧਾਨ ਧਰਮ ਹੈ ਜਿਸ ਨਾਲ ਕਲਿਆਨ ਹੋਣੀ ਹੈ, ਦੂਜੇ ਦੇ (ਦੱਸੇ) ਧਰਮ ਸਭ ਨਿਸ਼ਫਲ ਹਨ, ਲੇਖਕ ਜੀ ਦਾ ਖਿਆਲ ਗੀਤਾ ਦੇ ਤੀਸਰੇ ਅਧਜਾਯ ਦੇ ਸ਼ਲੋਕ ੩੫ ਵਿਚ ਗਿਆ ਜਾਪਦਾ ਹੈ।

ਅਪਨੋ ਇਸ਼ਟ ਪ੍ਰਧਾਨ।
ਆਨ ਧਰਮ ਸਕਲੇ ਨਿਫਲ,
ਯਾਂ ਮੈਂ ਬੇਦ ਪ੍ਰਮਾਨ[2]' ॥੧੫॥
'ਤਜਾਗ ਮੂਲ ਹੈ' ਧਿਆਨ ਸਿੰਘ
'ਵਿਖੈ ਭੋਗ ਤੇ ਦੂਰ।
ਧਜਾਨ ਧਰੈ ਇਹ ਪਰਮ ਧਨ
ਸਤਿਗੁਰ ਪਦ ਕੀ ਧੂਰ[1]' ॥੧੬॥

[1]ਧਿਆਨ ਸਿੰਘ ਬੋਲਿਆ:-'ਸਭ ਸਾਧਨਾਂ ਦਾ ਮੂਲ ਤਿਆਗ ਹੈ ਜੋ ਵਿਖੇ ਭੋਗਾਂ (ਵਿਚ ਲਗਿਆਂ) ਦੂਰ ਹੋ ਜਾਂਦਾ ਹੈ, ਅਥਵਾ ਵਿਖੈ ਭੋਗਾਂ ਤੋਂ ਦੂਰ ਰਹਿਕੇ ਤਿਆਗ (ਬ੍ਰਿਤੀ ਧਾਰਨ ਕਰਨੀ ਸਾਰੇ ਸਾਧਨਾ ਦਾ) ਮੂਲ ਹੈ (ਇਉਂ ਵਿਰਾਗ ਕਰਕੇ) ਧਿਆਨ ਪ੍ਰਾਇਣ ਹੋ ਜਾਵੇ ਇਹ ਪਰਮ ਧਨ ਹੈ (ਇਉਂ ਕਰਕੇ ਫਿਰ) ਸਤਿਗੁਰਾਂ ਦੇ ਚਰਨਾਂ ਦੀ ਧੂੜ (ਬਣਿਆ ਰਹੇ)। ਭਾਵ ਵੈਰਾਗ ਧਿਆਨ ਤੇ ਸਤਿਗੁਰ ਸੇਵਾ।

[1]'ਮਾਲਾ ਸਤਿਗੁਰ ਜਾਪ ਕੀ

[1]ਮਾਲਾ ਸਿੰਘ ਬੋਲਿਆ) ਸਤਿਗੁਰ (ਨਾਮ) ਦੀ ਜਪ ਮਾਲਾ ਮਾਲਾ ਸਿੰਘ ਦੀ ਜਾਨ (ਪ੍ਰਿਯਵਸਤੂ) ਹੈ, ਜਿਸ ਤੋਂ (ਵਡਾ ਕਿਹੜਾ ਅਭਜਾਸ ਹੈ ਜੋ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ) ਸੰਯੁਕਤ ਹੈ। [ਸੰਸ. ਚਤੇਰ ਵਰਗ=ਚਹੁੰ ਦਾ ਇਕੱਠ, ਧਰਮ, ਅਰਥ, ਕਾਮ, ਮੋਖ ਦੇਖੋ ਰਾਸ ਸੱਤਵੀਂ ਅੰਸੂ ੩ ਅੰਕ ੪੪-੬] (ਅ) ਮਾਲਾ ਸਿੰਘ ਦੀ ਮਾਲਾ ਸਤਿਗੁਰ (ਦੇ ਨਾਮ ਦੇ ਜਪ ਦੀ ਹੀ ਜਾਣੋ)।

ਮਾਲਾ ਸਿੰਘ ਕੀ ਜਾਨ।
ਜਾ ਤੇ ਕੋ ਅੱਭਿਆਸ ਹੈ
ਚਤੁਰ ਵਰਗ ਕੋ ਸਾਨ? ॥੧੭॥
ਅਨਹਦ ਸਾਧਨ ਜੰਗ ਕੋ
ਸਮਤ ਧਜਾਨ ਇਕ ਆਂਕ[1]।'

[1]ਅਤੇ ਇਕ ਰਸ ਜੁੜੇ ਰਹਿਣ ਦਾ ਇਹੋ ਸਾਧਨ ਹੈ, ਅਤੇ ਏਹੋ ਧਿਆਨ ਹੈ ਜੋ ਸਮੁਵ (ਹਿਰਦੇ ਦੀ ਤੁਲਵੀਂ ਅਵਸਥਾ ਬਣਾਉਂਦਾ ਹੈ, ਹਾਂ) ਇਹੋ ਇਕ ਨਿਸ਼ਚਿਤ ਸਿੱਧਾਂਤ ਹੈ। ਅਨਹਦ=ਜਿਸਦੀ ਸੀਮਾ ਨ ਹੋਵੇ, ਇਕ ਰਸ, ਅਨੰਤ। ਸਮਤ=ਸਮੱਤ੍ਰ=ਤੁੱਲ। ਭਾਵ, ਹਿਰਦੇ ਦੀ ਹੇਠਾਂ ਉਤਾਂਹ ਨਾ ਹੋਣ ਦੀ ਅਵਸਥਾ। ਆਂਕ=ਅੰਕ=ਨਿਸ਼ਚਿਤ ਸਿੱਧਾਂਤ। ਯਥਾ ਤੁਲਸੀ ਜੀ ਕਹਿੰਦੇ ਹਨ:-ਏਕਹਿ ਆਂਕ ਇਹੈ ਮਨ ਮਾਂਹੀ]।

ਸੁਨਿ ਸੰਬਾਦ ਇਹ ਸਭਿਨਿ ਕੋ
ਸਤਿਗੁਰ ਉਚਰੇ ਬਾਕ ॥੧੮॥
'[1]ਤੀਨ ਪੁਰਖ ਪਰ ਬੇਦ ਬਾਕ
ਚੌਥੇ ਨਹਿਂ ਅਧਿਕਾਰ।
ਮੁਕਤਿ ਮੁਮੁੱਖੁ ਵਿਖਯ ਕੋ
ਪਾਮਰ ਚੌਥੇ ਧਾਰ[1] ॥੧੯॥

[1]ਤਿੰਨਾਂ ਪੁਰਖਾਂ ਪਰ ਵੇਦ ਦਾ ਵਾਕ (ਤੁਰਦਾ) ਹੈ, ਚੌਥੇ (ਉਤੇ ਵੇਦ ਦਾ ਕੋਈ) ਹੱਕ ਨਹੀਂ ਹੈ। (ਓਹ ਚਾਰ ਕੌਣ ਹਨ?) (ਉਤਰ-) ਮੁਕਤ, ਮੁਮੁੱਖੁ=ਜਗਿਆਸੂ), ਵਿਸ਼ਈ ਤੇ ਪਾਮਰ। (ਇਨ੍ਹਾਂ ਵਿਚੋਂ ਮੁਕਤ ਉਤੇ ਵੇਦ ਵਾਕ ਨਹੀਂ ਟੁਰਦਾ)।

ਨਿਜ ਸਰੂਪ ਕੋ ਸਮੁਝਿ ਕੈ
ਮੁਕਤੀ[†] ਛੁਟਕਾ ਆਨ।

[†]ਪਾ:-ਮਕਲੀ।

ਮੈਂ ਕੋ, ਕੋ ਸੰਸਾਰ ਇਹ,
ਮੁਮੁੱਖੁ ਖੋਜਨਿ ਥਾਨ[1] ॥੨੦॥

[1]ਮੁਕਤਿ (ਪੁਰਖ ਉਹ ਹੈ ਕਿ ਜੋ) ਅਪਣੇ ਸਰੂਪ ਨੂੰ ਸਮਝ ਕੇ (ਸਾਰੇ ਬੰਧਨਾਂ ਤੋਂ) ਛੁੱਟ ਚੁਕਾ ਹੈ। [ਦੇਖੋ ਅਗੇ ਅੰਕ ੨੫]। ਮੁਮੁੱਖੁ ਉਹ ਹੈ ਜੋ 'ਮੈਂ ਕੀ ਹਾਂ ਇਹ ਸੰਸਾਰ ਕੀ ਹੈ' (ਦਾ ਵਿਤ੍ਰੇਕ ਕਰਦਾ ਹੋਇਆ, ਅਪਣੇ) ਥਾਨ (ਸਰੂਪ ਦੀ) ਖੋਜ ਕਰ ਰਿਹਾ ਹੈ। (ਅ) 'ਮੈਂ ਕੀ ਹਾਂ, ਸੰਸਾਰ ਕੀ ਹੈ' ਇਨ੍ਹਾਂ (ਗੱਲਾਂ ਦੀ) ਖੋਜ ਵਿਚ ਜੋ ਲੱਗ ਰਿਹਾ ਹੈ ਉਹ ਮੁਮੁੱਖੁ ਹੈ।

[1]ਵਿਖਈ ਵਿਧਿ ਸਭਿ ਬੇਦ ਕਰਿ
ਤਜਾਗੇ ਸਕਲ ਨਿਖੇਧ।

[1]ਵਿਖਈ ਉਹ ਹੈ ਜੋ ਵੇਦ (ਵਿਚੋਂ ਵਿਹਤ ਅਵਿਹਤ ਦਾ) ਫਰਕ ਸੁਣਦਾ ਤੇ ਸਮਝਦਾ ਹੈ ਤੇ ਸ਼ਾਸਤ੍ਰ ਵਿਹਤ ਗੱਲਾਂ ਨੂੰ ਕਰਦਾ ਹੈ ਤੇ ਨਖੇਧੀ ਗੱਲਾਂ ਨੂੰ ਤਜਾਗਦਾ ਹੈ, ਪਰ ਵਿਖੇ ਭੋਗ ਦੀਆਂ ਵਾਸ਼ਨਾ ਪ੍ਰਬਲ (ਰਹਿੰਦੀਆਂ ਹਨ)

ਵਿਖੈ ਭੋਗ ਵਾਂਛਾ ਅਧਿਕ
ਸਮਝਤਿ ਸੁਨਿ ਕਰਿ ਭੇਦ ॥੨੧॥
[1]ਵਿਖੈ ਭੋਗ ਨਹਿਂ ਤਜਿ ਸਕੈ
ਵਿਧ ਕਰਤੋ ਅਲਸਾਇ।

[1]ਪਾਮਰ (ਉਹ ਹੈ ਜੋ) ਵਿਸ਼ਿਆਂ ਦੇ ਭੋਗਾਂ ਨੂੰ ਤਿਆਗ ਨਹੀਂ ਸਕਦਾ, (ਸ਼ਾਸਤ੍ਰ ਦੇ ਦੱਸੇ) ਵਿਹਤ ਕਰਮ ਕਰਨੋਂ ਆਲਸ ਕਰਦਾ ਹੈ ਤੇ ਕਾਮਨਾ (ਪੂਰਨ ਕਰਨ ਦੇ ਸੁਆਰਥ) ਬਿਨਾ (ਕਦੇ) ਉਪਾਸਨਾ ਨਹੀਂ ਕਰਦਾ, (ਉਸ) ਪਾਮਰ ਦੀ (ਉਮਰਾ) ਅੰਧਕਾਰ ਵਿਚ ਬੀਤ ਰਹੀ ਹੈ। (ਅੰਧਕਾਰ ਵਿਚੋਂ ਨਿਕਲਣ ਦੀ ਗੱਲ ਅਗਲੇ ਅੰਕ ਵਿਚ ਦੱਸਣਗੇ।

ਨਹਿਂ ਉਪਾਸਨਾ ਕਾਮ ਬਿਨੁ
ਪਾਮਰੁ ਧੁਮ ਵਿਹਾਇ[4†] ॥੨੨॥

[†]ਪਾ:-ਵਿਆਇ।

[1]ਲਗੈ ਜਾਹਿ ਕੋ ਭਾਵਨਾ

ਸੂਝਾ ਮਰਨਾ ਆਜ।

ਜਿਸ ਨੂੰ ਅੱਜ ਆਪਣੇ ਮਰਨੇ ਦੀ ਸੋਝੀ ਹੋ ਜਾਵੇ ਤੇ ਸ਼ਰਧਾ ਲੱਗ ਪਵੇ ਉਹ ਗੁਰੂ ਸਮਾਜ ਨੂੰ ਮਿਲਦਾ ਤੇ ਗਜ਼ਾਨ ਦੀ ਸਮਝ ਪ੍ਰਾਪਤ ਕਰਕੇ ਆਪੇ ਨੂੰ ਲਖ ਲੈਂਦਾ ਹੈ।

ਗਜ਼ਾਨ ਸਮਝ ਆਪਾ ਲਖਯੋ

ਭੇਟਯੋ ਗੁਰੂ ਸਮਾਜ ॥੨੩॥

[1]ਜੈਸੀ ਜੈਸੀ ਵਾਸ਼ਨਾ[†]

ਜਿਹੋ ਜਿਹੀ ਜਿਸ ਦੀ ਵਾਸ਼ਨਾ ਹੈ ਉਹੋ ਜਿਹੇ (ਉਸ ਦੇ) ਚਿੱਤ ਦੇ ਤਰੰਗ ਹੁੰਦੇ ਹਨ। ਪਰ (ਤਰੰਗਾਂ ਤੋਂ ਪਰੇ) ਜਿਸ ਗੱਲ ਨਾਲ ਸਾਰੇ ਸੁਖੀ ਹੋ ਸਕਦੇ ਹਨ ਉਹ ਬ੍ਰਹਮ ਦੇ ਪਿਆਰ ਦਾ ਵਿਸ਼ਾ ਹੈ। [†]ਪਾ:-ਭਾਵਨਾ।

ਤੈਸਾ ਚਿੱਤ ਤਰੰਗੁ।

ਜਾਂ ਤੇ ਸਕਲੇ ਸੁਖੀ ਹ੍ਵੈ

ਬਿਖੈ ਬ੍ਰਹਮ ਕੋ ਰੰਗੁ ॥੨੪॥

[1]ਪੂਰਨ [†]ਗੁਰ ਤੇ ਪੂਰਨੋ

ਪੂਰਨ ਘਟੇ ਨ ਅੰਗੁ।

ਇਹ ਪ੍ਰੇਮ ਦਾ ਰੰਗ) ਪੂਰੇ ਗੁਰੂ ਤੋਂ (ਲਗਦਾ ਤੇ ਜਗਿਆਸ ਨੂੰ) ਪੂਰਨ ਬਣਾਉਂਦਾ ਹੈ (ਫਿਰ) ਪੂਰਨ (ਬ੍ਰਹਮ ਦਾ ਉਸ ਨਾਲ) ਅੰਗ (ਪ੍ਰੇਮ) ਘਟਦਾ ਨਹੀਂ। (ਉਹ ਪਰਸਪਰ ਲਗਾ) ਪ੍ਰੇਮ ਐਸਾ ਗੂੜ੍ਹਾ ਹੁੰਦਾ ਹੈ ਕਿ ਜੁਗਤੀਆਂ (ਨਾਲ ਪ੍ਰਾਪਤ ਹੋਣ ਵਾਲੀਆਂ) ਮੁਕਤੀਆਂ ਉਸਦੇ ਅਗੇ ਤੁਛ ਹਨ। (ਅ) ਮੁਕਤੀਆਂ ਜੁਕਤੀਆਂ ਕੌਣ ਵਿਚਾਰੀਆਂ ਹਨ। [†]ਪਾ:-ਪੂਰੇ।

ਮੁਕਤ ਜੁਗਤਿ ਬਪੁਰੀ ਕਹਾਂ

ਐਸਾ ਗੂੜਾ ਰੰਗੁ ॥੨੫॥

[1]ਪਵਨ ਤੱਤ ਸਭਿ ਭਿੰਨ ਜਬਿ

ਇਸਦਾ ਪ੍ਰਯਾਯ ਦੇਖੋ ਅਗਲੇ ਸਫੇ ਦਾ ਅੰਗ ੧।

ਮਰਨਾ ਕਹਿਤੇ ਮੂੜ੍ਹ।

ਫਿਰ ਸੰਜੋਗੀ ਸੁਪਨ ਜਿਮ

ਗਡੀ ਵਾਸ਼ਨਾ ਗੂੜ੍ਹ[1] ॥੨੬॥

[1]ਪੌਣ (ਆਦਿਕ) ਤੱਤ ਜਦ ਸਾਰੇ ਅੱਡ ਅੱਡ ਹੋ ਜਾਂਦੇ ਹਨ ਉਸ ਨੂੰ ਮੂਰਖ ਮਰਨਾਂ ਕਹਿੰਦੇ ਹਨ, (ਪਰੰਤੂ ਮਰਨਾਂ ਤਾਂ ਐਉਂ ਹੈ)। ਜਿਵੇਂ ਸੁਪਨੇ (ਵਿਚ ਜਾਣਾ ਹੈ।) ਜਿਵੇਂ ਮਨ ਵਿਚ ਗਡੀਆਂ ਵਾਸ਼ਨਾਂ ਸੁਪਨਾਵੀ ਨੂੰ ਮੁੜ ਸਰੀਰ ਨਾਲ ਸੰਜੋਗੀ ਕਰ ਦੇਂਦੀਆਂ ਹਨ, ਤਿਵੇਂ) ਗੁਪਤ ਗਡੀਆਂ ਵਾਸ਼ਨਾਂ (ਮੋਏ ਹੋਏ ਨੂੰ ਤੱਤਾਂ ਨਾਲ ਮੁੜ ਸੰਜੋਗੀ ਕਰ ਦੇਂਦੀਆਂ ਹਨ ਭਾਵ ਮੁੜ ਜਨਮ ਦੇਂਦੀਆਂ ਹਨ। (ਅ) ਉਹ (ਪ੍ਰਾਣੀ) ਫਿਰ ਸੰਜੋਗੀ ਹੁੰਦਾ ਹੈ ਆਪਣੀਆਂ ਵਾਸ਼ਨਾਂ ਨਾਲ ਜੋ ਉਸ ਦੇ ਅੰਦਰ ਗੁਪਤ ਗਡੀਆਂ ਹੋਈਆਂ ਹੁੰਦੀਆਂ ਹਨ, ਤਿਵੇਂ (ਜੀਉਂਦੇ) ਨੂੰ ਸੁਪਨੇ ਵਿਚ (ਜਾਗ੍ਰਤ ਦੀਆਂ ਸੰਚੀਆਂ ਵਾਸ਼ਨਾਂ ਪ੍ਰਤੱਖ ਆ ਹੁੰਦੀਆਂ ਹਨ)।

[1]ਵਾਸ਼ਨ ਖੈ ਮਨ ਨਾਸ ਹ੍ਵੈ

ਨਿਤ ਅਭਜ਼ਾਸ ਵਿਚਾਰ[†]।

ਨਾਮ ਦੇ ਨਿੱਤ) ਅਭਿਆਸ ਤੇ ਵੀਚਾਰ ਕਰਨ ਨਾਲ ਵਾਸ਼ਨਾਂ ਦਾ ਖੈ ਤੇ ਮਨ ਦਾ ਨਾਸ਼ ਹੁੰਦਾ ਹੈ, ਇਸ (ਸਾਧਨ) ਨਾਲ ਜਨਮ ਮਰਨ ਕੱਟੀਦਾ ਹੈ, ਹੋਰ ਉਪਾਵ ਸ਼੍ਰੇਸ਼ਟ ਨਹੀਂ ਹੈ। (ਅ) ਮਨ ਦੀ ਨਾਸ਼, ਵਾਸ਼ਨਾ ਦਾ ਖੈ

ਤੇ ਗਿਆਨ ਦਾ ਨਿਤ ਅਭਿਆਸ ਹੋਵੇ ਇਸ ਨਾਲ ਜਨਮ ਮਰਨ ਕਟੀਦਾ ਹੈ, ਹੋਰ ਉਪਾਵ ਇਸ ਤੋਂ ਸ਼੍ਰੇਸ਼ਟ ਕੋਈ ਨਹੀਂ। †ਸੌ ਸਾਖੀ ਦਾ ਪਾਠ ਹੈ:-ਵਾਸ਼ਨਾ ਖਯ ਅਰ ਮਨੋਨਾਸ ਹੋਇ ਅਭਿਆਸ ਵਿਚਾਰ।

ਇਸ ਤੇ ਕਟੀਏ ਜਨਮ ਮਰਨ
ਅਪਰ ਉਪਾਵ ਨ ਸਾਰ ॥੨੭॥
[1]ਸਭਿ ਉਪਾਵ ਸਮ, ਦਮ, ਚਰਜ,
ਜੋਗ, ਜੱਗਜ, ਤਪ, ਦਾਨ।

[1]ਸਾਰੇ ਉਪਾਵ ਸਮ, ਦਮ, ਬ੍ਰਹਮ ਚਰਜ, ਜੱਗ, ਜੋਗ, ਤਪ, ਦਾਨ, ਸਤਿਸੰਗਤ ਬਿਨਾਂ ਨਿਸ਼ਫਲ ਮੰਨੇ, ਬਾਂਝ ਇਸਤ੍ਰੀ (ਜਿਵੇਂ) ਪੁੱਤ੍ਰ (ਬਿਨਾਂ ਨਿਸ਼ਫਲ ਹੈ)।

ਸਤਿ ਸੰਗਤ ਬਿਨੁ ਬਿਫਲ ਹ੍ਵੈ
ਬਾਂਝ ਸੁਵਨ ਸਮ ਮਾਨ† ॥੨੮॥

†ਪਾ:-ਆਨ।

ਸ੍ਵੈਯਾ:

[1]ਲਾੜੇ ਦੇ ਵਾਸਤੇ। †ਪਾ:-ਮਤਿ।

ਕੰਤ †ਕੇ ਕਾਰਨ[1] ਬਜਾਹ ਰਚਜੋ
ਨਰ ਬ੍ਰਿੰਦ ਕੋ ਸਾਜਿ ਜਨੇਤ ਮੰਗਾਈ।
ਦੇਵ ਕੋ ਪੂਜਨ, ਬੰਧ ਸੁ ਬੰਧਨ[1]
ਔ ਬੁਧਿ ਪੰਡਤ ਲੀਨ ਬੁਲਾਈ।
ਸ਼ੋਕ ਤਜੇ ਸ਼ੁਭ ਭਾਮਨਿ[1] ਗਾਵਤਿ
ਮੰਗਲ ਗੀਤ ਸੁ ਵਾਦਿਨ ਛਾਈ[1]।
ਤੈਸੇ ਹੀ ਸਾਧਨ ਆਤਮ ਕਾਰਨ,
ਨਾਂਹਿ ਲਖਜੋ ਤਿਹ ਕੌਨ ਸਹਾਈ[1]?
॥੨੯॥

[1]ਗਾਨਾ ਬੰਨ੍ਹਣਾ। (ਅ) ਸਾਕ ਤੇ ਨੇੜੇ ਦੇ ਸਾਕ।

[1]ਇਸਤ੍ਰੀਆਂ।

[1]ਸੁ ਉਹ ਦਿਨ (ਚੰਗਾ) ਫਬਿਆ। (ਅ) ਵਾਜੇ ਵੱਜੇ।

[1]ਤਿਵੇਂ ਹੀ ਜਿਸ ਨੇ ਆਤਮਾ ਵਾਸਤੇ (ਅਨੇਕਾਂ) ਸਾਧਨ ਕਰਕੇ ਬੀ (ਆਤਮਾ ਨੂੰ) ਨਾ ਲਖਿਆ ਤਿਸਦੀ ਕੌਣ ਸਹਾਇਤਾ ਕਰ ਸਕਦਾ ਹੈ?

ਦੋਹਰਾ:

[1]ਭਲੋ ਜਨਮ ਭਲ ਕੁਲ ਨਗਰ
ਭਲੋ ਗੁਣੀ ਸੋ ਕੱਬ।

[1]ਸੋਈ ਕਵੀ ਭਲਾ ਗੁਣੀ ਹੈ ਜੋ ਆਪੇ ਨੂੰ ਸਮਝਕੇ ਜਗਤ ਜਾਲ ਤੋਂ ਬਚੇ ਤੇ ਰੱਬ ਨੂੰ ਇਕ ਮੇਕ (ਸਾਰਿਆਂ ਵਿਚ ਰਵਿਆ ਹੋਇਆ) ਲਖੇ।

ਸਮੁਝਿ ਆਪ ਜਗ ਜਾਲ ਬਚ
ਏਕ ਮੇਕ ਲਖਿ ਰੱਬ' ॥੩੦॥
ਬ੍ਰਹਮਗਜਾਨ ਚਰਚਾ ਸਦਾ
ਹੋਤਿ ਨਿਕਟਿ ਗੁਰਦਜਾਲੁ।
ਸੁਨੈਂ ਸਿੱਖ ਦ੍ਰਿੜ੍ਹ ਧਜਾਨ ਜੁਤਿ†
ਭਵ ਭਯ ਮਿਟਹਿ ਸਮਾਲ[1]' ॥੩੧॥

†ਪਾ:-ਗਿਆਨ ਸ਼ੁਭ।

[1]ਸਿਖ (ਉਨ੍ਹਾਂ ਚਰਚਾ) ਨੂੰ ਦ੍ਰਿੜ ਧਿਆਨ ਨਾਲ ਸੁਣਦੇ

ਹਨ (ਤੇ ਉਨ੍ਹਾਂ ਤੇ) ਅਮਲ ਕਰਦਿਆਂ ਭੈਜਲ (ਦੇ ਕਸ਼ਟ) ਮਿਟਦੇ ਹਨ [ਸਮਾਲ=ਸਮ੍ਹਾਲਦਿਆਂ, ਅਮਲ ਕਰਦਿਆਂ, ਯਾਦ ਕਰਦਿਆਂ]।

ਚੌਪਈ:

†ਇਕ ਦਿਨ ਗੁਰ ਸਮੀਪ ਸੁਖਦਾਈ।

†ਇਹ ਸਤਾਹਠਵੀਂ ਸਾਖੀ ਹੈ ਤੇ ਲਗਪਗ ਉਥੋਂ ਦਾ ਹੀ ਉਤਾਰਾ।

ਗੁਣੀ ਪੁਰਖ ਚਰਚਾ ਸੁਚ ਲਾਈ।
'ਸਾਚੇ ਪਾਤਸ਼ਾਹੁ ਇਕ ਸੰਸਾ।
ਦੇ ਉਤਰ ਕੋ ਕਰਹੁ ਬਿਧੁੰਸਾ[1] ॥੩੨॥

[1]ਨਾਸ਼ ਕਰੋ (ਸੰਸਾ)।

ਇਕ ਨਰ ਮੂਰਤਿ ਭਲੋ ਬਨਾਇ।
ਪੂਜਤਿ ਹੈ ਨੀਕੇ ਚਿਤ ਲਾਇ।
ਇਕ ਧਯਾਵਤਿ ਹੈ ਮੁਖ ਮਨ ਮਾਂਹੀ[1]।

[1]ਮੂੰਹ ਤੇ ਮਨ ਨਾਲ ਸਿਮਰਦੇ ਹਨ।

ਦ੍ਵੈ ਮਹਿਂ ਭਲੋ ਕੌਨ, ਕੋ ਨਾਂਹੀ[1]?' ॥੩੩॥

[1]ਦੁਹਾਂ ਵਿਚੋਂ ਕਿਹੜਾ ਭਲਾ ਹੈ ਤੇ ਕਿਹੜਾ ਨਹੀਂ।

ਸੁਨਿ ਬੋਲੇ ਤਬਿ ਸਾਹਿਬ ਸਾਚੇ।
'[1]ਪ੍ਰੇਮ ਬਿਨਾਂ ਲਿਖੀਅਤਿ ਹੈਂ ਕਾਚੇ।

[1](ਸਾਨੂੰ ਤਾਂ) ਪ੍ਰੇਮ ਬਿਨਾਂ ਸਭ ਕੱਚੇ ਦਿੱਸਦੇ ਹਨ, ਮਨ ਦਾ ਚੌਂਕਾ ਦਿੱਤਾ ਹੋਵੇ (ਭਾਵ ਮਨ ਸਾਫ ਹੋਵੇ ਉਸ ਵਿਚ) ਸੱਚ ਦਾ ਪ੍ਰੇਮ ਹੋਵੇ। ਮੂਰਤਿ (ਪੂਜਣੀ) ਨਕਲੀ (ਕੰਮ) ਹੈ, ਅਸਲੀ ਕੰਮ ਨਾਮ (ਜਪਣਾ) ਹੈ। (ਅ) ਅਸਲੀ (ਸ਼ੈ) ਨਾਮ ਹੈ (ਨਾਮ ਜਪਦਿਆਂ) ਮਨ ਤੇ ਚਉਕਸਤਾਈ ਰੱਖੇ ਤੇ ਸੱਚ ਨਾਲ ਪ੍ਰੇਮ ਕਰੇ ਤੇ ਮੂਰਤ ਪੂਜਣੀ ਨਕਲੀ ਕੰਮ ਹੈ।

ਮਨ ਕਾ ਚਉਕਾ ਸਤ ਕਾ ਭਾਇ।
ਮੂਰਤ ਨਕਲੀ, ਅਸਲੀ ਨਾਇ[5] ॥੩੪॥

ਕਰਨੀ ਕਰਮ ਪੂਰਬ ਪਰਤੀਤ[1]।

[1]ਪਹਿਲਾਂ ਕਰਨੇ ਯੋਗ ਕੰਮ ਸਿਦਕ ਹੈ। (ਅ) ਪਹਿਲੇ ਸ਼ੁਭ ਕਰਮ ਕਰੇ ਫੇਰ (ਵਾਹਿਗੁਰੂ ਤੇ) ਪ੍ਰਤੀਤ ਧਾਰੇ।

ਧਰਤਿ ਧਯਾਨ ਜਮ ਕੀ ਹਤਿ† ਭੀਤਿ[1]।

[1]ਡਰ ਦੂਰ ਕਰੋ। †ਪਾ:-ਖਈ।

ਪ੍ਰਭੁ ਕੋ ਸਿਮਰਨ ਹੈ ਸੁਖ ਸਾਰ।
ਕਯਾ ਮੂਰਤਿ ਮਹਿਂ? ਲਖਹੁ ਅਸਾਰ ॥੩੫॥

ਸ੍ਵੈਯਾ:

ਧਯਾਨ ਧਰੈ ਜਿਹ ਕਾਰਨ ਸਾਧਕ
ਸੋ ਜਗਯਾਸਹਿ ਮੋਖ ਪਛਾਨੋਂ[1]†।

[1]ਜਿਸ ਵਾਸਤੇ ਸਾਧਿਕ ਧਿਆਨ ਧਾਰਦਾ ਹੈ ਉਹ ਮੁਕਤੀ ਦੀ ਇੱਛਾ ਹੈ, ਪਛਾਣ ਲਓ। †ਪਾ:-ਧਯਾਨ ਧਰੈ ਜਿਹਕਾ ਨਰ ਸਾਧਕ ਸੋ ਜਗਯਾਸੀ ਮੋਖ ਪਛਾਨੋ।

ਕਾਮਨਾ ਪੁੰਜ ਬਿਨਾਸ਼ ਕਰੇ ਹਿਯ,
ਸੋ ਤੁਮ ਸਾਧਿਕ ਅਮਲ ਸਿਰਾਨੋ[1]।

[1]ਜੋ ਰਿਦੇ ਵਿਚੋਂ ਨਾਸ਼ ਕਰੇ ਸਾਰੀਆਂ ਕਾਮਨਾਂ ਉਹ ਤੁਸੀਂ ਉੱਜਲ ਤੇ ਸੀਤਲ ਸਾਧਕ ਜਾਣੋ। (ਅ) ਅਮਲ=ਕਰਮ। ਸਿਰਾਨੋ=ਬੀਤ ਗਿਆ। ਭਾਵ ਉਸ ਲਈ ਕਰਮ ਕਰਨ ਦੀ ਲੋੜ ਮੁੱਕ ਗਈ।

ਮੂਰਤਿ ਸੂਰਤਿ ਬੰਧ ਧਰੀ ਜਿਨ
ਮੂੜ੍ਹਨ ਕੀ ਪਰਤੀਤ ਬਖਾਨੋ[1]।

[1]ਮੂਰਤਾਂ ਸੁਰਤਾਂ ਵਿਚ ਜਿਸ ਨੇ (ਪ੍ਰਤੀਤ) ਬੰਨ੍ਹ ਰਖੀ ਹੈ, ਉਸ ਪ੍ਰਤੀਤੀ ਨੂੰ ਮੂਰਖਾਂ ਦੀ ਪ੍ਰਤੀਤ ਕਹਿੰਦੇ ਹਨ। (ਅ) ਮੂਰਤਾਂ ਵਿਚ ਜਿਸਨੇ ਸੁਰਤ (ਯਾ ਪ੍ਰੀਤ) ਬੰਨ੍ਹ ਰਖੀ ਹੈ ਉਸ ਨੂੰ ਮੂਰਖਾਂ ਦੀ ਪ੍ਰਤੀਤ ਕਹਿੰਦੇ ਹਨ। ਸੂਰਤ=ਸੁਰਤ। ਸੁ+ਰਤਿ=ਚੰਗੀ ਪ੍ਰੀਤ।

ਮੇਰੋ ਸੁਈ ਜਨ ਸਿੱਖ ਸੁਸ਼ੀਲ ਹੈ
ਧ੍ਯਾਨ ਅਕਾਲ ਕੇ ਬੀਚ ਸਮਾਨੋ
॥੩੬॥

ਦੋਹਰਾ:

ਅਧਿਕ ਧ੍ਯਾਨ ਹਰਿਨਾਮ ਨਿਤ, ਬਾਣੀ ਬਿਨੈ ਸੁਸ਼ੀਲ[1]।

[1]ਬਾਣੀ ਨਿੰਮ੍ਰਤਾ ਵਾਲੀ ਤੇ (ਸ਼ੀਲ=) ਮਿੱਠੀ ਹੈ।

ਸ਼ਸਤਰ ਸੂਰਾ[1] ਦਯਾਵਾਨ ਤਾਂ ਸਮ ਔਰ ਨ ਸ਼ੀਲ[2] ॥੩੭॥

[1]ਸ਼ਸਤ੍ਰਾਂ ਦਾ ਸੂਰਮਾ। [2]ਉਸ ਵਰਗਾ ਭਲੇ ਸੁਭਾਵ ਵਾਲਾ ਹੋਰ ਕੋਈ ਨਹੀਂ।

ਏਕ ਸਮਾਲੈ ਨਾਮ ਕੋ, ਏਕ ਕਰੰਤਾ ਧ੍ਯਾਨ।
ਏਕ ਕਰੰਤਾ ਸਿਲਾ ਪੂਜ, ਤੀਨੋ ਭਗਤਿ ਪਛਾਨੁ ॥੩੮॥

ਨਾਮ ਜਪਤਿ ਹੈ ਹਰਿ ਭਗਤ[1], ਧ੍ਯਾਨ ਧਰੈ ਸੁਖ ਗ੍ਯਾਨ[2]।

[1]ਹਰੀ ਭਗਤ ਨਾਮ ਜਪਦਾ ਹੈ। [2]ਜੋ ਧਿਆਨ ਧਰਦਾ ਹੈ ਉਸ ਨੂੰ ਸੁਖ ਦਾ ਗਿਆਨ ਹੁੰਦਾ ਹੈ।

ਸਿਲਾ ਪੂਜਤੇ ਤਾਮਸੀ, ਤੀਨੋ ਭਗਤ ਸੁਜਾਨਿ[1] ॥੩੯॥

[1]ਪੱਥਰ ਪੂਜਕ) ਤਾਮਸ਼ੀ (ਭਗਤ ਹੈ) ਹੈਨ ਤਿੰਨੇ ਹੀ ਭਗਤ, ਜਾਣ ਲਓ ਭਲੀ ਪ੍ਰਕਾਰ (ਫਰਕ ਇਨ੍ਹਾਂ ਤਿੰਨਾਂ ਦਾ)।

ਹਮਰੋ ਮਤਿ ਹੈ ਭਜਨ ਕੋ, ਧ੍ਯਾਨ ਜੁਗਤ ਰਹਿਰਾਸ[1]।

[1]ਸਾਡਾ ਮਤ ਹੈ ਕਿ ਭਜਨ ਕਰੇ ਧਿਆਨ ਸਹਿਤ ਹੋਕੇ ਤੇ ਰਹਿਣੀ ਰਹੇ।

ਕਰਨੀ ਗੁਰ ਨਾਨਕ ਕਰੀ, ਵਰਤੀ ਗੁਰ ਕੁਲ ਭਾਸ[1] ॥੪੦॥

[1]ਸ਼੍ਰੀ ਗੁਰੂ ਨਾਨਕ ਨੇ ਕਰਨੀ ਕੀਤੀ ਸੋਈ ਗੁਰੂ ਕੁਲ ਵਿਚ ਵਰਤ ਗਈ (ਭਾਵੇਹ ਕਿ ਸਾਰੇ ਗੁਰੂ ਸਾਹਿਬਾਂ ਵਿਚ ਵਰਤੀ ਤੇ ਉਸੇ ਦਾ) ਪ੍ਰਕਾਸ਼ (ਜਗਤ ਤੇ) ਹੋਇਆ।

ਕਲਜੁਗ ਧਰਮ ਹਰਿ ਨਾਮ ਅਤਿ[1],

[1]ਸਭ ਤੋਂ) ਵੱਡਾ ਹੈ। [2]ਸੰਸਾਰ ਤੋਂ ਪਾਰ ਹੋਈਦਾ ਹੈ।

ਜਾਂਹਿ ਭਜੇ ਭਵ ਪਾਰ[2]।
ਸੋ ਕਰਨੀ ਭਰਨੀ ਰਹਿਤ[1]
ਸਿੱਖਨ ਕਰੀ ਸਮਾਰ[1] ॥੪੧॥

[1]ਲੇਖੇ ਤੋਂ ਰਹਿਤ ਹੈ।

[1]ਸਿੱਖਾਂ ਨੇ ਸੰਭਾਲੀ ਹੈ।

[1]ਸਕਲ ਮੁਲਕ ਕੋ ਮੇਲੀਏ
ਦਲਿ ਕੈ ਤੁਰਕਨ ਪੀਰ।

[1]ਸਾਰੇ ਮੁਲਕ ਨੂੰ ਮੇਲੀਏ (ਖਾਲਸੇ ਵਿਚ ਤੇ) ਤੁਰਕਾਂ (ਤੋਂ ਮਿਲ ਰਹੀ) ਪੀੜਾ ਦੂਰ ਕਰੀਏ ਅਥਵਾ ਪੀੜਾ ਦੇਣ ਵਾਲੇ ਤੁਰਕਾਂ ਨੂੰ ਦਲ ਸੁੱਟੀਏ, (ਇਸ ਲਈ ਹੋਇਆ ਹੈ) ਸਾਡਾ ਆਉਣਾ ਧਰਤੀ ਪਰ, ਹੇ ਸਿੱਖੋ ਸਮਝੋ (ਇਸ ਦੇ ਸਿਰੇ ਚੜ੍ਹਨ ਦੀ) ਡੋਲ:-

ਹਮਰੋ ਆਵਨ ਭੂਮ ਪਰ
ਸਮਝੋ ਸਿੱਖ ਤਤਬੀਰ[੧੩] ॥੪੨॥

ਬਾਣਾ ਕੇਸ, ਮੂੰਡਾ ਤੁਰਕ,
ਕਾਛ ਹਮਾਰਾ ਬਿਰਦ[1]।

[1]ਕੇਸਾਂ ਦਾ ਬਾਣਾ (ਧਾਰਨ ਕਰੋ), ਮੁੰਨੇ ਹੋਏ ਨੂੰ ਤੁਰਕ (ਸਮਝੋ), ਕੱਛ ਪਹਿਨਣੀ ਸਾਡਾ ਧਰਮ (ਜਾਣੋਂ।)

ਤੰਬਾ ਫਾਰਾ ਬਾਂਗ ਹਨ
ਤੁਰਕ ਨ ਛੋਰੋ ਗਿਰਦ[1] ॥੪੩॥

[1]ਤੰਬੇ ਦਾ ਪਹਿਰਾਵਾ ਤੇ ਬਾਂਗ (ਤੁਰਕਾਂ ਦੀਆਂ ਚੀਜ਼ਾਂ) ਹਨ, ਤੁਰਕਾਂ ਦੇ ਗਿਰਦੇ ਨਾ ਫਿਰੋ [ਫਾਰਾ=ਪਹਿਰਾਵਾ]। (ਅ) ਗਿਆਨੀ ਐਉਂ ਭੀ ਅਰਥ ਕਰਦੇ ਹਨ। ਤੰਬੇ ਫਾੜਨੇ ਬਾਂਗਾਂ ਦੂਰ ਕਰਨੀਆਂ ਤੇ ਤੁਰਕਾਂ ਨੂੰ ਨੇੜੇ ਨੇੜੇ ਨਾ ਰਹਿਣ ਦੇਣਾ। (ੲ) ਸਰ ਸ: ਅਤਰ ਸਿੰਘ ਜੀ ਨੇ ਐਉਂ ਲਾਇਆ ਹੈ:- ਤੰਬਾ ਤੁਰਕ ਪਹਿਨਦੇ ਤੇ ਗਊਆਂ ਮਾਰਦੇ ਹਨ ਐਸੇ ਦੋਸ਼ੀਆਂ ਦੀ ਸੰਗਤ ਤੋਂ ਦੂਰ ਰਹੋ।

ਸੂਰ ਖਾਇ ਸੋ ਖਾਲਸਾ
ਸੂਰ ਮਰਦਨੀ ਸਿੱਖ[1]।

[1]ਜੋ ਸੂਰ ਖਾਵੇ ਸੋਈ ਖਾਲਸਾ ਹੈ ਜੋ ਸੂਰ ਮਾਰ ਲਵੇ ਸੋਈ ਸਿੱਖ ਹੈ। (ਅ) ਸੂਰਮਿਆਂ ਨੂੰ ਜੋ ਖਾਣ ਵਾਲਾ ਸੂਰਮਾ ਹੈ ਉਸ ਨੂੰ ਮਲ ਸਿੱਟਣ ਵਾਲਾ ਖਾਲਸਾ ਹੈ ਤੇ ਉਹੀ ਸਿੱਖ ਹੈ।

ਗੁਰ ਕਾ ਸਿਖ ਸੁ ਮਾਨੀਐ
ਸਦਾ ਸਮਾਲੈ ਭਿੱਖ[1] ॥੪੪॥

[1]ਜੋ ਸਦਾ (ਭੇਖ=) ਸਿੱਖ ਧਰਮ ਦੀ ਸੰਭਾਲਨਾ (ਸਹੈਤਾ) ਕਰੇ। (ਅ) ਨਾਮ ਰੂਪੀ ਭਿੱਖਿਆ ਨੂੰ ਸੰਭਾਲੇ।

ਕਾਲ ਬੁਰਾ, ਅਰ ਬੁਰਾ ਸੀਤ,
ਬੁਰੀ ਰਾਂਡ[1] ਕੀ ਪ੍ਰੀਤ।
ਬੁਰੀ ਬਡਾਈ ਆਪਨੀ,
ਬੁਰੀ ਅਮਾਨੀ ਰੀਤ[1] ॥੪੫॥

[1]ਵੇਸ਼ਵਾ।

[1]ਅਮਾਨਤ ਰੱਖ ਲੈਣੀ। (ਅ) ਅ+ਮਾਨ=ਤ੍ਰਿਸਕਾਰ ਸਹਿਣਾ।

ਬੁਰਾ ਕਰਜ, ਅਤਿ ਬੁਰੀ ਪ੍ਰੀਤ[1],
ਸਭਿ ਸੋਂ ਭੇਦ ਨ ਦੇਯ[1]।

[1]ਬਹੁਤੀ ਪ੍ਰੀਤ ਕਰਨੀ ਬੁਰੀ।

[1]ਸਾਰਿਆਂ ਨੂੰ ਭੇਦ ਨਾ ਦੇਵੇ (ਆਪਣਾ)।

ਯਾ ਬਿਧਿ ਬਰਤੇ ਜਗਤ ਮੈਂ
ਇਸ਼ਟ ਘਟੀ† ਨਹਿਂ ਲੇਯ[1] ॥੪੬॥

[1]ਆਪਣੇ) ਇਸ਼ਟ ਦਾ ਘਾਟਾ ਨਾ ਵੇਖੇ। (ਅ) ਮੁਬਾਰਕ ਘੜੀਆਂ ਨਾ ਪਿਆ ਉਡੀਕੇ। (ੲ) ਜੇ ਪਾਠ ਘਟੀ ਦਾ ਥਾਂਵੇਂ 'ਘਣੇ' ਠੀਕ ਸਮਝੀਏ ਤਾਂ-ਬਹੁਤੇ ਯਾਰ ਨ ਬਣਾਵੇ। †ਪਾ:-ਘਣੇ।

ਬੈਦ ਨ ਕੀਜੈ ਮਿੱਤ੍ਰਤਾ,
ਬੈਰੀ ਕਰੈ ਨ ਬੈਦ[1]।

[1]ਵੈਦ ਨਾਲ ਮਿੱਤ੍ਰਤਾ ਵੀ ਨਾ ਕਰੇ ਤੇ ਨਾ ਹੀ ਵੈਦ ਨੂੰ ਵੈਰੀ ਬਣਾਵੇ।

ਜੋਤਿਸ਼ ਬਹੁਤਾ ਸੁਨੈ ਨਹਿਂ
ਪੂਛਿ ਨ ਗ੍ਰੈਹ ਕੀ ਕੈਦ[1] ॥੪੭॥

[1]ਗ੍ਰੈਹ ਦੀ ਕੈਦ (ਸਾੜ੍ਹਸਤੀ) ਕਦੇ ਨਾ ਪੁੱਛੇ।

ਕਾਇਰ ਸਲਾਹੀ ਭਾਰਜਾ
ਕਾਰਜ ਫੋਕਾ ਹੋਇ[1]।

[1]ਜਿਸ ਦਾ ਸਲਾਹੀ ਕਾਇਰ ਅਥਵਾ ਇਸਤ੍ਰੀ ਹੋਵੇ ਉਹਦਾ ਕੰਮ ਨਾਕਾਮਯਾਬ ਰਹਿ ਜਾਂਦਾ ਹੈ।

ਪੂਛੇ ਬਿਨ ਕਾਰਜ ਬੁਰਾ,
ਬੁਰਾ ਪੁਛੈ ਨਹਿਂ ਗੋਇ[1] ॥੪੮॥

[1]ਸਿਆਣੇ ਤੋਂ) ਪੁੱਛੇ ਬਿਨਾਂ ਕੰਮ ਕਰਨਾ ਬੁਰਾ ਹੈ। ਓਹ ਬੀ ਬੁਰਾ ਹੈ ਜੋ ਪੁਛਿਆਂ ਸਲਾਹ ਨਾ ਦੱਸੇ।

ਥੋਰਾ ਖਾਇ ਘਰ ਮੈਂ ਸੁਖੀ
ਲੋਭ ਤਿਆਗੈ ਜੋਇ[1]।

[1]ਜੋ ਲੋਭ ਤਿਆਗੇ ਉਹ ਥੋੜਾ ਖਾ ਕੇ ਘਰ ਵਿਚ ਸੁਖੀ ਰਹੇਗਾ।

ਧਨ ਕੋ, ਮਨ ਕੋ, ਸੁਪਨ ਕੋ,
ਅਪਨੌ ਕਰੈ ਨ ਗੋਇ[1] ॥੪੯॥

[1]ਕਿਸੇ ਨੂੰ ਨਾ ਦੱਸੇ।

ਸਲਲ ਸੇਵੀਐ[1] ਪ੍ਰਾਤਿ ਉਠਿ,

[1]ਭਾਵ ਪਾਣੀ ਨਾਲ ਇਸ਼ਨਾਨ ਕਰੇ।

ਸੀਤ ਮਾਂਝ ਤਪ ਆਗ[1]।

[1]ਸਿਆਲੇ ਵਿਚ (ਪਾਣੀ) ਗਰਮ ਕਰ ਲਵੇ।

ਜਗੈ ਭੂਖ ਭੁਗਤੀ ਭਖੈ[1]

[1]ਭੁੱਖ ਲਗੇ ਤਾਂ ਭੋਜਨ ਖਾਵੇ (ਬਿਨਾਂ ਭੁੱਖ ਦੇ ਨਾ ਖਾਵੇ)।

ਅੰਮ੍ਰਿਤ ਘਰ ਕਾ ਸਾਗ[1] ॥੫੦॥

[1]ਘਰ ਦੇ (ਰਿੱਧੇ) ਸਾਗ ਨੂੰ ਅੰਮ੍ਰਿਤ (ਜਾਣੇਂ)।

ਪਰ ਸ਼ਸਤਰ, ਪਰ ਘੋੜਕਾ,
ਪਰ ਨਾਰੀ, ਪਰ ਗੇਹ[1]।

[1]ਪਰਾਇਆ ਘਰ।

ਪਰ ਧਨ, ਪਰ ਮਨ, ਦੇਸ਼ ਪਰ
ਇਸ ਕੋ ਕਹਾਂ ਸਨੇਹ[1] ॥੫੧॥

[1]ਇਨ੍ਹਾਂ ਨਾਲ ਕੀ ਪ੍ਰੀਤ (ਕਰਨੀ) ਹੋਈ।

[1]ਧਰਨੀ, ਧੇਨੁ, ਸੁਵਰਨ, ਅਸੁ,
ਨਾਰੀ, ਮੰਦਰ, ਪਾਠ।

[1]ਧਰਤੀ, ਗਊ, ਸੋਨਾ, ਘੋੜਾ, ਲੜਕੀ, ਮੰਦਰ ਤੇ ਪੋਥੀ ਅਥਵਾ ਸੰਥਾਦਾਨ ਇਹ ਸਾਰੇ ਦਾਨ ਸ਼ਿਰੋਮਣੀ ਦਾਨ (ਗਿਣੇ ਜਾਂਦੇ) ਹਨ, ਪਰ ਅੰਨ ਦਾਨ ਸਭ ਤੇ ਸ੍ਰੇਸ਼ਟ ਯਾ ਸੱਠ ਗੁਣਾਂ ਵਧੀਕ ਹੈ।

ਇਹੀ ਦਾਨ ਸਭਿ ਦਾਨ ਸਿਰ
ਅੰਨ ਸਭਿਨਿ ਤੇ ਸਾਠ ॥੫੨॥
ਨਾਮ ਜਪਤ ਸਭਿ ਪਾਠ ਤੇ[1]
ਅੰਨ ਦਾਨ ਸਭਿ ਦਾਨ।
ਸਭਿ ਜੂਨੀ ਤੇ ਅਧਿਕ ਨਰ,
ਕਹਜੋ ਸਿੱਖ ਸੁਰ ਗਜਾਨ[1] ॥੫੩॥

[1]ਸਾਰੇ ਪਾਠਾਂ (ਯਾ ਪੜ੍ਹਨ) ਤੋਂ ਨਾਮ ਜਪਣਾ ਤੇ।

[1]ਦੇਵਤਿਆਂ ਤੋਂ ਗਿਆਨੀਆਂ ਤੋਂ ਸਿੱਖ (ਅਧਿਕ, ਸ੍ਰੇਸ਼ਟ) ਕਿਹਾ ਗਿਆ ਹੈ। (ਅ) ਹੇ ਸਿੱਖ! ਦੇਵਤਿਆਂ ਤੇ ਗਜਨੀਆਂ ਨੇ ਐਉਂ ਕਿਹਾ ਹੈ:-

ਮੇਘ ਸਰਬ ਕੋ ਆਸਰਾ
ਸਭਿ ਕੋ ਰਾਖੀ ਛਤ੍ਰ[1]।
ਘਰ ਕੀ ਰਾਖੀ ਨਾਰਿ ਜਜੋਂ,
ਅੰਤ ਰੱਖਜ ਹਰਿ ਮਿੱਤ੍ਰ[1]' ॥੫੪॥

[1]ਛੱਤ੍ਰਪਤੀ ਭਾਵ ਰਾਜਾ।

[1]ਤਿਵੇਂ ਅੰਤ ਦਾ ਰਾਖਾ ਹਰੀ ਮਿੱਤ੍ਰ ਹੈ।

ਬੁਰਾ ਮਰਣ ਜੀਵਨ ਬੁਰਾ
ਕਰਣੀ ਬਿਨ ਕਿਹਿ ਕਾਮ[1]।

[1]ਕਰਨੀ ਬਿਨਾਂ ਕਿਸ ਕੰਮ ਹੈ ਜੰਮਣਾ ਮਰਨਾ, ਦੋਵੇਂ ਬੁਰੇ ਹਨ।

ਸ਼ਸਤ੍ਰਹੀਣ ਛੱਤ੍ਰੀ ਬੁਰਾ,
ਅਣਪੜ ਦਿਜ ਬੇਰਾਨ[1] ॥੫੫॥

[1]ਨਿਕੰਮਾ, ਬੇਫੈਦਾ।

ਬਿੱਪ੍ਰ ਸ਼ਸਤ੍ਰਧਾਰੀ ਬੁਰਾ,
ਬੁਰਾ ਬਿੱਪ੍ਰ ਮਮ ਸਿੰਘ।
ਵੈਸ਼ ਪੜ੍ਹਾ ਸਭਿ ਤੇ ਬੁਰਾ
ਛੱਤ੍ਰੀ ਦੇਵੀ ਸਿੰਘ[1]† ॥੫੬॥

[1]ਦੇਵੀ ਨੂੰ ਪੂਜਣ ਵਾਲਾ ਸਿੰਘ ਬੁਰਾ। †ਪਾ:-ਬੇਦੀ ਸਿੰਘ।

ਸੂਦ੍ਰ ਪੜ੍ਹੈ ਬੇਦ ਬਾਕਜ,
ਤਜਾਗੀ ਧਾਰੈ ਨਾਰਿ[1]†।

[1]ਤਿਆਗੀ ਹੋਕੇ ਤ੍ਰੀਮਤ ਕਰ ਲਵੇ।

†ਅੰਗ ੫੬ ਤੇ ੫੭ ਦੀ ਪਹਿਲੀ ਸਤਰ ਵਿਚ ਜੋ ਲਿਖਿਆ ਹੈ ਸੋ ਗੁਰਮਤ ਤੇ ਗੁਰ ਇਤਿਹਾਸ ਵਿਰੁੱਧ ਹੈ। ਇਸ ਕਰਕੇ ਇਹੋ ਜੇਹੀਆਂ ਗਲਾਂ ਸੌ ਸਾਖੀ ਵਿਚ ਕਿਸੇ ਮਗਰੋਂ ਪਾਈਆਂ ਹਨ ਕਿਉਂਕਿ ਛੇਵੇਂ ਪਾਤਸ਼ਾਹ ਦੀਆਂ ਫੌਜਾਂ ਵਿਚ ਅਨੇਕਾਂ ਬ੍ਰਾਹਮਣ ਜੋਧਾ ਹੋਏ, ਉਹਨਾਂ ਨੇ ਆਪ ਬਣਾਏ, ਇਥੋਂ ਤਾਂਈ ਕਿ ਆਪਣੇ ਪ੍ਰੋਹਿਤ ਸਿੰਘ ਨੂੰ ਬੀ ਜੋਧਾ ਬਣਾ ਲਿਆ ਸੀ। ਦਸਮੇਂ ਪਾਤਸ਼ਾਹ ਦੇ ਦਲਾਂ ਵਿਚ ਬੀ ਦਯਾਰਾਮ ਆਦਿ ਕਈ ਬ੍ਰਾਹਮਣ ਜੋਧੇ ਹੋਏ ਤੇ ਅਨੇਕਾਂ ਅੰਮ੍ਰਿਤਧਾਰੀ ਸਿੰਘ ਹੋਏ। ਵੈਸ਼ ਬੀ ਬੜੇ ਹੋਏ ਤੇ ਅਨੇਕਾਂ ਸਿੰਘ ਹੋਏ ਤੇ ਵੇਦੀ ਵੀ ਸਿੰਘ ਸਜੇ ਤੇ ਦੇਵੀ ਉਪਾਸਕ ਬੀ ਸਿੰਘ ਸਜੇ। ਕਾਂਸ਼ੀ ਪੜ੍ਹਨ ਲਈ ਸਤਿਗੁਰਾਂ ਨੇ ਸਿੰਘੇ ਆਪ ਘੱਲੇ, ਅਨੰਦਪੁਰ ਵਿਚ ਦਸਮ ਗੁਰੂ ਜੀ ਨੇ ਰਘੁਨਾਥ ਦਾਸ ਪੰਡਤ ਨੂੰ ਕਿਹਾ ਕਿ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਓ ਉਸ ਨੇ ਕਿਹਾ ਕਿ ਤੁਹਾਡੇ ਸਿੱਖਾਂ ਵਿਚ ਸ਼ੂਦਰ ਹਨ ਇਨ੍ਹਾਂ ਨੂੰ ਅਧਿਕਾਰ ਨਹੀਂ, ਤਾਂ ਸਤਿਗੁਰਾਂ ਕਿਹਾ ਉਹ ਦਿਨ ਆਵੇਗਾ ਕਿ ਮੇਰੇ ਸਿੰਘ ਜਿਨ੍ਹਾਂ ਨੂੰ ਤੁਸਾਂ ਸ਼ੂਦਰ ਕਿਹਾ ਹੈ ਬ੍ਰਾਹਮਣਾਂ ਨੂੰ ਸੰਸਕ੍ਰਿਤ ਪੜ੍ਹਾਇਆ ਕਰਨਗੇ, ਜੋ ਗਲ ਕਿ ਸੱਚ ਮੁਚ ਵਰਤ ਰਹੀ ਹੈ, ਅਨੇਕਾਂ ਬ੍ਰਾਹਮਣ ਨਿਰਮਲੇ ਸਿੰਘਾਂ ਤੋਂ ਸੰਸਕ੍ਰਿਤ ਪੜ੍ਹੇ ਹਨ।

ਸਿੱਖ ਜੁ, ਤਜਾਗੈ ਸਿਦਕ ਕੋ
ਕਜਾ ਤਿਨ ਕੋ ਇਤਬਾਰ ॥੫੭॥
ਮੰਤ੍ਰ ਤੰਤ੍ਰ ਕਾ ਬੁਰਾ ਸੰਗ[1],
ਪ੍ਰੇਤ ਸੇਵਨੀ ਨਾਰਿ[1]।
ਬੁਰਾ ਬਾਲ ਸੁਰਾ ਪੀਤਾ[†]
ਰਹੀਏ ਆਪ ਸੰਭਾਰ[1] ॥੫੮॥

[1]ਮੰਤ੍ਰ ਤੰਤ੍ਰ (ਕਰਨੇ ਵਾਲੇ ਪੁਰਖ) ਦਾ ਸੰਗ ਬੁਰਾ।
[1]ਪ੍ਰੇਤਾਂ ਦੀ ਪੂਜਾ ਕਰਨ ਵਾਲੀ ਨਾਰੀ।
[†]ਪਾ:-ਸੁਰਾ ਪਿਤਾ, ਸੂਰਾ ਪਿਤਾ।
[1]ਗਭਰੂ ਸ਼ਰਾਬ ਪੀਣ ਵਾਲਾ ਬੁਰਾ ਉਸ ਤੋਂ ਬਚਕੇ ਰਹੋ।

ਬਹੁਤਾ ਖਾਣਾ, ਬਾਤ ਬਹੁ,
ਬਹੁਤਾ ਅਮਲ ਸੁ ਤਜਾਗ[1]।
ਮੇਰਾ ਹੁਇ ਸੁ ਮਾਨਿ ਸਚ[1]
ਰਹਿਨੀ ਰਹਿ ਨਿਤ ਲਾਗ' ॥੫੯॥

[1]ਬਹੁਤ ਖਾਣਾ ਬਹੁਤ ਬੋਲਣ ਦਾ ਅਮਲ ਜੋ ਹੈ ਸੋ ਮੂਲੋਂ ਤਿਆਗੇ (ਅ) ਬਹੁਤ ਖਾਣਾ, ਬਹੁਤ ਬੋਲਣਾ, ਨਸ਼ਿਆਂ ਦਾ ਬਹੁਤ ਤਿਆਗ ਕਰੇ।
[1]ਏਹ ਵਾਰਤਾ) ਸੱਚੀ ਮੰਨੇ।

ਇਸ ਪ੍ਰਕਾਰ ਪ੍ਰਭੁ ਸਤਿ ਗੁਰੂ, ਸਿੱਖਨ ਦੇ ਉਪਦੇਸ਼।
ਸੁਨਹਿ ਆਨਿ ਸੰਗਤਿ ਮਿਲੈ, ਦਰਸਤਿ ਹਤਹਿੰ ਕਲੇਸ਼ ॥੬੦॥
ਲੇ ਪਾਹੁਲ ਗੁਰ ਪਾਸ ਤੇ, ਨਵੇਂ ਸਿੰਘ ਧਰਿ ਕੇਸ।
ਪਹਿਰਹਿੰ ਕਛ ਆਯੁਧ ਧਰੈਂ, ਸਿਮਰੈਂ ਨਾਮ ਹਮੇਸ਼ ॥੬੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਦਸ਼ਮੋ ਅੰਸੂ ॥੧੦॥

## ੧੧. [ਲਾਲ ਸਿੰਘ ਦੀ ਢਾਲ ਦੀ ਪ੍ਰੀਖਯਾ]

੧੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਏਕ ਸਿਖ ਸਤਿਗੁਰੂ ਕੋ, ਪੂਰਬ ਤੇ ਚਲਿ ਆਇ।
ਲਾਲ ਸਿੰਘ ਤਿਸ ਨਾਮ ਹੈ, ਕਰਿ ਦਰਸ਼ਨ ਕੋ ਚਾਇ ॥੧॥

ਚੌਪਈ:

ਜਥਾ ਸ਼ਕਤਿ ਕਰਿ ਅਰਪਿ ਅਕੋਰ।
ਬੰਦਨ ਕਰੀ ਹਾਥ ਜੁਗ ਜੋਰਿ।
ਬੈਠ੍ਯੋ ਸਭਾ ਮਾਂਹਿ ਗੁਰ ਆਗੈ।
ਹੁਤੀ ਸਿਪਰ[1] ਸਿੰਘ ਦੇਖਨਿ ਲਾਗੇ ॥੨॥ [1]ਢਾਲ ਸੀ (ਤਿਸ ਸਿੰਘ ਦੇ ਕੋਲ)।
ਗਹਿ ਗਹਿ ਹਾਥਨ ਬਿਖੈ ਸਰਾਹੈਂ।
'ਆਛੀ ਆਛੀ' ਸਭਿਨਿ ਕਹਾਹੈ[1]। [1]ਸਾਰੇ ਕਹਿੰਦੇ ਹਨ।
ਦ੍ਰਿਸ਼ਟਿ ਚਲਾਇ ਪ੍ਰਭੂ ਤਬਿ ਦੇਖੀ।
ਕਹ੍ਯੋ 'ਸਮਾਨ ਅਹੈ ਅਵਰੇਖੀ[1] ॥੩॥ [1]ਸਾਮਾਨ ਜਿਹੀ ਦਿਖਾਈ ਦਿੰਦੀ ਹੈ।
ਜੋ ਸ਼ੁਭ ਹੈ ਤਿਸ ਲਗ ਕਰਿ ਗੋਰੀ[1]। [1]ਜੋ ਚੰਗੀ ਹੁੰਦੀ ਹੈ ਉਸ ਨੂੰ ਗੋਲੀ ਲਗਕੇ।
ਪਾਰ ਨ ਪਰੈ ਫੋਰਿ ਕਰਿ ਮੋਰੀ[1]। [1]ਫੋੜਕੇ ਮੋਰੀ ਕਰਕੇ ਪਾਰ ਨਹੀਂ ਲੰਘਦੀ।
ਇਸ ਮਹਿਂ ਗੁਲਕਾ ਹੋਵਹਿ ਪਾਰ[1]। [1]ਪਰ ਇਸ ਵਿਚੋਂ ਗੋਲੀ ਲੱਗਕੇ ਪਾਰ ਹੋ ਜਾਵੇਗੀ।
ਕਹਾਂ ਸਰਾਹੈਂ ਸਿਪਰ ਉਦਾਰ[1]' ॥੪॥ [1](ਫਿਰ) ਬਹੁਤਾ ਕੀ ਸਲਾਹੁੰਦੇ ਹੋ ਢਾਲ ਨੂੰ।
ਸੁਨਿ ਕੈ ਲਾਲ ਸਿੰਘ ਨਹਿਂ ਜਰੀ।
ਗਰਬਤਿ ਬੋਲ੍ਯੋ ਬਚ ਤਿਸ ਘਰੀ।
'ਮੋਰ ਸਿਪਰ ਕੋ ਚਰਮ ਕਠੰਨ[1]। [1]ਸਖ਼ਤ ਹੈ।
ਗੋਰੀ ਕਹਾਂ ਸਕਹਿ ਇਸ ਭੰਨਿ ॥੫॥
ਲਗਹਿ ਤੜਕ ਕੈ ਗਿਰਹਿ ਸੁ ਪਾਛੇ।
ਯਾਂ ਤੇ ਬਹੁ ਧਨੁ ਤੇ ਲਈ ਆਛੇ।'
ਸੁਨਿ ਕਲਗੀਧਰ ਪੁਨ ਸਮੁਝਾਇ।
'ਇਹ ਗੋਰੀ ਹੈ ਬੁਰੀ ਬਲਾਇ ॥੬॥
ਤਹਾਂ ਨਿਵਾਰਨ ਕਰਿ ਹੈ ਕੌਨ[1]। [1]ਜਦੋਂ ਗੋਲੀ ਲੱਗੇ) ਤਿਸ ਨੂੰ ਕੌਣ ਪਰੇ ਹਟਾ ਸਕਦਾ ਹੈ?
ਜਹਾਂ ਲਗਤਿ ਫੋਰਤਿ ਥਲ ਤੌਨ[1†]। [1]ਜਿੱਥੇ ਲਗਦੀ ਹੈ ਸੋਈਓ ਥਾਂ ਪਾੜ ਦੇਂਦੀ ਹੈ। †ਪਾ:-ਜੌਨ।

ਇਸ ਆਗੇ ਨਹਿਂ ਕਿਸ ਕੀ ਅਟਕ।

ਲਾਗੀ ਚਹੈ ਨ ਪੁਨ ਕਿਮ ਹਟਕ[1]' ॥੭॥

[1]ਲੱਗੀ ਚਾਹੀਦੀ ਹੈ ਫਿਰ ਕਿਵੇਂ ਨਹੀਂ ਹਟ ਸਕਦੀ ਹੈ।

ਲਾਲ ਸਿੰਘ ਬਹੁਤਿਨਿ ਮਹਿਂ ਚਪਿ ਕਰਿ[1]।
ਕਹਤਿ ਭਯੋ ਪੁਨ ਚਿਤ ਮਹਿਂ ਹਠ ਧਰਿ।
'ਜ੍ਵਾਲਾਬਮਣੀ ਕਜੋਂ ਨ ਮੰਗਾਵਹੁ।
ਪਰਖਿ ਲੇਹੁ ਅਬਿ ਕਹਿ ਚਲਿਵਾਵਹੁ[1] ॥੮॥

[1]ਖਿਝਕੇ।

[1]ਹੁਣ ਕਹਿਕੇ ਚਲਵਾ ਕੇ ਪਰਖ ਲਵੋ। (ਅ) ਅਬਕਹਿ=ਹੁਣੇ ਹੀ।

ਮੋਰ ਸਿਪਰ ਕੋ ਭਿਦੈ ਨ ਗੋਰੀ।
ਲਗਿ ਕੈ ਗਿਰੈ, ਨ ਕਰਿ ਹੈ ਮੋਰੀ।'
ਲਖਜੋ ਗੁਰੂ -ਸਿਖ ਨੇ ਹਠ ਧਾਰਾ-।
'ਸੋਦਰ ਸਮਾ' ਭਾਖਿ ਕੈ ਟਾਰਾ[†] ॥੯॥

[†]ਇਸਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਸਾਹਿਬ ਜੀ ਨਿਤਨੇਮ ਦੀ ਕਿਤਨੀ ਪਕਿਆਈ ਦ੍ਰਿੜਾਉਂਦੇ ਸਨ।

'ਪ੍ਰਾਤ ਹੋਤਿ ਹਮ ਪਰਖਨਿ ਕਰੈਂ।
ਤੁਪਕ ਹਤਹਿਂ ਹੇਰਹਿਂ ਕਿਮ ਅਰੈ[1]।'
ਇਮ ਹੁਇ ਜ਼ਿਕਰ ਧਰੀ ਪੁਨ ਮੌਨ।
ਸੁਨਿ ਰਹਿਰਾਸ ਗਏ ਸਭਿ ਭੌਨ ॥੧੦॥

[1]ਵੇਖਾਂਗੇ (ਅੱਗੇ) ਕਿਵੇਂ ਅੜਦੀ ਹੈ।

ਲਾਲ ਸਿੰਘ ਡੇਰੇ ਮਹਿਂ ਜਾਇ।
ਸਮਝ ਰਿਦੇ ਮਹਿਂ ਬਹੁ ਪਛੁਤਾਇ।
-ਮੂਰਖ ਪਨੌ ਕੌਨ ਮੈਂ ਲਯੋ।
ਗੁਰ ਕੇ ਸਨਮੁਖ ਬੋਲਤਿ ਗਯੋ ॥੧੧॥
ਪ੍ਰਾਤਿ ਹੋਤ ਹਤਿ ਹੈਂ ਜਬਿ ਗੋਰੀ।
ਸਿਪਰ ਫੋਰਿ ਕਰਿ ਡਾਰੈਂ ਮੋਰੀ[†]।

[†]ਪਾ:-ਗੋਰੀ।

ਲਯੋ ਬਿਗਾਰ ਆਪਨੋ ਕਾਜਾ।
ਕਰਤਾ ਪੁਰਖ ਰਖੈ ਮਮ ਲਾਜਾ- ॥੧੨॥
ਲਜਾਇ ਤਿਹਾਵਲ ਕਰਿ ਬਹੁ ਗਿਨਤੀ।
ਮੁਖ ਤੇ ਸਿੰਘਨਿ ਸੋਂ ਕਹਿ ਬਿਨਤੀ।

'ਪੰਚ ਸਿੰਘ ਕੋ ਦੇਉਂ ਅਹਾਰਾ।
ਪ੍ਰਾਤ ਮੋਹਿ ਰਾਖਹੁ ਸਚਿਆਰਾ'
॥੧੩॥
ਖਰੇ ਹੋਇ ਅਰਦਾਸ ਕਰਾਈ।
'ਸਤਿਗੁਰ ਰਖੈ ਸਿੱਖ ਵਡਿਆਈ।
ਨਿਸ ਮਹਿਂ ਕਰਿ ਕ੍ਰਿਤ ਚੋਰੀ ਗੁਰ ਤੇ[1]। [1]ਇਹ ਕ੍ਰਿਤ (ਪੰਜਾਂ ਪਿਆਰਿਆਂ ਦਾ ਪ੍ਰਸ਼ਾਦਿ ਆਦਿ ਦੀ) ਰਾਤੀਂ ਗੁਰਾਂ ਤੋਂ ਚੋਰੀ ਕੀਤੀ।
ਪ੍ਰਭੁ ਅਰਾਧਹਿ ਨਿਸ਼ਚਾ ਉਰ ਤੇ
॥੧੪॥
ਪ੍ਰਾਤਿ ਭਏ ਗੁਰ ਸਭਾ ਲਗਾਇ।
ਲੇ ਕਰਿ ਸਿਪਰ ਗਯੋ ਤਿਸ ਥਾਇਂ।
ਤਬਿ ਸਤਿਗੁਰ ਤਹਿਂ[1] ਤੁਪਕ ਮੰਗਾਈ। [1]ਤਿੱਥੇ ਹੀ।
ਸਿਪਰ ਨਿਸ਼ਾਨਾ ਧਰਿ ਅਗਵਾਈ
॥੧੫॥
ਆਲਮ ਸਿੰਘ ਸੰਗ ਪ੍ਰਭੁ ਕਹਯੋ।
'ਹਤਹੁ ਤੁਫੰਗ ਨਿਸ਼ਾਨਹੁਂ ਲਹਯੋ।'
ਹੁਕਮ ਸਾਂਥ ਉਠਿ ਤੁਪਕ ਚਲਾਈ।
ਗੋਰੀ ਨਹੀਂ ਲਗੀ ਬਿਚ ਜਾਈ[1] ॥੧੬॥ [1]ਢਾਲ ਦੇ ਵਿਚ) ਨਾਂ ਲੱਗੀ।
ਕਸਿ ਬਰੂਦ ਸੋਂ ਫੇਰ ਪ੍ਰਹਾਰੀ।
ਨਾਂਹਿਨ ਲਾਗੀ ਸਿਪਰ ਮਝਾਰੀ।
ਬਿਸਮ ਰਹਯੋ -ਅਬਿ ਕਜਾ ਇਹੁ ਭਯੋ।
ਨਿਕਟ ਨਿਸ਼ਾਨਾ[1] ਬਚ ਕਰਿ ਗਯੋ- [1]ਨੇੜੇ ਦਾ ਨਿਸ਼ਾਨਾ ਹੀ।
॥੧੭॥
ਤ੍ਰਿਤੀ ਬਾਰ ਤਬਿ ਕਰਿ ਕੈ ਤਜਾਰੀ।
ਤਾਕਿ ਸ਼ਿਸਤ ਕੋ ਭਲੇ ਪ੍ਰਹਾਰੀ।
ਸੋ ਨਹਿਂ ਲਗੀ ਹੇਰਿ ਪ੍ਰਭੁ ਰਿਸੇ।
ਤੁਪਕ ਗਹੀ ਅਪਨੇ ਕਰ ਬਿਸੇ[1] [1]ਹੱਥ ਵਿਚ।
॥੧੮॥
ਰਿਦੇ ਬਿਚਾਰਯੋ ਸਤਿਗੁਰ ਜਬੈ[†]। [†]ਪਾ:-ਤਬੇ।

ਲਾਲ ਸਿੰਘ ਕੀ ਕ੍ਰਿਤ ਲਖਿ ਤਬੈ[1]। [1]ਸਮਝ ਲੀਤੀ।
-ਸਤਿ ਸੰਗਤ ਮਹਿਂ ਕਰਯੋ ਕਰਾਹੂ।

ਥਿਰ ਅਰਦਾਸ ਕਰਾਇਸਿ ਤਾਹੂ
॥੧੯॥
ਯਾਂ ਤੇ ਲਗਤਿ ਨਹੀਂ ਬਿਚ ਗੋਰੀ।
ਲੀਨ ਹਿਮਾਇਤ[1] ਮੁਝ ਤੇ ਚੋਰੀ-।
ਰਿਸ ਕਰਿ ਹਾਥ ਬੰਦੂਕ ਸੰਭਾਰੀ।
ਲਾਲ ਸਿੰਘ ਕੇ ਸਾਥ ਉਚਾਰੀ ॥੨੦॥
'ਲਿਹੁ ਕਰਿ ਅਬੈ ਹਿਮਾਇਤ ਔਰ[1]।
ਦੇਖਿ! ਸਿਪਰ ਫੋਰੌਂ ਇਸ ਠੌਰ।'
ਰਿਸ ਜੁਤਿ ਸੁਨੀ ਲਖੀ -ਅਬਿ ਮਾਰੈਂ।
ਨਹੀਂ ਬਚਹਿ ਗੁਲਕਾ ਹੁਇ ਪਾਰੈ-
॥੨੧॥
ਦੌਰ ਸਿੰਘ ਪਾਇਨ ਪਰ ਪਰਜੋ।
'ਛਿਮਹੁ ਨਾਥ ਮੈਂ ਸਠ ਹਠ ਧਰਜੋ।
ਫੋਰ ਦੇਹੁ ਤੁਮ ਅਵਨੀ ਸਾਰੀ।
ਸਿਪਰ ਬਾਪੁਰੀ ਕਹਾਂ ਅਗਾਰੀ'
॥੨੨॥
ਪਿਖਿ ਗੁਰ ਭਨਜੋ ਭਨਜੋਂ 'ਭਯੋ ਦ੍ਰਿਢ ਅਤੇ[1]।
ਰਾਤੋ ਰਾਤ ਕਰੇ ਗੁਰਮਤੇ।
ਲਏ ਤਿਹਾਵਲ ਫਿਰਜੋ ਛਕਾਵਤਿ।
ਬਹੁ ਸੁੱਖਾਂ ਸੁਖਿ[1] ਸਿਪਰ ਬਚਾਵਤਿ
॥੨੩॥
ਜੇਤਿਕ ਜੋਰ ਔਰ ਲਿਹੁ ਲਾਇ।
ਫੌਰੌਂ ਸਿਪਰ ਨ ਬਚਹਿ ਕਦਾਇ।'
ਸੁਨਿ ਕਰਿ ਲਾਲ ਸਿੰਘ ਕਰ ਜੋਰੇ।
'ਮੇਰੋ ਕਹਿਨ ਭਯੋ ਪ੍ਰਭੁ ਔਰੇ[1]
॥੨੪॥
ਰਾਵਰਿ ਕਰ ਤੇ ਛੁਟਹਿ ਤੁਫੰਗਾ।
ਅਚਲ ਸੁਮੇਰੁ ਤੁਰਤ ਕਰਿ ਭੰਗਾ।
ਅਬਿ ਓਰਕ ਨਹਿਂ ਕਰਹੁ ਗੁਸਾਈਂ।
ਸੇਵਕ ਲਾਜ ਰਖਨਿ ਬਨਿ ਆਈ'

[1]ਮਦਦ (ਸਾਧ ਸੰਗਤ ਦੀ)।

[1]ਹੋਰ ਹਿਮਾਇਤ ਕਰਾ ਲੈ।

[1]ਅਪਨੇ ਹਠ ਤੇ) ਅਤਿ ਪੱਕਾ ਹੋਇਆ ਹੈਂ।

[1]ਸੁੱਖਣਾ ਸੁੱਖਕੇ।

[1]ਹੋਰਨਾਂ ਲੋਕਾਂ (ਦੀ ਗੋਲੀ ਬਾਬਤ ਸੀ ਆਪਦੀ ਗੋਲੀ ਬਾਬਤ ਨਹੀਂ ਸੀ)।

॥੨੫॥
ਸੁਨਿ ਕੈ ਬਿਕਸ ਪਰੇ ਗੁਰ ਨਾਥ।
ਕਹਯੋ 'ਉਠਾਇ ਸਿਪਰ ਲਿਹੁ ਹਾਥ।
ਚਹਿਯਹਿ ਸ਼ਸਤ੍ਰਨਿ ਕੇਰਿ ਭਰੋਸਾ।
ਹਤੀਯਹਿ ਸ਼ੱਤ੍ਰੂ ਜੁੱਧ ਸਰੋਸਾ[1] ॥੨੬॥ [1]ਗੁੱਸੇ ਨਾਲ।
ਆਯੁਧ ਆਛੋ ਹੀ ਚਹਿ ਪਾਸ।
ਜਿਸ ਤੇ ਆਪ ਬਚਹਿ ਰਿਪੁ ਨਾਸ਼।'
ਸਿਪਰ ਉਠਾਇ ਸਿੰਘ ਕਰਿ ਨਮੋ।
ਬੈਠੇ ਸਕਲ ਸਭਾ ਤਿਹ ਸਮੋ ॥੨੭॥
ਜੰਗਲ[1] ਬਿਖੈ ਕਪੂਰਾ ਜਾਟ। [1]ਮਾਲਵੇ।
ਕੇਤਿਕ ਗ੍ਰਾਮਨ ਕੋ ਪਤਿ ਰਾਠ[1]। [1]ਰਾਜਾ [ਸੰਸ. ਰਾਸ਼੍ਰਰ=ਰਾਜਾ। ਰਾਠ=ਰਾਜਾ]।
ਇਕ ਸੌ ਇਕ ਹਜ਼ਾਰ[1] ਧਨ ਦੈ ਕੈ। [1]ਯਾਰਾਂ ਸੌ।
ਚੰਚਲ ਬਲੀ ਤੁਰੰਗਮ ਲੈ ਕੈ ॥੨੮॥
ਸੋ ਹਜ਼ੂਰ ਮਹਿਂ ਦਯੋ ਪੁਚਾਈ।
ਦੇਖਯੋ ਬਹੁ ਬਲ ਸੋਂ[†] ਚਪਲਾਈ[1]। [1]ਬਹੁਤ ਬਲੀ ਤੇ ਚੰਚਲਤਾ ਵਾਲਾ। [†]ਪਾ:- ਦੇਖਯੋ ਸੋ ਬਲ ਸੋਂ। ਦੇਖਯੋ ਸੋ ਬਲ ਕਰ।

ਅਪਨੋ ਚਢਿਬੇ ਹੇਤ ਬੰਧਾਯੋ।
'ਦਲ ਸ਼ਿੰਗਾਰ ਤਿਸ ਨਾਮ[1] ਬਤਾਯੋ ॥੨੯॥ [1]'ਫੌਜ ਦਾ ਸ਼ਿੰਗਾਰ' ਨਾਮ ਘੋੜੇ ਦਾ।
ਟਹਿਲ ਕਰਾਵਨ ਹੇਤ ਤਬੇਲੇ।
ਬੰਧਯੋ ਸੇਵਤਿ ਦਾਸ ਸੁਹੇਲੇ।
[†]ਇਕ ਦਿਨ ਸਤਿਗੁਰ ਚਢੇ ਅਖੇਰ। [†]ਇਹ ਸੌ ਸਾਖੀ ਦੀ ੭੩ਵੀਂ ਸਾਖੀ ਹੈ।

ਬਨ ਮਹਿਂ ਬਿਚਰੇ ਜਿਤ ਕਿਤਿ ਹੇਰਿ ॥੩੦॥
ਫਿਰਿ ਕਰਿ ਚਲਿ ਆਏ ਜਿਸ ਕਾਲਾ।
ਦੱਖਣ ਨਗਰ ਉਜੈਨ ਬਿਸਾਲਾ।
ਤਹਿਂ ਤੇ ਕਿਤਿਕ ਸਾਧ ਚਲਿ ਆਏ।
ਸਿਖ ਸੰਗਤਿ ਮਿਲਿ ਕੈ ਸਮੁਦਾਏ ॥੩੧॥
ਦਰਸ਼ਨ ਕਰਨ ਕਾਮਨਾ ਧਾਰੇ।

ਤਿਸ ਹੀ ਛਿਨ ਸਤਿਗੁਰੂ ਨਿਹਾਰੇ।
ਮ੍ਰਿਗ ਖਗ ਮਾਰ ਕਿਤਿਕ ਲੈ ਆਏ।
ਚੱਖੀ[1] ਬਾਜ ਦੇਤਿ ਬਿਗਸਾਏ ॥੩੨॥
ਸੰਗਤਿ ਮਹਿਂ ਇਕ ਸ਼ਾਹ ਕੁਮਾਰਾ[1]।
ਗ੍ਰਿਹਸਤੀ ਹੁਤੋ ਸਹਿਤ ਸੁਤ ਦਾਰਾ।
ਰਹਿਤ ਬੈਸਨੋ ਜਿਸ ਕੀ ਅਹੈ।
ਮਦਰਾ ਮਾਸ ਤਰਕਤੋ ਰਹੈ ॥੩੩॥
ਜਾਤਿ ਬਾਣੀਆ, ਗੁਰ ਜਬਿ ਦੇਖੈ[1]।
ਕਲਪਯੋ ਰਿਦੇ ਕ੍ਰਿਆ ਅਵਰੇਖੈਂ[1]।
-ਇਹ ਕੈਸੇ ਗੁਰ ਜਿਨ ਹਿਤ ਆਏ?
ਕੋਸ ਹਜ਼ਾਰਹੁਂ ਮਗ ਉਲੰਘਾਏ ॥੩੪॥
ਕ੍ਰਿਆ ਜਿਨਹੁਂ ਕੀ ਮਹਾਂ ਕੁਢਾਲੀ।
ਹਿੰਸਾ ਕਰਤਿ ਦਯਾ ਉਰ ਖਾਲੀ।
ਪੰਛੀ ਹਤਿ ਕਰਿ ਬਾਜ਼ ਅਚਾਵੈਂ।
ਬਨ ਮਹਿਂ ਬਿਚਰਤਿ ਮ੍ਰਿਗ ਗਨ ਘਾਵੈਂ- ॥੩੫॥
ਮਨ ਮਹਿਂ ਗਿਨਤੀ ਗਨੈ ਅਨੇਕ।
ਸਭਿ ਜਾਨੀ ਗੁਰ ਜਲਧਿ ਬਿਬੇਕ।
ਤਬਿ ਸਭਿ ਮਹਿਂ ਗੁਰ ਬਾਕ ਸੁਨਾਯੋ।
'ਪ੍ਰਿਥਮ ਚੋਰ ਇਨ ਖਗ ਤਨ ਪਾਯੋ ॥੩੬॥
ਤਬਹਿ ਬਾਜ ਰਾਜੇ ਕੀ ਦੇਹਿ[1]।
ਇਕ ਦਿਨ ਤਸਕਰ ਪਕਰਯੋ ਏਹ।
ਦੁਸ਼ਟ ਦਮਨ ਤਬਿ ਨਾਮ ਹਮਾਰਾ।
ਕਰਤਿ ਹੁਤੇ ਤਪ ਬਿਬਿਧ ਪ੍ਰਕਾਰਾ ॥੩੭॥
ਵਸਤੁ ਚੁਰਾਈ ਤੇ ਨਟਿ ਗਯੋ[1]।
ਰਾਜੇ ਬਹੁ ਬਿਧਿ ਬੂਝਨਿ ਕਯੋ।
ਨਹਿਂ ਮਾਨੀ ਤਬਿ ਸਪਥ[1] ਦਿਵਾਈ।
ਕੂਰੀ ਆਨ[4] ਹਮਾਰੀ ਖਾਈ ॥੩੮॥
ਹੁਤੋ ਭੂਪ ਸੋ ਸਿੱਖ ਹਮਾਰਾ।

[1]ਬਾਜ਼ ਨੂੰ ਸੂਰੇ ਮਾਸ ਦੀ ਥੋੜੀ ਬੋਟੀ ਖਾਣ ਨੂੰ ਦੇਣੀ।
[1]ਸੇਠ ਦਾ ਲੜਕਾ।
[1]ਉਸ ਬਾਣੀਆਂ ਜਾਤੀ ਦੇ ਨੇ ਜਦ ਗੁਰੂ ਜੀ ਨੂੰ (ਇਸ ਹਾਲ) ਵਿਚ ਵੇਖਿਆ।
[1]ਦੇਖਕੇ।
[1]ਤਦੋਂ ਬਾਜ ਰਾਜੇ ਦੀ ਦੇਹ (ਵਿਚ ਸੀ)।
[1]ਮੁੱਕਰ ਗਿਆ।
[1]ਸਹੁੰ।

ਨਿਤ ਪ੍ਰਤਿ ਕਰਤੋ ਭਾਉ ਉਦਾਰਾ।
ਸਪਥ ਹਮਾਰੀ ਸੁਨਿ ਕੈ ਰਾਊ।
ਕਰੀ ਪ੍ਰਤੀਤ ਰਾਖਿ ਉਰ ਭਾਊ[†] ॥੩੯॥

[†]ਪਾ:-ਪਰਭਾਊ।

ਲਾਖਹੁਂ ਬਰਸ ਬੀਤ ਕਰਿ ਗਏ।
ਦੋਨਹੁਂ ਜਨਮ ਧਰਤਿ ਅਬਿ ਭਏ।
ਝੂਠੀ ਸਪਥ ਕਰੀ ਕੋ ਪਾਪ।
ਖਗ ਤਨ ਧਰਿ ਕੈ ਭੋਗਜੋ ਪਾਪ ॥੪੦॥
ਯਾਂ ਤੇ ਸਿਖ ਸੰਗਤ! ਸਭਿ ਸੁਨੀਏ।
ਸਾਚੀ ਝੂਠੀ ਸਪਥ ਨ ਭਨੀਏਂ।
ਏ ਖਗ ਭੋਗਤਿ ਨਰਕ ਉਦਾਰ।
ਬਹੁਰੋ ਇਸ ਕੋ ਹੋਤਿ ਉਧਾਰ ॥੪੧॥
ਅਬਿ ਹਮ ਨੇ ਫਲ ਪਾਪ ਭੁਗਾਯੋ।
ਅਪਰ ਕਲੇਸ਼ਨ ਤੇ ਛੁਟਵਾਯੋ।
ਕੂਰੀ ਸਪਥ ਕਰਹਿ ਨਰ ਜੋਇ।
ਜਨਮ ਹਜ਼ਾਰਹੁਂ ਧਰਿ ਕਰਿ ਸੋਇ ॥੪੨॥
ਜਨਮ ਕਰੋਰਹੁਂ ਭੋਗੈ ਨਰਕ।
ਸਦਾ ਕਲੇਸ਼ਨਿ ਮਹਿਂ ਰਹਿ ਗ਼ਰਕ।
ਸਪਥ ਖਾਇ ਸੋ ਸਿੱਖ ਨ ਮੇਰਾ।
ਤਸਕਰ ਹ੍ਵੈ ਲਹਿ ਕਸ਼ਟ ਬਡੇਰਾ[1] ॥੪੩॥

[1]ਜੋ) ਚੋਰ ਬਣੇਗਾ ਤਾਂ ਬੜਾ ਕਸ਼ਟ ਪਾਏਗਾ।

ਦੋਹਰਾ:
ਸਪਥ ਨ ਕਰਿ ਗੁਰ ਸਾਚ ਪਰ[†], ਝੂਠਾ ਟਿਕੈ ਨ ਪਾਇ[1]।

[1]ਸੱਚੀ ਗੱਲ ਪਰ ਬੀ ਗੁਰੂ ਦੀ ਸਹੁਂ ਨਾ ਖਾਹੁ (ਫਿਰ) ਝੂਠ ਪਰ ਸਹੁਂ ਖਾਕੇ ਪੈਰ ਕਿੱਥੇ ਲੱਗਣਗੇ, ਭਾਵ ਤਬਾਹ ਹੋ ਜਾਏਗਾ। [†]ਸੌ ਸਾਖੀ ਦਾ ਪਾਠ ਹੈ:-ਸਹੁਂ ਨ ਕਰੀਏ ਸਾਚ ਪਰ।

ਸਾਚਾ ਜੋਨੀ ਪਰ ਭੁਗੈ, ਕੂਰੇ ਕੈਸਾ ਥਾਇ[1] ॥੪੪॥

[1]ਸੱਚੀ ਸਹੁਂ ਖਾਣ ਵਾਲਾ ਜੋਨੀਆਂ (ਵਿਚ) ਪੈਕੇ (ਦੁੱਖ) ਭੋਗੇਗਾ ਤੇ ਝੂਠੇ ਨੂੰ ਤਾਂ ਕਿਤੇ ਥਾਂ ਹੀ ਨਹੀਂ ਲੱਭਣਾ, ਭਾਵ ਤਬਾਹ ਹੋ ਜਾਸੀ।

ਬਦਲਾ ਦੇਵੈ[1] ਪਾਪ ਕਾ, ਮੰਦਾ ਕਰਹੁ ਨ ਕੋਇ।

[1]ਦੇਣਾ ਪੈਂਦਾ ਹੈ।

ਹੁਇ ਹੈ ਭਾਗੀ ਪਾਪ ਕੋ, ਜੇ ਗੁਰ
ਜਾਮਨ ਹੋਇ ॥੪੫॥
ਕਰਹੁ ਨ ਗੁਰ ਕੀ ਸਪਥ, ਕਬਿ ਕੈਸਹੁੰ
ਬਨਹਿ ਜਰੂਰ।
ਕਬਿ ਸਾਚੀ ਭੀ ਨਹਿਂ ਕਰੋ, ਨਰਕ ਪਰੈ
ਨਰ ਕੂਰ' ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

## ੧੨. [ਹਰਿ ਗੁਪਾਲ ਉਜੈਨੀ, ਧਿਆਨ ਸਿੰਘ ਮਾਜਰੀਆ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਕਹਤਿ ਹੁਤੇ ਗੁਰ ਬਾਰਤਾ, ਤਬਿ ਪ੍ਰਸਾਦਿ ਕੋ ਥਾਰ।
ਸੂਪਕਾਰ ਲਯਾਯੋ ਤਹਾਂ, ਅਨਿਕ ਪ੍ਰਕਾਰ ਅਹਾਰ ॥੧॥

ਚੌਪਈ:

ਸੁਤ ਬਨੀਏ ਕੋ ਸਿਖ ਤਹਿਂ ਖਰੋ।
ਪਿਖਿ ਤਬਿ ਰਿਦੇ ਮਨੋਰਥ ਕਰੋ।
-ਨਹਿਂ ਗੁਰ ਢਿਗ ਤੇ ਦੇਹਿਂ ਅਹਾਰਾ[1]। [1]ਆਪਣੇ ਪਾਸੋਂ ਭੋਜਨ ਨਾ ਦੇਣ।
ਆਮਿਖ ਆਦਿਕ ਜਾਂਹਿ ਮਝਾਰਾ-
॥੨॥
ਤਿਹ ਮਨ ਕੀ ਸਤਿਗੁਰੂ ਪਛਾਨੀ।
ਸੂਪਕਾਰ ਕੇ ਸੰਗ ਬਖਾਨੀ।
'ਸੁਧ ਚੌਂਕੇ ਮਹਿਂ ਭੋਜਨ ਜਹਾਂ।
ਇਸ ਸਿਖ ਕੋ ਅਚਵਾਵਹੁ ਤਹਾਂ'
॥੩॥
ਸੁਨਿ ਬਨੀਏਂ ਕੇ ਚਿਤ ਭਈ ਸ਼ਾਂਤੀ।
ਰਿਦੇ ਪ੍ਰਤੀਤ ਆਇ ਭਲਿਭਾਂਤੀ।
ਭੋਜਨ ਅਚਯੋ ਜਾਇ ਕਰਿ ਜਬੈ।
ਬੀਤਯੋ ਦਿਵਸ ਭਈ ਨਿਸ ਤਬੈ ॥੪॥
ਸੁਪਤਿ[1] ਬਿਚਾਰਤਿ ਗਿਨਤੀ ਨਾਨਾ।

[1]ਨੀਂਦਰ ਵਿਚ ਭਾਵ ਉਂਘਲਾਰਿਆ ਤੇ ਸੁਪਨਿਆਂ ਵਿਚ ਵਿਚਾਰਾਂ ਕਰਦਾ ਹੈ। ਸੁਪਨੇ ਦਾ ਧਰਮ ਹੈ ਕਿ ਹੂਬਹੂ ਨਹੀਂ ਆਉਂਦਾ, ਜਿੱਧਰ ਰੁਖ ਪੈ ਜਾਵੇ ਉਸਦੇ ਅਰਥ ਵਿਅਰਥ ਵੱਧ ਘੱਟ ਖਿਆਲ ਦੇਖਦਾ ਹੈ, ਤਿਵੇਂ ਇਸਨੇ ਅਣਹੋਏ ਖਿਆਲ ਦੇਖੇ। ਇਹ ਹਾਲਤ ਕਿਸੇ ਵੇਲੇ ਸੌਂ ਜਾਣ ਤੇ ਸੁਪਨੇ ਦੇਖਣ ਫੇਰ ਜਾਗ ਕੇ ਅਲਸਾਏ ਮਨ ਸੋਚਾਂ ਸੋਚਣ ਫੇਰ ਸੌਂ ਜਾਣ ਦੀ ਹੈ।

ਤਰਕਤਿ ਗੁਰ ਕੀ ਕ੍ਰਿਯਾ ਮਹਾਨਾ।
-ਪ੍ਰਿਥਮ ਪਿਤਾ ਮੇਰੋ ਚਲਿ ਆਯੋ।
ਕਿਸ ਪ੍ਰਕਾਰ ਕੋ ਗੁਰੂ ਬਨਾਯੋ ॥੫॥
ਜੀਵ ਘਾਤ ਆਮਿਖ ਕੋ ਖਾਵੈ।
ਦਯਾ ਆਦਿ ਗੁਨ ਨਹੀਂ ਕਮਾਵੈ।
ਜੈਸੇ ਸ਼ਾਸਤ੍ਰ ਬਿਖੈ ਉਚਾਰੀ।
ਤਯਾਗਨਿ ਮਦ, ਹਿੰਸਾ, ਪਰਨਾਰੀ

॥੬॥
ਜੂਪ ਆਦਿ ਕੇ ਨੇਰ ਨ ਜਾਵੈ।
ਸਾਧ ਧਰਮ ਐਸੇ ਬਨਿ ਆਵੈ।
ਸੋ ਗੁਰ ਬਿਖੈ ਨ ਪੱਯਤਿ ਕੋਈ†।

†ਸ਼ਿਕਾਰ ਵਿਚ ਮਾਰੇ ਪੰਛੀਆਂ ਨੂੰ ਤੱਕ ਕੇ ਬਣੀਆਂ ਇੰਨਾ ਘਬਰਾਇਆ ਕਿ ਨੀਂਦ ਉਂਘਲਾਏ ਦੀਆਂ ਬਿਫਲੀਆਂ ਸੋਚਾਂ ਵਿਚ ਸਰਬ ਗੁਣ ਸੰਪੰਨ ਵਿਚ ਉਸਨੂੰ ਹੁਣ ਗੁਣ ਹੀ ਕੋਈ ਨਹੀਂ ਭਾਸਦਾ। ਜੋ ਅਵਗੁਣ ਉਹ ਵਹਿਮ ਵਿਚ ਚਿਤਵ ਰਿਹਾ ਹੈ ਗੁਰੂ ਜੀ ਨੇ ਆਪ ਵਿਵਰਜਤ ਕੀਤੇ ਹਨ, ਉਨ੍ਹਾਂ ਦੀ ਬਾਣੀ ਸਪਸ਼ਟ ਦੱਸ ਰਹੀ ਹੈ। ਸ਼ਸਤ੍ਰ ਤਾਂ ਦੁਖੀ ਪਰਜਾ ਲਈ ਤੇ ਖੱਸੀ ਹੋ ਗਏ ਦੇਸ਼ ਵਿਚ ਬੀਰ ਰਸ ਭਰਨ ਲਈ ਪਕੜੇ ਸਨ, ਬਾਜ਼ ਨੂੰ ਦਿੱਤੇ ਮਾਸ ਦਾ ਕਾਰਨ ਨਜਾਯ ਤੋਲਣਾ ਆਪ ਸਤਿਗੁਰਾਂ ਨੇ ਦਸਿਆ ਹੈ, ਪਰ ਜਾਤ ਦਾ ਬਣੀਆਂ ਤੇ ਮਾਸ ਤੋਂ ਨਫਰਤ ਹੋਣ ਕਰਕੇ ਬਉਰਾ ਗਿਆ ਹੈ। ਉਸ ਦੀ ਚਿਤਵਨੀ ਉਸ ਦੇ ਬਉਰਾ ਜਾਣ ਕਰਕੇ ਅਟਪਟੀ ਹੈ। ਕਵੀ ਜੀ ਨੇ ਉਸ ਦੀਆਂ ਸੋਚਾਂ ਦਾ ਬੀ ਸੌ ਸਾਖੀ ਵਿਚੋਂ ਤਰਜਮਾਂ ਬੇ ਖਿਆਲੇ ਕਰ ਦਿੱਤਾ ਹੈ।

ਸੰਤ ਕਰਮ ਤੇ ਬ੍ਰਿੱਪੈ ਸੋਈ ॥੭॥
ਦਰਬ ਪੰਚ ਸੈਂ ਮੈਂ ਅਬਿ ਆਨਾ।
ਕਿਮ ਅਰਪੌਂ ਮੈਂ ਜੋਗ ਨ ਜਾਨਾ[1]।
ਰੀਤਿ ਗੁਰੂ ਕੀ ਗੁਰ ਮਹਿਂ ਨਾਂਹੀ।
ਹਿੰਸਾ ਨਿਰਦਯਤਾ ਜਿਨ ਮਾਂਹੀ ॥੮॥
ਗਮਨੌਂ ਹੋਇ ਪ੍ਰਾਤਿ ਜਿਸ ਬੇਰੀ।
ਸਿੱਖੀ ਲੇਹੁਂ ਬੈਸ਼ਨੋ ਕੇਰੀ।
ਮਦ ਆਮਿਖ ਕੋ ਬਰਜਨ ਤਹਾਂ।
ਭਲੀ ਬਾਰਤਾ ਪੱਯਤਿ ਜਹਾਂ ॥੯॥
ਦਏ ਰਜਤਪਣ ਸੌ ਮਮ ਬਾਪ।
ਇਨ ਕੋ ਗੁਰ ਕਰਿ ਸਿਖ ਭਾ ਆਪ।
ਦਰਬ ਪੰਚ ਸੈ ਲੈ ਇਹ ਮੋਰ[1]।
ਇਕ ਹਜ਼ਾਰ ਮੈਂ ਦੇਤੋ ਔਰ ॥੧੦॥
ਕਹਾਂ ਕਰੌਂ ਪਰ ਗੁਰੂ ਨ ਪਾਯੋ।
ਕ੍ਰਿਯਾ ਧਰਮ ਸ਼ੁਭ ਜਾਂਹਿ ਕਮਾਯੋ[1]-।
ਇੱਤਜਾਦਿਕ ਠਾਨਤਿ ਦੁਚਿਤਾਈ।
ਸਰਬ ਸਰਬਰੀ ਤਬਹਿ ਬਿਤਾਈ ॥੧੧॥
ਭਈ ਪ੍ਰਭਾਤਿ ਗੁਰੂ ਢਿਗ ਗਯੋ।
ਮਸਤਕ ਟੇਕਤਿ ਪਗ ਪਰ ਭਯੋ।
ਬੈਠਜੋ ਸਮੁਖ ਔਰ ਸਮੁਦਾਈ।

[1]ਜੋਗ ਨਹੀਂ ਜਾਣਦਾ ਹਾਂ।

[1]ਮੈਥੋਂ।

[1]ਕਰਮ ਕਾਂਡ ਜਿਸਨੇ ਚੰਗੀ ਤਰ੍ਹਾਂ ਕਮਾਏ ਹੋਣ ਐਸਾ ਗੁਰੂ ਨਾ ਲੱਭਾ।

ਦ੍ਵੈ ਬੋਤਲ ਪ੍ਰਭੁ ਤਬਿ ਮੰਗਵਾਈ
॥੧੨॥

ਸਿੱਖ ਦੇ ਅਟਪਟੇ ਖਿਆਲਾਂ ਨੂੰ ਹੋਰ ਪ੍ਰੀਖਿਆ ਕਰਨ ਵਾਸਤੇ ਗੁਰੂ ਜੀ ਨੇ ਦੋ ਬੋਤਲਾਂ ਮੰਗਵਾਈਆਂ, ਇਨ੍ਹਾਂ ਵਿਚ ਸ਼ਰਾਬ ਨਹੀਂ ਸੀ, ਪਰ ਬਣੀਏ ਨੂੰ ਭੁਲੇਵਾ ਇਹੋ ਪਿਆ। ਇਸ ਸਾਖੀ ਵਿਚ ਲਫਜ਼ ਬੋਤਲ ਦੱਸਦਾ ਹੈ ਕਿ ਇਸ ਵਿਚ ਹਸਤਾਖੇਪ ਬਹੁਤ ਹੋਏ ਹਨ, ਕਿਉਂਕਿ ਪਦ 'ਬੋਤਲ' ਅੰਗ੍ਰੇਜ਼ੀ ਲਫਜ਼ 'ਬਾਟਲ (ਭੂੰਲੀ) ਤੋਂ ਵਿਗੜਕੇ ਬਣਿਆ ਹੈ। ਗੁਰੂ ਜੀ ਦੇ ਸਮੇਂ ਬੋਤਲ ਲਫਜ਼ ਆਮ ਪ੍ਰਵਿਰਤ ਨਹੀਂ ਸੀ ਹੋਇਆ, ਤਦੋਂ ਸ਼ਰਾਬ ਪਾਉਣ ਦਾ ਬਾਸਨ 'ਸੁਰਾਹੀ' ਹੁੰਦਾ ਸੀ, ਜੈਸੇ ਦਸਮ ਗੁਰੂ ਜੀ ਨੇ ਆਪ ਇਹੋ ਲਫਜ਼ ਵਰਤਕੇ ਦਸਿਆ ਹੈ ਯਥਾ:-'ਸੂਲ ਸੁਰਾਹੀ ਖੰਜਰ ਪਿਆਲਾ'। ਇਸ ਪਦ 'ਬੋਤਲ' ਦੀ ਵਰਤੋਂ ਤੋਂ ਜਾਪਦਾ ਹੈ ਕਿ ਇਹ ਆਖੇਪਾਂ ਵਾਲੀ ਸੌ ਸਾਖੀ ਉਸ ਸਮੇਂ ਦੀ ਹੈ ਜਦੋਂ ਕਿ ਲਫਜ਼ ਬੋਤਲ ਪੰਜਾਬ ਵਿਚ ਆਮ ਹੋ ਗਿਆ ਸੀ, ਜੋ ਸਮਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਨੇੜੇ ਜਾ ਢੁਕਦਾ ਹੈ। ਸਾਡੇ ਪਾਸ ਇਕ ੧੮੧੭ ਈ: ਦੀ ਛਪੀ 'ਹਿੰਦੁਸਤਾਨੀ' ਬੋਲੀ ਦੀ ਡਿਕਸ਼ਨਰੀ ਹੈ, ਜਿਸ ਵਿਚ ਅੰਗ੍ਰੇਜ਼ੀ ਦਾ ਲਫਜ਼ ਪਲੈਟੂਨ (ਯਾ ਬਟੈਲੀਅਨ) ਜੋ ਹਿੰਦੁਸਤਾਨ ਵਿਚ ਪਲਟਨ ਦਾ ਰੂਪ ਲੈਕੇ ਪ੍ਰਵਿਰਤ ਹੋ ਚੁਕਾ ਸੀ ਆਇਆ ਹੈ ਪਰ ਬੋਤਲ ਲਫਜ਼ ਨਹੀਂ ਆਇਆ ਜਿਸ ਤੋਂ ਪਤਾ ਲਗਾ ਕਿ ਬੋਤਲ ਲਫਜ਼ ਤਦੋਂ (੧੮੧੭ ਈ:) ਤਕ ਪਰਵਿਰਤ ਨਹੀਂ ਸੀ। ਕੁਛ ਸਮੇਂ ਬਾਦ ਇਹੋ ਡਿਕਸ਼ਨਰੀ ਦੂਣੇ ਤੋਂ ਵੱਡੀ ਕਰਕੇ ਛਾਪੀ ਗਈ, ਉਸ ਵਿਚ ਬੀ ਪਦ ਬੋਤਲ ਨਹੀਂ ਆਇਆ। ਇਸ ਕੋਸ਼ ਦੇ ਅੰਤ ਪਰ ਇਕ ਇੰਡੈਕਸ ਅੰਗ੍ਰੇਜ਼ੀ ਤੋਂ ਹਿੰਦੁਸਤਾਨੀ ਪਦਾਂ ਦੇ ਅਰਥਾਂ ਦਾ ਦਿਤਾ ਗਿਆ ਹੈ, ਇਸ ਇੰਡੈਕਸ ਵਿਚ ਅੰਗ੍ਰੇਜ਼ੀ ਲਫਜ਼ 'ਬਾਟਲ' ਤਾਂ ਹੈ ਪਰ ਅਰਥਾਂ ਵਿਚ 'ਬੋਤਲ' ਨਹੀਂ ਦਿਤਾ ਗਿਆ, ਹਾਲਾਂ ਕਿ ਇਸੇ ਤਤਕਰੇ ਵਿਚ ਅੰਗ੍ਰੇਜ਼ੀ ਪਦ ਬਟੈਲੀਅਨ ਤੇ ਪਲੈਟੂਨ ਦੇ ਅਰਥਾਂ ਵਿਚ ਪਦ 'ਪਲਟਨ' ਦਿੱਤਾ ਹੈ। ਪਤਾ ਲੱਗਾ ਕਿ ਤਦੋਂ ਅੰਗ੍ਰੇਜ਼ੀ ਤੋਂ ਵਿਗੜਕੇ ਬਣਿਆ 'ਪਲਟਨ' ਲਫਜ਼ ਤਾਂ ਆਮ ਪ੍ਰਵਿਰਤ ਸੀ, ਕਿਉਂਕਿ ਕੋਸ਼ਕਾਰ ਨੇ ਉਸ ਨੂੰ ਹਿੰਦੁਸਤਾਨੀ ਪਦ ਦੀ ਤਰ੍ਹਾਂ ਅਰਥਾਂ ਵਿਚ ਵਰਤਿਆ ਹੈ, ਪਰ 'ਬੋਤਲ' ਪਦ ਪ੍ਰਵਿਰਤ ਨਹੀਂ ਸੀ ਕਿਉਂਕਿ ਕੋਸ਼ਕਾਰ ਨੇ ਉਸ ਨੂੰ ਹਿੰਦੁਸਤਾਨੀ ਪਦ ਦੀ ਥਾਵੇਂ ਨਹੀਂ ਵਰਤਿਆ। ਸੋ ਸਹੀ ਹੋਇਆ ਕਿ ਸੰਨ ੧੮੧੭ ਈ: ਅਰਥਾਤ ੧੮੭੪ ਬਿ: ਵਿਚ ਤੇ ਢੇਰ ਮਗਰੋਂ ਤੱਕ ਪਦ ਬੋਤਲ ਹਿੰਦ ਵਿਚ ਬੀ ਆਮ ਪ੍ਰਵਿਰਤ ਨਹੀਂ ਸੀ, ਪੰਜਾਬ ਤਾਂ ਕਿਤੇ ਰਿਹਾ। ਤੇ ਜੋ ਲੇਖਕ ਇਸ ਨੂੰ ਵਰਤਦਾ ਹੈ ਓਹ ਸੰਮਤ ੧੭੮੧ ਯਾ ੧੭੯੧ ਵਿਚ ਨਹੀਂ ਹੋਇਆ ਪਰ ੧੮੭੪ ਬਿ: ਤੋਂ ਢੇਰ ਮਗਰੋਂ ਹੋਇਆ ਹੈ, ਜਦੋਂ ਇਹ ਲਫਜ਼ ਪ੍ਰਵਿਰਤ ਹੋ ਚੁੱਕਾ ਸੀ। ਇਸ ਤੋਂ ਇਹ ਸਾਖੀ ਤੇ ਪੋਥੀ ਵਿਚ ਆਖੇਪਕਾਰ ਦੇ ਹਸਤਾਖੇਪ ਹੋਣ ਦਾ ਵੀ ਪੂਰਾ ਪਤਾ ਲੱਗ ਗਿਆ।

ਸ੍ਰੀ ਮੁਖ ਤੇ ਇਮ ਬਾਕ ਅਲਾਯੋ।
ਹਰਿਗੁਪਾਲ ਕੋ ਭਲੇ ਸੁਨਾਯੋ।
'ਸਭਿ ਸਿਖਹੁ! ਸੁਨੀਅਹਿ ਚਿਤ ਲਾਈ।
ਮਨ ਤੇ ਸ੍ਵਾਦ ਜਿਤਿਕ ਸਮੁਦਾਈ[1]' ॥੧੩॥

[1]ਸਾਰੇ ਸੁਆਦ ਮਨ ਦੇ ਜਿੰਨੇ ਕੁ ਹਨ।

ਥਿਰੇ ਨਿਕਟ ਸੁਨਿ ਬੋਲੇ ਸੋਈ[1]।
'ਸ੍ਵਾਦ ਸਕਲ ਜਿਹਵਾ ਕੇ ਹੋਈ।'
'ਸ੍ਵਾਦ ਕਰਮ ਕੇ' ਕੇਚਿਤ ਕਹੈਂ[1]।
ਕੇਚਿਤ ਕਹੈਂ 'ਜੀਵ ਕੇ ਅਹੈਂ' ॥੧੪॥

[1]ਜੋ (ਸਿਖ) ਕੋਲ ਖੜੇ (ਸਨ ਓਹ) ਬੋਲੇ।

[1]ਕਈ ਕਹਿੰਦੇ ਹਨ ਸਵਾਦ ਕਰਮ ਦੇ ਹਨ।

ਭਾਖੈ ਕੋ 'ਸੁਭਾਵ ਕੋ ਹੋਇ।'
ਕੋ ਕਹਿ 'ਧਰਮ ਦੇਹਿ[1] ਕੋ ਜੋਇ।' [1]ਦੇਹੀ ਦਾ ਧਰਮ ਹੈਨ।
ਹਰਿਗੁਪਾਲ ਬਨੀਆਂ ਸਿਖ ਕਹੈ।
'ਸ੍ਵਾਦ ਸਿਦਕ ਜੀਵਹਿ ਕੋ ਅਹੈ[1]' ॥੧੫॥ [1]ਜੀਵ ਨੂੰ ਤਾਂ ਸਿਦਕ ਦਾ ਸੁਆਦ ਹੈ।
ਤਿਸ ਤੇ ਸੁਨਿ ਗੁਰ ਕਹਿਂ ਤਿਸ ਬੇਰਾ।
'ਪਿਤਾ ਬਿਸ਼੍ਵੰਭਰ ਦਾਸ ਸੁ ਤੇਰਾ।
ਸੁਨਿ ਸਿੱਖਾ! ਸਿਖ ਸਿਦਕੀ ਸੋਇ।
ਕਹੁ ਤਿਸ ਸੰਗ ਮਿਲਿਨਿ ਜਬਿ ਹੋਇ[1] ॥੧੬॥ [1]ਤਿਸ ਨੂੰ ਜਦੋਂ ਮਿਲੇਂਗਾ ਇਉਂ ਕਹੀਂ।

ਦੋਹਰਾ: [1]ਪ੍ਰੇਮ ਦਾ ਵਾਕ (ਸ਼ਰਧਾ ਭਾਵ)।

-ਸ਼੍ਰੀ ਗੁਰ ਹੁਕਮ ਜੁ ਭਾਵ ਕਾ[1],
ਦਯੋ ਸੁ ਤੇਰੇ ਪਾਸ।
ਤਿਸ ਕੋ ਲੀਨੋ ਹਮ ਅਬੈ,
ਕਰਹੁ ਨ ਕੈਸੇ ਆਸ-' ॥੧੭॥

ਚੌਪਈ:

ਹਰਿਗੁਪਾਲ ਸੁਨਿ ਕਾਨ ਬਖਾਨਾ।
'ਪ੍ਰਭੁ ਜੀ! ਮੈਂ ਕੁਛ ਸਮਝ ਨ ਜਾਨਾ।
ਮੈਂ ਭੀ ਸਿਖ ਹੌਂ ਰਾਵਰ ਕੇਰਾ।
ਸਮੁਝਾਵਨਿ ਕੀਜੈ ਪੁਨ ਫੇਰਾ' ॥੧੮॥
ਸੁਨਿ ਕਰਿ ਸ਼੍ਰੀ ਮੁਖ ਤੇ ਮੁਸਕਾਏ।
ਤਰਕ ਕਰਤਿ ਬੋਲੇ ਸਮੁਝਾਏ।
'ਹਮਰੀ ਸਿੱਖੀ ਤੈਂ ਕਬਿ ਪਾਈ?
ਦਾਸ ਬੈਸ਼ਨੋ ਕਾ ਤੁਮ ਭਾਈ[1]! ॥੧੯॥ [1]ਹੇ ਭਾਈ ਤੂੰ ਤਾਂ ਬੈਸ਼ਨੋਂ ਦਾ ਦਾਸ ਹੈਂ।
ਕ੍ਰਿਯਾਵਾਨ[1] ਕੋ ਖੋਜਨਿ ਕਰੀਏ। [1]ਕਰਮ ਕਾਂਡੀ।
ਤਿਸ ਉਪਦੇਸ਼ ਰਿਦੇ ਨਿਜ ਧਰੀਏ।
ਜੋ ਹਮ ਨੇ ਅਬਿ ਦੀਨ ਸੁਨੇਹਾ।
ਸਮਝਿ ਤੇਰੋ ਪਿਤ ਹ੍ਵੈ ਜੇਹਾ[1]' ॥੨੦॥ [1]ਜੈਸਾ (ਇਹ ਸੁਨੇਹਾ) ਹੈ ਤੇਰਾ ਪਿਤਾ ਸਮਝੇਗਾ।
ਹਰਿਗੁਪਾਲ ਬਨੀਆ ਤਤਕਾਲਾ।
ਪਦ ਅਰਬਿੰਦਨਿ ਪਰ ਧਰਿ ਭਾਲਾ।
'ਸ਼੍ਰੀ ਸਤਿਗੁਰ ਸਾਚੇ ਪਤਿਸ਼ਾਹੂ।

ਰਖਹੁ ਰਖਹੁ ਨਿਜ ਚਰਨਨਿ ਮਾਹੂ ॥੨੧॥
ਨਹਿਂ ਛੋਰਹੁ ਮੂਰਖ ਮਨ ਮੇਰਾ।
ਮਹਿੰਮਾ ਮੈ ਨ ਲਖੀ ਤਿਸ ਬੇਰਾ।'
ਪੀਠ ਠੋਕਿ ਕਰਿ ਸਤਿਗੁਰ ਕਹ੍ਯੋ।
'ਹਮਰੇ ਹਰਖ ਦ੍ਵੈਖ ਨਹਿਂ ਰਹ੍ਯੋ ॥੨੨॥
ਅਬਿ ਤੂੰ ਬਖਸ਼੍ਯੋ ਉਠ ਪਗ ਛੋਰਿ।'
ਸੁਨਿ ਬੈਠ੍ਯੋ ਲਖਿ ਅਪਨੋ ਖੋਰ[1]।
ਪੁਨ ਅਨੰਦਪੁਰਿ ਬਸ੍ਯੋ ਮਹੀਨਾ।
ਦਰਸ਼ਨ ਕਰਤਿ ਰਹ੍ਯੋ ਸੁਖ ਲੀਨਾ ॥੨੩॥
ਚਲਨ ਲਗ੍ਯੋ ਪ੍ਰਸਾਦਿ ਗੁਰ ਦਯੋ।
'ਆਪ ਖਾਉ ਘਰ ਦਿਹੁ ਜੋ ਲਹ੍ਯੋ।'
ਬਖਸ਼੍ਯੋ ਸਰਬਲੋਹ ਕੋ ਕੜਾ।
ਤੋਲੇ ਚਾਰ ਤੋਲ ਕੋ ਘੜਾ ॥੨੪॥
'ਰਿਦੇ ਕਾਮਨਾ ਜਬਿ ਕਬਿ ਹੋਇ।
ਇਸ ਕੋ ਪੂਜਹੁ ਪੁਰਵਹਿ ਸੋਇ।
ਲੈ ਬਖਸ਼ਿਸ਼ ਕੋ ਸੀਸ ਨਿਵਾਇ।
ਦਰਬ ਪੰਜ ਸੈ ਦਯੋ ਚੜ੍ਹਾਇ ॥੨੫॥
[†]ਰੁਖ਼ਸਦ ਹੁਇ ਗੁਰ ਤੇ ਚਲਿ ਪਰਿਯੋ।
ਮਾਰਗ ਮੈਂ ਬਿਚਾਰ ਚਿਤ ਕਰਿਯੋ।
-ਖਟ ਸੈ ਧਨ ਗੁਰ ਕੌ ਹਮ ਦਯੋ।
ਬਖਸ਼ਿਸ਼ ਲੋਹ ਕੜਾ ਹਮ ਲਯੋ ॥੨੬॥
ਭਾਇ ਲੈਨ[1] ਕੋ ਕਹ੍ਯੋ ਸਨੇਹਾ-।
ਗਮਨਤਿ ਬਨੀਆ ਸੋਚਤਿ ਏਹਾ।
ਪਹੁੰਚ੍ਯੋ ਜਹਾਂ ਗ੍ਰਾਮ ਚਮਕੌਰ।
ਚਲ੍ਯੋ ਜਾਤ ਆਗੇ ਤਿਸ ਠੌਰ ॥੨੭॥
ਧ੍ਯਾਨ ਸਿੰਘ ਮਾਜਰੀਆ[1] ਰਾਹੀ।

[1]ਖੋਟ।

[†]ਇਥੋਂ ਸੌ ਸਾਖੀ ਦੀ ੭੪ਵੀਂ ਸਾਖੀ ਆਰੰਭ ਹੁੰਦੀ ਹੈ।

[1]ਸੌ ਸਾਖੀ ਮੂਜਬ ਇਸ ਦਾ ਅਰਥ ਚਾਹੀਏ 'ਪ੍ਰੇਮ ਦਾ ਬਚਨ' ਯਥਾ:-'ਗੁਰੂ ਜੀ ਬਖਸ਼ੀਸ਼ ਦੀਆ ਕੜਾ, ਅਤੇ ਬਚਨ ਭਾਇ ਕਾ। '

[1]ਮਾਜਰੀ ਪਿੰਡ ਦਾ।

ਮਿਲਜੋ ਬਿਲੋਕਤਿ ਬੂਝਤਿ ਤਾਂਹੀ।
'ਕਿਤ ਤੇ ਆਯੋ' ਸਿੱਖਾ ਕੌਨ!
ਕਿਤ ਕੋ ਜਾਤ, ਕੌਨ ਪੁਰਿ ਭੌਨ?
॥੨੮॥
ਸਮੈਂ ਅਹਾਰ ਕਰਨ ਕੋ ਜਾਨਿ।
ਅਹੈ ਤਜਾਰ ਕਰਿ ਲੀਜੈ ਖਾਨ।
ਪੁਨ ਜਿਤ ਬਾਂਛਹੁ ਤਹਾਂ ਪਯਾਨਹੁ।
ਅਪਨ ਬਾਰਤਾ ਸਕਲ ਬਖਾਨਹੁ'
॥੨੯॥
ਹਰਿਗੁਪਾਲ ਸੁਨਿ ਬਾਕ ਅਲਾਯੋ।
'ਗੁਰ ਕੋ ਸਿਖ ਦਰਸ ਹਿਤ ਆਯੋ।
ਦੱਖਣ ਮਹਿਂ ਉਜੈਨ ਪੁਰਿ ਬਾਸੀ।
ਇਤੀ ਦੂਰ ਤੇ ਆਯੋ ਪਾਸੀ[1] ॥੩੦॥ [1]ਗੁਰੂ ਜੀ) ਪਾਸ।
ਕਰਿ ਦਰਸ਼ਨ ਮੈਂ ਦਈ ਅਕੋਰ।
ਬੰਦੇ ਗੁਰੂ ਚਰਨ ਕਰ ਜੋਰਿ।
ਤਊ ਨ ਖੁਸ਼ੀ ਭਯੋ ਮਨ ਮੇਰੋ।
ਕ੍ਰਿਯਾ ਬਿਖੇ ਗੁਰ ਆਛ ਨ ਹੇਰੋ
॥੩੧॥
ਰੁਖਸਦ ਬਿਖੈ[1] ਨਹੀਂ ਕੁਛ ਦਯੋ।' [1]ਵਿਦਾ ਕਰਨ ਵੇਲੇ।
ਸੁਨਤਿ ਧਜਾਨ ਸਿੰਘ ਬੂਝਤਿ ਭਯੋ।
'ਕਹਹੁ ਕਹਾਂ ਬਚ ਕਹਜੋ ਗੁਸਾਈਂ[1]। [1]ਦੱਸ ਖਾਂ ਕੀਹ ਬਚਨ ਤੈਨੂੰ ਗੁਰੂ ਜੀ ਨੇ ਕਿਹਾ ਹੈ।
ਤੁਮ ਕੋ ਦਯੋ[1] ਸੁ ਦੇਹੁ ਬਤਾਈ' [1]ਜੋ ਵਸਤ ਤੈਨੂੰ ਦਿੱਤੀ ਹੈ।
॥੩੨॥
ਹਰਿ ਗੁਪਾਲ ਤਬਿ ਕਹਜੋ ਪ੍ਰਸੰਗ।
ਧਜਾਨ ਸਿੰਘ ਗੁਰ ਸਿਖ ਕੇ ਸੰਗ।
'ਪ੍ਰਥਮ ਬਾਪ ਮੇਰੋ ਸਿਖ ਹੋਯੋ।
ਸੌ ਧਨ ਦੇ ਕਰਿ ਦਰਸ਼ਨ ਜੋਯੋ
॥੩੩॥
ਦਯੌ ਪੰਚ ਸੈ ਮੈਂ ਅਬਿ ਆਨਿ।
ਰਹਜੋ ਮਾਸ ਲਗ ਦਰਸ਼ਨ ਠਾਨਿ।
ਮੋਰ ਪਿਤਾ ਨੇ ਦੇ ਉਪਦੇਸ਼।

ਇਤੀ ਦੂਰ ਭੇਜਯੋ ਪਰਦੇਸ਼ ॥੩੪॥
ਖਟ ਸੈ ਦਰਬ ਗੁਰੂ ਨੇ ਲੀਨ।
ਬਚਨ ਭਾਉ ਕਾ ਇਕ ਅਬਿ ਦੀਨ।
ਗਿਨਤਿ ਗਟੀ ਇੱਤਯਾਦਿ ਬਤਾਵਤਿ।
ਚਲਯੋ ਜਾਤ ਘਰ ਕੋ ਪਛੁਤਾਵਤਿ'
॥੩੫॥
ਸੁਨਿ ਕੈ ਧਯਾਨ ਸਿੰਘ ਉਰ ਜਾਨਾ।
-ਗੁਰੂ ਸ਼ਰਧਾ ਤੇ ਹੀਨ ਮਹਾਨਾ-।
'ਸੁਨਿ ਸਿੱਖਾ! ਤੂੰ ਹੈਂ ਮਮ ਭਾਈ।
ਘਰ ਕੋ ਚਲਿ ਅਹਾਰ ਲਿਹੁ ਖਾਈ
॥੩੬॥
ਮਤ ਪਛੁਤਾਵ ਕਰਹੁ ਮਨ ਮਾਂਹੀ।'
ਇਮ ਕਹਿ ਲੇ ਗਮਨਯੋ ਸੰਗ ਤਾਂਹੀ।
ਆਛੀ ਥਾਂਇ ਬਿਠਾਇਸ ਜਬੈ।
ਸਿੱਖ ਸਿੱਖਣੀ ਦੋਨਹੁਂ ਤਬੈ ॥੩੭॥
ਸੇਵਾ ਕਰੀ ਅਹਾਰ ਅਚਾਯੋ।
ਕਹਿ ਕਰਿ ਅਪਨੇ ਘਰ ਠਹਿਰਾਯੋ।
ਸੁਪਤ ਜਥਾ ਸੁਖ ਰਾਤਿ ਬਿਤਾਈ।
ਭਈ ਪ੍ਰਾਤ ਚਲਿਬੇ ਚਿਤ ਭਾਈ
॥੩੮॥
ਧਯਾਨ ਸਿੰਘ ਭਾਖਯੋ ਤਿਸ ਬੇਰੀ।
'ਸੁਨਿ ਸਿੱਖਾ! ਜੇ ਮਰਜ਼ੀ ਤੇਰੀ।
ਗੁਰ ਕੋ ਬਚਨ ਹਮੈ ਦੇ ਜਾਇ।
ਖਟ ਸੈ ਧਨ ਅਪਨੋ ਲਿਹੁ ਪਾਇ
॥੩੯॥
ਦੋਹਰਾ:
-[1]ਸਿੱਖ ਸਿੱਖ ਕਾ ਸਤ ਵਣਜ,
ਸਿੱਖ ਸਿੱਖ ਕਾ ਭਾਉ[1]।
ਦਗਾ ਸਿੱਖ ਮਮ ਨਾ ਕਰੈ,
ਪਾਨੀ ਅੰਨ ਭੁਗਾਉ[1]- ॥੪੦॥
ਜੇ ਪ੍ਰਤੀਤ ਗੁਰਵਾਕ ਪਰ,

[1]ਇਹ ਗੁਰੂ ਵਚਨ ਕਰਕੇ ਦੱਸਿਆ ਗਿਆ ਹੈ।

[1]ਸਿੱਖ ਦਾ ਸਿੱਖ ਦੇ ਨਾਲ ਵਣਜ ਸੱਚ ਦਾ ਹੋਵੇ ਅਤੇ ਸਿੱਖ ਨੂੰ ਸਿਖ ਨਾਲ ਪ੍ਰੇਮ ਕਰਨਾ ਚਾਹੀਏ।

[1]ਅੰਨ ਪਾਣੀ ਭਾਵ ਭੋਜਨ ਛਕਾਵੇ।

ਤੌ ਤੂੰ ਘਰ ਲੇ ਜਾਇ[1]। — [1]ਜੇ ਤਾਂ ਪ੍ਰੀਤ ਹੈ ਤੈਨੂੰ ਤਾਂ (ਗੁਰੂ ਕਾ ਵਚਨ ਅਪਨੇ) ਘਰ ਲੈ ਜਾਹ।

ਜੇ ਭੁੱਖਾ ਤੂੰ ਦਾਮ ਕਾ, ਲੀਜੈ ਅਪਨੋ ਪਾਇ[1]' ॥੪੧॥ — [1]ਅਪਣਾ (ਧਨ) ਲੈ ਲਓ।

ਚੌਪਈ:

ਬਨੀਆ ਸਿੱਖ ਬੋਲ੍ਯੋ ਹਰਖਾਵਤਿ।
'ਧਨ ਕੀ ਮਨ ਪ੍ਰਤੀਤ ਮੁਹਿ ਭਾਵਤਿ।
ਬਚਨ ਗੁਰੂ ਕੇ ਭਾਵਤਿ ਨਾਂਹੀ।
ਦੇਹੁ ਦਰਬ ਲੀਜਹਿ ਨਿਜ ਪਾਹੀ[1]' ॥੪੨॥ — [1]ਬਚਨ ਗੁਰਾਂ ਦਾ ਤੂੰ ਆਪਣੇ ਪਾਸ ਲੈ ਲੈ।

ਸੁਨਿ ਕੈ ਧ੍ਯਾਨ ਸਿੰਘ ਲਲਚਾਯੋ।
ਜਹਿਂ ਕਹਿਂ ਤੇ ਧਨ ਜ੍ਯੋਂ ਕ੍ਯੋਂ ਲ੍ਯਾਯੋ।
ਸਦਨ ਬਿਭੂਖਨ ਤਰਨੀ ਬਾਲਾ[1]। — [1]ਆਪਣੀ ਇਸਤ੍ਰੀ ਤੇ ਬੱਚੀ ਦੇ ਗਹਿਣੇ।
ਗਿਰਵੀ ਸਗਰੇ ਧਰਿ ਤਤਕਾਲਾ[1] ॥੪੩॥ — [1]ਸਾਰੇ ਉਸੇ ਵੇਲੇ ਗਿਰੌ ਰੱਖਕੇ।

ਆਨ੍ਯੋਂ ਖਟ ਸੈ ਦਰਬ ਬਟੋਰਿ।
ਹਰਿਗੁਪਾਲ ਕੋ ਦੇ ਕਰ ਜੋਰਿ[1]। — [1]ਹੱਥ ਜੋੜ ਕੇ ਦੇ ਦਿੱਤੇ।
ਪੰਚ ਰਜਤਪਣ ਦਏ ਸਵਾਇ[1]। — [1]ਵੱਧ।
'ਧਨ ਕੋ ਬਜਾਜ ਲੇਹੁ ਸੁਖ ਪਾਇ' ॥੪੪॥

ਬਨੀਏਂ ਲੇ ਧਨ ਮਨ ਹਰਿਖਾਯੋ।
ਨਹਿਂ ਜਾਨਤਿ ਜੜ[1] ਸਕਲ ਗਵਾਯੋ। — [1]ਮੂਰਖ।
-ਧ੍ਯਾਨ ਸਿੰਘ ਹਾਰ੍ਯੋ- ਉਰ ਜਾਨੈ[1]। — [1]ਬਣੀਆਂ ਧਿਆਨ ਸਿੰਘ ਨੂੰ ਹਾਰਿਆ ਜਾਣਦਾ ਹੈ।
ਅਪਨ ਆਪ ਕੋ ਚਤੁਰ ਪਛਾਨੈ[1] ॥੪੫॥ — [1]ਆਪਣੇ ਆਪ ਨੂੰ ਚਤਰ ਪਛਾਣਕੇ (ਦਿਹ ਦਿਲ ਵਿੱਚ ਕਹਿੰਦਾ ਹੈ:-)।

-ਕਹਾਂ ਬਚਨ ਮੂਰਖ ਨੇ ਲਯੋ[1]। — [1]ਮੂਰਖ (ਧਿਆਨ ਸਿੰਘ) ਨੇ ਬਚਨ (ਖਰੀਦ ਕੇ) ਕੀਹ ਲੀਤਾ ਹੈ।
ਸਭਿ ਕਿਛ ਬੇਚਿ ਦਰਬ ਮੁਹਿ ਦਯੋ[1]। — [1]ਘਰ ਦਾ) ਸਭ ਕੁਛ ਵੇਚਕੇ ਧਨ ਸਾਰਾ ਮੈਨੂੰ ਦੇ ਦਿੱਤਾ ਹੈ।
ਗਯੋ ਹੁਤੋ ਜ੍ਯੋਂ ਪੂਰਬ ਮੇਰੋ[1]। — [1]ਜਿਵੇਂ ਮੇਰਾ ਪਹਿਲੋਂ ਗਵਾਚਿਆ ਹੋਇਆ ਸੀ (ਧਨ)।
ਇਸ ਨੇ ਸਭਿ ਕਿਛ ਕੀਨ ਨਿਬੇਰੋ[1] ॥੪੬॥ — [1]ਤਿਵੇਂ ਇਸ ਨੇ (ਆਪਣਾ) ਸਭ ਕੁਛ ਨਿਬੇੜਾ ਕਰ ਲਿਆ ਹੈ।

ਅਬਿ ਮੈਂ ਜੀਤਿ ਲਈ ਸਭਿ ਬਾਜ਼ੀ-।
ਇਕ ਨਿਸ ਬਸਜੋ ਔਰ ਹ੍ਵੈ ਰਾਜ਼ੀ[1]।
ਭਈ ਪ੍ਰਾਤਿ ਤੇ ਪੰਥ ਪਧਾਰਾ।
ਜਾਨਤਿ ਧਜਾਨ ਸਿੰਘ ਕੋ ਹਾਰਾ
॥੪੭॥

[1]ਇਕ ਰਾਤ ਰਾਜ਼ੀ ਹੋਕੇ ਹੋਰ ਰਿਹਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥

## ੧੩. [ਬਿਸ਼ੰਭਰ ਦਾਸ ਉਜੈਨੀ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:

†ਪੰਥ ਚਲ੍ਯੋ ਤਬਿ ਬਾਨੀਆ, ਹਰਿਗੁਪਾਲ ਜਿਸ ਨਾਇ।

†ਇਹ ਸੌ ਸਾਖੀ ਦੀ ੭੫ਵੀਂ ਸਾਖੀ ਹੈ।

ਗੁਰ ਤੇ ਲਯੋ ਕਰਾਹੁ ਕੁਛ, ਬੰਧਿ ਗਾਂਠ ਮਹਿਂ ਜਾਇ ॥੧॥

ਇਕ ਦਿਨ ਖੋਲ੍ਯੋ ਦੇਖਿ ਕੈ, ਜੋ ਕਰਾਹੁ ਸੋ ਮਾਸ[1]।

[1]ਕੜਾਹ ਮਾਸ (ਨਜ਼ਰ ਆਇਆ)।

ਦੇਖਤਿ ਹੀ ਲੱਜਾ ਕਰੀ, ਧਰੀ ਬੰਧਿ ਗਠਤਾਸ[1] ॥੨॥

[1]ਗੰਢ ਬੰਨ੍ਹਕੇ ਤਿਸਦੀ (ਆਪਣੇ ਪਾਸ) ਰੱਖੀ।

ਪਿਤਾ ਆਪਣੇ ਪਰ ਖਿਝ੍ਯੋ, -ਭਲੋ ਬਤਾਯੋ ਦੇਵ।

ਮਾਸ ਖਾਇ ਬਿਨਸੈ ਧਰਮ, ਕਜਾ ਕੀਨਾ ਸਤ† ਸੇਵ[1]- ॥੩॥

[1]ਕੀਹ ਸਤ ਦੀ ਸੇਵਾ ਕੀਤੀ (ਪਿਤਾ ਨੇ)। (ਅ) ਕਿਹੋ ਜਿਹੇ ਸਤ ਪੁਰਖ ਨੂੰ ਸੇਵਿਆ ਹੈ (ਪਿਤਾ ਨੇ?)।

†ਪਾ:-ਤਿਹ।

ਚੌਪਈ:

ਨਿਜ ਪੁਰਿ ਕੇ ਮਗ ਗਮਨ੍ਯੋਂ ਗਯੋ।
ਏਕ ਨਗਰ ਬਡ ਆਵਿਤ ਭਯੋ।
ਤਹਾਂ ਦੇਖਿ ਕੀਨਸਿ ਬਿਉਹਾਰ।
ਮੁਕਤਾ ਪੰਨਾ ਪਰਖਿ ਉਦਾਰ ॥੪॥
ਕਰਿ ਖਰੀਦ ਪੁਨ ਆਗੇ ਚਾਲਾ।
ਪੁਨ ਪੁਰਿ ਪਾਲੀ† ਆਇ ਬਿਸਾਲਾ।

†ਪਾਲੀ ਇਕ ਨਗਰ ਹੈ ਜੋਧਪੁਰ ਤੋਂ ਅੱਗੇ ਤੇ ਉਜੈਨ ਤੋਂ ਦੋ ਢਾਈ ਸੌ ਮੀਲ ਉਰੇ ਹੈ।

ਤਿਸ ਮਹਿਂ ਬੇਚ ਦਿਯੇ ਸੋ ਰਤਨ।
ਪਾਯੋ ਲਾਭ ਮਹਾਂ ਕਰਿ ਜਤਨ ॥੫॥
ਜਮਾ ਕੀਨ ਧਨ ਤੀਨ ਹਜ਼ਾਰਾ।
ਨਿਜ ਘਰਿ ਪਹੁਂਚ੍ਯੋ ਕਰਿ ਬਿਉਹਾਰਾ।
ਪਿਤ ਸਿਉਂ ਮਿਲ੍ਯੋ ਜਾਇ ਸੁਖ ਪਾਯੋ।
'ਦਰਸ੍ਯੋ ਮੈਂ ਸਤਿਗੁਰੂ' ਬਤਾਯੋ ॥੬॥
ਸਰਬ ਦਰਬ ਕਰ ਗਰਬ ਦਿਖਾਯੋ[1]।

[1]ਸਾਰਾ ਧਨ ਹੰਕਾਰ ਕਰਕੇ ਵਿਖਾਇਆ (ਪਿਤਾ ਨੂੰ)।

'ਕਰ੍ਯੋ ਬਣਜ ਮੈਂ ਮਗ ਮਹਿਂ ਲਜਾਯੋ।'
ਨਿਜ ਸੁਤ ਪਿਖ੍ਯੋ† ਬਿਸ਼੍ਵੰਭਰ ਦਾਸ।

†ਪਾ:-ਲਖ੍ਯੋ।

ਬੂਝ੍ਯੋ ਸਭਿ ਬ੍ਰਿਤੰਤ ਤਿਸ ਪਾਸ ॥੭॥

'ਕਿਮ ਸਤਿਗੁਰ ਤੇ ਲੇ ਪਤਿਯਾਰਾ[1]? — [1]ਪ੍ਰੀਖਿਆ।
ਕਹਾਂ[1] ਮੇਲ ਭਾ ਕਹਾਂ ਉਚਾਰਾ[2]?' — [1]ਕੀਕੂੰ। [2]ਕੀ ਬਚਨ ਹੋਏ।
ਹਰਿ ਗੁਪਾਲ ਤਬਿ ਖੋਲ੍ਹਯੋ ਪਾਲੇ।
ਦਯੋ ਪਿਤਾ ਕੇ ਹਾਥ ਸੰਭਾਲੇ ॥੮॥
ਲੇ ਜੁਤਿ ਭਾਉ[1] ਬਿਸ਼੍ਵੰਭਰਦਾਸ। — [1]ਸ਼ਰਧਾ ਨਾਲ।
ਧਰਿ ਸਿਰ ਦ੍ਰਿਗ ਪਰ ਹਰਖ ਮਹਾਂ ਸੁ।
ਸ੍ਵੱਛ ਕਰਾਹ ਨਿਹਾਰਨਿ ਕੀਨਾ।
ਸਭਿ ਕੁਟੰਬ ਕੋ ਬੰਟਿ ਸੁ ਦੀਨਾ ॥੯॥
ਜਬਿ ਬੰਟ੍ਯੋ ਅਰ ਖਾਯੋ ਸਬੈ।
ਹਰਿਗੁਪਾਲ ਬਿਸਮਾਯੋ ਤਬੈ।
ਕਹ੍ਯੋ ਅਚੰਭਾ ਪਿਤ ਕੇ ਸੰਗ।
ਜਿਮ ਗੁਰ ਕੋ ਅਰ ਪੰਥ ਪ੍ਰਸੰਗ[1] ॥੧੦॥ — [1]ਰਸਤੇ ਦਾ ਹਾਲ।
'ਮਗ ਮਹਿਂ ਪਿਖ੍ਯੋ ਮਾਸ ਢਿਗ ਜੋਇ[1]। — [1]ਵੇਖਿਆ (ਮੇਰੇ) ਪਾਸ ਮਾਸ ਸੀ।
ਅਬਹਿ ਕਰਾਹੁ ਪਿਖ੍ਯੋ ਮੈਂ ਸੋਇ[1]।' — [1]ਓਹੀ (ਮਾਸ)।
'ਬੇਚ੍ਯੋ ਗੁਰ ਕੋ ਬਾਕ' ਸੁਨਾਯੋ।
'ਅਧਿਕ ਬਟੋਰਿ ਦਰੋਬ ਕੋ ਲ੍ਯਾਯੋ' ॥੧੧॥

ਦੋਹਰਾ:

ਪਿਤਾ ਧੁਨ੍ਯੋ ਸਿਰ ਯੌਂ ਕਹ੍ਯੋ,
'ਸੁਤ! ਗੁਰ ਪੂਰਨ ਸਾਚ।
ਤੋ ਕੋ ਭੇਜਾ ਲਾਭ ਹਿਤ,
ਤੂੰ ਲੇ ਆਯੋ ਕਾਚ ॥੧੨॥
ਭਲੀ ਨ ਕੀਨੀ' ਪਿਤ† ਕਹ੍ਯੋ, — †ਪਾ:-ਸੁਤ।

'ਦੇਖ੍ਯੋ ਪਰਚਾ ਨਯਨ[1]। — [1]ਕਰਾਮਾਤ ਅੱਖੀਂ ਦੇਖਕੇ ਵੀ।
ਹਿਯਾ ਮਲਿਨ[1]† ਪਰਤੀਤ ਨਹਿਂ, — [1]ਹਿਰਦਾ ਤੇਰਾ ਮਲੀਨ ਹੈ। †ਪਾ:-ਮਹਿ।

ਕ੍ਯਾ ਕਰਿ ਹੈਂ ਗੁਰ ਬਯਨ[1]' ॥੧੩॥ — [1]ਫੇਰ ਗੁਰਾਂ ਦੇ ਬਚਨ ਕੀ ਕਰਦੇ।

ਚੌਪਈ:

ਸੁਨਿ ਕੁਕਰਮ ਤਿਹ ਮਾਤ ਦੁਖਾਰੀ।
'ਸੁਤ! ਕ੍ਯੋਂ ਭਾ ਗੁਰਬਚ ਬਿਵਹਾਰੀ[1]? — [1]ਭਾਵ ਗੁਰ ਬਚਨ ਵੇਚਣ ਵਾਲਾ।

ਕਯੋਂ ਨ ਪ੍ਰਤੀਤ ਭਈ ਉਰ ਤੇਰੇ?
ਪੂਰਨ ਪੁਰਖ ਪਿਤਾ ਤਵ ਹੇਰੇ[1]' ॥੧੪॥
ਹਰਿਗੁਪਾਲ ਸੁਨਿ ਮਾਤ ਪਿਤਾ ਤੇ।
ਭਏ ਛੁਭਿਤ[1] ਚਿਤ ਬਹੁ ਰਿਸ ਰਾਤੇ।
ਕਹਤਿ ਭਯੋ 'ਮੈਂ ਖੁਸ਼ੀ ਨ ਹੋਯੋ।
ਕ੍ਰਿਯਾ ਬਿਖੈ ਗੁਰ ਆਛ ਨ ਜੋਯੋ ॥੧੫॥
ਬਾਕ ਭਾਉ ਕੋ ਬੇਚਯੋ ਯਾਂ ਤੇ।
ਖਟ ਸੈ ਦਰਬ ਲਿਯੋ ਸਿਖ ਤਾਂ ਤੇ।
ਆਵਤਿ ਰਤਨ ਵਿਹਾਝੇ ਖਰੇ।
ਪੁਨ ਇਕ ਪੁਰਿ ਮੈਂ ਵੇਚਨ ਕਰੇ ॥੧੬॥
ਤੀਨ ਹਜ਼ਾਰ ਨਫੇ ਜੁਤਿ ਪਾਏ।
ਇਮ ਧਨ ਤੇ ਧਨ ਲਿਯੋ ਵਧਾਏ।
ਤ੍ਰੈ ਸਹੰਸ੍ਰ ਤੇ ਸਭਿ ਕਿਛ ਸਰੇ।
ਕਾਰਜ ਕੌਨ ਬਾਕ ਸੋ ਕਰੇ? ॥੧੭॥
ਧਨ ਬਿਨ ਨਰ ਜਿਮ ਸਰ ਜਲ ਹੀਨ।
ਪਰ ਬਿਨ ਪੰਛੀ ਹ੍ਵੈ ਦੁਖ ਖੀਨ[1]†।
ਧਨ ਸਮੇਤ ਨਰ ਬਿਸ਼ਨੁ ਸਮਾਨਾ।
ਚਹੈ ਸੁ ਕਰੈ ਪ੍ਰਤੱਖ ਪ੍ਰਮਾਨਾ[1]' ॥੧੮॥
ਸੁਨਿ ਕੈ ਭਨਤਿ ਬਿਸ਼੍ਵੰਭਰਦਾਸ।
'ਹੇ ਸੁਤ! ਕੂਰੋ ਧਨ ਹ੍ਵੈ ਨਾਸ਼।
ਕਹਾਂ ਦਰਬ ਕੋ ਉਰ ਹੰਕਾਰ।
ਜਿਸ ਕੋ ਬਿਨਸਤਿ ਲਗੈ ਨ ਬਾਰ ॥੧੯॥
ਸਾਚਾ ਸਤਿਗੁਰ ਪੂਰਨ ਮੇਰਾ।
ਤੈਂ ਦੁਰਾਸ ਧਰਿ ਉਰ ਮੈਂ ਹੇਰਾ[1]।

[1]ਤੇਰੇ ਪਿਤਾ ਨੇ (ਉਹ ਗੁਰੂ) ਪੂਰਨ ਪੁਰਖ ਪਰਖੇ ਹਨ।

[1]ਦੁਖੀ।

[1]ਦੁਖੀ ਤੇ ਨਿਤਾਣਾ ਹੋ ਜਾਂਦਾ ਹੈ ਪਰ ਸ਼ੁੱਧ ਪਾਠ ਚਾਹਜੇ 'ਦੁਖਿਪੀਨ'=ਬਹੁਤਾ ਦੁਖੀ। †ਪਾ:-ਪੀਨ।

[1]ਇਹ ਪ੍ਰਤੱਖ ਪ੍ਰਮਾਣ ਹੈ।

[1]ਤੈਂ ਖੋਟੀ ਆਸ ਦਿਲ ਵਿਚ ਧਰਕੇ ਦਰਸ਼ਨ ਦੇਖਿਆ ਹੈ (ਗੁਰਾਂ ਦਾ)।

ਬੁਧਿ ਉਤਾਵਲੀ ਹੈ ਬਹੁ ਤੇਰੀ।
ਮਤਿ ਨਿੰਦਾ ਕਰਿ ਸ਼੍ਰੀ ਪ੍ਰਭੁ ਕੇਰੀ ॥੨੦॥
ਜੇ ਕਰਿ ਤੂੰ ਮੇਰੇ ਸੰਗ ਚਲੈਂ।
ਸਰਲ ਰਿਦਾ ਕਰਿ ਗੁਰ ਸੰਗ ਮਿਲੈਂ।
ਤੌਂ ਬਿੱਸ੍ਰਾਮ ਪਾਇ ਤਨ ਤੇਰਾ।
ਚਾਰ ਦਿਵਸ ਜੀਵਨ ਜਗ ਕੇਰਾ ॥੨੧॥
ਧਨ ਕੋ ਦੇਖਿ ਕਹਾਂ ਤੂੰ ਭੂਲਾ।
ਖੋਯੋ ਸਕਲ ਬਜਾਜ ਸਨ ਮੂਲਾ[1]।'
ਇਤ੍ਯਾਦਿਕ ਕਹਿ ਕਹਿ ਸਮੁਝਾਯੋ।
ਹਰਿਗੁਪਾਲ ਕਯੋਂਹੁਂ ਨ ਮਨ ਲ੍ਯਾਯੋ ॥੨੨॥
ਗੁਰ ਸ਼ਰਧਾ ਹਰਿ ਭਾਉ ਬਿਹੀਨਾ।
ਉਪਦੇਸ਼ ਨ ਠਹਿਰਾਵਨ ਕੀਨਾ[1]।
ਕਰੀ ਮੌਨ ਪਿਤ ਜਾਨੀ ਮਨ ਮਹਿਂ।
-ਪਰਹਿ ਆਪਦਾ ਕੇਤਿਕ ਦਿਨ ਮਹਿਂ- ॥੨੩॥
ਨਿਜ ਪਤਨੀ ਜੁਤਿ ਬਹੁ ਬਿਲਖਾਵੈ[1]।
ਕਛੂ ਪੁੱਤ੍ਰ ਪਰ ਬਸ ਨ ਬਸਾਵੈ।
ਲਗਯੋ ਬਣਜ ਕੋ ਹਰਿਗੋਪਾਲ।
ਦਿਨ ਪ੍ਰਤਿ ਹੋਯਹੁ ਦਰਬ ਬਿਸਾਲ ॥੨੪॥
ਦਸ ਹਜ਼ਾਰ ਕਰ ਬਣਜ ਕਮਾਏ।
ਗਰਬਯੋ ਦੀਰਘ ਉਰ ਹਰਖਾਏ।
ਫੂਲ ਗਯੋ ਮੂਰਖ ਅਭਿਮਾਨੀ।
ਗਤਿ ਈਸ਼੍ਵਰ ਕੀ ਨਾਂਹਿਨ ਜਾਨੀ ॥੨੫॥
ਪੁਨ ਧਨ ਛੀਨ ਹੋਨਿ ਕੋ ਲਾਗਾ।
ਤਬਿ ਗੁਰ ਦਿਸ਼ ਕੋ ਮਨ ਅਨੁਰਾਗਾ।
ਪਰਯੋ ਪਿਤਾ ਕੇ ਪਗ ਪਰ ਜਾਈ।

[1]ਮੂਲ ਸਹਿਤ ਬਿਆਜ।

[1](ਪਿਤਾ ਦਾ) ਉਪਦੇਸ਼ ਵੀ ਨਾ (ਦਿਲ ਵਿਚ) ਠਹਿਰਾਇਆ।

[1]ਅਫਸੋਸ ਕਰਦਾ ਹੈ।

'ਰਾਖਿ! ਰਾਖਿ! ਚਲਿ ਗੁਰ ਸ਼ਰਨਾਈ'
॥੨੬॥
ਸਭਿ ਕੁਟੰਬ ਇਕਠੋ ਹੁਇ ਗਯੋ।
ਗੁਰ ਦਰਸ਼ਨ ਹਿਤ ਚਲਿਬੋ ਕਿਯੋ।
ਕ੍ਰਮ ਕ੍ਰਮ ਪੰਥ ਉਲੰਘਨ ਕੋ ਕਰਿ।
ਆਏ ਧਜਾਨ ਸਿੰਘ ਮਾਜਰੀਏ ਘਰ
॥੨੭॥
ਸਹਿਤ ਕੁਟੰਬ ਬਿਸ਼੍ਰੰਭਰਦਾਸ।
ਮਿਲਯੋ ਭਾਉ ਧਰਿ ਪ੍ਰੇਮ ਪ੍ਰਕਾਸ਼।
ਸਿਵਰ ਕਰਾਇ ਅਹਾਰ ਅਚਾਇਵ।
ਪੁਨ ਚਰਚਾ ਸਤਿਗੁਰਨਿ ਚਲਾਇਵ
॥੨੮॥
'ਧਜਾਨ ਸਿੰਘ! ਸੁਨੀਅਹਿ ਚਿਤ ਲਾਈ।
ਹਿਤਕਾਰੀ ਤੂੰ ਮਮ ਗੁਰਭਾਈ।
ਸੁਤ ਤੇ ਬਚਨ ਭਾਇ ਕਾ ਲੀਨ[1]।
ਬਿਦਤ ਸਦਨ ਪਹੁੰਚਯੋ ਤਬਿ ਕੀਨਿ[1]
॥੨੯॥
ਅਬਿ ਮੇਰੀ ਕਹੁ ਕਸਾ ਹੁਇ ਗਤੀ?
ਸੁਤ[1] ਬਿਨ ਸ਼ਰਧਾ ਜਿਸ ਲਘੁ ਮਤੀ।
ਅਬਿ ਤੁਵ ਹਾਥ ਅਹੈ ਨਿਸਤਾਰਾ।
ਕਰਹੁ ਦੀਨ ਪਰ ਬਹੁ ਉਪਕਾਰਾ
॥੩੦॥
ਸਤਿਗੁਰ ਜਿਮ ਪ੍ਰਸੰਨ ਹੁਇ ਜਾਵੈਂ।
ਸੋ ਉਪਾਵ ਤੁਝ ਤੇ ਬਨਿ ਆਵੈ।'
ਸੁਨਤਿ ਧਜਾਨ ਸਿੰਘ ਤਬਹਿ ਬਖਾਨਾ।
'ਮੈਂ ਭੀ ਤੁਮ ਸੰਗ ਕਰੌਂ ਪਯਾਨਾ'
॥੩੧॥
ਇਮ ਕਹਿ ਸੁਪਤਿ ਬਿਤੀ ਜਬਿ ਰਾਤੀ।
ਭਏ ਤਯਾਰ ਗਮਨੇ ਮਗ ਪ੍ਰਾਤੀ।
ਚਲਿ ਅਨੰਦਪੁਰਿ ਪਹੁੰਚੇ ਆਇ।

[1](ਤੂੰ) ਲਿਆ ਹੈ (ਮੁੱਲ) ਪ੍ਰੇਮ ਦਾ ਬਚਨ।

[1](ਜਦ) ਇਹ ਘਰ ਪੁੱਜਾ ਤਦ। ਇਸਨੇ (ਮੇਰੇ ਪਾਸ) ਪ੍ਰਗਟ ਕੀਤਾ (ਭਾਵ, ਦੱਸਿਆ)।

[1]ਜਿਸਦਾ ਪੁੱਤ੍ਰ ਸ਼੍ਰਧਾ ਹੀਨ ਤੇ ਤੁੱਛ ਬੁੱਧੀ ਵਾਲਾ ਹੈ।

ਜਹਿਂ ਸੋਹੈਂ ਗੋਬਿੰਦ ਸਿੰਘ ਰਾਇ[1] ॥੩੨॥
ਸਗਰੇ ਧਾਇ ਪਰੇ ਗੁਰ ਚਰਨ।
'ਪ੍ਰਭੁ ਬਖ਼ਸ਼ਿੰਦ! ਰਾਖੀਅਹਿ ਸ਼ਰਨ।'
ਅਵਲੋਕਤਿ ਕਲਗ਼ੀਧਰ ਹਸੇ।
ਮਹਾਂ ਕ੍ਰਿਪਾਲੁ ਕ੍ਰਿਪਾ ਦ੍ਰਿਗ ਰਸੇ[1] ॥੩੩॥
ਕੁਸ਼ਲ ਪ੍ਰਸ਼ਨ ਕਰਿ ਬੈਠੇ ਪਾਸ।
ਅਪਰ ਬਾਤ ਨਹਿਂ ਕੀਨਿ ਪ੍ਰਕਾਸ਼।
ਡੇਰਾ ਕਰਿ ਉਤਰੇ ਪੁਰਿ ਮਾਂਹਿ।
ਨਿਤ ਦਰਸ਼ਨ ਬਾਂਛਤਿ ਚਿਤ ਚਾਹਿ ॥੩੪॥
ਭੋਜਨ ਕਰਤਿ ਦੇਗ਼ ਤੇ ਲੈ ਕੇ।
ਬਾਸੁਰ ਤੀਨ ਬਿਤਾਵਨ ਕੈ ਕੈ।
ਪੁੱਤ੍ਰ ਸਮੇਤ ਬਿਸ਼੍ਵੰਭਰ ਦਾਸ।
ਆਯੋ ਪਛੁਤਾਵਤਿ ਗੁਰ ਪਾਸ ॥੩੫॥
ਆਗੈ ਖਰੋ ਭਯੋ ਕਰ ਬੰਦਿ।
'ਬਖਸ਼ਹੁ ਕ੍ਰਿਪਾ ਠਾਨਿ ਬਖਸ਼ਿੰਦ!
ਹੇ ਪ੍ਰਭੁ ਪੂਰਨ! ਬੀਰਜ ਭਲਾ।
ਬ੍ਰਿੱਛ ਡਾਲ ਸੂਧਾ ਨਹਿਂ ਚਲਾ[1] ॥੩੬॥
ਹਮ ਮੂਰਖ ਖੋਟੇ ਮਨ ਕਾਮੀ।
ਕ੍ਰਿਤਘਣ ਕਿਰਪਣ ਲੂਣ ਹਰਾਮੀ।
ਨਾਮ ਗ਼ੁਲਾਮ ਨ ਕਰਹਿਂ ਗੁਲਾਮੀ।
ਤਉ ਕ੍ਰਿਪਾਲ ਆਪ ਹਹੁ ਸੁਆਮੀ ॥੩੭॥
ਬਿਰਦ ਗ਼ਰੀਬ ਨਿਵਾਜ ਤੁਮਾਰਾ।
ਨਾਮ ਪਤਿਤ ਪਾਵਨ ਸੁਖ ਸਾਰਾ[1]।
ਅਧਮ ਉਧਾਰਣ ਸਦਾ ਸੁਭਾਉ।
ਪਿਖਹੁ ਦਾਸ ਕੋ ਦੋਸ਼ ਨ ਕਾਉ[1] ॥੩੮॥

[1]ਪ੍ਰਕਾਸ਼ ਰੂਪ।

[1]ਅਤੀ ਕ੍ਰਿਪਾਲ ਹਨ ਤੇ ਜਿੰਨ੍ਹਾਂ ਦੇ ਨੇਤ੍ਰ ਮੇਹਰਾਂ ਨਾਲ ਡੁੱਲ੍ਹ ਡੁੱਲ੍ਹ ਪੈ ਰਹੇ ਹਨ।

[1](ਜਿਵੇਂ) ਬ੍ਰਿੱਛ ਦਾ ਬੀਜ ਤਾਂ ਭਲਾ ਸੀ ਪਰ ਡਾਲ ਸਿੱਧੀ ਨਹੀਂ ਟੁਰੀ (ਤਿਵੇਂ ਮੇਰਾ ਪੁੱਤਰ ਭਲੇ ਬੀਜ ਦੀ ਵਿੰਗੀ ਡਾਲ ਹੈ।

[1]ਸਾਰ ਸੁਖ ਦਾ (ਦਾਤਾ ਹੈ)।

[1]ਦਾਸਾਂ ਦਾ ਕੋਈ ਦੋਸ਼ ਨਹੀਂ ਦੇਖਦੇ।

ਬ੍ਰਿੱਛ ਡਾਲ ਸੁਧਾ ਅਬਿ ਕਰੀਯਹਿ।
ਮੋ ਪਰ ਕਰੁਨਾ ਦ੍ਰਿਸ਼ਟਿ ਨਿਹਰੀਯਹਿ।'
ਸੁਨਿ ਸ਼੍ਰੀ ਮੁਖ ਪੰਕਜ ਬਿਕਸਾਏ।
ਪੂਰਬ ਬਿਤਯੋ ਪ੍ਰਸੰਗ ਬਤਾਏ ॥੩੯॥
'ਸ਼੍ਰੀ ਨਾਨਕ ਸਿੱਧਨ ਸੰਗ ਮਿਲਿ ਕਰਿ।
ਪਹੁੰਚੇ ਤੋਰ ਪਿਤਾਮਾ ਕੇ ਘਰ।
'ਨਾਨੂ' ਨਾਮ ਪਿਖੇ ਗੁਰ ਆਏ।
ਅਨਿਕ ਰੀਤਿ ਕਰਿ ਸੇਵ ਰਿਝਾਏ ॥੪੦॥
ਚਲਿਬੇ ਤਯਾਰ ਭਏ ਜਿਹ ਸਮੇਂ।
ਪੂਛੇ ਕੁਛ ਸੰਸੈ ਪਗ ਨਮੇ[1]।
ਹਸ ਕਰਿ ਸ਼੍ਰੀ ਨਾਨਕ ਕਹਿਂ ਬਾਤ।
-ਜਬਿ ਤੂੰ ਔਰਹਿ ਧਰਿਹੈਂ ਗਾਤ ॥੪੧॥
ਦਸਮਾ ਜਾਮਾ ਹੋਇ ਹਮਾਰਾ।
ਤਬਿ ਤੁਮ ਬੂਝਹੁ ਕਰਹਿਂ ਉਚਾਰਾ-।
ਸੋ ਤੂੰ ਇਹ ਤਨ ਪ੍ਰਾਪਤਿ ਭਯੋ।
ਦਸਮ ਸਰੀਰ ਇਹੀ ਹਮ ਭਯੋ ॥੪੨॥
ਬਚਨ ਦਰਬ ਸੋ ਧਰਯੋ ਅਮਾਨ[1]।
ਚਹੋ ਸੋ ਪਯਾਰੇ ਪੂਛ ਪਛਾਨ[1]।
ਤੁਮ ਨਾਨੂ ਸੋ ਹਮ ਗੁਰ ਤੇਰੇ।
ਪ੍ਰਥਮ ਮਿਲਨਿ ਤੇ ਮੇਲ ਬਡੇਰੇ[1] ॥੪੩॥
ਮਿਲਿਬੇ ਭਾਣਾ ਹੁਤੋ ਹਮਾਰਾ[1]।
ਨਹੀਂ ਦੋਸ਼ ਤਵ ਪੁੱਤ੍ਰ ਮਝਾਰਾ।'
ਸੁਨਤਿ ਬਿਸ਼੍ਰੰਭਰ ਦਾਸ ਅਚੰਭਾ।
ਹਾਥ ਬੰਦਿ ਕਰਿ ਕਹਤਿ ਅਦੰਭਾ ॥੪੪॥
'ਧਯਾਨ ਸਿੰਘ ਗਤ ਵਣਜ ਸੁਚਾਲਾ[1]।
ਭਈ ਸੰਪਦਾ ਸਕਲ ਬਿਸਾਲਾ।

[1]ਚਰਨਾਂ ਤੇ ਨਮਸਕਾਰ ਕਰਕੇ ਕੁੱਛ ਸੰਸਾ ਪੁਛਿਆ।

[1]ਓਦੋਂ ਦਾ) ਬਚਨ (ਰੂਪੀ) ਧਨ ਅਮਾਨਤ ਧਰਿਆ ਪਿਆ ਹੈ।

[1]ਪੁੱਛ ਪੁਛਾ ਲੈ। (ਅ) ਸਮਝਕੇ ਪੁਛ।

[1]ਪਹਿਲੋਂ ਮਿਲਣ ਤੇ ਹੀ (ਓਦੋਂ ਦਾ) ਬੜਾ ਮੇਲ ਹੈ।

[1]ਸਾਡੇ ਨਾਲ ਤੇਰਾ ਮਿਲਣਾ (ਇਹ ਕਰਤਾਰ ਦਾ ਹੀ) ਭਾਣਾ ਸੀ।

[1]ਧਿਆਨ ਸਿੰਘ ਦੇ ਵਣਜ ਦੀ ਹਾਲਤ ਸੁਹਣੀ ਟੁਰ ਪਈ।

ਬਚਨ ਸਿਦਕ ਕੋ ਸੁਤ ਮਮ ਦੀਨਾ।
ਅਬਿ ਚਾਹਤਿ ਹੌਂ ਸੋ ਮਮ[1] ਲੀਨਾ' [1]ਮੈਂ।
॥੪੫॥
ਗੁਰੂ ਕਹ੍ਯੋ† 'ਹਮ ਦੀਨੋ ਤੋਹਿ। †ਪਾ:-ਕਹਤਿ।
ਬਿਨਾ ਤੋਟ† ਜਿਸ ਤੇ ਧਨ ਹੋਹਿ। †ਪਾ:-ਤੋਰ।
ਖਾਵਹੁ ਖਰਚ ਕਰਹੁ ਮਨ ਭਾਯਾ।
ਦਿਨ ਪ੍ਰਤਿ ਸਭਿ ਕਿਛੁ ਵਧੈ ਸਵਾਯਾ
॥੪੬॥
ਤਊ ਜਾਨਿ ਜਹਿਂ ਨੇਤ ਬਿਸਾਲੇ[1]। [1]ਜਿੱਥੇ ਨੇਤ (ਭਾਈ ਪ੍ਰਬਲ) ਹੋਵੇ।
ਗਰਜ ਗਰਜ ਘਨ ਬਹੁ ਜਲ ਡਾਲੇ।
ਤੂੰ ਪ੍ਰੇਮੀ ਇਕ ਸਮ ਹੀ ਜਾਨਾ[1]। [1]ਤੈਨੂੰ ਪ੍ਰੇਮੀ (ਅਸਾਂ ਅੰਦਰੋਂ ਬਾਹਰੋਂ) ਇਕੋ ਜਿਹਾ ਜਾਣਿਆਂ ਹੈ।
ਤੁਵ ਸੁਤ ਸ਼ਰਧਾ ਹੀਨ ਮਹਾਨਾ
॥੪੭॥
ਸੇਵ ਭਾਵਨਾ ਤੁਵ ਮਹਿਂ ਜੈਸੇ।
ਸਤਿਗੁਰ ਕਰਹਿਂ ਪ੍ਰਾਤਿ ਉਠਿ ਤੈਸੇ[1]।' [1]ਸਵੇਰੇ ਉਠਕੇ ਸਤਿਗੁਰੂ ਤਿਵੇਂ ਹੀ (ਪੂਰਨ) ਕਰਨਗੇ।
ਇਮ ਕਹਿ ਸ਼੍ਰੀ ਗੁਰ ਮੰਦਰ ਗਏ।
ਖਾਨ ਪਾਨ ਕਰਿ ਨਿਸਾ ਬਿਤਏ
॥੪੮॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਬਿਸ਼ੰਭਰ ਦਾਸ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋ ਅੰਸੂ ॥੧੩॥

## ੧੪. [ਅਰਦਾਸਾਂ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:
ਸਤਿਗੁਰ ਆਏ ਸਭਾ ਮਹਿਂ, ਸਿੱਖਨਿ ਸ਼੍ਰੇਯ ਕਰੰਤਿ।
ਸਿੱਖ ਬਣੀਆਂ ਤਬਿ ਨਮੋ ਕਰਿ, ਥਿਰਜੋ ਨਿਕਟ ਭਗਵੰਤ ॥੧॥
ਚੌਪਈ:
ਸ਼੍ਰੀ ਮੁਖ ਤੇ ਗੁਰ ਮ੍ਰਿਦੁਲ ਬਖਾਨੇ।
'ਕਹੁ ਸਿੱਖਾ ਇੱਛਾ ਕਤਾ ਠਾਨੇ?
ਹਮ ਪਗ ਕੋ ਨਿਰਮਿਲ[1] ਸਿਖ ਅਹੈਂ।
ਦਿਸ਼ ਦੱਖਨ ਮਹਿਂ ਇਕ ਤੂੰ ਰਹੈਂ ॥੨॥
ਦੱਖਣ ਬਿਖੈ ਸਿੱਖ ਹਹਿਂ ਥੋਰੇ।
ਤੁਮ ਸਮਸਰ ਤਹਿਂ ਕੋਇ ਨ ਔਰੇ।'
ਤਬਿ ਕਰ ਜੋਰਿ ਬਿਸ਼੍ਵੰਭਰ ਦਾਸ।
ਗੁਰੂ ਪਾਸ ਇਮ ਕਰਜੋ ਪ੍ਰਕਾਸ਼ ॥੩॥
'ਪ੍ਰਭੁ ਜੀ! ਦਾਰਿਦ ਭਾ ਘਰ ਮੋਰੇ।
ਸਕਲ ਪਦਾਰਥ ਹਤਿ ਭਏ ਥੋਰੇ[1]।
ਪੂਰਬ ਕਰਹੁ ਸੰਪਦਾ ਭਾਰੀ[1]।
ਪੀਛੇ ਪੂਛੌਂ ਮਮਤਾ ਟਾਰੀ[1]' ॥੪॥
ਸੁਨਿ ਕਰਿ ਸ਼੍ਰੀ ਸਤਿਗੁਰ ਮੁਸਕਾਏ।
'ਵਧਹਿ ਸੰਪਦਾ' ਤਥਾ ਬਤਾਏ।
'ਦਰਸ਼ਨ ਕਰਿ ਘਰ ਜੈਹੋ ਜਬਿਹੂੰ।
ਕਰਹੁ ਕਰਾਹੁ ਪ੍ਰਸ਼ਾਦ ਸੁ ਤਬਿਹੂੰ ॥੫॥
ਊਪਰ ਛਾਦ ਬਸਤ੍ਰ ਕੋ ਦੀਜੈ।
ਪਾਠ ਅਨੰਦ ਤੀਨ ਕਰਿ ਲੀਜੈ।
ਪ੍ਰਥਮ ਪਢਹੁ ਜਪ ਬੈਠਹੁ ਪਾਸ।
ਸਤਿਗੁਰ ਹਿਤ ਦਿਹੁ ਪੰਚ ਗਿਰਾਸ[1] ॥੬॥
ਪੰਚ ਸਿੱਖ ਕੋ ਕਰਹੁ ਅਚਾਵਨ[1]।
ਤਨ ਮਨ ਤੇ ਹ੍ਵੈ ਕੈ ਥਿਤ ਪਾਵਨ।

[1]ਭਾਵ ਸ਼ੁੱਧ ਰਿਦੇ ਵਾਲਾ।
[1]ਨਾਸ਼ ਹੋਕੇ ਥੋੜੇ ਹੋ ਗਏ।
[1]ਪਹਿਲੇ (ਮੇਰੀ) ਦੌਲਤ ਭਾਰੀ ਕਰੋ।
[1]ਫਿਰ ਪਿਛੋਂ ਮਮਤਾ ਦੂਰ ਕਰਨ ਦੀ ਗੱਲ ਪੁੱਛਾਂਗਾ।
[1]ਭਾਵ ਭੋਗ ਲਾਉਣ ਵਾਲੇ ਕੌਲ ਵਿਚ ਪੰਜ ਛਾਂਦੇ ਪਾਓ।
[1]ਪੰਜਾਂ ਸਿੱਖਾਂ ਨੂੰ ਖੁਲਾਓ ਮੁਰਾਦ ਪੰਜਾਂ ਪਿਆਰਿਆਂ ਤੋਂ ਜਾਪਦੀ ਹੈ।

ਰਹਤਿ ਅਰਦਾਸ ਭੇਵ ਜੋ ਜਾਨੈ।
ਕਜਾ ਕਰਿ ਹੈ ਤਬਿ ਮੰਤ੍ਰ ਮਹਾਨੈ[1] ॥੭॥

[1]ਭਾਵ (ਵੱਡੇ) ਵੱਡੇ ਮੰਤ੍ਰ ਉਸ ਦੇ ਸਾਹਮਣੇ ਕੀਹ ਕਰ ਸਕਦੇ ਹਨ। (ਅ) ਉਸ ਨੂੰ ਫੇਰ ਮਹਾਨ ਮੰਤ੍ਰਾਂ ਦੀ ਲੋੜ ਨਹੀਂ ਹੈ।

ਦੋਹਰਾ:
ਰਹਿਤ ਅਰਦਾਸ ਜਿ ਜਾਨੀਐ
ਕਜਾ ਕਰਿ ਹੈ ਤਬਿ ਮੰਤ।
ਜਪ ਪ੍ਰਯੋਗ ਅਰ ਸਿੱਧਤਾ
ਸਿਖ ਅਰਦਾਸ ਸਿਧਿ ਸੰਤ[1] ॥੮॥

[1]ਜਪੁਜੀ ਦਾ ਪ੍ਰਯੋਗ (ਪਾਠ) ਉਸ ਦੀ ਸਿੱਧੀ ਤੇ ਸਾਰੀਆਂ ਅਰਦਾਸਾਂ ਸੰਤਾਂ ਨੂੰ ਸਿੱਧੀ ਦੇਣ ਜੋਗ ਹਨ।

ਸਿੱਖ ਵਣਜ ਗੁਰ ਧਰਮ ਕੋ
ਸਤਿਗੁਰ ਦੇਵੈ ਲਾਭ[1]।

[1]ਗੁਰੂ ਕਾ) ਸਿੱਖ (ਯਾਂ) ਗੁਰਾਂ ਦੀ ਸਿੱਖਿਆ (ਲੈਕੇ) ਧਰਮ ਦਾ ਵਣਜ ਕਰੇ ਤਾਂ ਸਤਿਗੁਰੂ (ਤਿਸਨੂੰ) ਲਾਭ ਦੇਣਗੇ।

ਬੋਲਿ ਬੁਲਾਵੈ ਸੰਗਤੀ
ਦੇ ਕਰਾਹ ਕੀ ਸਾਂਭ[1]' ॥੯॥

[1]ਜਦ ਕੜਾਹ ਪ੍ਰਸ਼ਾਦ ਤਿਆਰ ਹੋਵੇ ਤਦ ਸੰਗਤ ਨੂੰ ਸੱਦਾ ਭੇਜੇ (ਸਭ ਨੂੰ) ਕੜਾਹ ਦਾ ਛਾਂਦਾ ਦੇਵੇ। ਪੰਜਾਬੀ, ਸਾਂਭ=ਸੰਭਾਲਾ। ਵਿਆਹਾਂ ਵਿਚ ਜਦ ਸੱਜਣਾਂ ਨੂੰ ਕੁਛ ਮਿਠਾਈ ਆਦਿ ਘੱਲਦੇ ਹਨ ਤੇ ਨਿਉਂਦ੍ਰਾ ਲੈਣਾ ਪ੍ਰਯੋਜਨ ਨਹੀਂ ਹੁੰਦਾ ਉਸ ਨੂੰ ਸੰਭਾਲ ਕਹਿੰਦੇ ਹਨ]। (ਅ) ਸੰਭਾਲ ਕੇ ਵਰਤਾਵੇ।

ਸੁਨਿ ਬੋਲਯੋ ਸਿਖ 'ਗੁਰੂ ਜੀ!
ਦੇਸ਼ ਹਮਾਰਾ ਕਠਨ।
ਸਭਿ ਅਰਦਾਸ ਕੋ ਭੇਵ ਕਹੁ
ਜਯੋਂ ਸਿੱਖਨਿ ਸੁਖ ਸਦਨ[1]' ॥੧੦॥

[1]ਜੈਸੇ ਸਿੱਖਾਂ ਦੇ ਘਰ ਸੁਖ ਹੋਵੇ।

ਸਤਿਗੁਰ ਬੋਲੇ 'ਸਿੱਖ! ਸੁਨਿ
ਕਰੋ ਕੜਾਹ ਪ੍ਰਸ਼ਾਦ।
ਹੁਇ ਨ ਆਇ ਜੇ ਸਿੱਖ ਤੇ
ਗੁੜ ਦਾਣਾ ਫਲ ਆਦਿ[1] ॥੧੧॥

[1]ਜੇ (ਕੜਾਹ ਪ੍ਰਸ਼ਾਦ) ਨਾਂ ਬਣ ਸੱਕੇ ਸਿੱਖ ਤੋਂ ਤਾਂ ਗੁੜ, ਦਾਣਾ, ਫਲ ਆਦਿ।

ਸੁਚ ਪਵਿੱਤ੍ਰ ਸਭਿ ਦਿਵਸ ਮੈਂ
ਸੰਤ ਸਾਧ ਮੁਖ ਜਾਪ[1]।

[1]ਸੰਤ ਸਾਧ ਪਵਿੱਤ੍ਰ ਰਹਿਕੇ ਸਾਰਾ ਦਿਨ ਮੁੱਖੋਂ ਜਾਪ (ਜਪਦਾ ਰਹੇ)। (ਅ) ਉਹਨਾਂ ਤੋਂ ਜਾਪ ਜਪਾਵੈ।

ਨਾਮ ਪ੍ਰਤਾਪ ਤੇ ਕਾਜ ਸਰਿ[1]
ਸੁਣ ਅਰਦਾਸ ਕਲਾਪ[1†] ॥੧੨॥

[1]ਕੰਮ ਪੂਰੇ ਹੁੰਦੇ ਹਨ।

[1]ਸਮੂਹ, ਸਾਰੀਆਂ [ਸੰਸ. ਕਲਾਪ=ਸਮੂਹ]। †ਪਾ:-ਕੋ ਲਾਪ=ਦਾ ਕਥਨ।

[1]ਧਰਮਬੀਜ[2], ਆਖੰਡ ਬ੍ਰਿਧਿ[3]

[1]ਇਥੋਂ ਅਰਦਾਸਾਂ ਟੁਰੀਆਂ ਗੇਣਤੀ ਵਾਰ। [2]ਪਹਿਲੀ ਅਰਦਾਸ): ਧਰਮ ਅਨਕੂਲ ਬੀਰਜ ਦਾਨ ਕਰਨ ਸਮੇਂ। ਭਾਵ ਇਹ ਕਿ: ਵਿਵਾਹਿਤਾ ਸ੍ਵਯੰ ਪਤਨੀ ਦਾ ਮੇਲ ਹੀ ਧਰਮ ਅਨੁਕੂਲ ਹੋ ਸਕਦਾ ਹੈ ਹੋਰ ਦਾ ਨਹੀਂ, ਤੇ ਅਰਦਾਸ ਕਰਨ ਤੋਂ ਮੁਰਾਦ ਹੈ ਕਿ ਸੰਤਾਨ ਉਤਪਤੀ ਦੇ ਪ੍ਰਯੋਜਨ ਲਈ ਅਰਦਾਸ ਹੋਵੇ ਤਾਂ ਜੋ ਨਿਰੀ ਪਸ਼ੂ ਬ੍ਰਿਤੀ ਨਾ ਵਰਤੇ ਪਰ ਸ਼ੁਭ ਸੰਤਾਨ ਦੀ ਉਤਪਤੀ ਦੀ ਸ਼ੁੱਧ ਭਾਵਨਾਂ ਹੋਵੇ ਜਿਸ ਨਾਲ ਸੰਤਾਨ ਭਲੀ ਉਪਜਦੀ ਹੈ। [3]ਦੂਜੀ: (ਗਰਭ ਹੋਏ ਦੇ) ਨਿਰਵਿਘਨ ਵਧਣ ਲਈ (ਅਰਦਾਸ ਕਰਨੀ)।

ਸਫਲ ਪੂਰ ਇਹ ਤੀਨ[1]।

[1]ਤੀਜੀ: ਪੂਰਨ ਸਫਲਤਾ ਲਈ ਭਾਵ ਗਰਭ ਪੂਰਿਆਂ ਮਹੀਨਿਆਂ ਦਾ ਸਿਰੇ ਚੜ੍ਹੇ। ਏਹ ਤਿੰਨ ਹੋਈਆਂ।

ਕਸ਼ਟ ਹਰੈ[1] ਬੇਲੀ ਫਲੈ[2]

[1]ਚਉਥੀ: (ਪ੍ਰਸੂਤ ਪੀੜਾ ਦੇ) ਕਸ਼ਟ ਹਰਨ ਲਈ। [2]ਪੰਜਵੀਂ: ਔਲਾਦ (ਸੁਖ ਪੂਰਬਕ) ਜੰਮਣ ਤੇ ਜੀਵਣੇ ਲਈ [ਵੇਲ ਫਲਨਾ=ਔਲਾਦ ਜੰਮਣੀ]।

ਗੁਰ ਪੂਜਕ[1] ਸਿਸ ਸੀਨ[2†] ॥੧੩॥

[1]ਛੇਵੀਂ: ਗੁਰੂ ਪੂਜਾ ਵੇਲੇ ਅਰਥਾਤ ਜੰਮੇ ਬਾਲਕ ਨੂੰ ਜੋ ਕੰਨ ਵਿਚ ਗੁਰ ਮੰਤ੍ਰ ਪੜ੍ਹਕੇ ਸੁਣਾਈਦਾ ਹੈ। [2]ਸੱਤਵੀਂ: ਬੱਚੇ ਨੂੰ ਸੀਨੇ ਲਾਉਣ ਵੇਲੇ ਅਰਥਾਤ ਜਦ ਭੈਣ ਯਾ ਕੋਈ ਬੱਚੀ ਥਣ ਧੋਂਦੀ ਹੈ ਤੇ ਫੇਰ ਬੱਚੇ ਨੂੰ ਮਾਂ ਦਾ ਦੁੱਧ ਪੀਣ ਨੂੰ ਲਾਉਂਦੇ ਹਨ। [†]ਅੰਕ ੧੪ ਵਿੱਚ ਏਹ ਸੱਤ ਅਰਦਾਸਾਂ ਗਿਣੀਆਂ ਹਨ, ਏਹ ਗੇਣਤੀ ਛੋੜ ਕੇ ਕਈ ਲੋਕ ਇਨ੍ਹਾਂ ਤੁਕਾਂ ਦੇ ਹੋਰ ਹੋਰ ਅਰਥ ਕਰਦੇ ਹਨ ਸੋ ਗ਼ਲਤ ਹੋ ਜਾਂਦੇ ਹਨ।

ਅਬਹਿ ਕਹੌਂ ਅਰਦਾਸ ਮੈਂ
ਜਿਮ ਸ਼੍ਰੀ ਮੁਖ ਕਹਿ ਦੀਨ।
ਛੰਦ ਬੰਦ ਕੁਛ ਗਿਨਤ ਨਹਿਂ,
ਸਪਤਿ ਪ੍ਰਥਮ ਕੀ ਚੀਨ[1] ॥੧੪॥

[1]ਛੰਦਾਬੰਦੀ (ਦੇ ਹਿਸਾਬ ਦੀ ਦਰੁਸਤੀ ਦੀ) ਗਿਣਤੀ ਨਾ ਕਰਨੀ। ਸਤ ਪਹਿਲੇ (ਮੈਂ ਕਹਿ ਆਯਾ ਹਾਂ ਓਹ) ਸਮਝ ਲੈਣੀਆਂ।

ਆਠੈ ਭੋਜੈ ਪੀਨ[1]।

[1]ਅੱਠਵੀਂ: (ਬੱਚੇ ਨੂੰ ਦੁੱਧ ਦੇ) ਪਿਲਾਉਣ ਵੇਲੇ (ਅਰਦਾਸ ਕਰੇ ਬੱਚਾ) ਤਕੜਾ ਹੋਵੇ।

ਭੁਗ ਬਸਤ੍ਰਨਿ ਮਹਿਂ ਗੁਰ ਸੇਸ ਦੀਨ[1] ॥੧੫॥

[1]ਨੌਵੀਂ): ਵਰਤਿਆ ਹੋਇਆ ਗੁਰੂ (ਗ੍ਰੰਥ ਜੀ) ਦਾ ਬਸਤਰ (ਜੇ) ਵਾਧੂ (ਹੋਵੇ) ਦੇਣ ਲਗਿਆਂ, ਭਾਵ ਜਦੋਂ ਦਸ ਬਾਰਾਂ ਦਿਨ ਮਗਰੋਂ ਬੱਚੇ ਦਾ ਜਨਮ ਸੰਸਕਾਰ ਕਰੀਦਾ ਹੈ ਤੇ ਚੋਲਾ ਪਾਈਦਾ ਹੈ ਤਦੋਂ ਪੁਰਾਤਨ ਰਿਵਾਜ ਹੈ ਕਿ ਗ੍ਰੰਥੀ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦੇ ਵਰਤੇ ਹੋਏ ਰੁਮਾਲਾਂ ਵਿਚੋਂ ਜੇ ਕੋਈ ਵਾਧੂ ਹੋਵੇ ਤਾਂ ਬੱਚੇ ਨੂੰ ਸਿਰੇਪਾਉ ਵਜੋਂ ਦੇਂਦਾ ਹੈ। ਸੋ ਮੁਰਾਦ ਇਹ ਹੈ ਕਿ ਇਸ ਸੰਸਕਾਰ ਵੇਲੇ ਅਰਦਾਸ ਕਰਨੀ ਨੌਵੀਂ ਅਰਦਾਸ ਹੈ।

[1]ਖੁਲਾਵੈ ਬਾਲਕ ਤੁਸ਼ਟ ਪੁਸ਼ਟ
ਦਸਮੀ ਕਰਿ ਅਰਦਾਸ।

[1]ਦਸਵੀਂ: ਬੱਚੇ ਨੂੰ (ਜਦੋਂ ਅੰਨ) ਖੁਲਾਵੇ ਤਾਂ ਅਰਦਾਸ ਕਰੇ ਕਿ ਰਿਸ਼ਟ ਪੁਸ਼ਟ ਹੋਵੇ, (ਇਹ) ਦਸਵੀਂ ਅਰਦਾਸ ਭਾਵ ਦੁੱਧ ਛਡਾਉਣ ਤੇ ਅੰਨ ਮੂੰਹ ਲਾਉਣ ਵੇਲੇ ਦੀ ਹੈ।

[1]ਤੀਨ ਗਰਭ ਪਰਸੂਤ ਕੀ
ਦਰਸ਼ਨ ਗੁਰ ਘਰ ਗਾਸ ॥੧੬॥

[1]ਯਾਰ੍ਹਵੀਂ: (ਪਿਛਲੀਆਂ ਨੂੰ ਮੁੜ ਗਿਣਕੇ ਯਾਰਵੀਂ ਦੱਸਦੇ ਹਨ) ਤਿੰਨ ਗਰਭ ਦੀਆਂ (ਕਹਿ ਆਏ ਹਾਂ, ਧਰਮ, ਬੀਜ, ਆਖੰਡ, ਬ੍ਰਿਧਿ, ਸਫਲ ਪੂਰ) (ਇਕ) ਪ੍ਰਸੂਤ ਦੀ (ਕਹਿ ਆਏ ਹਾਂ ਤੇ) ਛੇ (ਹੋਰ ਦੱਸ ਆਏ ਹਾਂ,) ਯਾਰਵੀਂ ਗੁਰੂ ਘਰ (ਜਾਣ ਵੇਲੇ ਕਰੇ) ਅਰਥਾਤ ਜਦੋਂ ਬੱਚੇ ਨੂੰ ਗੁਰਦੁਆਰੇ ਮੱਥਾ ਟਿਕਾਉਣ ਜਾਣ ਤਦੋਂ। [ਦਰਸ਼ਨ ਦਾ ਅਰਥ ਏਥੇ ਛੇ ਹੈ ਤੇ ਗਾਸ ਹੈ ਗਯਾਰਸ ਦਾ ਸੰਖੇਪ=ਯਾਰ੍ਹਵੀਂ। (ਅ) ਦਰਸ਼ਨ ਗੁਰੂ ਘਰ ਗਾਸ ਦਾ ਅਰਥ ਗੁਰੂ ਘਰ ਵਿਚ ਦਰਸ਼ਨ ਲਈ ਜਾਣਾ ਬੀ ਕਰਦੇ ਹਨ।

[1]ਬੈਠਨਿ ਮੈਂ, ਪਰਸਾਦਿ ਮੈਂ,
ਪਹਿਰਨ ਮੈਂ, ਹੁਇ ਰੋਗ।
ਖੇਲਨ ਮੈਂ ਜੀਵ ਮੇਲਿ ਕਰਿ,
ਸਥਿਰ ਮੈਂ, ਕਹੋ ਅਰੋਗ ॥੧੭॥

[1]ਬਾਰ੍ਹਵੀਂ: (ਬੱਚੇ ਦੇ) ਬੈਠਣ, ਰੋਟੀ ਖਾਣ, ਕੱਪੜੇ ਪਹਿਨਣ ਹੋਰਨਾਂ ਜੀਵਾਂ (ਭਾਵ ਬੱਚਿਆਂ) ਨਾਲ ਮਿਲਕੇ ਖੇਲਣ ਅਤੇ ਸੌਣ ਵੇਲੇ ਇਹ ਅਰਦਾਸ ਕਰਣੀ (ਕਿ ਬੱਚਾ ਸਦਾ) ਰੋਗਾਂ ਤੋਂ ਅਰੋਗ ਰਹੇ [ਸਥਿਰ ਮੈਂ=ਟਿਕਣ ਯਾ ਸੌਣ ਵੇਲੇ]।

ਪੜਤੇ ਰਸਨਾ ਚੇਤ ਗੁਰ[1],
ਪਾਹੁਲ ਗੁਰ ਘਰ ਮੇਲ[1]।

[1]ਤੇਰ੍ਹਵੀਂ: ਪੜ੍ਹਨਾ (ਅਰੰਭ ਕਰਨਾ) ਵੇਲੇ ਰਸਨਾ ਨਾਲ ਗੁਰੂ ਚੇਤੇ ਭਾਵ ਗੁਰੂ ਅੱਗੇ ਅਰਦਾਸ ਕਰੇ।
[1]ਚੌਦ੍ਹਵੀਂ: ਗੁਰੂ ਘਰ ਵਿਚ ਪਾਹੁਲ ਮਿਲਣ ਵੇਲੇ ਭਾਵ ਅੰਮ੍ਰਿਤ ਛਕਣ ਵੇਲੇ (ਅਰਦਾਸ ਕਰੇ)।

ਭਈ ਚਤੁਰ ਦਸ ਪ੍ਰਥਮ ਕੀ
ਕਰਿ ਅਰਦਾਸ[1] ਸੁਹੇਲ ॥੧੮॥

[1]ਮੁਢਲੀਆਂ ਚੌਦਾਂ ਸੁਖਦਾਈ ਅਰਦਾਸਾਂ ਕਰਨੀਆਂ (ਇਹ) ਹੋਈਆਂ (ਸੋ ਸਿੱਖ) ਕਰੇ।

ਸ੍ਰੀ ਮੁਖਵਾਕ[†] ॥ 'ਪੰਦ੍ਰਵੀਂ।

[†]੧੯੧੨ ਤੇ ੧੯੧੭ ਦੇ ਲਿਖਤੀ ਸੂਰਜ ਪ੍ਰਕਾਸ਼ਾਂ ਵਿਚ 'ਸ੍ਰੀ ਮੁਖਵਾਕ' ਪਾਠ ਹੈ ਤੇ ਸੌ ਸਾਖੀ ਵਿਚ ਨਹੀਂ ਹੈ।

ਸ਼ਸਤਰ ਧਾਰ ਸੇਲ।
ਬਾਜੀ ਪੀਠ ਸਿੰਘ ਅਚਲ ਮੇਲ[1] ॥੧੯॥

[1]ਪੰਦ੍ਰਵੀਂ: ਨੇਜਾ ਸ਼ਸਤ੍ਰ ਧਾਰਨ ਕਰਕੇ ਘੋੜੇ ਦੀ ਪਿੱਠ ਤੇ ਸਿੰਘ ਦੇ ਅਚਲ ਹੋਕੇ ਡਟੇ ਰਹਿਣ ਦੀ (ਅਰਦਾਸ) ਭਾਵ ਨੇਜ਼ਾ ਬਾਜ਼ੀ ਅਰੰਭ ਕਰਨ ਸਮੇਂ ਦੀ।

ਸੋਲ੍ਹਵੀਂ।
ਮ੍ਰਿਗ ਦੁਸ਼ਟ ਮੇਲ। ਹੁਇ ਸ਼ਸਤ੍ਰਪੇਲ[1] ॥੨੦॥

[1]ਸ਼ੇਰ ਬਘਿਆੜ ਆਦ ਦੇ ਮਿਲਨ ਪਰ ਸ਼ਸਤ੍ਰ ਮਾਰਨ ਵੇਲੇ। [ਦੁਸ਼ਟ ਮਿਰਗ=ਬਘਿਆੜ, ਸ਼ੇਰ ਆਦੀ ਹਿੰਸਕ ਪਸ਼ੂ]।

ਸਤਾਰਵੀਂ।

ਤਵ ਪ੍ਰਸਾਦਿ।

ਦੁਖ ਦੂਰ ਸੁਖ ਆਦਿ[1] ॥੨੧॥

[1]ਸਤਾਰਵੀਂ: ਤੇਰੀ ਕ੍ਰਿਪਾ ਨਾਲ ਦੁਖ ਦੂਰ ਹੋਣ, ਸੁਖ ਉਤਪੰਨ ਹੋਣ। [ਆਦਿ=ਆਦਿ ਹੋਣ, ਉਤਪੰਨ ਹੋਣ, ਇਹ ਪ੍ਰਸ਼ਾਦ ਛਕਣ ਵੇਲੇ ਦੀ ਅਰਦਾਸ ਹੈ। ਰਹਿਤ ਨਾਮਿਆਂ ਵਿਚ ਲਿਖਿਆ ਹੈ:-ਤਵ ਪ੍ਰਸਾਦਿ ਕਹਿ ਮੁਖ ਮੈਂ ਪਾਵੈਂ]।

ਅਠਾਰਵੀਂ।

ਆਗਿਆ ਕਾ ਸੰਜੋਗ।

ਵਧੈ ਕਾਯਾਂ ਘਟੈ ਰੋਗ[1]† ॥੨੨॥

[1]ਅਠਾਰ੍ਹਵੀਂ: (ਬੀਮਾਰੀ ਵੇਲੇ ਇਹ ਜਾਣੇ ਕਿ ਦੇਹੀ ਨਾਲ ਦੁੱਖ) ਦਾ ਸੰਜੋਗ (ਗੁਰੂ ਕੀ) ਆਗਿਆ ਹੈ (ਤੇ ਅਰਦਾਸ ਕਰੇ ਕਿ ਹੇ ਵਾਹਿਗੁਰੂ) ਰੋਗ ਮੇਰਾ ਮਿਟੇ ਤੇ ਸ੍ਰੀਰ (ਨਰੋਆ ਹੋਕੇ) ਵਾਧੇ ਪਵੇ। †ਪਾ:-ਆਗ ਕਾ ਸੰਯੋਗ, ਵਧੇ ਕਾਯਾਂ ਘਟੇ ਸੋਗ ॥ ਸੌ ਸਾਖੀ ਦਾ ਇਹ ਪਾਠ ਹੈ।

ਉਨੀਸਵੀਂ।

ਮਿਲੇ ਮੰਤ। ਸਤਿਗੁਰ ਮਹੰਤ[1] ॥੨੩॥

[1]ਉਨ੍ਹੀਵੀਂ: (ਕਿਸੇ ਮੁਸ਼ਕਲ ਗੱਲ ਦੇ ਹੱਲ ਕਰਨ ਵੇਲੇ ਅਰਦਾਸ ਕਰੇ) ਹੇ ਪੂਜਯ ਸਤਿਗੁਰ ਆਪਦਾ ਮਸ਼ਵਰਾ (=ਸਲਾਹ ਮੈਨੂੰ) ਮਿਲੇ। (ਅ) ਇਸਦਾ ਅਰਥ ਗੁਰ ਦੀਖਯਾ ਮਿਲੇ ਲਾਉਣਾ ਠੀਕ ਨਹੀਂ। ਕਿਉਂਕਿ ੧੪ਵੀਂ ਅਰਦਾਸ ਵਿਚ ਇਹ ਗੱਲ ਆ ਗਈ ਹੈ।

ਬੀਸਵੀਂ।

ਹੋਇ ਕਾਜ ਪੂਰ। ਸਤਿਗੁਰ ਹਜ਼ੂਰ[1] ॥੨੪॥

[1]ਵੀਹਵੀਂ: ਸਤਿਗੁਰ ਦੇ ਹਜ਼ੂਰ (ਅਰਦਾਸ ਕਰੇ ਕਿ ਮੇਰਾ) ਕਾਰਜ ਪੂਰਨ ਹੋਵੇ। (ਇਹ ਕਾਰ ਵਿਹਾਰ ਕੰਮ ਕਾਜ ਅਰੰਭ ਕਰਨ ਵੇਲੇ ਤੋਂ ਮੁਰਾਦ ਹੈ)

ਇਕੀਸਵੀਂ।

ਗੁਰ ਮੇਲੀ ਦਾਸੀ। ਪਾਈਏ ਸੁਖ ਪ੍ਰਗਾਸੀ[1] ॥੨੫॥

[1]ਇਕੀਵੀਂ: (ਹੇ) ਗੁਰੂ ਮੇਲਣੀ (ਐਸੀ) ਦਾਸੀ ਕਿ ਜਿਸਤੋਂ ਸੁੱਖਾਂ ਦੀ ਪ੍ਰਗਟਤਾਈ ਪ੍ਰਾਪਤ ਹੋਵੇ। ਇਹ ਵਹੁਟੀ ਦੀ ਢੂੰਡ ਅਰੰਭ ਕਰਨ ਵੇਲੇ ਦੀ ਅਰਦਾਸ ਹੈ।

ਬਾਈਸਵੀਂ।

ਰਾਖਾ ਮੇਰਾ ਸਿਦਕ। ਪੂਰੀ ਗੁਰ ਭਗਤਿ[1] ॥੨੬॥

[1]ਬਾਈਵੀਂ: (ਹੇ) ਗੁਰੂ ਮੇਰੇ ਸਿਦਕ ਦਾ ਰਾਖਾ (ਆਪ ਹੋਵੀਂ) (ਜੋ ਮੇਰੀ) ਭਗਤੀ ਪੂਰਨ ਹੋਵੇ। (ਇਹ ਅਰਦਾਸ ਮਨ ਡੋਲਨ ਵੇਲੇ ਦੀ ਹੈ)।

ਤੇਈਸਵੀਂ।

ਚੋਰੀ ਕਾ ਧੰਧਾ†। ਗੁਰੂ ਰਾਖੇ ਘਰ ਧੰਧਾ[1]‡ ॥੨੭॥

[1]ਤੇਈਵੀਂ: (ਜਦੋਂ) ਚੋਰੀ (ਚਕਾਰੀ) ਦਾ ਰੌਲਾ ਪਵੇ (ਤਾਂ ਅਰਦਾਸ ਕਰੇ ਕਿ) ਹੇ ਗੁਰੂ ਮੇਰੇ ਘਰ ਦਾ ਵਲੇਵਾ ਬਚਾ ਲੈਣਾ। [ਧੰਧਾ=ਰੌਲਾ। ਧੰਧਾ=ਵਲੇਵਾ]। †ਪਾ:-ਅੰਧਾ। ‡ਪਾ:-ਬੰਧਾ।

ਚੌਬੀਸਵੀਂ।

ਰਾਜਾ ਕਾ ਮਿਲਾਪ। ਸਹਾਈ ਗੁਰ ਆਪ[1] ॥੨੮॥

[1]ਚਉਵੀਵੀਂ: ਰਾਜੇ ਦੇ ਮਿਲਾਪ (ਵੇਲੇ ਭਾਵ ਸਰਕਾਰੀ ਕੰਮ ਪੈਣ ਵੇਲੇ ਅਰਦਾਸ ਕਰੇ ਕਿ) ਹੇ ਗੁਰੂ ਆਪ ਸਹਈ ਹੋਵੀਂ।

ਪੱਚੀਸਵੀਂ।

ਸਤਿਗੁਰ ਪਾਵੈ ਮੇਘ। ਦੁਰਭਿੱਖ ਵੇਮੁਖ ਗਹੀ ਨਿਮੇਖ[1] ॥੨੯॥

[1]ਪੱਚੀਵੀਂ: (ਜੇ) ਕਾਲ (ਪਿਆ ਹੋਵੇ ਤੇ ਮਨ ਨੂੰ) ਨਿਮਖ ਮਾਤ੍ਰ ਬੀ ਵਿਮੁਖਤਾ ਆ ਫੜੇ (ਤਾਂ ਅਰਦਾਸ ਕਰੇ) ਕਿ ਹੇ ਸਤਿਗੁਰੂ ਮੀਂਹ ਪਾਓ, ਭਾਵ ਜੇ ਕਾਲ ਤੋਂ ਘਬਰਾਵੇ ਤਾਂ ਵਾਹਿਗੁਰੂ ਜੀ ਨੂੰ ਦੋਸ਼ ਨਾ ਦੇਵੇ ਭਾਣਾ ਮੰਨੇ ਤੇ ਅਰਦਾਸ ਕਰੇ।

ਛਬੀਸਵੀਂ।

ਧਰਮ ਕਾ ਡੰਡ।

ਤਨਖੀ ਬਖਸ਼ੀਆ ਦੂਖਨਿ ਬਿਹੰਡ[1] ॥੩੦॥

[1]ਛੱਬੀਵੀਂ: (ਜਦੋਂ ਕਿਸੇ ਭੁੱਲ ਹੋਣ ਪਰ) ਧਰਮ ਦੇ ਦੰਡ (ਪਾਉਣ ਦੇ ਯੋਗ ਹੋਵੇ ਤਾਂ) ਤਨਖਾਹ ਬਖਸ਼ਾਵੇ (ਉਸ ਭੁੱਲ ਦਾ) ਦੂਸ਼ਨ ਦੂਰ ਹੋ ਜਾਏਗਾ (ਤਨਖਾਹ ਖਾਲਸੇ ਵਿਚ ਅਰਦਾਸ ਸੋਧਕੇ ਹੀ ਬਖਸ਼ਦੇ ਹਨ) ਸੋ ਛੱਬੀਵੀਂ ਅਰਦਾਸ ਤਨਖਾਹ ਬਖਸ਼ਾਉਣ ਦੀ ਹੈ।

ਸਤਾਈਸਵੀਂ।

ਮਾਰਗ ਕੀ ਭੂਲ।

ਬਖਸ਼ਾ ਗੁਰੂ ਚਲੂਲ[1] ॥੩੧॥

[1]ਸਤਾਈਵੀਂ: (ਪਰਦੇਸ਼ ਜਾਣ ਵੇਲੇ ਅਰਦਾਸ ਕਰੇ) ਹੇ ਸੁਹਣੇ ਗੁਰੂ ਜੀ! ਰਸਤੇ ਵਿਚ ਹੋਣ ਵਾਲੀਆਂ ਭੁੱਲਾਂ ਤੋਂ ਬਖਸ਼ ਲਈਂ। (ਅ) ਕੁਰਾਹੇ ਪੈਣੋਂ ਬਖਸ਼ ਲੈਣਾ ਹੇ ਗੁਰੂ ਸੁਹਣੇ ਜੀ!

ਅਠਾਈਸਵੀਂ।

ਚੂਕ ਸਭਿ ਜਾਇ।

ਪਿਤਰਨਿ ਸੁਖ ਭਾਇ[1] ॥੩੨॥

[1]ਅਠਾਈਵੀਂ: ਪਿਤਰਾਂ ਦੇ ਸੁਖ ਵਾਸਤੇ (ਅਰਦਾਸ ਕਰੇ) ਕਿ ਉਹਨਾਂ ਦੀ ਭੁੱਲ ਸਭ ਦੂਰ ਹੋਵੇ, ਇਹ ਵਡਕਿਆਂ ਦੇ ਚਲਾਣੇ ਯਾ ਭੋਗ ਆਦਿ ਸਮੇਂ ਦੀ ਅਰਦਾਸ ਹੈ।

ਉਨੱਤੀਸਵੀਂ।

ਮਨ ਸ਼ੇਰ ਵੱਸ।

ਸਤਿਗੁਰ ਬਖਸ਼[1] ॥੩੩॥

[1]ਜੇ ਮਨ ਮੰਦ ਵਾਸ਼ਨਾ ਵਿਚ ਜਾਏ ਤਾਂ ਅਰਦਾਸ ਕਰੇ) ਹੇ ਸਤਿਗੁਰੂ (ਮੇਰਾ) ਮਨ ਸ਼ੇਰ ਮੇਰੇ ਵੱਸ ਰਹੇ ਇਹ ਬਖਸ਼ਿਸ਼ ਕਰੋ।

ਦੋਹਰਾ:

ਭੁਖ ਪਜਾਸ ਸਗਰੀ ਟਰੀ†,

ਸਤਿਗੁਰ ਪੂਰੀ ਪਾਇ[1]।'

†ਪਾ:-ਗਈ।

[1]ਤ੍ਰੀਹਵੀਂ: (ਵਿਹਾਰ ਬ੍ਰਿਧੀ ਲਈ ਅਰਦਾਸ ਕਰੋ) ਭੁੱਖ ਪਿਆਸ ਸਾਰੀ ਟਲੀ ਰਹੇ ਤੇ ਸਤਿਗੁਰੋ ਮੇਰੀ ਪੂਰੀ

ਪਾਓ (ਕਾਮਯਾਬੀ ਬਖਸ਼ੋ)।

ਤੀਸ ਕਹੀ ਅਰਦਾਸ ਗੁਰ[1],

[1]ਤੀਹ ਅਰਦਾਸਾਂ (ਇਥੋਂ ਤਾਈਂ) ਗੁਰੂ ਜੀ ਨੇ ਆਖੀਆਂ।

ਸੁਨੈ ਸਿਖ ਚਿਤ ਲਾਇ ॥੩੪॥

[†]ਸੁਨੈ [‡]ਸਿੱਖ ਚਰਨੀ ਲਗਾ,

[†]ਇਥੋਂ ਸੌ ਸਾਖੀ ਦੀ ੭੯ਵੀਂ ਸਾਖੀ ਚਲੀ ਹੈ। [‡]ਪਾ:-ਕਹੈ।

ਗੁਰੂ ਕਹੈਂ ਹੁਲਸਾਇ[1]।

[1]ਗੁਰੂ ਜੀ (ਹੋਰ ਅਰਦਾਸਾਂ ਅੱਗੇ) ਅਨੰਦ ਹੋਕੇ ਕਹਿੰਦੇ ਹਨ।

'ਜੋੜੀ ਅਚਲ ਬਰ ਨਾਰ ਕੀ,

ਕਹੌਂ ਸਿੱਖ ਸਮੁਝਾਇ[1] ॥੩੫॥

[1](ਇਕੱਤੀਹਵੀਂ): ਵਿਆਹ ਸਮੇਂ ਅਰਦਾਸ ਕਰੇ) ਇਸਤ੍ਰੀ ਭਰਤਾ ਦੀ ਜੋੜੀ ਅਟੱਲ ਰਹੇ ਹੇ ਸਿੱਖ ਤੈਨੂੰ ਸਮਝਾਕੇ ਕਹਿੰਦੇ ਹਾਂ।

[1]ਹੀਲਾ ਨਸਿ ਹੈ[†] ਬਹਾਲ ਬਨਿ ਹੈ,

[1]ਬੱਤੀਵੀਂ ਤੇ ਤੇਤੀਵੀਂ: (ਜੇ ਦਿੱਸਦੇ ਸੰਸਾਰ ਵਿਚੋਂ ਵੈਰੀ ਸਤਾਵੇ ਯਾ ਅਦ੍ਰਿਸ਼ਜ ਵਿਚੋਂ ਸਾਇਆ ਤੈਨੂੰ ਆ ਪਵੇ ਤਾਂ ਅਰਦਾਸ ਕਰੇ) ਦੁਸ਼ਟ ਖਪ ਜਾਏਗਾ, ਸਾਇਆ ਨੱਸ ਜਾਏਗਾ (ਗ਼ੈਬ ਤੋਂ) ਸ਼ਹੀਦੀ (ਫੌਜਾਂ) ਧਾਕੇ (ਤੇਰੀ ਮਦਦ ਨੂੰ ਆਉਣਗੀਆਂ) (ਤੇਰਾ) ਦੁੱਖ ਨਸ ਜਾਏਗਾ ਜਿਉਂ ਕਾ ਤਿਉਂ ਹੋ ਜਾਏਂਗਾ ਅੰਨ ਜਲ ਤੈਨੂੰ ਪਚ ਜਾਏਗਾ ਭਾਵ ਅਰੋਗ ਹੋ ਜਾਏਂਗਾ। [ਸੰਸ:-ਪਾਥਸ=ਜਲ]। (ਇਸ ਦਾ ਦੂਜਾ ਅਰਥ ਦੇਖੋ ਅਗਲੇ ਪੰਨੇ ਦਾ ਅੰਕ ੧)। [†]ਪਾ:-ਨਾਸੈ।

ਅੰਨ ਪੱਥ ਪਚ ਜਾਇ।

ਦੁਸ਼ਟ ਖਪੈ ਸਾਯਾ ਭਗੈ, ਪਰੈ ਸ਼ਹੀਦੀ ਧਾਇ[੧੯] ॥੩੬॥

[1]ਚੌਂਤੀ ਸੋਵੈ[†] ਸੁਖਾਧੀਸ਼, ਇਹ ਅਰਦਾਸ ਕਰਿ ਲੇਹਿ[2]।

[1]ਅੰਕ ੩੫, ੩੬ ਦਾ ਐਉਂ ਬੀ ਅਰਥ ਲਗਦਾ ਹੈ:-ਹੇ ਵਰ ਤੇ ਇਸਤ੍ਰੀ ਦੀ ਅਚਲ ਜੋੜੀ! (ਮੈਂ ਤੁਹਾਨੂੰ) ਸਮਝਾ ਕੇ ਕਹਿੰਦਾ ਹਾਂ (ਕਿ ਜਦੋਂ ਬੀਮਾਰੀ ਆਵੇ ਤਾਂ ਅਰਦਾਸ ਕਰੋ) ਦੁੱਖ ਨੱਸ ਜਾਏਗਾ, ਅਰੋਗ ਹੋ ਜਾਓਗੇ, ਅੰਨ ਜਲ ਪਚ ਜਾਏਗਾ, (ਇਹ ੩੧ਵੀਂ ਹੋਈ), (੩੨ਵੀਂ ਇਹ ਹੈ ਕਿ ਜਦੋਂ ਵੈਰੀ ਆ ਘੇਰਨ ਤਾਂ ਅਰਦਾਸ ਕਰੋ ਫਿਰ) ਦੁਸ਼ਟ ਖਪ ਜਾਣਗੇ। (੩੩ਵੀਂ ਅਰਦਾਸ ਛਾਯਾ ਪੈਣ ਤੇ ਕਰੋ) ਛਾਯਾ ਦੂਰ ਹੋ ਜਾਏਗੀ (ਉਨ੍ਹਾਂ ਤੇ) ਸ਼ਹੀਦੀ ਸੈਨਾ ਧਾਕੇ ਆ ਪਵੇਗੀ। [2]ਚੌਂਤੀਵੀਂ: ਅਰਦਾਸ ਸੌਣ ਵੇਲੇ ਇਹ ਕਰ ਲਵੇ ਕਿ ਮੈਂ ਹੁਣ ਸੁੱਖਾਂ ਦਾ ਰਾਜਾ ਹੋਵਾਂ ਭਾਵ ਅਰਾਮ ਨਾਲ ਸੋਵਾਂ। [†]ਪਾ:-ਚੌਤੀਸ।

ਪੈਂਤੀ ਗੁਰ ਪਸਾਰਾ ਕਰੈ, ਵਧੈ ਪਸੂ ਕੀ

[1]ਪੈਂਤੀਵੀਂ: (ਇਹ ਹੈ ਕਿ) ਗੁਰੂ ਵਾਧਾ ਕਰੇ ਪਸ਼ੂਆਂ

ਵੇਹਿ[1] ॥੩੭॥

ਦੀ ਸੁ ਵਧੇ। [ਪੰ:, ਵਿਉਣਾ=ਪ੍ਰਸੂਤ ਹੋਣਾ]।

ਛੱਤੀ ਅਰਦਾਸ ਹੁਇ ਭਾਵਨਾ ਅੰਤ੍ਰ ਭਾਵ ਫਲ ਦੇਸ਼[1]।

[1]ਛਤੀਵੀਂ: ਅਰਦਾਸ ਸ਼ਰਧਾ ਲਈ ਹੋਵੇ (ਕਿ ਹੇ ਗੁਰੋ ਮੇਰੇ) ਅੰਤ੍ਰੀਵ ਦੇਸ਼ (ਅੰਤਹ ਕਰਣ) ਵਿਚ ਪ੍ਰੇਮ ਪ੍ਰਫੁੱਲਤ ਹੋਵੇ।

ਸੈਂਤੀ ਵੇਲ ਬਾਗ ਫਲੇ, ਅਫਲ† ਸਫਲ ਵਹਿ ਸ਼ੇਸ਼[1] ॥੩੮॥

[1]ਸੈਂਤੀਵੀਂ: ਬਾਗ਼ ਦੀਆਂ ਵੇਲਾਂ (ਤੇ ਬਿੱਖ ਜੋ) ਅਫਲ ਹਨ ਫਲ ਪੈਣ (ਤੇ ਜੋ) ਫਲ ਦੇਂਦੇ ਹਨ ਓਹ ਬਹੁਤਾ (ਫਲਨ)। [ਵਹਿ=ਉਹ। ਸ਼ੇਸ਼=ਬਹੁਤਾ। ਹੋ ਸਕਦਾ ਹੈ ਕਿ ਸੌ ਸਾਖੀ ਵਾਲੇ ਨੇ ਵਿਸ਼ੇਸ਼ ਨੂੰ ਹੀ ਵਹਿਸ਼ੇਸ਼ ਲਿਖਿਆ ਹੋਵੇ]। †ਪਾ:-ਅਟਲ।

ਅਠਤੀਸਵੀਂ।

ਮਨਮੁਖ ਉਠੈ ਸਨਮੁਖ ਝੁਕੈਂ,
ਨਵੇਂ ਗ੍ਰਿਹਿ ਆਰੰਭ[1]।

[1]ਅਠੱਤੀਵੀਂ: ਨਵੇਂ ਘਰ ਅਰੰਭ ਵੇਲੇ (ਅਰਦਾਸ ਕਰੇ ਕਿ ਜੋ) ਮਨਮੁਖ ਹੋਕੇ (ਮੇਰੇ) ਸਾਹਮਣੇ ਉਠੇ ਸੋ ਸਨਮੁਖ ਹੋਕੇ ਅਰਥਾਤ ਮੇਰੇ ਅਨੁਕੂਲ ਹੋਕੇ ਮੇਰੇ ਅਗੇ ਝੁਕ ਜਾਵੇ।

ਪ੍ਰਵੇਸ਼ ਉਣਤਾਲੀ ਅਚਲ ਬਸ,
ਸਿੰਘ ਵਸਤ ਅਸੰਭ[1] ॥੩੯॥

[1]ਉਣਤਾਲੀਵੀਂ: (ਅਰਦਾਸ ਨਵੇਂ ਘਰ ਵਿਚ) ਪ੍ਰਵੇਸ਼ (ਕਰਨ ਵੇਲੇ ਕਰੇ ਕਿ ਸਿੰਘ ਦਾ ਨਿਵਾਸ ਅਚਲ ਹੋਵੇ ਤੇ (ਘਰ ਵਿਚ) ਵਸਤੂਆਂ ਬਹੁਤ ਹੋਣ [ਸੰਸ. ਅਸੰਭਾਰ=ਬਹੁਤ]।

ਚਾਲੀਸਮੀ।

ਖੇਤੀ ਪਰ। ਮਾਤਾ ਕੋ ਅਮਾਨ।
ਵਾਧੈ ਕਾ ਅਸਾਨ[1] ॥੪੦॥

[1]ਚਾਲੀਸਵੀਂ: (ਅਰਦਾਸ) ਖੇਤੀ ਪਰਥਾਇ (ਕਰੇ ਜਦੋਂ ਬੀਜੇ ਅਰਦਾਸ ਕਰੇ ਕਿ ਹੇ ਗੁਰੋ ਧਰਤੀ) ਮਾਤਾ ਪਾਸ (ਬੀਜ) ਅਮਾਨਤ ਧਰਿਆ ਹੈ ਉਸ ਦਾ ਸੁਖੈਨ ਵਾਧਾ ਹੋਵੇ, [ਫਾ. ਆਸਾਨ=ਸੌਖਾ]।

ਇਕਤਾਲੀ।

ਕੂਆ ਅਖੰਡ। ਗੁਰ ਪੂਰਨ ਬ੍ਰਹਮੰਡ[1] ॥੪੧॥

[1]ਇਕਤਾਲੀਵੀਂ: (ਖੂਹ ਦੇ ਜਲ ਦੀ ਅਟੁੱਟਤਾ ਦੀ ਅਰਦਾਸ ਖੂਹ ਲਾਉਣ ਵੇਲੇ ਕਰੇ) ਹੇ ਬ੍ਰਹਮੰਡ ਵਿਚ ਪੂਰਨ ਗੁਰੂ (ਮੇਰਾ) ਖੂਹ ਅਖੰਡ (ਜਲ ਵਾਲਾ) ਹੋਵੇ।

ਬਿਆਲੀ।

ਵੰਡੇ ਰਿੱਧਿ ਬ੍ਰਿੱਧ। ਸਤਿਗੁਰੁ ਸਭਿ ਸਿੱਧ[1] ॥੪੨॥

[1]ਬਿਤਾਲੀ: (ਜਿਸ ਵੇਲੇ ਬੋਹਲ) ਵੰਡੇ (ਤਾਂ ਅਰਦਾਸ ਕਰੇ) ਹੇ ਸਭ ਸਿੱਧੀਆਂ ਦੇ ਦਾਤਾ ਗੁਰੂ ਜੀ (ਮੇਰੀ) ਰਿਧਿ ਵਧੇ। ਭਾਵ ਢੇਰੀ ਬਰਕਤ ਪਵੇ।

ਤੇਤਾਲੀ।

ਸਤਿਗੁਰ ਟੇਕ ਰਾਖ। ਦਿਖਾਵੈ ਸਿਦਕ ਸਾਖ[1] ॥੪੩॥

[1]ਤਿਰਤਾਲਵੀਂ: (ਜੇ ਵਿਹਾਰੀ ਹੋਵੇ ਤਾਂ ਅਰਦਾਸ ਕਰੇ ਕਿ) ਹੇ ਸਤਿਗੁਰੋ ਮੇਰੀ ਸਾਖ (ਵਿਹਾਰਕ ਅਬਰੋ ਦੀ ਟੇਕ ਰਖ ਦਿਖਾਉਣੀ (ਤੇ ਅੰਦਰੋਂ ਮੈਨੂੰ) ਸਿਦਕ ਵਿਚ

ਰੱਖਣਾ। (ਅ) ਸਾਖ (ਉਗਾਹੀ ਭਰਨ ਵੇਲੇ ਅਰਦਾਸ ਕਰੇ) ਕਿ ਹੇ ਸਤਿਗੁਰੋ ਮੇਰੇ ਸਿਦਕ ਦੀ ਟੇਕ ਰੱਖ ਦਿਖਾਓ ਭਾਵ ਇਹ ਹੈ ਕਿ ਉਗ਼ਾਹੀ ਵੇਲੇ ਮੈਂ ਸੱਚ ਤੋਂ ਨਾਂ ਥਿੜਕਾਂ।

ਚੌਤਾਲੀ।

ਗੁਪਤਿ ਕਾਮ। ਅੰਤਰਜਾਮੀ ਸਫਲ ਜਾਨ[1] ॥੪੪॥

[1]ਚੌਤਾਲਵੀਂ: (ਕੋਈ) ਗੁਪਤ ਕੰਮ (ਆ ਪਵੇ ਤਾਂ ਅਰਦਾਸ ਕਰੇ) ਹੇ ਅੰਤਰਜਾਮੀ ਮੇਰੇ ਕੰਮ ਸਫਲੇ ਹੋ ਜਾਣ। (ਅ) ਮੇਰੇ ਗੁਪਤ ਕੰਮ ਜੋ ਹੇ ਅੰਤਰਜਾਮੀ! ਤੂੰ ਜਾਣਦਾ ਹੈਂ ਸਫਲ ਹੋਣ।

ਪੈਂਤਾਲੀ।

ਬਾਹਰ ਈਤ ਊਤ ਧਾਵੈ। ਜਾਹਰ ਪ੍ਰਦੇਸ ਜਾਵੈ[1] ॥੪੫॥

[1]ਪੈਂਤਾਲਵੀਂ: (ਘਰੋਂ) ਬਾਹਰ ਇਧਰ ਉਧਰ ਕਿਤੇ ਸਹਿਸੁਭਾ ਜਾਣਾ ਹੋਵੇ ਜਾਂ ਪ੍ਰਦੇਸ਼ ਨੂੰ ਖੁੱਲਮਖੁੱਲਾ ਜਾਣਾ ਪਵੇ (ਤਾਂ ਬੀ ਅਰਦਾਸ ਕਰੇ)। (ਅ) ਜ਼ਾਹਰ ਤੋਂ ਇਹ ਮੁਰਾਦ ਬੀ ਹੋ ਸਕਦੀ ਹੈ ਕਿ ਮੇਰੀ ਪ੍ਰਗਟਤਾਈ ਹੋਵੇ ਭਾਵ ਪਰਦੇਸ਼ ਵਿਚ ਮੈਨੂੰ ਸਤਿਕਾਰ ਮਿਲੇ।

ਛਿਆਲਵੀਂ।

ਘਰ ਫੂਟ ਮੈਂ। ਘਰ ਸਭਿ ਬਿਹਾਲ।
ਭਗਤ ਪ੍ਰਤਿਪਾਲ[1] ॥੪੬॥

[1]ਛਿਤਾਲੀਵੀਂ: ਘਰ ਵਿਚ ਫੁਟ ਪਰਥਾਇ (ਅਰਦਾਸ ਕਰੇ) (ਕਿ ਹੇ ਦਾਤਾ!) ਸਾਰਾ ਘਰ ਬੇਹਾਲ ਹੋ ਰਿਹਾ ਹੈ। ਤੁਸੀਂ ਭਗਤ ਪ੍ਰਤਿਪਾਲ ਹੋ (ਸੇਵਕ ਦੀ ਸਹਾਇਤਾ ਕਰੋ)। (ਅ) ਭਗਤ ਦੀ ਪ੍ਰਤਿਪਾਲਾ ਕਰੋ।

ਸੈਂਤਾਲੀ।

ਖਜ਼ਾਨੇ ਆਕਰਖ ਟੇਕ।
ਰਾਖਾ ਤੂੰਹੀ ਏਕ[1] ॥੪੭॥

[1]ਸੈਂਤਾਲਵੀਂ: ਖਜ਼ਾਨਾ (ਆਕਰਖ=) ਕੱਢਣ ਲਗਿਆਂ ਤੇ ਟਿਕਾਉ (ਰੱਖਣ) ਲਗਿਆਂ (ਅਰਦਾਸ ਕਰੇ ਹੇ ਸਤਿਗੁਰ) ਤੂੰਹੋਂ ਇਕੋ ਹੀ ਰਾਖਾ ਹੈਂ। [ਆਕਰਖ=ਖਿੱਚਣਾ, ਕੱਢਣਾ। ਟੇਕ=ਟਿਕਾਉਣਾ]। (ਅ) ਪਾਠਾਂਤ੍ਰ-ਖਜ਼ਾਨੇ ਆਂਕ ਰਖ ਟੇਕ=ਖਜ਼ਾਨੇ ਗਿਣਕੇ ਰੱਖਣ ਲਗਿਆਂ (ਅਰਦਾਸ ਕਰੇ) ਇਕ (ਤੇਰੀ) ਟੇਕ ਹੈ ਤੂੰਹੇਂ ਰਾਖਾ ਹੈਂ।

ਅਠਤਾਲੀ।

ਰੋਗੁ ਜੁਰੇ। ਸਤਿਗੁਰ ਸ਼ਾਂਤ।
ਸਿਖ ਕੋ ਅਨਾਗਤ[1] ॥੪੮॥

[1]ਅਠਤਾਲੀਵੀਂ: ਜਦ ਵਬਾ ਪੈ ਜਾਵੇ (ਤਾਂ ਅਰਦਾਸ ਕਰੇ ਹੇ ਗੁਰੋ) ਸਿੱਖ ਪਾਸ ਇਹ ਨਾ ਅਪੜੇ (ਤੇ ਚੁਫੇਰਿਓਂ ਇਹ) ਸ਼ਾਂਤ ਹੋ ਜਾਵੇ [ਰੋਗ ਜੁੜੇ=ਰੋਗ ਜੁੜ ਕੇ ਆਵੇ ਭਾਵ ਵਬਾ ਪਵੇ। ਅਨਾਗਤ=ਅਣ+ਆਗਤ=ਭਾਵ ਹੈ ਨਾ ਆਵੇ]।

[1]ਉਣੰਜਾ।

ਮਿਲੇ ਵਿਛੁੜੇ ਕੋ।
ਆਵੈ ਗੁਰ ਜਾਲਮ। ਜਾਨੈ ਸਭਿ ਆਲਮ
॥੪੯॥

[1]ਉਣੰਜਵੀਂ: (ਇਹ ਗਲ ਸਾਰਾ ਜਹਾਨ ਜਾਣਦਾ ਹੈ (ਕਿ ਆਪ ਵਿਛੁੜਿਆਂ ਨੂੰ ਮੇਲਦੇ ਹੋ ਕਿਰਪਾ ਕਰੋ ਕਿ) ਜ਼ਾਲਮ (ਦੇ ਜ਼ੁਲਮ ਨਾਲ) ਵਿਛੜਿਆਂ (ਮੇਰਾ ਪਿਆਰਾ ਮੁੜ ਘਰ) ਆਵੇ (ਤੇ ਮੈਨੂੰ) ਮਿਲੇ। ਇਹ ਅਰਦਾਸ ਕੈਦ ਪਿਆਂ ਸੱਜਣਾਂ ਦੀ ਬੰਦ ਖਲਾਸੀ ਲਈ ਹੈ)। (ਅ) ਪਰ ਸ਼ੁਧ ਪਾਠ ਜਾਪਦਾ ਹੈ, ਆਵੈ ਘਰ ਬਾਲਮ=ਅਰਥ-ਵਿਛੁੜੇ ਦੇ ਮਿਲਾਪ ਲਈ ਅਰਦਾਸ ਕਰੇ (ਹੇ ਗੁਰੋ) ਮੇਰਾ ਪਿਆਰਾ ਘਰ ਆਵੇ ਸਾਰਾ ਜਹਾਨ ਜਾਣਦਾ ਹੈ (ਕਿ ਵਿਛੁੜਿਆਂ ਮੇਲੇ ਪ੍ਰਭੂ) ਅਥਵਾ ਤੂੰ ਸਾਰੇ ਜਗ ਨੂੰ ਜਾਣਦਾ ਹੈਂ ਤੈਨੂੰ ਮੇਰੇ ਪਿਆਰੇ ਦਾ ਪਤਾ ਹੈ। (ੲ) ਜਦੋਂ ਮਿਲਿਆ ਹੋਇਆ ਵਿਛੜੇ ਤਦ ਅਰਦਾਸ ਕਰੇ ਕਿ ਹੇ ਸਤਿਗੁਰੋ (ਜ਼ਾਲਮ=) ਡਾਢਾ ਵਿਛੋੜਾ ਆ ਰਿਹਾ ਹੈ ਜਿਸ ਨੂੰ ਸਾਰਾ ਆਲਮ ਜਾਣਦਾ ਹੈ (ਉਸ ਵਿਖੇ ਸਹਾਈ ਹੋਣਾ)।

ਪੰਚਾਸ।

ਸ਼ਾਦੀ ਕੀ। ਖੁਲਾ ਗੁਰ ਦਰਬਾਰ।
ਇੱਛਾ ਬਿਹਾਰ[1] ॥੫੦॥

[1]ਪੰਜਾਹਵੀਂ: ਵਿਵਾਹ ਦੀ (ਅਰਦਾਸ, ਅਰਥਾਤ) ਵਿਵਾਹ (ਰਚਾਉਣ) ਦੀ ਆਗਿਆ ਸਤਿਗੁਰਾਂ ਤੋਂ ਲੈਣ ਵੇਲੇ ਅਰਦਾਸ ਕਰੇ ਹੇ ਗੁਰੋ (ਆਪਦੀ) ਇੱਛਾ (ਅਨੁਸਾਰ ਵਿਵਾਹ ਦਾ) ਵਿਹਾਰ ਗੁਰੂ ਕੇ ਖੁੱਲ੍ਹੇ ਦਰਬਾਰ ਵਿਚ ਹੋਵੇ। ਮੁਰਾਦ ਗੁਰੂ ਮਿਰਯਾਦਾ ਦੇ ਅਨੁਸਾਰ ਵਿਆਹ ਹੋਵੇ।

ਇਕ ਪੰਚਾਸ।

ਬਾਜ ਜੰਗ। ਗੁਰ ਬਖਸ਼ੀ ਅਸੰਗ[1]
॥੫੧॥

[1]ਇਕਵੰਜਵੀਂ: (ਘੋੜੇ ਲੈਣ ਵੈਲੇ ਦੀ ਅਰਦਾਸ) ਗੁਰੋ ਐਸਾ ਜੰਗੀ ਘੋੜਾ ਬਖਸ਼ੋ ਕਿ ਅਟਕ ਫਟਕ ਤੋਂ ਰਹਿਤ ਹੋਵੇ [ਅ+ਸੰਗ=ਸੰਗੇ ਨਾ, ਭਾਵ ਅੜੀ ਨਾ ਕਰੇ]। (ਅ) ਹੇ ਗੁਰੋ ਜੰਗ ਬਾਜੀ (ਜੰਗੀ ਤਾਕਤ ਐਸੀ) ਬਖਸ਼ੋ ਕਿ ਬਿਨਾਂ ਕਿਸੇ ਦੀ ਮਦਦ ਦੇ (ਫਤੇ ਹੋਵੇ)।

ਬਵੰਜਾ।

ਗੁਰ ਦੀਨਾ ਗਣੇਸ਼।
ਸੁਫਲਾ ਕਾਮ ਮਾਨੈ ਆਦੇਸ਼[1] ॥੫੨॥

[1]ਬਵੰਜਵੀਂ: (ਹਾਥੀ ਪ੍ਰਾਪਤੀ ਤੇ ਅਰਦਾਸ ਕਰੇ ਹੇ) ਗੁਰੋ ਆਪ ਨੇ ਹਾਥੀ ਬਖਸ਼ਿਆ ਹੈ, (ਇਸ ਪਰ ਚੜ੍ਹਕੇ ਜਿਸ) ਕੰਮ (ਜਾਵਾਂ) ਸੁਫਲਾ ਹੋਵੇ (ਤੇ ਇਹ ਹਾਥੀ) ਮੇਰਾ ਹੁਕਮ ਮੰਨੇ। ਅਥਵਾ ਲੋਕੀ ਮੈਨੂੰ ਨਮਸਕਾਰਾਂ ਕਰਨ। [ਗਣੇਸ਼=ਗਣੇਸ਼ ਦਾ ਸਿਰ ਹਾਥੀ ਦਾ ਹੋਣ ਕਰਕੇ ਖਾਲਸੇ ਦੇ ਬੋਲੇ ਵਿਚ ਗਣੇਸ਼ ਹਾਥੀ ਨੂੰ ਕਹਿੰਦੇ ਹਨ। [ਆਦੇਸ਼=ਹੁਕਮ, ਨਮਸਕਾਰ]।

ਤ੍ਰਿਪੰਜਾ।

ਚਿਤ ਥੰਭਣ ਮੈਂ।
ਦਰੀਆਉ ਥੰਭ ਪ੍ਰਵਾਹੁ।
ਮਨ ਆਸਹੁ[1] ॥੫੩॥

[1]ਤ੍ਰਿਵੰਜਵੀਂ: (ਖਿੰਡੇ ਚਿਤ ਏਕਾਗਰ ਕਰਨ ਲਈ

ਅਰਦਾਸ। ਹੇ ਗੁਰੋ) ਮਨ ਦਰਿਆਉ ਦੇ ਪਰਵਾਹ (ਵਾਂਗੂੰ) ਵੇਗਵਾਨ ਹੈ। (ਇਸ ਨੂੰ ਆਪ ਹੀ) ਥੰਮੋ [ਅਸਾਹੁ=ਜੋ ਸਾਹ ਨ ਲਏ ਭਾਵ ਇਕਤਾਰ ਟੁਰਿਆ ਜਾਵੇ, ਵੇਗਵਾਨ]। (ਅ) ਅਸਾਧਜ। (ੲ) ਅਸਾ+ਹ=ਅਸਾਡਾ। ਯਥਾ 'ਅਉਗਣ ਸਭਿ ਅਸਾਹ']।

ਚੁਰੰਜਾ।

ਅੱਸੁਨੀ ਕੁਮਾਰ। ਹਿਰਦਾ ਸੁਖ ਸਾਰ[1] ॥੫੪॥

[1]ਚੁਰੰਜਵੀਂ: (ਘੋੜੀ ਦਾ ਵਛੇਰਾ ਹੋਵੇ ਤਾਂ ਅਰਦਾਸ ਕਰੇ ਹੇ ਗੁਰੋ) ਵਛੇਰਾ ਹਿਰਦੇ ਨੂੰ ਚੰਗਾ ਸੁਖਦਾਈ ਹੋਵੇ। [ਸੰ:, ਅਸ਼੍ਵਨੀ ਕੁਮਾਰ। ਅਸ਼੍ਵਨੀ=ਘੋੜੀ ਦੇ (ਕੁਮਾਰ=) ਪੁੱਤ੍ਰ। 'ਸੰਗਯਾ' ਸੂਰਜ ਦੀ ਵਹੁਟੀ ਸੀ, ਜੋ ਘੋੜੀ ਬਣ ਗਈ ਸੀ ਇਸ ਤੋਂ ਜੰਮੇ ਪੁੱਤ੍ਰਾਂ ਦਾ ਨਾਮ ਅਸ਼੍ਵਨੀ ਕੁਮਾਰ ਹੈ (ਦੇਖੋ -ਨਿਰੁਕ੍ਤ ਦੈਵਤ ਕਾਂਡ); ਇਸ ਕਰਕੇ ਖਾਲਸਈ ਬੋਲੇ ਵਿਚ ਵਛੇਰੇ ਨੂੰ ਅਸ਼੍ਵਨੀ ਕੁਮਾਰ ਕਹਿੰਦੇ ਹਨ]।

ਪਚਵੰਜਾ।

ਬਿਆਹ ਕੀ ਕ੍ਰਿਤ ਮੈਂ।
ਆਰੰਭ ਤਵ ਕ੍ਰਿਪਾਲ।
ਸਿੱਖ ਕੋ ਨਿਹਾਲ[1] ॥੫੫॥

[1]ਪਚਵੰਜਵੀਂ: ਵਿਆਹ ਰਚਾਉਣ ਵੇਲੇ (ਦੀ ਅਰਦਾਸ) ਹੇ ਕ੍ਰਿਪਾਲੂ (ਗੁਰੋ) ਤੇਰਾ (ਕਰਾਇਆ) ਕਾਰਜ ਅਰੰਭ ਕਰਨ ਲੱਗੇ ਹਾਂ (ਸਿੱਖ ਨੂੰ ਨਿਹਾਲ ਕਰਨਾ)।

ਛਿਪੰਜਾ।

ਬੰਧਨ ਮੈਂ। ਅੰਧਾ ਹੂਆ ਵਿਰੋਧ।
ਸਿੱਖ ਕੋ, ਸੋਧ[1] ॥੫੬॥

[1]ਛਿਵੰਜਵੀਂ: ਬੰਧਨ (ਦੇ ਦੂਰ ਕਰਨ ਵਾਸਤੇ ਅਰਦਾਸ:-ਹੇ ਗੁਰੋ) ਵਿਰੋਧੀ ਨੇ (ਬਲ ਆਦਿ ਮਦ ਵਿਚ) ਅੰਨ੍ਹੇ ਹੋਕੇ (ਸਿੱਖ ਨੂੰ ਬੰਧਨ ਪਾਏ ਹਨ) ਆਪ ਉਧਾਰ ਕਰੋ। ਅਥਵਾ ਸਿੱਖ ਨੂੰ ਢੂੰਡ ਕੇ ਆਪ ਲੈ ਆਓ [ਸੋਧਣਾ=ਢੂੰਡਣਾ]। (ਅ) ਦੁਸ਼ਮਨ ਨੂੰ ਬੰਨ੍ਹ ਲੈਣ ਲਈ ਅਰਦਾਸ-(ਹੇ ਗੁਰੋ) ਵਿਰੋਧੀ ਅੰਨ੍ਹਾ ਹੋਕੇ ਸਿੱਖ ਨੂੰ (ਦੁੱਖ ਦੇਣਾ ਚਾਹੁੰਦਾ ਹੈ ਉਸ ਨੂੰ ਸੋਧੋ)। [ਖਾਲਸੇ ਦਾ ਬੋਲਾ ਹੈ ਸੋਧੋ=ਠੀਕ ਕਰੋ]।

ਸਤਵੰਜਾ।

ਮੋਹਨੀ ਮੈਂ। ਦੇਖਤਿ ਖੁਸ਼ਾਲ।
ਸਿੱਖ ਕਾਰਜ ਸੰਭਾਲ[1] ॥੫੭॥

[1]ਸਤਵੰਜਵੀਂ: (ਜਿਸ ਗੋਚਰਾ ਕੰਮ ਹੋਵੇ ਉਸ ਨੂੰ ਆਪਣੇ ਤੇ) ਮੋਹਿਤ ਕਰ ਲੈਣ ਨਮਿੱਤ (ਇਉਂ ਅਰਦਾਸ ਕਰੇ:-ਹੇ ਗੁਰੋ! ਓਹ) ਦੇਖਦਾ ਹੀ ਖੁਸ਼ਹਾਲ ਹੋ ਜਾਵੇ (ਤੇ ਤੇਰੇ) ਸਿੱਖ ਦਾ ਕਾਰਜ ਸੰਵਾਰ ਦੇਵੇ।

ਅਠਵੰਜਾ।

ਕੀਰਤਨ ਕੀ। ਗੁਰੋਂ ਕਾ ਉਚਾਰ।

ਨਾਮ ਫਲ ਸੁਣ ਹੋ ਉਧਾਰ[1†] ॥੫੮॥

[1]ਅਠਵੰਜਵੀਂ: (ਕੀਰਤਨ ਕਰਨ ਲਗਿਆਂ ਅਰਦਾਸ ਕਰੇ:-) (ਹੇ ਗੁਰੋ) ਗੁਰੂ ਬਾਣੀ ਸੁਣਨ ਦਾ ਫਲ ਲੱਗੇ ਨਾਮ (ਪ੍ਰਾਪਤ ਹੋਵੇ ਤੇ) ਉੱਧਾਰ ਅਰਥਾਤ ਨਿਸਤਾਰਾ ਹੋਵੇ [ਗੁਰੋਂ ਕਾ ਉਚਾਰ=ਉਹ ਜੋ ਗੁਰਾਂ ਨੇ ਉਚਾਰਿਆ ਹੈ, ਭਾਵ ਗੁਰਬਾਣੀ]। †ਪਾ:-ਅਧਾਰ।

ਉਣਾਹਠ।

ਬਿਘਨ ਹਟਾਵਨ ਮੈਂ।

ਸ਼ਹੀਦ ਸਿੰਘ ਉਮੰਡ। ਬਿਰੋਧੀ ਰੁਕੈ ਬਿਹੰਡ[1] ॥੫੯॥

[1]ਉਨਾਹਠਵੀਂ: (ਵਿਘਨਾਂ ਦੇ ਦੂਰ ਕਰਨ ਸਮੇਂ ਅਰਦਾਸ ਕਰੇ:-ਕਿ ਹੇ ਗੁਰੋ) ਸ਼ਹੀਦ ਸਿੰਘ ਉਮਡ ਕੇ ਪੈਣ (ਕਿਉਂ ਕਿ ਮੇਰਾ) ਵਿਰੋਧੀ ਮੇਰਾ ਨਾਸ਼ ਕਰਨ ਤੋਂ ਰੁਕ ਜਾਵੇ। (ਅ) ਵਿਰੋਧੀ ਰੁਕਜਾਣ (ਤੇ ਵਿਘਨ) ਨਾਸ਼ ਹੋ ਜਾਣ।

ਸਾਠਮੀ।

ਸਾਧ ਮਿਲਿਨਿ ਮੈਂ।

ਮਨ ਹੋਵੈ ਅਧੀਨ। ਸਾਧ ਮਿਲੈ ਫਲ ਪੀਨ[1] ॥੬੦॥

[1]ਸੱਠਵੀਂ: ਸਾਧੂ ਦੇ ਮਿਲਨ ਲਈ (ਅਰਦਾਸ, ਹੇ ਗੁਰੋ ਮੇਰਾ) ਮਨ ਨਿੰਮ੍ਰਤਾ ਵਾਲਾ ਹੋਵੇ, ਸਾਧੂ ਮਿਲੇ, ਤੇ ਪੂਰਨ ਫਲ ਪ੍ਰਾਪਤ ਹੋਵੇ। ਇਹ ਰੋਜ਼ ਅਰਦਾਸੇ ਵਿਚ ਕਹੀਦਾ ਹੈ:-ਗੁਰਮੁਖ ਦਾ ਮੇਲ ਸਾਧ ਦਾ ਸੰਗ ਸੇਈ ਪਿਆਰੇ ਮੇਲੀਂ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।

ਦੋਹਰਾ:

ਸਾਠ ਅਰਦਾਸਾ ਮੰਗਲੀ,
ਦੀਨ ਬਿਸ਼ੰਭਰ ਸਿੱਖ।
ਤੋਹਿ ਭਾਵ ਜੈਸੋ ਫਲਯੋ,
ਐਸਾ ਸਿੱਖ ਨ ਦਿੱਖ[1] ॥੬੧॥

[1]ਸੱਠ ਮੰਗਲਮਈ ਅਰਦਾਸਾਂ ਹੇ ਬਿਸ਼ੰਭਰ ਸਿੱਖ ਤੈਨੂੰ ਦੱਸੀਆਂ ਹਨ ਜੈਸਾ ਤੇਰਾ ਪ੍ਰੇਮ ਫਲਿਆ ਹੈ ਐਸਾ ਸਿੱਖ (ਦੱਖਣ ਵਿਚ ਕੋਈ ਹੋਰ) ਨਹੀਂ ਦੇਖਿਆ। ਅਥਵਾ ਜੈਸਾ ਤੇਰਾ ਪ੍ਰੇਮ ਫਲਿਆ ਹੈ। (ਸਿੱਖਨ ਦਿਖ) ਸਿੱਖਾਂ ਨੇ ਵੇਖਿਆ ਹੈ ਭਾਵ ਪ੍ਰਗਟ ਹੈ।

†ਇਕਾਹਠਮੀ।

†ਇਥੋਂ ਸੌ ਸਾਖੀ ਦੀ ੨੨ਵੀਂ ਸਾਖੀ ਚੱਲੀ ਹੈ।

ਮਨ ਸਾਲ ਹੋਇ ਮੇਰ। ਤੁਮ ਰਾਖੋ ਜਗ ਝੇਰੁ[1] ॥੬੨॥

[1]ਇਕਾਹਠਵੀਂ: (ਜਗਤ ਦੇ ਝਗੜਿਆਂ ਤੋਂ ਬਚਨ ਲਈ ਅਰਦਾਸ:-ਹੇ ਗੁਰੋ) ਮੇਰਾ ਮਨ (ਆਪ ਦੇ ਚਰਨਾਂ ਨਾਲ) ਸਿੱਧਾ ਰਹੇ (ਤੁਸੀਂ ਮੈਨੂੰ) ਜਗਤ ਦੇ ਝਗੜਿਆਂ ਤੋਂ ਰੱਖ ਲਵੋ।

ਬਾਹਠੀ।

ਗੁਰ ਪਗ ਬਿਸ੍ਰਾਮ। ਠਹਿਰੇ ਮਨ

[1]ਬਾਹਠਵੀਂ: (ਗੁਰੂ ਚਰਨਾਂ ਦੇ ਧਿਆਨ ਸਿੱਧੀ ਲਈ ਅਰਦਾਸ ਹੈ ਗੁਰੋ ਮੇਰਾ ਮਨ ਗੁਰੂ ਚਰਨਾਂ ਦੇ ਧਿਆਨ

ਧਿਆਨ[1] ॥੬੩॥

ਵਿਚ ਟਿਕ ਕੇ ਵਿਸ਼੍ਰਾਮ ਪਾਵੇ [ਸੰਸ. ਵਿਸ਼੍ਰਾਮ=ਅਰਾਮ, ਸੁਖ]।

ਤ੍ਰੇਹਠੀ।

ਤਰਣ ਕੀ ਤਰਣਾਇ। ਸਤਿਗੁਰ ਸਹਾਇ[1] ॥੬੪॥

[1]ਤ੍ਰੇਹਠਵੀਂ: ਜੁਆਨ ਦੀ ਜੁਆਨੀ (ਨੂੰ ਭੁੱਲਾਂ ਤੋਂ ਰੱਖਣ ਲਈ ਅਰਦਾਸ:-ਹੇ) ਸਤਿਗੁਰੂ ਆਪ (ਸਦਾ) ਸਹਾਈ ਰਹੋ, ਭਾਵ ਕੁਕਰਮ ਤੋਂ ਬਚਾਓ।

ਚੌਂਸਠੀ।

[1]ਚਾਕਰ ਧਾਰਣੈ। ਮਨ ਮੈਣ।

[1]ਚਉਠਵੀਂ: (ਨੌਕਰੀ ਸੰਬੰਧੀ ਅਰਦਾਸ:-) ਨੌਕਰ ਰੱਖਣ ਵੇਲੇ (ਕਹੇ:-ਹੇ ਗੁਰੋ) ਮੇਰਾ ਮਨ ਮੋਮਵਤ (ਨਰਮ ਹੋਵੇ) ਭਾਵ ਮੈਥੋਂ ਨੌਕਰ ਤੇ ਜ਼ੁਲਮ ਨਾ ਹੋਵੇ। (ਅ) ਆਪ ਨੌਕਰੀ ਕਰਨ ਵੇਲੇ ਦੀ (ਅਰਦਾਸ) (ਹੇ ਗੁਰੋ) ਮੇਰਾ ਮਨ ਮੋਮਵਤ (ਨਰਮ ਰਹੇ ਤੇ ਦਿਨ ਰਾਤ ਪੂਰਾ ਉਤਰਾਂ (ਕਦੇ ਕੱਸਾ ਨਾ ਨਿਕਲਾਂ) ਭਾਵ ਇਹ ਹੈ ਕਿ ਮਾਲਕ ਦੀ ਰਜ਼ਾ ਵਿੱਚ ਟੁਰਾਂ।

ਪੂਰਾ ਦਿਨ ਰੈਣ ॥੬੫॥

ਪੈਂਸਠੀ।

ਅਮਾਨ ਸਚਾਇ। ਸਤਿਗੁਰ ਸਹਾਇ[1] ॥੬੬॥

[1]ਪਹਿਠਵੀਂ: (ਅਮਾਨਤ ਰੱਖਣ ਦੀ ਅਰਦਾਸ) ਹੇ ਸਤਿਗੁਰ ਜੀ! ਆਪਣੀ ਸਹਾਯਤਾ ਨਾਲ ਅਮਾਨਤ (ਰੱਖਣ) ਵਿਚ ਮੈਨੂੰ ਸਚਿਆਰ ਰੱਖਣਾ।

ਛੇਸਠੀ।

ਅਮਲ ਸੁਖਦਾਇ। ਤਨ ਸੁਖ ਛਾਇ[1] ॥੬੭॥

[1]ਛਿਆਹਠਵੀਂ: (ਸ਼ੁਭ ਅਮਲਾਂ ਲਈ ਅਰਦਾਸ:-(ਹੇ ਗੁਰੋ) ਐਸੇ ਸੁਖਦਾਈ ਕੰਮ ਕਰਵਾਓ ਕਿ ਸ਼ਰੀਰ ਵਿਚ ਸੁਖ ਛਾਇਆ ਰਹੇ [ਅ੍:, ਅਮਲ=ਕੰਮ]। (ਅ) (ਹੇ ਗੁਰੋ) ਐਸਾ ਸੁਖਦਾਈ ਅਮਲ (ਨਸ਼ਾ) ਲਗਾਓ ਕਿ ਸਰੀਰ ਵਿਚ ਸੁਖ ਛਾਇਆ ਰਹੇ। ਭਾਵ 'ਨਾਮ ਅਮਲ' ਤੋਂ ਹੈ। ਯਥਾ 'ਕਹੁ ਨਾਨਕ ਅਮਲ ਹਰਿ ਲਾਇ' ਪੁਨ: 'ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ।' (ੲ) ਸੁੱਖੇ ਆਦਿਕ ਦੇ ਪ੍ਰੇਮੀ ਐਉਂ ਅਰਥ ਕਰਦੇ ਹਨ, ਅਮਲ ਐਸਾ ਸੁਖਦਾਈ ਹੋਵੇ ਤੇ ਸਰੀਰ ਵਿਚ ਸੁਖ ਛਾਵੇ। ਪਰ ਨਾਮ ਬਿਨਾ ਕੋਈ ਅਮਲ ਐਸਾ ਨਹੀਂ ਜੋ ਸਰੀਰ ਨੂੰ ਦੁਖੀ ਨਾ ਕਰੇ ਤੇ ਨਿਰੋਲ ਸੁਖਦਾਈ ਹੋਵੇ।

ਸਤਾਹਠੀ।

ਮੇਠਰ। ਗੁਰੂ ਕਰੇ ਸੇਠਰ[1] ॥੬੮॥

[1]ਸਤਾਹਠਵੀਂ: (ਗ਼ੀਬ ਤੋਂ ਅਮੀਰ ਬਣਨ ਲਈ ਅਰਦਾਸ:-ਹੇ ਗੁਰੋ! ਮੈਂ) ਗ਼ੀਬ ਹਾਂ ਮੈਨੂੰ ਅਮੀਰ ਬਣਾਓ। [ਮੇਠਰ=ਹਾਥੀਆਂ ਦਾ ਘਾਹੀ ਭਾਵ ਗ਼ੀਬ। ਸੇਠਰ=ਸ੍ਰੇਸ਼ਟ, ਧਨੀ, ਸ਼ਾਹੂਕਾਰ]। (ਅ) ਗੁਰੂ ਸਾਦੇ ਕਮਾਦਾਂ ਨੂੰ ਮਿੱਠਿਆਂ ਕਰ ਦੇਵੇ।

ਅਠਾਹਠੀ।

ਮੋਦੀਖਾਨੇ ਮੈਂ[†]।

[1]ਮੁਲਕ ਮਾਲਕ। ਸੁਖ ਕਾ ਤਾਲਕ ॥੬੯॥

[1]ਅਠਾਹਰਵੀਂ: ਮੋਦੀਖਾਨੇ ਦਾ (ਕਾਰਦਾਰ ਬਣਨ ਵੇਲੇ ਦੀ ਅਰਦਾਸ:-) ਮੁਲਕ ਦੇ ਮਾਲਕ ਨਾਲ (ਮੇਰੇ) ਸੁਖ ਦੇ ਤਅੱਲਕ (ਸੰਬੰਧ) ਰਹਿਣ।

[†]ਗੁ:ਪ੍ਰ:ਸੂ: ਵਿਚ ਸਿਰਨਾਮੇ ਪਹਿਲੇ ਚਲ ਰਹੇ ਹਨ, ਸੌ ਸਾਖੀ ਵਿਚ ਕਿਤੇ ਪਹਿਲੇ ਹਨ ਕਿਤੇ ਪਿਛੇ। ਅੰਕ ੬੭ ਤੋਂ ੭੩ ਤੱਕ ਸੌ ਸਾਖੀ ਨੇ ਸਿਰਨਾਮੇ ਮਗਰੋਂ ਦਿੱਤੇ ਹਨ, ਪਰ ਸੂਰਜ ਪ੍ਰਕਾਸ਼ ਨੇ ਏਥੇ ਬੀ ਪਹਿਲੋਂ ਦਿੱਤੇ ਹਨ, ਇਸ ਕਰਕੇ ਅਸਾਂ ਸੂਰਜ ਪ੍ਰਕਾਸ਼ ਮੁਜਬ ਅਰਥ ਉੱਤੇ ਦਿੱਤੇ ਹਨ, ਪਰ ਸੌ ਸਾਖੀ ਮੁਜਬ ਅਰਥ ਵਧੇਰੇ ਢੁਕਦੇ ਹਨ ਜੋ ਐਉਂ ਲੱਗਦੇ ਹਨ:-ਮੇਠਰ, ਗੁਰੂ ਕਰੇ ਸੇਠਰ ਮੋਦੀ ਖਾਨੇ ਮੇ=ਕਿ ਮੈਂ (ਮੇਠਰ=) ਢਿੱਲਾ ਮੱਠਾ ਹਾਂ ਆਪ ਨੇ ਮੋਦੀ ਖਾਨਾ ਬਖਸ਼ਿਆ ਹੈ ਮੈਨੂੰ (ਸੇਠਰ=) ਸ੍ਰੇਸ਼ਟ ਬੀ ਬਨਾ ਦਿਓ ਭਾਵ ਇਸ ਕੰਮ ਦੀ ਯੋਗਤਾ ਬਖਸ਼ੋ। (ਇਹ ਮੋਦੀ ਖਾਨੇ ਦੀ ਨੌਕਰੀ ਵੇਲੇ ਦੀ ਅਰਦਾਸ ਹੈ) ॥ ੬੭ ॥ ਮੁਲਖ ਮਾਲਕ ਸੁਖ ਕਾ ਤਾਲਕ ਦਿਵਾਨ ਪੈ=ਦਿਵਾਨਗੀ (ਮਿਲਨ ਵੇਲੇ ਅਰਦਾਸ ਕਰੇ) ਮੁਲਕ ਦੇ ਮਾਲਕ ਨਾਲ ਮੇਰਾ ਸੁਖ ਦਾ ਤਅੱਲਕ ਨਿਭੇ ॥ ੬੮ ॥ ਸਿਦਕ ਸਾਬਤ ਭਾਵ ਆਗਤ ਧਿਆਨ ਮੈਂ=ਧਿਆਨ (ਵੇਲੇ ਅਰਦਾਸ) ਕਰੇ ਮੇਰਾ ਸਿਦਕ ਸਾਬਤ ਰਹੇ ਤੇ ਪ੍ਰੇਮ ਮੈਨੂੰ ਪ੍ਰਾਪਤ ਹੋਵੇ। [ਆਗਤ=ਆਵੇ] ॥ ੬੯ ॥ ਅਗਨ ਸੂਰ ਵਪੁ ਮੇਰਾ ਪੂਰ ਸਤਰਵੇਂ ਲੜਾਈ ਮੈਂ=ਸਤਾਰਵੀਂ ਅਰਦਾਸ ਲੜਾਈ ਵੇਲੇ ਕਰੇ ਕਿ ਅਗਨੀ ਤੇ ਸੂਰਜ ਵਾਂਗ ਤੇਜ ਨਾਲ ਮੇਰਾ ਸਰੀਰ ਭਰ ਜਾਵੇ ॥ ੭੦ ॥ ਸੁਖ ਸਾਠ ਦਿਨ ਰੈਨ ਆਹ ਨਿਤ ਮੈਂ=ਹਰ ਰੋਜ਼ ਦੀ (ਅਰਦਾਸ ਇਹ ਹੋਵੇ ਕਿ ਹੇ ਗੁਰੋ ਮੇਰੇ) ਦਿਨ ਰੈਨ ਅੱਠੇ ਪਹਿਰ ਸੁਖ ਨਾਲ ਬੀਤਣ ॥ ੭੧ ॥ ਪਾਲਕੀ ਪਾਲ ਸਿੱਖ ਸਦਾ ਸੁਖਾਲ=(ਹੇ ਗੁਰੋ) ਪਾਲਕੀ ਕਿ ਸੁਖਪਾਲ ਵਿਚ (ਚੜ੍ਹਕੇ ਤੇਰਾ ਸਿੱਖ) ਸਦਾ ਸੁਖਾਲਾ ਰਹੇ ॥ ੭੨ ॥ ਪਾਪ ਪੇਲ ਤਰਕ ਤੇਲ ਪੀੜਨ ਮੈਂ=ਪੀੜਾ ਵੇਲੇ ਅਰਦਾਸ ਕਰੇ ਹੇ ਗੁਰੋ ਮੇਰੇ ਪਾਪਾਂ ਨੂੰ ਪੀੜ ਸੁਟੋ (ਤੇ ਸਿੱਖ) ਤੇਲ (ਆਦਿ ਦੇਣੇ) ਦੂਰ ਕਰੇ ॥ ੭੩ ॥

ਉਨ੍ਹੱਤ੍ਰੀ।

ਦਿਵਾਨ ਮੈਂ।

ਸਿਦਕ ਸਾਬਤ। ਭਾਵ ਆਗਤ[1] ॥੭੦॥

[1]ਉਨ੍ਹੱਤਰਵੀਂ: ਦੀਵਾਨ (ਕਿਸੇ ਕੰਮ ਦਾ ਜ਼ਿੰਮੇਵਾਰ ਬਣਨ ਵੇਲੇ ਦੀ ਅਰਦਾਸ) (ਹੇ ਗੁਰੋ ! ਅੰਦਰੋਂ ਮੇਰਾ) ਸਿਦਕ ਸਾਬਤ ਰਹੇ ਤੇ (ਬਾਹਰੋਂ) ਮੇਰਾ ਭਾਵ ਤੇ ਆਦਰ (ਬਣੇ) [ਭਾਵ=ਭਾਉ, ਸਤਿਕਾਰ। ਆਗਤ=ਆਗਤ ਭਾਗਤ, ਆਦਰ]।

ਸੱਤ੍ਰੀ।

ਧਿਆਨ ਮੈਂ।

ਅਗਨਿ ਸੂਰ। ਵਪੁ ਮੇਰਾ ਪੂਰ[1] ॥੭੧॥

[1]ਸੱਤਰਵੀਂ: (ਧ੍ਯਾਨ ਜੋੜਨ ਸਮੇਂ ਦੀ ਅਰਦਾਸ ਹੇ ਗੁਰੋ) ਮੇਰਾ ਸਰੀਰ ਅਗਨੀ ਤੇ ਸੂਰਜ (ਸਮ ਤੇਜ ਨਾਲ) ਭਰਪੂਰ ਕਰੋ।

ਇਕੱਤ੍ਰੀ[1]।

[1]ਇਕੱਤ੍ਰਵੀਂ: ਲੜਾਈ ਵਿਚ ਜਾਣ ਵੇਲੇ (ਅਰਦਾਸ ਕਰੇ) ਹੇ ਗੁਰੋ ਦਿਨ ਰਾਤ ਅੱਠੇ (ਪਹਿਰ) ਸੁਖ ਨਾਲ ਜੋੜੀ ਰਖੋ। [ਸਾਂਠ=ਜੋੜਨਾ, ਦੇਖੋ ਗੁਰੂ ਗ੍ਰੰਥ ਕੋਸ਼]।

ਲੜਾਈ ਮੈਂ।

ਸੁਖਸਾਠ[†]। ਦਿਨ ਰਾਤ[‡] ਆਠ ਦਿਨ ਮੈਂ[††] ॥੭੨॥

[†]ਪਾ:-ਸਾਰ। [‡]ਪਾ:-ਰੈਣ।। [††]ਪਾ:-ਨਿਤ ਮੈਂ।

ਬਹੱਤ੍ਰੀ।

ਪਾਲਕੀ ਪਾਲ। ਸਿੱਖ ਸਦਾ ਸੁਖਾਲ[1]

[1]ਬਹੱਤਰਵੀਂ: (ਪਾਲਕੀ ਚੜ੍ਹਨ ਵੇਲੇ ਦੀ ਅਰਦਾਸ:-ਹੇ ਗੁਰੋ) ਪਾਲਕੀ ਕਿ ਸੁਖਪਾਲ (ਵਿਚ ਤੇਰਾ ਸਿੱਖ)

॥੭੩॥

ਸਦਾ ਸੁਖਾਲਾ ਰਹੇ।

ਤਿਹੱਤ੍ਰੀ।

ਪਾਪ ਪੇਲ। ਤਰਕ ਤੇਲ, ਪੀੜਨ ਮਹਿਂ[1]

॥੭੪॥

[1]ਤਿਹੱਤਰਵੀਂ: ਗ੍ਰੈਹ ਪੀੜਾ ਵੇਲੇ (ਅਰਥਾਤ ਜਦ ਜਜੋਤਸ਼ੀ) ਕਹਿਣ ਕਿ ਤੁਸਾਡੀ ਪੀੜਾ ਅਨਿਸ੍ਰ ਗ੍ਰੈਹ ਕਰਕੇ ਹੈ ਤਾਂ ਗ੍ਰਹਿ ਦੀ ਪੂਜਾ ਲਈ) ਤੇਲ (ਮਾਂਹ ਆਦਿ ਦੇਣੇ) ਤਰਕ ਕਰੋ (ਤੇ ਅਰਦਾਸ ਕਰੋ ਕਿ ਹੇ ਗੁਰੋ ਆਪ ਮੇਰੇ) ਅਨਿਸ੍ਰ ਗ੍ਰੈਹ ਨੂੰ ਟਾਲ ਦਿਓ। [ਪਾਪ ਤੋਂ ਮੁਰਾਦ ਪਾਪ ਗ੍ਰੈਹ ਦੀ ਹੈ। ਪਾਪ ਗ੍ਰੈਹ ਕਹਿੰਦੇ ਹਨ ਅਨਿਸ੍ਰ ਗ੍ਰੈਹ ਨੂੰ ਕ੍ਰੂਰ ਗ੍ਰੈਹ ਨੂੰ। ਉਹ ਗ੍ਰੈਹ ਜਿਸ ਦੇ ਅਸਰ ਨਾਲ ਦੁਖ ਪੀੜਾ ਆਈ ਮੰਨਦੇ ਹਨ। ਪੇਲ, ਪੇਲਨਾ=ਧਕੇਲਨਾ, ਦਬਾਉਣਾ, ਟਾਲਣਾ। ਤਰਕ=ਦੂਰ ਕਰਨਾ, ਤਿਆਗਣਾ। ਪੀੜਨ=ਪੀੜਾ, ਭਾਵ ਗ੍ਰੈਹ ਪੀੜਾ]।

ਚਹੁੱਤ੍ਰੀ।

ਬਰਨ ਕਾ ਆਗਮ। ਅਤੁਲ ਜਲ ਰਾਗਮ[1]

॥੭੫॥

[1]ਚੁਹੱਤਰਵੀਂ: (ਜਿਨ੍ਹਾਂ ਥਾਈਂ ਦਰਯਾਵਾਂ ਦੇ ਚੜ੍ਹਨ ਨਾਲ ਸਿਲਾਬ ਹੁੰਦੀ ਹੈ ਤੇ ਇਸ ਸਿਲਾਬ ਨਾਲ ਖੇਤੀਆਂ ਫਸਲ ਹੁੰਦੇ ਹਨ, ਉਥੋਂ ਦੇ ਸਿੱਖ ਜਦ ਰੁਤ ਆਵੇ ਤੇ ਪਾਣੀ ਨਾ ਚੜ੍ਹਨ ਤਾਂ ਅਰਦਾਸ ਕਰਨ ਹੇ ਗੁਰੋ) ਵਰੁਣ (ਆਪ) ਆਵੇ, (ਸਾਡੀਆਂ) ਜੂਹਾਂ ਵਿਚ ਅਤੁੱਲ ਜਲ ਚੜ੍ਹੇ, [ਵਰੁਣ=ਪਾਣੀਆਂ ਦਾ ਦੇਉਤਾ: ਮੁਰਾਦ ਹੈ ਹੜ੍ਹ ਆਉਣ ਤੋਂ। ਰਾਗ਼ਮ ਫਾਰਸੀ ਪਦ ਹੈ, ਰਾਗ਼=ਸਬਜ਼ਾ ਜ਼ਾਰ, ਮਲਗੁਜ਼ਾਰ, ਜੂਹ। ਰਾਗ਼+ਮ=ਜੂਹਾਂ ਵਿਚ]।

ਪਛੱਤ੍ਰੀ।

ਸਿਰ ਮੁਕਟ ਕੀ ਲਾਜ।

ਬਿਰਦ ਤਵ ਸਾਜ[1] ॥੭੬॥

[1]ਪੰਜੁਤਰਵੀਂ-(ਕੇਸਾਧਾਰੀ ਸਿੰਘ ਅਰਦਾਸ ਕਰੇ, ਹੇ ਗੁਰੋ) ਸਿਰ (ਪਰ ਧਾਰਨ ਕੀਤੇ ਕੇਸਾਂ ਰੂਪੀ) ਮੁਕਟ ਦੀ ਲਾਜ ਆਪ ਨੂੰ ਹੈ, ਆਪਣੇ ਬਿਰਦ (ਬਾਣੇ) ਦੀ ਸਾਜਨਾ ਨਿਬਾਹ ਦਿਓ। (ਅ) ਮੁਕਟ ਦਾ ਅਰਥ ਪਗ ਤੇ ਰਾਜਿਆਂ ਦੇ ਗਦੀ ਨਸ਼ੀਨੀ ਵੇਲੇ ਕਲਗ਼ੀ ਜਿਗਾ ਧਾਰਨ ਵੇਲੇ ਦੀ ਅਰਦਾਸ ਬੀ ਹੋ ਸਕਦੀ ਹੈ।

ਛਿਹੱਤ੍ਰੀ[†]।

[†]ਏਥੋਂ ਸੌ ਸਾਖੀ ਵਿਚ ੭੫ ਅੰਗ ਹੈ ਤੇ ਅੱਗੇ ੭੬ ਨਹੀਂ ਲਿਖਿਆ ਹੈ। ਅੱਗੇ ਚਲਕੇ ੨੬ ਅਰਦਾਸਾਂ ਹੋਰ ਆਉਣਗੀਆਂ ਤੇ ਜੋੜ ੧੦੧ ਦਿਤਾ ਹੈ, ਸੋ ਏਥੇ 'ਛਿਹੱਤ੍ਰੀ' ਪਦ ਗਲਤ ਲਗਦਾ ਹੈ। ਬਾਕੀ ੨੬ ਅਰਦਾਸਾਂ ਦਾ ਅਰੰਭ ਅਗਲੇ ਅੰਸੂ ਦੇ ਅੰਕ ੧੯ ਤੋਂ ਹੁੰਦਾ ਹੈ। ਕਈ ਗਿਆਨੀ ੭੬ ਨੂੰ ਏਥੇ ਦਰੁਸਤ ਮੰਨਕੇ ਅੱਗੇ ਆਉਣ ਵਾਲੀਆਂ ਅਰਦਾਸਾਂ ੨੫ ਗਿਣਦੇ ਹਨ ਤੇ ਅਗਲੇ ਅੰਸੂ ਦੇ ਅੰਕ ੨੭ ਵਿਚ ਆਏ ਪਦ 'ਛੱਬੀ' ਨੂੰ 'ਛਬੀ' ਪੜ੍ਹਕੇ ਫਬੀ ਯਾ ਸੁੰਦਰਤਾ ਅਰਥ ਕਰਦੇ ਹਨ, ਪਰ ਛੰਦ ਦੀ ਚਾਲ ਓਥੇ ਪਾਠ 'ਛੱਬੀ' ਹੀ ਦਰੁਸਤ ਦੱਸਦੀ ਹੈ।

ਦੋਹਰਾ:

ਸਿੱਖ ਸਖਾ, ਸਤ ਸਿੱਖ ਮਮ,
ਸਿੱਖ ਹਮਾਰਾ ਧਜਾਨ।
ਸੇਵੈ ਸਿਖ ਨਿਜ ਰੂਪ ਕੌ
ਸਿੱਖ ਸੁਖਾਂ ਕੀ ਖਾਨ[1] ॥੭੭॥

[1]ਸਿੱਖ ਹੀ ਸਖਾ ਹੈ, ਸਿੱਖ ਹੀ ਮੇਰਾ ਪੁੱਤ੍ਰ ਹੈ ਤੇ ਸਿੱਖ ਵਿਚ ਹੀ ਮੇਰਾ ਧਿਆਨ ਲੱਗ ਰਿਹਾ ਹੈ, ਤੇ ਸਿੱਖ ਹੀ ਸੁੱਖਾਂ ਦੀ ਖਾਣ ਹੈ, ਜੋ ਸਿੱਖ ਨੂੰ ਸੇਂਵਦਾ ਹੈ (ਸੋ ਮੇਰੇ)

ਨਿਜ ਰੂਪ ਨੂੰ ਸੇਉਂਦਾ ਹੈ।

ਸੁਨੌ ਬਿਸ਼ੰਭਰ ਕੌਡੀਆਂ
ਨਿੱਤ ਗੁਰੂ ਹਿੱਤ ਪਾਂਚ।
ਧਨ ਹੋਵੈ ਬਖਸ਼ਾ ਸਕਲ
ਸੁਖ ਸੰਪਤਿ ਰਤਿ ਰਾਂਚ[1] ॥੭੮॥

[1]ਹੇ ਬਿਸ਼ੰਭਰ! ਸੁਣੋ (ਜੋ ਸਿੱਖ) ਪੰਜ ਕਉਡੀਆਂ ਰੋਜ਼ ਗੁਰਾਂ ਹਿਤ (ਰੱਖਕੇ ਅਰਦਾਸ ਕਰੇ) ਤਿਸਨੂੰ ਧਨ ਬਹੁਤਾ ਬਖਸ਼ੀਵੇਗਾ ਤੇ ਸਾਰੇ ਸੁਖ ਸੰਪਦਾ (ਉਸਨੂੰ) ਮਿਲਨਗੇ (ਤੇ ਉਹ ਗੁਰਾਂ ਦੀ) ਪ੍ਰੀਤੀ ਵਿਚ ਰਚਿਆ ਰਹੇਗਾ (ਅ) ਸੁਖ ਸੰਪਦਾ ਵਿਚ ਰਚਿਆ ਹੋਇਆ ਬੀ (ਨਰ ਨਾਰੀਆਂ ਨੂੰ ਮੇਰੀ ਸਿੱਖਿਆ) ਦਿਓ।

[1]ਮੇਰੀ ਸਿੱਖਜਾ ਜਾਨਿ ਕੈ
ਨਰ ਨਾਰੀ ਹਿਯ ਚੇਤਿ।
ਬਾਣੀ ਗੁਰ ਸੁਰ ਕੀ[†] ਰਹਤਿ,
ਰਹਿਨੀ ਰਹੋ ਸੁਚੇਤ[3] ॥੭੯॥

[1]ਮੇਰੀ ਇਸ ਸਿੱਖਿਆ ਨੂੰ ਸਮਝਕੇ ਨਰ ਨਾਰੀਆਂ (ਸੱਭੇ) ਹਿਰਦੇ ਵਿਖੇ ਯਾਦ ਰੱਖੋ ਤੇ ਗੁਰਬਾਣੀ (ਗਾਵੋ), ਦੇਵਤਿਆਂ (ਵਰਗਾ) ਆਚਰਨ ਰੱਖੋ ਤੇ ਰਹਿਤ ਮਿਰਯਾਦਾ ਵਿਚ ਸੁਚੇਤ ਰਹੋ।

[†]ਪਾ:-ਗੁਰ ਕੀ।

[1]ਜਾਮ ਨਹਾਈਏ[†] ਨਾਮ ਧਿਆਈਏ[‡]
ਘਰ ਕੀ ਕੀਜੈ ਕਾਰ।
ਥੋੜਾ ਬੋਲ, ਸਾਚਾ ਰੋਲ,
ਇਕ ਮਨ, ਸੰਕਟ ਹਾਰ[4] ॥੮੦॥

[1]ਪਹਿਰ ਰਾਤ ਰਹਿੰਦੀ ਨਹਾਈਏ, ਨਾਮ ਧਿਆਈਏ, ਤੇ (ਦਿਨੇ) ਘਰ ਦੀ ਕਾਰ ਕਰੀਏ, ਥੋੜਾ ਬੋਲੀਏ, ਸੱਚ ਨੂੰ ਗ੍ਰਹਿਣ ਕਰੀਏ, ਮਨ ਨੂੰ ਟਿਕਾਉ ਵਿਚ ਰੱਖੀਏ (ਏਹ ਸਾਧਨ) ਸੰਕਟ ਹਰਨ ਹਾਰਾ ਹੈ। [ਰੋਲ=ਚੁਣਕੇ ਕੱਠੇ ਕਰੁਨਾ]। [†]ਪਾ:-ਨਹਾਈ। [‡]ਪਾ:-ਧਿਆਈ।

ਮਨ ਕਾ ਮਾਰਨ ਸੁਗਮ ਹੈ
ਤਨ ਕੋ ਬਾਂਧੋ ਆਦਿ।
ਸੁੱਧ ਬਿਹਾਰੀ ਕਾਰ ਗੁਰ
ਦੋਖ ਛੋਡੀਏ ਬਾਦ[1] ॥੮੧॥

[1]ਮਨ ਦਾ ਮਾਰਣਾ ਸੌਖਾ ਹੈ (ਜੇ) ਪਹਿਲੋਂ ਤਨ ਨੂੰ ਬੰਨ੍ਹ ਲਵੋ, ਸੁੱਧ ਵਿਹਾਰ ਵਾਲੇ ਬਣੋ ਤੇ ਗੁਰਾਂ ਦੀ ਕਾਰ (ਦੇਵੋ), ਦੂਸ਼ਣ (ਛਾਂਟਣੇ ਤੇ) ਝਗੜੇ ਕਰਨੇ ਛੱਡ ਦੇਵੋ। (ਅ) ਮਾਰ ਨ ਸੁਗਮ-ਮਨ ਦਾ ਮਾਰਨਾ ਸੌਖਾ ਨਹੀਂ ਹੈ।

[1]ਮਾਲ ਲਾਲ ਅਰੁ ਸਾਲ ਮੈਂ

[1](ਹਰ ਇਕ) ਸਿੱਖ ਦੀ ਇਹ ਮੰਗ ਹੋਣੀ ਚਾਹੀਦੀ ਹੈ ਕਿ ਹੇ ਗੁਰੋ ਮਾਲਾਂ, ਤੇ ਲਾਲਾਂ (ਜਵਾਹਰਾਤਾਂ) ਤੇ

ਦੁਸ਼ਾਲਿਆਂ ਵਿਚ (ਰਹਿੰਦੀਆਂ) ਅਥਵਾ ਟੁੱਟੀ ਜੁੱਤੀ ਨਾਲ ਟੁਰਨਾ ਪਵੇ (ਹਰ ਹਾਲੇ) ਗੁਰੂ ਕਾ ਸਿਦਕ ਜਿਉਂ ਕਾ ਤਿਉਂ (ਮੇਰੇ) ਪਾਸ ਰਹੇ। [ਲਾਲ=ਜਵਾਹਰਾਤ]। (ਅ) ਪੁੱਤ੍ਰ। ਸ਼ਾਲ=ਦੁਸ਼ਾਲੇ, (ਅ) ਘਰ। ਵਾ=ਅਥਵਾ। ਖ਼ਾਲ=ਖੱਲ, ਜੁੱਤੀ, (ਅ) ਊਠ, [ਫਾ, ਖ਼ਾਲ=ਕਾਲਾ ਊਠ]। ਚਾਲ=ਜੋ ਚੱਲ ਚੁੱਕੀ ਹੋਵੇ ਭਾਵ ਟੁੱਟੀ ਹੋਈ। ਚਾਲ=ਚੱਲਣਾ, ਪੈਦਲ ਟੁਰਨਾ।

ਖ਼ਾਲ ਚਾਲ ਵਾਚਾਲ।
ਸਿਦਕ ਗੁਰੂ ਕਾ ਐਨ ਢਿਗ
ਇਹੀ ਸਿੱਖ ਕਾ ਸ੍ਵਾਲ[1] ॥੮੨॥

[1]ਇਸਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ਛੇ ਵਿੱਚ ਆ ਚੁਕਾ ਹੈ।

[1]ਐਂਡਾ ਕੈਂਡਾ ਬੈਨੜਾ

[1]ਆਕੜਿਆ ਹੋਇਆ (ਹੰਕਾਰੀ), ਦੁੱਖ ਦੇਣ ਵਾਲਾ, ਗੱਪੀ, ਕੰਨਿਆਂ ਦਾ ਬੁਰਾ ਮੰਗਣ ਵਾਲਾ (ਮਾਰਨ ਯਾ ਵੇਚਣ ਵਾਲਾ ਅਤੇ ਜੋ ਗੁਰੂ ਤੋਂ) ਬੇਮੁਖ ਹੋਵੇ, ਇਨ੍ਹਾਂ ਸਭਨਾਂ ਤੋਂ ਬਚੋ (ਤੁਹਾਡੀ) ਸੰਪਦਾ ਪ੍ਰਫੁਲਤ ਹੋਇਗੀ। [ਐਂਡਾ=ਐਂਠ ਵਾਲਾ, ਆਕੜ ਵਾਲਾ। ਕੈਂਡਾ=ਕਠੋਰ, ਕੰਡੇ ਵਤ ਚੁਭਣ ਵਾਲਾ। ਬੈਨੜਾ=ਬਹੁਤਾ ਬੋਲਣ ਵਾਲਾ। ਬੈਂਡੜਾ=ਵਿੰਗਾ, ਹਰ ਗੱਲੇ ਪੁੱਠਾ ਪੈਣ ਵਾਲਾ। (ਅ) ਕੈਂਡਾ ਬੈਨੜਾ=ਕਠੋਰ ਵਾਕ ਬੋਲਣ ਵਾਲਾ]।

ਕੰਨਜਾ ਬੁਰਾ ਮਨਾਇ।
ਵੇਮੁਖ ਇਨ ਸਭਿ ਤੇ ਬਚਹੁ
ਫੂਲ ਸੰਪਦਾ ਆਇ[2] ॥੮੩॥

[1]ਨਾਰੀ ਕੀ ਮਾਨੈ ਨਹੀਂ

[1]ਇਸਤ੍ਰੀ ਦੇ ਆਖੇ ਨਾ ਲੱਗੇ ਤੇ ਬਾਲ ਨੂੰ ਮਿੱਤ੍ਰ ਨਾ ਬਨਾਵੇ ਤੇ ਮਨ ਨੂੰ ਜੁੱਧ ਵਿਚ ਡੁਲਾਵੇ ਨਾਂ ਤੇ ਕਰਨੀ ਦੀ ਰੀਤੀ ਨਿਰਦੂਖਣ ਰੱਖੇ। ਮੁਰਾਦ ਇਹ ਹੈ ਕਿ ਆਪਣੀ ਬੁੱਧੀ ਨੂੰ ਪਿਛੇ ਰੱਖਕੇ ਇਸਤ੍ਰੀ ਅੱਗੇ ਸੱਤ ਬਚਨੀਆ ਨਾਂ ਬਣੇ ਤੇ ਨਾਂ ਹੀ ਬੱਚੇ ਦੀ ਪ੍ਰੀਤ ਤੇ ਭਰੋਸਾ ਧਾਰੇ ਕਿ ਵੱਡਾ ਹੋਕੇ ਨਿਭੇਗਾ। [ਕਰਨੀ ਦੀ ਰੀਤਿ=ਵਰਤੋਂ। ਬਾਲ=ਬੱਚਾ, ਮੂਰਖ]।

ਬਾਲ ਨ ਕਰਨਾ ਮੀਤ।
ਡੋਲੈ ਨਹਿਂ ਮਨ ਜੁੱਧ ਮਹਿਂ
ਨਿਰਦੁਖ ਕਰਨੀ ਰੀਤ[3]' ॥੮੪॥
ਸਿਖ ਕੀਆ ਤਬਿ ਹਰਿਗੁਪਾਲ
ਚਰਨ ਪਾਹੁਲੀ ਦੇਯ।
ਸਤਿਗੁਰ ਪੂਰਨ ਵਾਕ ਸੁਨਿ
ਸਿੱਖ ਕਹੈਂ ਗਾ ਸ਼੍ਰੇਯ[1] ॥੮੫[†]॥

[1]ਕਵਜੋਕਤੀ ਹੈ:-) ਚਰਨਾਂ ਦੀ ਪਾਹੁਲ ਦੇਕੇ ਹਰਗੁਪਾਲ ਨੂੰ ਸਿੱਖ ਕੀਤਾ (ਕੋਲੇ ਬੈਠੇ) ਸਿੱਖ ਪੂਰਨ

ਸਤਿਗੁਰੂ ਦਾ ਵਾਕ ਸੁਣਕੇ ਕਹਿਣ ਲੱਗੇ (ਇਹ ਹੁਣ) ਕਲਿਆਨ ਨੂੰ ਪਹੁੰਚਾ [ਗਾ=ਗਿਆ, ਪਹੁੰਚਾ। ਸ਼੍ਰੇਯ=ਕਲਯਾਣ]। (ਅ) (ਹੁਣ ਅਗਲੇ ਅੰਸੂ ਵਿਚ) ਪੂਰਾ ਸਤਿਗੁਰੂ (ਜੋ) ਵਾਕ ਸਿੱਖ ਦੀ ਕਲਯਾਣ ਬਾਬਤ ਆਖੇਗਾ ਸੋ ਸੁਣ:- [ਕਹੇਗਾ ਸ਼੍ਰੇਯ=ਕਲਯਾਣ ਬਾਬਤ ਕਹੇਗਾ]। †ਇਸ ਅੰਸੂ ਦੇ ਅੰਕ ਅੱਡ ਅੱਡ ਨੁਸਖਿਆਂ ਵਿਚ ਬਹੁਤੇ ਛੰਦਾਂ ਦੇ ਅੰਤ ਤੇ ਨਹੀਂ ਦਿੱਤੇ। ਪਰ ਏਥੇ ਅਸਾਂ ਇਨ੍ਹਾਂ ਦੀ ਤਰਤੀਬ ਠੀਕ ਕਰ ਦਿੱਤੀ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਅਰਦਾਸ ਭੇਦ' ਕਥਨੰ ਨਾਮ ਚਤੁਰਦਸ਼ਮੋ ਅੰਸੂ ॥੧੪॥

## ੧੫. [ਅਰਦਾਸਾਂ-ਜਾਰੀ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

**ਹਰਿਗੁਪਾਲ ਸਿਖ ਹੋਇ ਕਰਿ, ਪਿਤਾ ਬਿਸ਼ੰਭਰਦਾਸ[1]।** [1]ਤੇ (ਉਸਦਾ) ਪਿਤਾ ਬਿਸ਼ੰਭਰ ਦਾਸ।

**ਹਾਥ ਜੋਰਿ ਬੂਝਨ ਲਗਜੋ, ਸ਼੍ਰੀ ਸਤਿਗੁਰ ਕੇ ਪਾਸ ॥੧॥**

**†'[1]ਜੇ ਨਹਿਂ ਸਿੱਖ ਬਿਹਾਲ ਹੁਇ, ਹੁਵੈ ਨ ਸਿਦਕੀ ਮੇਲ।**

[1]ਜੇ ਸਿੱਖ ਤਿਆਰ ਬਰ ਤਿਆਰ (ਸਿੰਘ ਨਾ ਸਜ ਸੱਕੇ) ਹੋਵੇ ਸਿਦਕੀ ਤੇ ਆਪ ਦਾ ਮੇਲ ਬੀ ਨਾ ਹੋ ਸਕੇ। (ਜੋ ਚਰਨ ਪਾਹੁਲ ਲੈ ਲਵੇ) ਤਾਂ ਇਹ ਖੇਲ (ਜੁਗਤ) ਦੱਸੋ ਕਿ ਸਿੱਖ ਚਰਨਾਂ ਦੀ ਪਾਹੁਲ ਕਿਵੇਂ ਲਵੇ? ਭਾਵ ਇਹ ਹੈ ਕਿ ਪਾਹੁਲ ਕੇਵਲ ਗੁਰੂ ਦੇ ਸਕਦਾ ਹੈ। ਅੰਮ੍ਰਿਤ ਹੁਣ ਆਪ ਨੇ ਖਾਲਸੇ ਨੂੰ ਛਕਾਉਣ ਦੀ ਖੁਲ੍ਹ ਦੇ ਦਿੱਤੀ ਹੈ, ਹੁਣ ਇਹ ਦੱਸੋ ਕਿ ਜੇ ਕੋਈ ਸਿੱਖ ਹੋਵੇ ਤਾਂ ਸਿਦਕੀ, ਅੰਮ੍ਰਿਤ ਛਕ ਨ ਸਕੇ, ਆਪ ਪਾਸ ਪੁੱਜ ਨਾ ਸਕੇ ਉਹ ਚਰਨ ਪਾਹੁਲ ਕੈਸੇ ਲਵੇ। [ਬਹਾਲ=ਪੂਰੀ ਹਾਲਤ ਵਿਚ, ਮਤਲਬ ਹੈ ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘ]। †ਸੌ ਸਾਖੀ ਦੀ ਇਹ ੭੮ਵੀਂ ਸਾਖੀ ਹੈ।

**ਕੈਸੇ ਪਾਹੁਲ ਚਰਨ ਕੀ, ਸਿੱਖ ਬਤਾਵਹੁ ਖੇਲ[1]?' ॥੨॥**

[1]ਇਸਦਾ ਪ੍ਰਯਾਯ ਪਿਛਲੇ ਸਫੇ ਦੇ ਅੰਕ ੬ ਵਿਚ ਆ ਚੁਕਾ ਹੈ।

**ਸਤਿਗੁਰ ਬੋਲਿ ਸੁਨਾਇਓ, 'ਸੁਨਹੁ ਬਿਸ਼ੰਭਰ ਰੀਤਿ।**

**ਬਚ ਵਿਸ਼ਵਾਸੀ ਹੋਵਨਾ, ਮੋ ਪਦ ਰਾਖਹੁ ਪ੍ਰੀਤਿ[1] ॥੩॥**

[1]ਬਚਨਾਂ ਤੇ ਭਰੋਸਾ ਰੱਖੋ ਤੇ ਮੇਰੇ ਚਰਨਾਂ ਵਿਚ ਪ੍ਰੀਤੀ ਰਖੋ।

**[1]ਦਸ ਅਵਤਾਰ ਗੁਰ ਏਕ ਸਮ, ਜਜੋਂ ਜਾਨੈਂ ਜੋ ਮੇਰ।**

[1]ਜੋ ਮੇਰੇ ਹਨ ਜਿਵੇਂ ਦਸਾਂ ਗੁਰੂ ਅਵਤਾਰਾਂ ਨੂੰ ਇੱਕ ਤੁਲ ਜਾਣਦੇ ਹਨ ਤਿਵੇਂ ਸਤਿਗੁਰਾਂ ਦੀ ਬਾਣੀ ਗੁਰੂ ਗ੍ਰੰਥ ਜੀ ਨੂੰ ਗਿਆਰਵੇਂ ਪਾਤਸ਼ਾਹ ਜਾਣਨ।

**ਇਕ ਦਸ਼ਮੋ ਗੁਰ ਗ੍ਰੰਥ ਜੀ, ਬਾਣੀ ਸਤਿਗੁਰ ਹੇਰਿ ॥੪॥**

**ਧੋਇ ਰੁਮਾਲ ਗੁਰ ਗ੍ਰੰਥ ਕੋ ਪਾਹੁਲ ਲੇਵੈ ਦੇਇ[1]।**

[1]ਅਦੀਖਯਤ) ਲਵੇ ਤੇ (ਦੀਖਯਤ) ਦੇਵੇ।

**ਸਿਦਕ ਸਮਾਲੈ[1] ਕਰਿ ਕੜਾਹ ਬਾਂਟੇ ਅਥਿਤੀ ਲੇਇ ॥੫॥**

[1]ਪਾਹੁਲ ਲੈਕੇ ਫਿਰ) ਭਰੋਸਾ ਸੰਭਾਲਕੇ ਰੱਖੇ।

**ਨਾਮ ਧਰੈ ਸਤਿਗੁਰ ਕਹੇ ਤੁਕ ਗਿਆਰਵੇਂ ਮਾਨ[1]।**

[1]ਗਯਾਰਵੇਂ ਸਤਿਗੁਰ (ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਕਹੀ ਤੁਕ ਤੋਂ (ਉਸ ਪਾਹੁਲ ਧਾਰੀ ਦਾ) ਨਾਮ ਧਰੇ।

**ਪੱਤ ਸਿਰੇ ਅੱਖਰ ਧਰੇ ਪੁਨ ਪੁਨ ਧਰੇ ਸੁਜਾਨ[1] ॥੬॥**

[1]ਪੱਤ੍ਰੇ ਦੇ ਸਿਰੇ ਦੇ (ਸ਼ਬਦ ਦਾ ਪਹਿਲਾ) ਅੱਖਰ (ਲੈਕੇ) ਵਾਰੀ ਵਾਰੀ ਨਾਮ ਰੱਖੇ ਸੁਜਾਨ (ਗ੍ਰੰਥੀ ਸਿੰਘ)। ਪੁਨਾ ਪੁਨਾ ਤੋਂ ਭਾਵ ਹੈ ਜੇ ਬਹੁਤੇ ਸਿੱਖ ਹੋਣ ਤਾਂ। ਜਾਂ ਇਹ ਭਾਵ ਹੈ ਕਿ ਅੱਖਰ ਲੈ ਕੇ ਫਿਰ ਬਹੁਤੇ ਨਾਮ ਉਸ ਅੱਖਰ ਤੋਂ ਸ਼ੁਰੂ ਹੋਣ ਵਾਲੇ ਗਿਣੇ ਜਾਣ (ਤੇ ਕੁਲ ਵਿਚ ਦੇ ਅਗਲੇ ਨਾਵਾਂ ਦੀ ਵਿਚਾਰ ਕਰਕੇ) ਨਾਮ ਰੱਖੇ।

**[1]ਆਸ ਗੁਰੂ ਕੀ ਮੰਤ੍ਰ ਸਿਖ ਕਾਜ ਸੰਸਾਰੀ ਕੀਨ।**

**ਬੋਲੀ ਗਰੀਬੀ ਸਿੱਖ ਕਰਿ ਕੰਨਜਾਂ ਦੇਇ ਮਸਕੀਨ ॥੭॥**

[1]ਗੁਰ) ਮੰਤ੍ਰ (ਦਾ ਧਾਰਣੀ) ਸਿੱਖਜਦ) ਸੰਸਾਰਿਕ ਕਾਰਜ ਕਰੇ ਤਾਂ ਗੁਰੂ ਦੀ ਆਸ ਤੇ ਕਰੇ ਭਾਵ ਗੁਰਮਤ ਕਰੇ। ਧੀ ਦੇਵੇ ਤਾਂ ਸਿਖ (ਸਹੀ) ਕਰਕੇ (ਚਾਹੋ) ਗ੍ਰੀਬ ਹੋਵੇ। (ਤੇ ਗ੍ਰੀਬ ਨੂੰ ਬੀ ਦੇਕੇ ਬਚਨ ਹਲੀਮੀ ਦਾ ਕਰੇ। ਭਾਵ

ਇਹ ਕਿ ਪਾਹੁਲੀ ਸਿੱਖ ਕੰਨਿਆ ਪਾਹੁਲੀ ਸਿੱਖ ਨੂੰ ਦੇਵੇ, ਅਸਿੱਖ ਨੂੰ ਨਾ ਦੇਵੇ, ਗ੍ਰੀਬੀ ਅਮੀਰੀ ਨਾ ਪਰਖੇ ਪਰ ਦੀਖ੍ਯਤ ਜ਼ਰੂਰ ਦੇਖੇ ਤੇ ਹਲੀਮੀ ਵਿਚ ਵਰਤੇ।

ਜਗ ਛੋਡੈ ਖੰਡੇ ਚਰਨ, ਪਾਹੁਲ ਸਿੱਖਾਂ ਸਾਰ[1]।

[1]ਜਗਤ ਰੀਤੀਆਂ ਛੱਡਕੇ ਹੇ ਸਿੱਖਾ ਅੱਵਲ ਤਾਂ ਸ੍ਰੇਸ਼ਟ ਖੰਡੇ ਦੀ ਪਾਹੁਲ ਲੈ ਲਵੇ (ਨਹੀਂ ਤਾਂ) ਚਰਨ ਪਾਹੁਲ ਲਵੇ, (ਅ) ਜਗ ਛੋਡੈ=ਜਗਤ (ਦੇ ਸਾਕ ਅੰਗ) ਛੱਡੇ ਭਾਵ ਪਾਹੁਲ ਪਿਛੇ ਜੇ ਸਾਕ ਤਜਾਗਣੇ ਪੈਣ ਤਾਂ ਤਜਾਗੇ।

ਪਾਹੁਲ ਖੰਡੇ ਹੋਇ ਜਿਸ, ਚਰਨਨ ਕੀ ਨਹਿਂ ਧਾਰ[1] ॥੮॥

[1]ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਵੇ ਓਹ ਚਰਨ ਪਾਹੁਲ ਨਾਂ ਲਵੇ।

ਚਰਨ ਪਾਹੁਲੀ ਖੰਡ ਦੇ, ਸਿਖ ਕਾ ਨਾਤਾ ਮਾਨ।

ਜਹਾਂ ਨ ਹੋਵੈ ਤਹਿਂ ਕਰਹੁ, ਵੈ ਤੋ ਆਪਨੀ ਸ਼ਾਨ[1] ॥੯॥

[1]ਪਰ) ਚਰਨ ਪਾਹੁਲੀ ਨੂੰ ਖੰਡੇ ਦਾ ਅੰਮ੍ਰਤ (ਬੇਸ਼ੱਕ) ਛਕਾ ਦੇਵੇ, ਸਿੱਖੀ ਦਾ ਸੰਬੰਧ (ਦੋਹਾਂ ਵਿਚ ਹੈ ਇਹ ਗੱਲ) ਮੰਨੇ, ਜਿੱਥੇ (ਦੋਹਾਂ ਪਾਹੁਲਾਂ ਵਿਚੋਂ ਕੋਈ ਨਾ ਛਕੀ) ਹੋਵੇ ਓਥੇ (ਜਿਸਦਾ ਅਭਿਲਾਖੀ ਜਗਜਾਸੂ ਹੋਵੇ ਉਹ ਪਾਹੁਲ ਦੇਕੇ) ਸਿੱਖ ਕਰ ਲਓ, (ਉਹ ਸਿੱਖ ਫਿਰ) ਆਪਣੇ ਤੁੱਲ (ਸਿੱਖ ਜਾਣੋ)।

ਅਧਰ ਦਸਨ ਮਹਿਂ ਭੇਦ ਨਹਿਂ, ਭੇਦ ਨ ਪਿਤ ਅਰ ਸੁਵਨ।

ਤਜੋਂ ਸਿੱਖਜਾ ਕੀ ਏਕਤਾ, ਪਾਹੁਲ ਭੇਦ ਨ ਤਵਨ[1] ॥੧੦॥

[1]ਹੁਣ ਦੱਸਦੇ ਹਨ ਕਿ ਅੰਮ੍ਰਤਧਾਰੀਆਂ ਦਾ ਆਪੋ ਵਿਚ ਵਡਿਆਈ, ਛੁਟਿਆਈ, ਜਾਤ ਜਨਮ ਕਰਕੇ ਕੋਈ ਫਰਕ ਨਾ ਰਹੇ) ਜਿਵੇਂ ਹੋਠਾਂ ਦੰਦਾਂ ਵਿਚ ਫਰਕ ਨਹੀਂ ਪਿਤਾ ਤੇ ਪੁੱਤ੍ਰ ਵਿਚ ਫਰਕ ਨਹੀਂ ਹੈ, ਤਿਵੇਂ ਉਨ੍ਹਾਂ ਵਿਚ ਸਿਖਜਾ ਦੀ ਏਕਤਾ ਹੈ ਤੇ ਪਾਹੁਲ ਦਾ ਭੇਦ ਬੀ ਨਹੀਂ।

[1]ਬਡੇ ਲਘੁ ਕੋ ਭੇਦ ਨਹਿਂ, ਸਿੱਖਜਾ ਲੇਵੈ ਸਿੱਖ।

ਬਰਣ ਜਾਤ ਕੋ ਦੂਰ ਧਰਿ, ਐਸੇ ਸਿੱਖ ਸੁਲੱਖ ॥੧੧॥

[1]ਇਸ ਕਰਕੇ ਉਨ੍ਹਾਂ ਵਿਚ) ਵੱਡੇ ਛੋਟੇ ਦਾ (ਅਮੀਰੀ ਗ੍ਰੀਬੀ ਕਰਕੇ) ਕੋਈ ਫਰਕ ਨਹੀਂ, ਵਰਣ ਤੇ ਜਾਤ (ਦੇ ਫਰਕ) ਨੂੰ (ਬੀ) ਦੂਰ ਕਰ ਦਿਓ, ਜੋ ਸਿੱਖਜਾ ਤੇ (ਦੀਖਜਾ=ਖੰਡੇ ਦਾ ਅੰਮ੍ਰਿਤ ਲੈ) ਲਵੇ ਸੋ ਸਿਖ ਹੈ। ਐਸੇ ਸਿੱਖ (ਸੁਲੱਖਜ=ਪੂਰੇ ਲੱਛਣਾਂ ਵਾਲੇ=) ਆਦਰਸ਼ਕ ਸਿੱਖ ਹੈਨ। (ਅ) ਸੁਲੱਖਣੇ ਸਿੱਖ ਹਨ। (ੲ) ਐਸੇ ਨੂੰ ਸਿੱਖ ਸਮਝੋ। ਭਾਵ ਇਹ ਹੈ ਕਿ ਅੰਮ੍ਰਿਤ ਧਾਰੀਆਂ ਵਿਚ ਜੋ ਫਰਕ ਜਾਤ ਜਨਮ ਅਮੀਰੀ ਗ੍ਰੀਬੀ ਦਾ ਹੈ ਉਹ ਫਰਕ ਨਾ ਸਮਝਿਆ ਜਾਵੇ, ਸਗੋਂ ਪਿਤਾ ਪੁੱਤ੍ਰ ਦੀ ਏਕਤਾ ਯਾ ਇੱਕ ਸਰੀਰ ਦੇ ਅੰਗ ਹੋਣ ਕਰਕੇ ਅੰਗ ਅੰਗੀ' ਭਾਵ ਦੀ ਏਕਤਾ ਸਮਝੀ ਜਾਵੇ।

ਦੇਵੈ ਲੇਵੈ ਪ੍ਰੀਤ ਕਰਿ, ਖਾਵੈ ਕਰਜ ਦੁਵਾਇ[††]ਪਾ:-ਕਰੈ ਦਵਾਇ।

ਸਿੱਖੀ ਪਦ ਜੋ ਦਗ਼ਾ ਕਰਿ, ਠੌਰ ਨ ਕਤਹੂੰ ਪਾਇ[1] ॥੧੨॥

[1]ਦੇਣ ਲੈਣ ਪ੍ਰੀਤ ਨਾਲ ਕਰੇ। ਜੇ ਕਰਜ਼ ਲੈਕੇ ਖਾਵੇ ਤਾਂ (ਮੁੜਕੇ) ਅਦਾ ਕਰੇ। ਅਸਲ ਪਾਠ 'ਕਰਜ ਦੁਵਾਇ' ਹੀ ਹੈ। ਗੁ:ਪ੍ਰ:ਸੂ: ਵਿਚ ਅਕਸਰ ਪਾਠ ਹੈ 'ਕਰੈ ਦੁਵਾਇ' ਪਰ ਅਗਲੀ ਤੁਕ ਦੱਸਦੀ ਹੈ ਕਿ ਪਾਠ 'ਕਰਜ ਦੁਵਾਇ' ਠੀਕ ਹੈ। ਸਿੱਖੀ ਪਦ ਤੇ (ਖੜੋਤਾ ਹੋਇਆ) ਦਗ਼ਾ ਕਰੇ ਉਸ ਨੂੰ ਠੌਰ ਕਿਤੇ ਨਹੀਂ ਮਿਲਦੀ।

ਪ੍ਰੀਤ ਨਾਮ ਕੀ, ਨਾਮ ਜਪ, ਨਾਮ ਰਮੈ ਵਿਚ ਪ੍ਰਾਣ[1]।

[1]ਪ੍ਰਾਣਾਂ ਵਿਚ ਨਾਮ ਰਮੇ ਯਾ ਰਚ ਜਾਵੇ, ਯਥਾ:-ਏਕੁ ਸਬਦੁ ਮੇਰੇ ਪ੍ਰਾਨਿ ਬਸਤੁ ਹੈ।

ਨਾਮ ਉਪਦੇਸੈ ਨਾਮ ਸੁਖ, ਸਖਾ ਸਾਚਲਾ ਨਾਮ[1] ॥੧੩॥

[1]ਨਾਮ ਦਾ ਹੀ ਉਪਦੇਸ਼ ਦੇਵੇ, ਨਾਮ ਦਾ ਹੀ ਸੁਖ ਮਾਣੇ, ਸੱਚਾ ਮਿੱਤ੍ਰ ਨਾਮ ਹੀ ਹੈ।

ਜੀਵਨ ਜਾਕਾ ਧਰਮ ਹਿਤ, ਚਲਨਾ ਗੁਰ ਕੀ ਰੀਤ।

ਭੋਜਨ ਜਾਂ ਕਾ ਦੇਹ ਹਿਤ, ਰਹੈ ਵੈਰਾਗੀ ਮੀਤ[1] ॥੧੪॥

[1]ਜਿਸ ਦਾ ਜੀਵਨ ਧਰਮ ਲਈ ਹੈ, ਤੇ ਚਲਨ ਜਿਸਦਾ ਗੁਰੂ ਰੀਤੀ ਪਰ ਹੈ, ਜੇ ਭੋਜਨ (ਭੋਗਾਂ ਲਈ ਨਹੀਂ ਪਰ) ਦੇਹ (ਰੱਖਯਾ) ਲਈ ਕਰਦਾ ਹੈ, ਤੇ ਜੋ ਵੈਰਾਗ ਵਿਚ ਰਹਿੰਦਾ ਹੈ, ਹੇ ਮਿੱਤ੍ਰ!

ਜਯੋਂ ਰਾਹੀ ਪ੍ਰਦੇਸ਼ ਜਾਇ, ਨਿਤ ਮਾਰਗ ਕੀ ਆਸ[1]।

[1]ਉਸਨੂੰ ਸਦਾ ਹੀ ਸਫਰ ਦੀ ਤਾਂਘ ਰਹਿੰਦੀ ਹੈ।

ਤਿਉਂ ਆਤਮ ਹਿਤ ਆਚਰੈ, ਰਹੀਏ ਚਿੱਤ ਉਦਾਸ[1] ॥੧੫॥

[1]ਤਿਵੇਂ ਆਤਮਾਂ ਦੀ ਪ੍ਰਾਪਤੀ ਵਾਸਤੇ ਹੀ ਵਿਚਰੀਏ (ਯਾ, ਕਰਮ ਕਰੇ) ਤੇ ਚਿੱਤੋਂ ਉਦਾਸ ਰਹੀਏ।

ਸੁਨੋ ਸਖਾ! ਚਿਤ ਲਾਇ ਕੈ, ਚਲਨੇ ਕੇਰੀ ਪ੍ਰੀਤ[1]। [1]ਚਲਣ ਵਿਚ ਹੀ ਪ੍ਰੀਤ ਰੱਖੇ।

ਮੋਹਿ ਤੋਹਿ ਸਬਿ ਚਲੈਂਗੇ, ਚਲਨ ਨ ਕੋਈ ਰੀਤ[1] ॥੧੬॥

[1]ਚਲਣ ਤੋਂ ਖਾਲੀ ਕੋਈ ਨਹੀਂ। ਭਾਵ ਸਭ ਚੱਲਣਗੇ। ਸੰਸ. ਰਿਕ੍ਤ। ਹਿੰ:, ਰੀਤਾ=ਸੱਖਣਾ]।

ਇਹ ਬੈਰਾਗ ਹਿਤ ਕਹਿਨ ਹੈ, ਨਹਿਂ ਆਵਨ ਨਹਿਂ ਜਾਇ[1]।

[1]ਇਹ (ਗਲ) ਵੈਰਾਗ (ਕਰਾਉਣ) ਲਈ ਕਹੀਦੀ ਹੈ, (ਅਸਲ ਵਿਚ ਤਾਂ) ਆਉਣਾ ਜਾਣਾ ਹੈ ਹੀ ਨਹੀਂ।

[1]ਅਪਨੀ ਵਾਸ਼ਨ ਆਪ ਮਹਿਂ, ਸਮ ਸੁਪਨੇ ਮਿਲਿ ਜਾਇ ॥੧੭॥

[1]ਗਿਆਨ ਹੋਣ ਤੇ) ਸੁਪਨੇ ਵਾਂਙੂ ਆਪਣੀਆਂ ਵਾਸ਼ਨਾਂ ਅਪਣੇ ਵਿਚ ਹੀ ਸਮਾ ਜਾਂਦੀਆਂ ਹਨ। ਜਿਵੇਂ ਨੀਂਦ ਦੇ ਸ਼ੁਰੂ ਹੋਣ ਤੋਂ ਪਹਿਲਾਂ ਜਾਗ੍ਰਤ ਸੀ, ਨੀਂਦ ਖੁਲ੍ਹਿਆਂ ਫਿਰ ਜਾਗ੍ਰਤ ਹੀ ਹੈ ਤਿਵੇਂ ਜਗਤ ਰੂਪੀ ਸੁਪਨੇ ਦੇ ਆਦਿ ਤੇ ਅੰਤ ਵਿਚ ਇਕ ਆਤਮਾ ਹੀ ਜਾਣੋ। (ਅ) ਨੀਂਦਰ ਵਿਚ (ਉਪਜੀਆਂ) ਸੁਪਨੇ ਦੀਆਂ ਵਾਸ਼ਨਾਂ (ਜਾਗ ਪੈਣ ਨਾਲ) ਆਪੋ ਆਪਣੇ ਵਿਚ ਸਮਾ ਜਾਂਦੀਆਂ ਹਨ, ਇਸੇ ਤਰ੍ਹਾਂ (ਵਿੱਦਯਾ ਰੂਪੀ ਨੀਂਦ ਦੇ) ਆਦਿ ਅੰਤ ਵਿਚ (ਇਕੋ) ਆਤਮ ਭਾਵ ਹੀ ਹੈ। ਜਿਵੇਂ ਜਾਗ੍ਰਤ ਵਿਚ ਸੁਪਨੇ ਦੀ ਰਚਨਾ ਨਹੀਂ ਸੀ, ਜਦ ਨੀਂਦ ਆਈ ਤਾਂ ਸੁਪਨੇ ਦੀ ਰਚਨਾ ਰਚੀ ਗਈ, ਜਦ ਫੇਰ ਜਾਗ੍ਰਤ ਹੋ ਆਈ ਤਾਂ ਓਹ ਰਚਨਾ ਹੈ ਨਹੀਂ। ਤਿਵੇਂ ਅਵਿੱਦਯਾ ਰੂਪੀ ਨੀਂਦ ਦੇ ਕਾਰਨ ਆਤਮਾ ਵਿਚ ਵਾਸ਼ਨਾ ਪ੍ਰਗਟ ਹੋ ਭਾਸੀਆ, ਜਦ ਲੀਨ ਹੋ ਗਈਆਂ।

ਆਦਿ ਅੰਤ ਜਿਉਂ ਨੀਂਦ ਮਹਿਂ, ਆਤਮ ਜਾਨੋ ਭਾਇ[2]।

ਇਹੀ ਜੋਗ ਕੀ ਰੀਤਿ ਹੈ, ਮੈਂ ਤੁਹਿ ਕਹੀ ਬਨਾਇ[1] ॥੧੮॥

[1]ਪਹਿਲੇ ਗਿਆਨ ਦੀ ਰੀਤਿ ਦੱਸੀ ਸੀ ਹੁਣ ਕਹਿੰਦੇ ਹਨ ਕਿ ਯੋਗ ਦੀ ਰੀਤਿ ਭੀ ਇਹੋ ਹੈ। ਅੱਗੇ ਜੋਗ ਦੀਆਂ ਅਰਦਾਸਾਂ ਕਹਿਣਗੇ।

ਪੰਚ ਅਰਦਾਸਾ ਜੋਗ ਕੀ, ਸੋਹੰ ਹੰਸਾ ਹੇਤ[1]।

[1]ਪੰਜ ਜੋਗ ਦੀਆਂ ਅਰਦਾਸਾਂ ਹਨ। (ਪਹਿਲੀ ਹੈ) ਸੋਹੰ ਹੰਸਾ (ਦੇ ਜਾਪ) ਲਈ। [ਸੋਹੰ ਹੰਸਾ=ਉਹ ਮੈਂ ਹਾਂ, ਮੈਂ ਉਹ ਹਾਂ]।

ਕੁੰਡਲੀ ਪ੍ਰਾਣ ਅਪਾਨ ਕੌ, ਸਤਿਗੁਰ ਰਾਖੈ ਚੇਤ[1] ॥੧੯॥

[1]ਦੂਜੀ ਅਰਦਾਸ ਕਰੇ ਕਿ ਹੇ) ਸਤਿਗੁਰ ਜੀ! ਪ੍ਰਾਣ ਅਪਾਨ (ਦੇ ਅਭ੍ਯਾਸ ਦੇ ਵਿਘਨਾਂ ਤੋਂ) ਰੱਖਯਾ ਕਰੋ ਤੇ ਕੁੰਡਲਨੀ ਜਾਗ ਪਵੇ। [ਚੇਤ=ਜਾਗ ਪਵੇ]।

ਅਨਹਦ ਉਠੈ ਝੁਣਕਾਰ ਜਬਿ, ਸਤਿਗੁਰ ਨਾਮ ਚਿਤਾਰ[1]।

[1]ਤੀਜੀ ਅਰਦਾਸ:-ਹੇ ਸਤਿਗੁਰੂ!) ਜਦੋਂ ਅਨਹਦ ਦੀ ਝੁਨਕਾਰ ਉਠੇ (ਤਾਂ ਭੀ ਮੈਂ) ਸਤਿਗੁਰ ਦੇ ਨਾਮ ਦੀ ਯਾਦ ਵਿਚ ਰਿਹਾਂ। ਸੂਚਨਾ-ਕੰਨਾਂ ਦੀ ਘੂੰ ਘੂੰ ਲਈ ਇਹ ਅਰਦਾਸ ਨਹੀਂ ਹੈ ਕਿਉਂਕਿ ਉਹ ਤਾਂ ਕੇਵਲ ਕੰਨ ਮੁੰਦਣ ਨਾਲ ਸੁਣਾਈ ਪਈ ਦੇਂਦੀ ਹੈ, ਉਸ ਲਈ ਯਤਨ ਤੇ ਅਰਦਾਸ ਦੀ ਕੀ ਲੋੜ ਹੈ? ਇਹ ਤਾਂ ਕੁੰਡਲੀ ਦੇ (ਸੁਲਝਨ) ਮਗਰੋਂ ਦੱਸ ਰਹੇ ਹਨ।] ਦੇਖੋ ਗੁਰੂ ਗ੍ਰੰਥ ਕੋਸ਼ ਖਾਲਸਾ ਟ੍ਰੈ: ਸੁ: ਵਾਲਾ ਪਦ 'ਅਨਹਦ' ਤੇ 'ਸ਼ਬਦ' ੬. ੭. ]।

ਗੁਹਯ ਧਯਾਨ ਗੁਰ ਗਯਾਨ ਮੈਂ, ਚੌਥੀ ਲੀਜੈ ਧਾਰ[1] ॥੨੦॥

[1]ਚੌਥੀ (ਅਰਦਾਸ ਇਹ) ਕਰੀਏ ਕਿ ਹੇ ਗੁਰੋ ਗੁਪਤ ਧਜਾਨ ਤੇ ਗੁਪਤ ਸਿਆਣ (ਗਜਾਨ ਵਿਚ ਆਪ ਸਹਾਈ ਹੋਵੋ)। ਸੂਚਨਾ=ਗੁਹਯ ਤੋਂ ਭਾਵ ਪ੍ਰਮਾਤਮਾ ਦਾ ਜਾਪਦਾ ਹੈ ਜੋ ਗੁਪਤ ਤੋਂ ਗੁਪਤ ਹੈ।

**ਚਾਰ ਪਦਾਰਥ ਹਾਥ ਗੁਰ, ਪੰਜਵੀਂ ਇਹ ਅਰਦਾਸ[1]।**

[1]ਪੰਜਵੀਂ (ਅਰਦਾਸ ਇਹ ਹੈ ਕਿ) ਹੇ ਗੁਰੋ ਚਾਰ ਪਦਾਰਥ ਮੇਰੇ ਹੱਥ ਕਰ ਦਿਓ।

**ਪੂਰਨ ਪੂਰੀ ਪਾਇਗੋ, ਛੇਵੀ ਛਦਮ ਪ੍ਰਕਾਸ਼[1] ॥੨੧॥**

[1]ਛੇਵੀਂ ਅਰਦਾਸ ਇਹ ਕਰੇ ਕਿ ਹੇ ਗੁਰੋ! ਮਾਯਾ ਦੇ) ਛਲ (ਮੇਰੇ ਤੇ) ਪ੍ਰਕਾਸ਼ ਕਰੀ ਰੱਖੋ। (ਇਸ ਅਰਦਾਸ ਨਾਲ) ਪੂਰਨ (ਅਕਾਲ ਪੁਰਖ) ਪੂਰੀ ਪਾਏਗਾ। ਭਾਵ, ਗੁਹਯ ਗਜਾਨ ਹੋ ਜਾਣ ਤੇ ਭੀ ਭਾਵੇਂ ਗਜਾਨ ਮੁੜ ਅਗਜਾਨ ਨਹੀਂ ਹੋ ਜਾਂਦਾ ਪਰ ਕੁਸੰਗ ਅਤੇ ਸਾਵਧਾਨ ਨਾ ਰਹਿਣ ਨਾਲ ਗਜਾਨ ਸਿਥਲਤਾ ਹੋ ਜਾਂਦੀ ਹੈ। ਇਹ ਅਰਦਾਸ ਏਸ ਸਿਥਲਤਾ ਤੋਂ ਬਚਣ ਲਈ ਹੈ ਕਿ ਹੁਣ ਰੱਬ ਪੂਰੀ ਪਾਵੇ, ਗਜਾਨ ਦੀ ਸਫਲਤਾ ਹੋਵੇ। ਮਾਯਾ ਕਿਸੇ ਛਲ ਨਾਲ ਗਜਾਨ ਸਿਥਲਤਾ ਨਾ ਕਰ ਦੇਵੇ। ਸੂਚਨਾ=ਗਜਾਨੀ ਗਜਾਨ ਪਾਕੇ ਸਫਲ ਗਜਾਨੀ ਤਾਂ ਹੀ ਹੋ ਸਕਦਾ ਹੈ ਜੇ ਭਗਤੀ ਦੀ ਵਰਤਣ ਤੇ ਸ਼੍ਰੇਸ਼ਟਾਚਾਰ ਦਾ ਕਰਤੱਵਜ ਰੱਖੇ, ਇਸ ਲਈ ਹੁਣ ਓਹ ਅਰਦਾਸਾਂ ਦੱਸਦੇ ਹਨ ਜੋ ਗਜਾਨੀ ਵਿਚ ਭਗਤੀ ਭਾਵ ਕਾਇਮ ਰੱਖਣ ਵਾਲੀਆਂ ਹਨ ਤੇ ਜੱਗਜਾਸੂ ਨੂੰ ਸਿਰੇ ਚਾੜ੍ਹਨ ਵਾਲੀਆਂ ਹਨ।

**ਸੱਤਵੀਂ ਸ਼ਰਨੀ ਆਇ ਪਰ, ਸਤਿਗੁਰ ਪੂਰੀ ਪਾਇ[1]।**

[1]ਸੱਤਵੀਂ, ਪੂਰੀ (ਗਜਾਨ ਅਵਸਥਾ) ਪਾਕੇ (ਬੀ) ਸਤਿਗੁਰੂ ਦੀ ਸ਼ਰਨ ਪਏ ਰਹਿਣ (ਦੀ ਅਰਦਾਸ ਕਰੇ)। (ਅ) (ਹੇ ਸਿੱਖ! ਗੁਹਯ ਗਜਾਨੀ ਹੋ ਕੇ ਬੀ) ਸਤਿਗੁਰੂ ਦੀ ਸ਼ਰਨੀ ਆਕੇ ਪਉ (ਤੇ ਨਿਤ ਅਰਦਾਸ ਕਰ ਕਿ ਮੇਰੀ) ਪੂਰੀ ਪਾਓ, ਭਾਵ ਗਜਾਨ ਸਫਲਤਾ ਬਖਸ਼ੋ। (ੲ) ਜੱਗਜਾਸੂ ਅਰਦਾਸ ਕਰੇ ਮੈਨੂੰ ਸ਼ਰਨ ਵਿਚ ਲਓ ਤੇ ਪੂਰੀ ਪਾਓ।

**ਅੱਠਵੀਂ ਮਾਲਾ ਫੇਰੀਏ, ਸਾਸ ਸਾਸ ਗੁਰ ਧਜਾਇ[1] ॥੨੨॥**

[1]ਗਜਾਨੀ ਹੋਕੇ ਭੀ ਨਾਮ ਦਾ ਅਭਜਾਸ' ਨਾ ਛੋੜੇ ਇਸ ਲਈ ਫੁਰਮਾਉਂਦੇ ਹਨ ਕਿ) ਅੱਠਵੀਂ (ਅਰਦਾਸ ਇਹ ਕਰੇ ਕਿ) ਮੈਂ ਸ੍ਵਾਸ ਸ੍ਵਾਸ ਗੁਰੂ ਜੀ ਦੇ ਨਾਮ ਜਪਣ ਰੂਪੀ ਮਾਲਾਂ ਫੇਰਾਂ। (ਅ) ਭਾਵ ਸ਼ਰਨ ਆਯਾ ਜਗਜਾਸੂ ਹੁਣ ਨਾਮ ਜਪਣ ਲਈ ਅਰਦਾਸ ਕਰੇ ਤੇ ਸ੍ਵਾਸ ਸ੍ਵਾਸ ਨਾਮ ਜਪੇ ਤੇ (ਜੇ ਆਲਸ ਪਵੇ ਤਾਂ) ਮਾਲਾ ਫੇਰਕੇ ਨਾਮ ਜਪੇ।

**ਨਾਵੀਂ ਨਿਤ ਗੁਰ ਸੇਵਨੇ, ਨਰਕ ਨਿਵਾਰਨਿ ਜੋਗੁ[1]।**

[1]ਨਾਵੀਂ (ਅਰਦਾਸ ਇਹ ਹੈ ਕਿ) ਨਰਕ ਨਿਵਾਰਣ ਜੋਗ ਸਤਿਗੁਰੂ ਜੀ ਨੂੰ ਨਿੱਤ ਮੈਂ ਸੇਵਾਂ ਭਾਵ ਇਹ ਹੈ ਕਿ ਗਜਾਨੀ ਬੀ ਨਾਮ ਵਿਚ ਵਸਦਾ ਹੋਇਆ ਗੁਰੂ ਨਾਨਕ ਦੇਵ ਜੀ ਦੀ ਟੇਕ ਧਾਰੇ ਤੇ ਨਿਜ ਨੂੰ ਉਨ੍ਹਾਂ ਦੇ ਸੇਵਕ ਭਾਵ ਵਿਚ ਰਖੇ, ਜਿਵੇਂ ਭਾਈ ਬੁੱਢਾ ਤੇ ਭਾਈ ਗੁਰਦਾਸ ਆਦਿਕਾਂ ਨੇ ਕੀਤਾ ਹੈ।

**ਦਸਮੀ ਦਗਧ ਨ ਹੋਇਯੇ, ਸ਼ਾਂਤਿ ਯੋਗ ਮੈਂ ਹੋਗੁ[1] ॥੨੩॥**

[1]ਦਸਵੀਂ (ਅਰਦਾਸ ਇਹ ਕਰੇ ਕਿ ਹੇ ਗੁਰੋ) ਸੰਸਾਰ ਤੋਂ ਆ ਰਹੀ ਈਰਖਾ, ਤ੍ਰਿਸ਼ਨਾ ਆਦਿ ਅਗਨੀ) ਨਾਲ (ਮੈਂ) ਦਗਧ ਨਾਂ ਹੋਵਾਂ, (ਮੈਂ ਅੰਦਰੋਂ ਆਪ ਨਾਲ) ਜੁੜਿਆ ਰਹਾਂ (ਤੇ ਵਰਤੋਂ ਮੇਰੀ) ਸ਼ਾਂਤਿ ਦੀ ਹੋਵੇ। ਭਾਵ-ਸਫਲ ਗਜਾਨੀ-ਬ੍ਰਹਮ ਗਿਆਨੀ ਪਰਉਪਕਾਰ ਉਮਾਹਾ-ਦੇ ਮਹਾਂ ਵਾਕ ਅਨੁਸਾਰ ਜਦ ਜਗਤ ਜਲੰਦੇ ਨੂੰ ਨਾਮ ਦਾਨ ਦੇਵੇਗਾ ਤਾਂ ਸੰਸਾਰ ਵਲੋਂ ਕਈ ਅਗਨੀਆਂ ਆਉਣਗੀਆਂ। ਵਾਚ ਗਿਆਨੀ ਆਦਿਕ ਈਰਖਾ ਦੇ ਚੰਗਾਰੇ ਸੱਟਣਗੇ, ਸੰਸਾਰ ਦੇ ਪਦਾਰਥ ਤ੍ਰਿਸ਼ਨਾਂ ਦਾ ਸੇਕ ਲੈਕੇ ਆਉਣਗੇ ਤਦ ਅੰਦਰੋਂ ਸਾਈਂ ਨਾਲ ਜੁੜੇ ਰਹਿਣਾ ਤੇ ਦ੍ਵੈਖੀਆਂ ਆਦਿਕਾਂ ਨਾਲ ਸ਼ਾਂਤਿ ਨਾਲ ਵਰਤਣਾ ਲੋੜੀਏ, ਇਸ ਦਾਤ ਲਈ ਗੁਰੂ ਮੁਹਰੇ ਅਰਦਾਸ ਕਰੇ।

**ਸਿੱਖਾ! ਭਰਮ ਨ ਕੀਜੀਏ, ਬੁੱਧਿ ਰਾਖੀਏ ਠੌਰ[1]।**

[1]ਯਾਰਵੀਂ-) ਹੇ ਸਿੱਖ! (ਕਦੇ) ਭਰਮ ਨਾਂ ਕਰੀਏ (ਪਰ ਜੇ ਕਦੇ ਮਤ ਭਰਮ ਵਿਚ ਜਾਵੇ ਤਾਂ ਅਰਦਾਸ ਕਰੀਏ ਕਿ ਹੇ ਗੁਰੋ) ਮੇਰੀ ਬੁੱਧੀ ਨੂੰ (ਆਪਣੀ) ਟੇਕ ਤੇ ਰੱਖੀਏ।

**ਰਾਖਾ ਸਤਿਗੁਰ ਸਿੱਖ ਕਾ, ਜਜੋਂ ਅਚਾਰ ਹਿਤ ਔਰ[1] ॥੨੪॥**

[1]ਬਾਰ੍ਹਵੀਂ) ਜਿਵੇਂ (ਔਰ=) ਇਤਰ ਲੋਕਾਂ ਦਾ ਹਿਤ ਆਪਣੇ ਕਰਤੱਵਜ ਉਤੇ ਹੈ, (ਤਿਵੇਂ ਹੇ ਸਤਿਗੁਰ ਮੇਰੀ ਟੇਕ ਆਪਣੀ ਕਰਨੀ ਕਰਤੂਤ ਤੇ ਨਹੀਂ) ਮੇਰੇ ਤਾਂ ਕੇਵਲ ਸਤਿਗੁਰੂ ਜੀ ਆਪ ਰੱਖਯਕ ਹੋ, (ਮੇਰੀ ਰੱਖਿਆ ਕਰੋ)। (ਅ) 'ਔਰ' ਦਾ ਅਰਥ 'ਰਾਈ' ਬੀ ਕਰਦੇ ਹਨ। ਫਿਰ ਅਰਥ ਲਗੇਗਾ:- ਜਿਵੇਂ ਰਾਈ ਅਚਾਰ ਦੀ ਹਿਤ ਨਾਲ ਰਖ੍ਯਾ ਕਰਦੀ ਹੈ ਤਿਵੇਂ ਸਤਿਗੁਰੂ ਜੀਓ ਸਿਖ ਦੇ ਰਾਖੇ ਬਣੋ।

### ਬਾਲੀ ਬਿਹਾਏ ਗੁਰੂ ਢਿਗ[1], ਤੋਰੇ ਗੁਰੂ ਨਿਬਾਹ[2]।

[1]ਤੇਰ੍ਹਵੀਂ ਅਰਦਾਸ-) ਬੱਚਿਆਂ ਵਾਙੂੰ ਗੁਰੂ ਸਮੀਪ ਰਹਿੰਦਿਆ ਮੇਰੀ ਉਮਰਾ ਬੀਤੇ, ਭਾਵ ਇਹ ਹੈ-'ਪਾਇਓ ਨਾਲ ਬੁਧਿ ਸੁਖੁਦੇ'। (ਅ) ਕਿਤੇ ਪਾਠਾਂਤ੍ਰ ਹੈ 'ਬਲੀ ਬਹਾਏ ਗੁਰੂ ਬਿਨ' ਤਾਂ ਅਰਥ ਐਉਂ ਲੱਗੇਗਾ-(ਦੇਵੀ ਦੇਉਤਿਆ ਨੂੰ) ਬਲੀਆਂ ਦੇਣੀਆਂ ਛੱਡ ਦੇਵੇ ਤੇ ਗੁਰੂ ਅੱਗੇ (ਬਿਨ=) ਬਿਨਤੀ ਕਰੇ। (ੲ) ਗੁਰੂ ਤੋਂ ਬਿਨਾਂ (ਹੋਰ ਦੇਵਾਂ ਨੂੰ) ਭੇਟਾ ਦੇਣੀਆਂ ਛੱਡ ਦੇਵੇ। [2]ਚਉਧਵੀਂ-ਹੇ ਗੁਰੋ ਮੇਰਾ ਨਿਬਾਹ ਤੋਰੋ, ਭਾਵੇਹ ਕਿ ਕਿਸੇ ਦਾ ਮੁਥਾਜ ਨਾਂ ਕਰੋ।

### ਬਚਨ ਮਾਨ ਹਿਤ ਪੰਦ੍ਰਵੀਂ[1], ਦੀਨਾ ਸਤਿਗੁਰ ਰਾਹ[2] ॥੨੫॥

[1]ਪੰਦ੍ਰਵੀਂ-(ਅਰਦਾਸ:-ਹੇ ਗੁਰੋ) ਆਪ ਦੇ ਬਚਨ ਮੰਨਣ ਵਿਚ ਹੀ ਮੇਰਾ ਪ੍ਰੇਮ ਹੋਵੇ। [2]ਸੋਲ੍ਹਵੀਂ-ਆਪ ਦੇ ਦੱਸੇ ਰਾਹ (ਅਰਥਾਤ ਸਿੱਖੀ ਮਾਰਗ ਵਿਚ ਮੈਂ) ਨਿੰਮ੍ਰੀ ਭੂਤ ਹੋਵਾਂ [ਦੀਨਾ=ਦੀਨ ਹੋਵਾਂ]। (ਇਹ ਵਰਤੋਂ ਦੀ ਗ਼ਰੀਬੀ ਹੈ ਦਿਲ ਦੀ ਅੱਗੇ ਆਵੇਗੀ ਦੇਖੋ ੨੦ਵੀਂ ਅਰਦਾਸ)।

### ਮਾਨ ਦੇਇ[1], ਕੁਲ ਕੀ ਰਹੈ[2], ਬਨੈਂ ਸੰਬੰਧੀ ਸੰਤ[3]।

[1]ਸਤਾਰ੍ਹਵੀਂ-ਹੇ ਗੁਰੋ (ਆਪ ਹੀ ਮੈਨੂੰ ਦੀਨ ਦੁਨੀ ਵਿਚ) ਮਾਣ ਦਿਓ। [2]ਅਠਾਰਵੀਂ)-(ਹੇ ਗੁਰੋ) ਕੁਲ ਵਿਚ ਮੇਰੀ (ਅਬਰੋ ਬਣੀ ਰਹੇ। (ਅ) ਮੇਰੀ ਕੁਲ ਦੀ ਆਬਰੋ ਬਣੀ ਰਹੇ। [3]ਉਨੀਵੀਂ-ਮੇਰੇ ਸੰਬੰਧੀ ਸੰਤ ਬਣ ਜਾਵਣ, ਭਾਵ ਗੁਰਮੁਖ ਬਣ ਜਾਣ। (ਅ) ਗੁਰਮੁਖ ਲੋਕ ਮੇਰੇ ਸੰਬੰਧੀ ਬਣ ਜਾਣ।

### ਬ੍ਰਿੱਤ ਨਿਵੈਂ[1] ਥਿਤ ਸ਼ੁੱਧ ਗ੍ਰਿਹ[2], ਇਹੀ ਖੂਬ ਕਲਕੰਤ[3] ॥੨੬॥

[1]ਵੀਹਵੀਂ)-(ਹੇ ਗੁਰੋ ਮੇਰੀ) ਬ੍ਰਿਤੀ ਨਿਉਂ ਜਾਵੇ ਭਾਵ ਦਿਲ ਵਿਚ ਗਰੀਬੀ ਵੱਸੇ। [2]ਇਕੀਵੀਂ-ਸ਼ੁਧ ਘਰ ਵਿਚ ਮੇਰੀ ਇਸਥਿਤੀ ਹੋਵੇ। ਭਾਵ ਅੰਤਹਕਰਣ ਮਲ ਤੇ ਵਿਖ਼ੇਪ ਤੋਂ ਰਹਿਤ ਹੋ ਜਾਵੇ। (ਅ) ਮੇਰੇ ਘਰ ਵਿਚ ਸ਼ੁੱਧੀ ਟਿਕੀ ਰਹੇ। ਭਾਵ ਮੇਰਾ ਘਰ ਸੁੱਧ ਤੇ (ਬਾਣੀ ਨਾਮ) ਨਾਲ ਪਵਿੱਤ੍ਰ ਰਹੇ। [3]ਬਾਈਵੀਂ)-(ਹੇ ਗੁਰੋ) ਇਸ ਲੋਕ ਵਿਚ ਵਹਿਗੁਰੂ ਦੀ ਸੁੰਦਰਤਾ ਹੀ ਚੰਗੀ ਤਰ੍ਹਾਂ ਲੱਗੇ, ਭਾਵ ਇਹ ਕਿ ਇਲਾਹੀ ਸੁੰਦਰਤਾ ਹੀ ਪਿਆਰੀ ਲੱਗੇ। ਇਹੀ=ਇਸੀ ਲੋਕ ਵਿਚ, ਯਥਾ:-ਇਹਾਮੁਤ੍ਰ=ਲੋਕ ਤੇ ਪ੍ਰਲੋਕ। ਕਲ=ਸੁੰਦਰਤਾ। ਕੰਤ=ਪਤੀ=ਵਾਹਿਗੁਰੂ। ਖੂਬ=ਚੰਗਾ]। (ਅ) (ਇਹੀ=) ਜੋ ਪਿਛੇ ਕਹੀ ਹੈ ਬ੍ਰਿਤੀ ਖੂਬ ਕਲਕੇ, ਭਾਵ ਬ੍ਰਿਤੀ ਜੁੱਧ ਸਮੇਂ ਖੂਬ ਕਲਕੇ=ਗਰਮ ਹੋਵੇ, ਬੀਰ ਰਸੀ ਹੋਵੇ, ਕਿਉਂਕਿ ਅੱਗੇ ਹੁਣ ਬੀਰ ਰਸੀ ਅਰਦਾਸਾਂ ਚੱਲਣੀਆਂ ਹਨ। (ੲ) (ਇਹੀ=) ਮੇਰਾ ਸਰੀਰ (ਖੂਬ=) ਵਿਕਾਰ ਹੀਨ ਹੋਕੇ (ਕਲਕੰਤ=) ਚਮਕੇ।

### ਤੇਵੀ ਤਰਗਸ ਗੁਰੂ ਕਾ[1], ਚੌਵੀ ਕਟਾਰੀ ਸਿੱਧ[2]।

[1]ਤੇਈਵੀਂ (ਅਰਦਾਸ ਤੀਰ ਤਰਕਸ਼ ਪਹਿਨਣ ਵੇਲੇ) ਹੇ ਗੁਰੋ (ਮੈਂ) ਤਰਕਸ਼ (ਪਹਿਰਿਆ ਹੈ) (ਇਹ) ਗੁਰੂ ਕਾ (ਸਮਝ ਕਰੇ ਪਰਸੁਆਰਥ ਵਿਚ ਵਰਤਾਂ)। [2]ਚਉਵੀਵੀਂ-(ਮੈਂ) ਕਟਾਰੀ (ਪਹਿਰੀ ਹੈ) ਇਹ (ਆਪਦੀ ਆਗਯਾ ਅਨੁਸਾਰ ਕਾਰਜਾਂ ਵਿਚ) ਸਿੱਧੀ (ਪ੍ਰਾਪਤ) ਕਰੇ।

### ਪਚਵੀਂ ਪਤ ਸਿਉਂ ਗੁਰੂ ਥਿਰ[1]†, ਛੱਬੀ ਗੁਰ ਢਿਗ ਬ੍ਰਿੱਧ[2] ॥੨੭॥

[1]ਪੱਚੀਵੀਂ (ਅਰਦਾਸ ਇਹ ਹੋਵੇ ਕਿ) ਗੁਰੂ ਜੀ ਪਾਸ ਪਤ ਨਾਲ ਕਾਇਮ ਰਹਾਂ। †ਸੌ ਸਾਖੀ ਦਾ ਪਾਠ:-ਘਰ। [2]ਛੱਬੀਵੀਂ-(ਇਹ ਅੰਤ ਸਮੇਂ ਦੀ ਅਰਦਾਸ ਹੈ ਕਿ) (ਹੇ) ਗੁਰੋ (ਮੈਨੂੰ ਆਪਣੇ) ਸਮੀਪ ਹੋਣ ਦੀ (ਬ੍ਰਿੱਧੀ=) ਵਡਿਆਈ ਬਖਸ਼ੋ ਭਾਵ ਸ਼ਰੀਰ ਤਿਆਗ ਉਪ੍ਰਾਂਤ ਆਪ ਦੇ ਚਰਨਾਂ ਵਿਚ ਨਿਵਾਸ ਹੋਵੇ।

### [1]ਇਕ ਸੌ ਇਕ ਅਰਦਾਸ ਕਰਿ, ਸੌ ਬਰਸਾਂ ਕੇ ਦੋਖ।

[1]ਪਿਛੇ ਆਈਆ ੭੫ ਤੇ ਏਥੇ ਆਈਆ ੨੬ ਜੋੜ) ੧੦੧ ਜੋ ਕਰੇਗਾ ਅਰਦਾਸਾਂ ਉਸ ਸਿੱਖ ਦੇ ਸੌ ਬਰਸਾਂ ਦੇ ਦੂਸ਼ਣ ਗੁਰੂ ਦੂਰ ਕਰੇਗਾ।

ਗੁਰੂ ਗਵਾਵੈ ਸਿਖ ਕੇ, ਪਾਵੈ ਗੁਰ ਪਦ ਮੋਖ[1] ॥੨੮॥

[1]ਤੇ ਉਹ ਸਿੱਖ) ਗੁਰਾਂ ਦੇ ਚਰਨਾਂ ਦੀ ਪ੍ਰਾਪਤੀ ਰੂਪ ਮੁਕਤ ਪਾਵੇਗਾ ਭਾਵ ਸਾਮੀਪ ਮੁਕਤੀ।

†ਸੋ ਅਰਦਾਸੀਆ ਜੋਗ ਹੈ, ਤਾਂ ਕੇ[1] ਪੂਜੈ ਪਾਇ।†

·ਲਿਖਤੀ ਸੌ ਸਾਖੀ ਵਿਚ ਏਥੇ ਇੱਕ ਹੋਰ ਤੁਕ ਹੈ:-ਜਬ ਉਤਰੈ ਤਬ ਸਿੱਖ ਘਰ, ਦਸਵੰਧੀ ਗਤਿ ਪਾਇ। ਅਰਥਾਤ (ਸਾਮੀਪ ਮੁਕਤੀ ਵਾਲਾ ਐਸਾ ਸਿੱਖ ਜੇ ਸੰਸਾਰ ਉਪਕਾਰ ਹਿਤ ਕਦੇ ਜਗਤ ਵਿਚ) ਉਤਰੇਗਾ ਤਾਂ ਸਿਖ ਦੇ ਘਰ ਜਨਮ ਲਏਗਾ ਤੇ ਫੇਰ ਦਸਾਂ ਸਰੂਪਾਂ ਵਿਚ (ਅਭੇਦ ਰੂਪ=ਸਾਯੁਜ) ਮੁਕਤੀ ਪਾਏਗਾ। [1]ਤਿਸ (ਅਰਦਾਸੀਏ ਦੇ)।

ਸਿੱਖ ਸੁਖੀ ਸੋ ਹੋਇਗਾ, ਸੌ ਅਰਦਾਸ ਕਰਾਇ ॥੨੯॥

ਸਤਿਗੁਰ ਹਿਤ ਦਸਵੰਧ ਦੇਇ, ਸਿੱਖੀ ਜੁਗਤ ਰਹਾਇ[1]। [1]ਸਿੱਖੀ ਦੀ ਰਹਿਤ ਵਿਚ ਰਹੇ।

ਨ੍ਹਾਨ[1] ਦਾਨ ਸਤਿਨਾਮ ਮਹਿਂ, ਬਰਤੇ† ਬੈਸ ਬਿਤਾਇ ॥੩੦॥ [1]ਇਸ਼ਨਾਨ।। †ਕਰਤੇ।

ਪਰਨਾਰੀ ਧਨ ਛੋਡਿ ਕੈ, ਨਿਸ਼ਚਾ ਗੁਰ ਪਦ ਸ਼ਰਨਿ।

ਬਾਣੀ ਸਤਿਗੁਰੂ ਕੀ ਪੜ੍ਹੈ, ਕਾਟੈ ਜਨਮਾ ਮਰਨ ॥੩੧॥

ਚੌਪਈ:

†ਭੱਦਨ ਨਾਮ ਸਿੱਖ ਨਹਿਂ ਕਰੈ[1]। [1]ਜੋ ਸਿੱਖ ਨਾਮ ਹੈ ਓਹ ਭਦਨ ਨਾ ਕਰੇ। †ਇਹ ਸੌ ਸਾਖੀ ਦੀ ੭੯ਵੀਂ ਸਾਖੀ ਹੈ।

ਮੂਏ ਬੰਧੁ ਨਹਿਂ ਰੋਦਨ ਧਰੈ[1]। [1]ਸੰਬੰਧੀ ਦੇ ਮੋਇਆ ਨਾਂ ਰੋਵੇ।

ਬੁਰੇ ਕਰਮ ਤੇ ਆਪਿ ਬਚਾਇ[1]। [1]ਆਪਣੇ ਆਪ ਨੂੰ ਬਚਾਵੇ।

ਸਭਿ ਕੁਟੰਬ[1] ਸ਼ੁਭ ਮਾਰਗ ਪਾਇ ॥੩੨॥ [1]ਆਪਣੇ) ਸਾਰੇ ਕੁਟੰਬ ਨੂੰ।

ਫਲੇ ਨ ਬੇਚੀਏ ਅੰਨ ਬਪਾਰ[1]। [1]ਨਾ ਫਲ ਵੇਚੇ ਨਾ ਅੰਨ ਦਾ ਵਪਾਰ ਕਰੇ।

ਤ੍ਰਿਣ, ਕਾਸ਼ਟ, ਅਰ ਚਾਮ ਨਿਵਾਰ[1]†।

[1]ਦਾ ਵਪਾਰ ਬੀ) ਨਾ ਕਰੇ। †ਇਹ ਖਿਆਲ ਲੇਖਕ ਯਾ ਆਖੇਪਕਾਰਾਂ ਨੇ ਉਸ ਸਮੇ ਦੇ ਪਾਏ ਹਨ ਜਦੋਂ ਫਲਾਂ ਦੇ ਬਾਗ਼ ਬਪਾਰ ਵਾਸਤੇ ਨਹੀਂ ਸਨ ਲਗਦੇ, ਸਗੋਂ ਬਨਾਂ ਤੇ ਸੜਕਾਂ ਤੇ ਖੂਹਾਂ ਤੇ ਲੱਗੇ ਬ੍ਰਿੱਛਾਂ ਦੇ ਫਲ ਸਭ ਦੇ ਸਾਂਝੇ ਤੇ ਬਾਨਪ੍ਰਸਥੀਆਂ ਲਈ ਇਦਂ ਕਰਕੇ ਨਿਯਤ ਹੁੰਦੇ ਸੇ। ਕਣਕ ਘਾਸ ਦੇ ਵਪਾਰ ਵਿਚ ਇਸਦੇ ਮਹਿੰਗੇ ਹੋਣ ਦੀ ਇੱਛਾ ਖਲਕਤ ਦਾ ਬੁਰਾ ਚਿਤਵਨ ਦਾ ਸੂਚਕ ਸਮਝੀ ਜਾਂਦੀ ਸੀ। ਤੇ ਚੰਮ ਦੇ ਬਪਾਰ ਵਿਚ ਜਾਨਵਰਾਂ ਦੀ ਹਿੰਸਾ ਦਾ ਖਿਆਲ ਤੇ ਕਈ ਵੈਰ ਉੱਦਮ ਉਪਜਦਾ ਸੀ। ਲਕੜੀ ਤੇ ਘਾਹ ਬਨਾਂ ਵਿਚ ਖੁਲ੍ਹੇ ਹੁੰਦੇ ਸੇ ਤੇ ਹਰ ਕੋਈ ਜੋ ਸਿਰ ਤੇ ਚਾਈ ਜਾ ਸਕਣ ਵਾਲੀ ਪੰਡ ਘਾਹ ਯਾ ਲਕੜਾਂ ਦੀ ਲੈ ਆਵੇ ਤਾਂ ਬਨਾਂ ਦੇ ਮਾਲਕ ਗੁੱਸੇ ਨਹੀਂ ਸਨ ਹੁੰਦੇ, ਤਦੋਂ ਇਨ੍ਹਾਂ ਨੂੰ ਵਪਾਰ ਵਿਚ ਲੈ ਆਉਣ ਵਾਲਾ ਖਲਕਤ ਦਾ ਦੋਖੀ ਖਿਆਲ ਕੀਤਾ ਜਾਂਦਾ ਸੀ।

ਕਰਜ ਨ ਦੇਈ ਨੀਚ ਚੰਡਾਲ।

ਵੇਸ਼ਵਾ ਨਾਰੀ ਰਿਨ ਨਹਿਂ ਸਾਲ[1] ॥੩੩॥ [1]ਵੇਸ਼ਵਾ ਇਸਤ੍ਰੀ ਨੂੰ (ਕਰਜਾ ਦੇਣਾ ਯਾ ਉਸ ਤੋਂ ਲੈਣਾ) ਚੰਗਾ ਨਹੀਂ। (ਅ) ਵੇਸ਼ਵਾ ਨਾਲ ਨਾਰੀ ਭਾਵ ਕਰਨਾ ਚੰਗਾ ਨਹੀਂ ਤੇ ਨਾ ਕਰਜਾ (ਚਾਉਣਾ) ਚੰਗਾ ਹੈ।

ਕਾਹੂੰ ਸਿਉਂ ਝਗਰਾ ਨਹਿਂ ਮਾਂਡੋ[1]। [1]ਨਾਂ ਕਰੋ।

ਰਹਤ ਆਪਨੀ ਮੂਲ ਨ ਛਾਡੋ।

| | |
|---|---|
| ਦੁਰਜਨ ਸੇਤੀ ਪ੍ਰੀਤ ਨ ਕਰੋ। | |
| ਹਿਰਦੇ ਰੋਸ ਕਾਮ ਪਰਹਰੋ[1] ॥੩੪॥ | [1]ਕ੍ਰੋਧ ਕਾਮ (ਆਦਿ ਪੰਜ ਵਿਕਾਰ) ਰਿਦੇ ਤੋਂ ਦੂਰ ਕਰੋ। |
| ਚਹੁੰ ਮਾਰਗ[1] ਮਹਿਂ ਬੈਠੇ ਨਾਂਹਿ। | [1]ਚੁਰਸਤੇ। |
| ਟੂਟਾ ਬਾਸਨ ਮੰਜੀ ਲਾਹਿ[1]। | [1]ਟੁੱਟਾ ਭਾਂਡਾ ਤੇ ਟੁੱਟੀ ਮੰਜੀ ਲਾਹ ਦੇਵੋ (ਵਰਤੇ ਨਾ)। |
| ਉਰਧ ਸ੍ਵਾਸ, ਧੋਇ ਆਧਾ ਪਾਇ[1]। | [1]ਨਾ ਸ਼ੁਕਰੀ ਨਾਲ) ਹਾਹੁਕੇ ਲੈਣੇ ਤੇ (ਗੁਰਦੁਆਰੇ ਜਾਂਦਿਆਂ, ਘਰ ਵੜਦਿਆਂ ਤੇ ਸੌਣ ਵੇਲੇ) ਅੱਧੇ ਪੈਰ ਧੋਣੇ (ਠੀਕ ਨਹੀਂ, ਸਾਰੇ ਧੋਵੇ)। |
| ਦਾਂਤਨਿ ਸੋਂ ਨਖ ਦੇਤਿ ਰਿਤਾਇ[1] ॥੩੫॥ | [1]ਦੰਦਾ ਨਾਲ ਨਹੁੰ ਰੇਤਣੇ ਭਾਵ ਕੱਟਣੇ। |
| ਖਾਵਤਿ ਬੇਰ ਹਸੈ ਬਕਬਾਦ[1]। | [1]ਖਾਵਣ ਵੇਲੇ ਹੱਸਣਾ ਤੇ ਬਕਵਾਸ ਕਰਨਾ। |
| ਭੋਜਨ ਪੀਛੇ ਪੇਟ ਜੁ ਥਾਪ[1]। | [1]ਪੇਟ ਤੇ ਹੱਥ ਮਾਰਨਾ ਭਾਵ ਪੇਟ ਵਜਾਉਣਾ। |
| ਰੋਵੈ ਹਸੈ ਨ ਕਬਿ ਗੁਰ ਆਗੈ। | |
| ਲਖਮੀ ਨਾਸ਼ ਦਰਿੱਦ੍ਰੀ ਪਾਗੈ[1] ॥੩੬॥ | [1]ਜੋ ਇਨ੍ਹਾਂ ਗਲਾਂ ਨੂੰ ਕਰੇਗਾ) ਉਸਦਾ ਧਨ ਨਾਸ਼ ਹੋ ਜਾਊ ਤੇ ਉਹ ਕੰਗਾਲ ਹੋ ਜਾਵੇਗਾ। |
| ਮਗ ਮੈਂ ਸਯਨ, ਰਾਹ ਮੈਂ ਭੋਜ[1]। | [1]ਰਾਹ ਵਿਚ ਸੌਣਾ ਤੇ ਰਸਤੇ (ਟੁਰੇ ਜਾਂਦਿਆਂ) ਖਾਣਾ ਨਾ ਕਰੇ। |
| ਮਲ ਮੂਤ੍ਰ ਨਹਿਂ ਮਗ ਮੈਂ ਰੋਜ[1]। | [1]ਰਸਤੇ ਵਿਚ ਨਾ ਸੁੱਟੇ [ਫਾ. ਰੇਜ਼=ਗੇਰੇ, ਸੱਟੇ]। (ਅ) ਰਸਤੇ ਵਿਚ ਤੇ ਆਮ ਥਾਂਈਂ ਮਲ ਮੂਤ੍ਰ ਨਾ ਕਰੇ [ਫਾ. ਰੋਜ਼=ਦਿਨ, ਪ੍ਰਗਟ, ਪ੍ਰਕਾਸ਼]। ਇਥੇ ਭਾਵ ਹੈ ਪ੍ਰਗਟ ਥਾਵਾਂ ਆਮ ਥਾਵਾਂ ਜੋ ਖਲਕਤ ਦੇ ਵਰਤੋਂ ਦੀਆਂ ਹਨ। |
| ਗਾਂਇ ਬਿੱਪ੍ਰ ਕੋ ਪਾਇ ਨ ਛੁਵੈ। | |
| ਅੰਨ ਭੁਗਤ ਕੀ ਨਿੰਦ ਨ ਭੁਵੈ[1] ॥੩੭॥ | [1]ਜੋ ਅੰਨ ਖਾ ਲਿਆ ਹੋਵੇ ਉਸ ਅੰਨ ਦੀ ਨਿੰਦਾ ਨਾ ਕਰੇ। |
| ਰਹੈ ਇਕਾਂਤ ਬੈਠਿ ਕਰਿ ਧ੍ਯਾਨਾ[1]। | [1]ਇਕਾਂਤ ਬੈਠਕੇ ਧਿਆਨ ਕਰੇ। |
| ਹਿਰਦੈ ਗਨੈ ਨ ਚਿਤਵਤਿ ਨਾਨਾ[1]। | [1]ਬਹੁਤੀਆਂ ਚਿੰਤਾਂ ਨਾ ਕਰੇ। |
| ਪਾਂਬਰ, ਨਾਰੀ ਪਰ ਕੀ ਬੁਰੀ[1]। | [1]ਬਦਚਲਨ (ਆਦਮੀ), ਪ੍ਰਾਈ ਇਸਤ੍ਰੀ ਬੁਰੇ ਹਨ [ਪਾਂਬਰ ਪਦ ਦੇ ਅਰਥ ਲਈ ਦੇਖੋ ਰੁ: ੫ ਅੰਸੂ ੧੦ ਅੰ: ੨੨]। |
| ਰਾਜਦੂਤ ਕੀ ਮੈਤ੍ਰੀ ਛੁਰੀ[1] ॥੩੮॥ | [1]ਰਾਜੇ ਦੇ ਸੂੰਹੀਏਂ ਦੀ ਮਿੱਤ੍ਰਤਾ ਛੁਰੀ ਵਤ ਹੈ। |
| ਸਕਲ ਰਾਤਿ ਜਾਗਤਿ ਨਹਿਂ ਰਹੈ। | |
| ਮੈਥੁਨ ਬਹੁਤ ਬਾਰ ਨਹਿਂ ਗਹੈ। | |
| ਸਿਥਲ ਦੂਤ ਅਨੱਭਯਾਸੀ ਸਿੱਖ[1]। | [1]ਆਲਸੀ ਦੂਤ ਤੇ ਅਨ ਅੱਭਯਾਸੀ ਸਿੱਖ। |
| ਕਾਚਾ ਸੂਕਾ ਤਯਾਗੇ ਆਮਿਖ[1] ॥੩੯॥ | [1]ਕੱਚਾ ਤੇ ਸੁੱਕਾ ਮਾਸ (ਏ ਸੱਭੋ) ਤਿਆਗੇ। |

| | |
|---|---|
| ਪਰ ਕੀ ਰਮਤੀ ਨਾਰੀ ਛੋਰਿ। | |
| ਜੇ ਅਪਨੀ ਇੰਦ੍ਰੀ ਹੈ ਠੌਰ। | |
| ਦੰਭ ਨਾਸਤਕੀ ਮਤਸਰ ਤਜੇ[1]। | [1]ਦੰਭ ਤੇ ਨਾਸਤਕਤਾ ਤੇ ਈਰਖਾ ਨੂੰ ਛੱਡੇ। |
| ਅਸੂਆ, ਨਿੰਦਾ, ਚਿੰਤ ਨ ਭਜੇ[1] ॥੪੦॥ | [1]ਦੂਸ਼ਣ ਅਰੋਪਣੇ, ਨਿੰਦਾ ਤੇ ਚਿੰਤਾ ਨਾ ਕਰੇ। |
| ਖਗ ਤਰੁਵਰੁ ਜਗ ਬਾਸ ਨਿਹਾਰੈ[1]। | [1]ਜਗਤ ਵਿਚ ਵਾਸਾ ਬ੍ਰਿੱਛਾਂ ਪਰ ਪੰਛੀ ਵਤ ਜਾਣੇ। |
| ਰੈਨ ਦਿਨਾ ਨਿਜ ਤੱਤ੍ਵ ਵਿਚਾਰੈ। | |
| ਹਿਯ ਵਿਰਾਖ ਲਖਿ ਜਗਤ ਅਸਾਰਾ[1]। | [1]ਹਿਰਦੇ ਵਿਚ ਵਿਰਾਗ (ਰੱਖਕੇ) ਜਗਤ ਨੂੰ ਅਸਾਰ ਜਾਣੇ। |
| ਦੇਹ ਪ੍ਰਾਣ ਗਣੁ ਆਤਮ ਨਜਾਰਾ[1] ॥੪੧॥ | [1]ਦੇਹ ਪ੍ਰਾਣ ਤੇ ਆਤਮਾ ਨੂੰ ਤਿੰਨਾਂ ਗੁਣਾਂ ਤੋਂ ਨਿਆਰਾ ਜਾਣੇ। |
| ਸੁਨਿ ਕਰਿ ਸ਼ਾਸਤ੍ਰਨ ਗਰਬ ਗਵਾਵੈ[1]। | [1]ਧਰਮ ਪੁਸਤਕਾਂ ਨੂੰ ਪੜ੍ਹਕੇ ਹੰਕਾਰ ਗਵਾਵੇ। |
| ਕਾਹੁੰ ਵਸਤ ਸੋਂ ਨੇਹੁੰ ਨ ਲਾਵੈ। | |
| ਧੀਰਜ ਸੋਂ ਵਿਵਹਾਰ[1] ਘਟਾਵੈ। | [1]ਭਾਵ ਜ਼ਿਮੇਵਾਰੀਆਂ ਜਗਤ ਦੇ ਜੰਜਾਲ। |
| ਸਹਿਜ ਸਹਿਜ ਸਭਿ ਸੋਂ ਛੁਟਕਾਵੈ ॥੪੨॥ | |
| ਦੀਸੇ ਕੁਧੀ ਸੁਮਤਿ ਕਾ ਬੋਧਕ[1]। | [1]ਜੇ ਆਪਣੀ ਬੁੱਧੀ ਖੋਟੀ ਦਿੱਸੇ ਸੁਮਤ ਦਾ ਜਾਣਨਹਾਰ ਬਣੇ। (ਅ) ਜੋ ਖੋਟੀ ਬੁੱਧੀ ਵਾਲਾ ਦਿੱਸੇ ਤਾਂ ਉਸ ਨੂੰ ਸੁਮਤੀ ਦਾ ਬੋਧਕ ਹੋਵੇ। |
| ਪ੍ਰਾਣ ਅਪਾਨ ਕੀ ਗਤਿ ਕਾ ਸੋਧਕ[1]। | [1]ਭਾਵ ਸਵਾਸਾਂ ਨਾਲ ਨਾਮ ਜਪੇ। |
| ਬਡੀ ਬੇਰ[1] ਭੋਜਨ ਨਹਿਂ ਖਾਇ। | [1]ਬਹੁਤੀ ਵੇਰ। |
| ਮਾਨ ਬਡਾਈ ਅਪਨ ਨ ਗਾਇ ॥੪੩॥ | |
| ਕੁਸਤ, ਕੁਭੋਜ, ਸ੍ਵਨਾਰੀ ਸ਼ੋਭਾ[1]। | [1]ਖੋਟਾ ਹੱਠ, ਖੋਟੇ ਭੋਜਨ ਤੇ ਆਪਣੀ ਨਾਰੀ ਦੀ ਸ਼ੋਭਾ। |
| ਇਨ ਕੋ ਤਜੈ, ਨ ਧਰਿ ਉਰ ਲੋਭਾ। | |
| ਖਲ ਕੀ, ਮਲ ਕੀ, ਨਟ ਕੀ ਪੰਗਤ[1]। | [1]ਮੂਰਖ ਦੀ, ਪਹਿਲਵਾਨਾਂ ਦੀ, ਨਟ ਦੀ ਸੁਹਬਤ (ਛੱਡ)। |
| ਪੁੱਤ੍ਰ ਪੜ੍ਹਾਵੈ ਸਾਧੁ ਸੰਗਤਿ ॥੪੪॥ | |
| ਦੇਵ ਭਵਨ ਮਹਿਂ ਚਿਰ ਨਹਿਂ ਰਹੈ[1]। | [1]ਪੂਜਾ ਮੰਦਰ ਵਿਚ ਜ਼ਿਆਦਾ ਦੇਰ ਨਾ ਰਹੇ। |
| ਕਰਨੀ ਭੇਦ ਨ ਕਿਹ ਸੋਂ ਕਹੈ[1]। | [1]ਆਪਣੀ ਭਜਨ ਬੰਦਗੀ) ਕਰਨੀ ਦਾ ਭੇਦ ਨਾ ਕਿਸੇ ਨੂੰ ਕਹੇ। |
| ਸਮਤਾ[1] ਨਿੱਤ ਸਭਿਨਿ ਕੋ ਹੇਰੈ। | [1]ਸਮਦ੍ਰਿਸ਼ਟੀ ਨਾਲ......[1] |
| ਨਜਾਇ ਸਮੈ ਕੁਛ ਪੱਛ ਨ ਟੇਰੈ[1] ॥੪੫॥ | [1]ਪੱਖ ਕਿਸੇ ਦਾ ਨਾ ਕਰੇ। |

ਭੋਗਨ ਕੀ ਕੀਰਤਿ ਨਹਿਂ ਕੀਜੈ[1]।
[1]ਭੋਗਾਂ ਦੀ ਉਸਤੁਤੀ ਨਾ ਕਰੇ।

ਖਾਨ ਪਾਨ ਮਹਿਂ ਥਿਤ ਮਨ ਭੀਜੈ[1]।
[1]ਖਾਣ ਪੀਣ ਵਿਚ ਮਨ ਨੂੰ ਥਿਤ ਕਰੇ ਭਾਵ ਰੱਬ ਵਿਚ ਟਿਕਿਆ ਰਖੇ।

ਸੁਧਾਹਾਰ, ਬਿਹਾਰ ਜੁ ਸੁਧਾ[1]।
[1]ਆਹਾਰ ਸੁਧਾ ਤੇ ਵਿਹਾਰ ਵੀ ਸੁਧ ਰਖੇ।

ਕਰਤਿ ਰਹੈ ਸਿਖ, ਘਰ ਧਨ ਰੂਧਾ[1] ॥੪੬॥
[1]ਜੋ ਸਿੱਖ ਕਰਦਾ ਰਹੇ ਉਸ ਦਾ ਘਰ ਧਨ ਨਾਲ ਭਰਿਆ ਰਹੇਗਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ ਸਿੱਖੀ' ਬਰਨਨੰ ਨਾਮ ਪੰਚਦਸ਼ਮੋ ਅੰਸੂ ॥੧੫॥

## ੧੬. [ਧਯਾਨ ਸਿੰਘ ਨੂੰ ਵਰ। ਸ਼ਨਾਨ ਫਲ। ਭਵਿੱਖ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

†ਧਯਾਨ ਸਿੰਘ ਗੁਰ ਸ਼ਬਦ ਪਰ, ਦੀਨਾ ਸਭਿ ਘਰਿ ਬੇਚਿ[1]।

[1]ਵੇਚ ਦਿਤਾ ਸੀ (ਬਚਨ ਖਰੀਦਣ ਵੇਲੇ)। †ਇਹ ਸੌ ਸਾਖੀ ਦੀ ੮੦ਵੀਂ ਸਾਖੀ ਹੈ।

ਪਾਸ ਹੀ ਬੈਠਾ ਪੂਛਿਆ, 'ਕਹੁ ਸਿੱਖਾ ਤੂੰ ਚੇਤ[1]' ॥੧॥ [1]ਚਿਤ ਦੀ ਗਲ ਦੱਸ।

ਧਯਾਨ ਸਿੰਘ ਗੁਰ ਸ਼ਬਦ ਸੁਨਿ, ਬੋਲਾ ਬਚਨ ਰਸਾਲ।

'ਮੇਰੀ ਸਿੱਖੀ ਦ੍ਰਿੜ ਭਈ, ਸਤਿਗੁਰ ਹੋਇ ਕ੍ਰਿਪਾਲ[1] ॥੨॥

[1]ਜਦੋਂ ਆਪ ਕ੍ਰਿਪਾਲ ਹੋਏ ਤਦੋਂ ਮੇਰੀ ਸਿੱਖੀ ਦ੍ਰਿੜ ਹੋਈ ਸੀ।

ਜਾਂ ਦਿਨ[1] ਸੌਦਾ ਹਮ ਕਿਯਾ, ਸੁਨੀਏ ਸ਼੍ਰੀ ਪ੍ਰਭੁ ਦਯਾਲ। [1]ਪਰ) ਜਿਸ ਦਿਨ........।

ਹਰਿਗੁਪਾਲ ਬੇਚਤਿ ਭਯੋ, ਮੋ ਕੋ ਕਿਯੋ ਨਿਹਾਲ ॥੩॥

ਚੌਪਈ:

ਸਪਤਿ ਦਿਵਸ ਪੀਛੇ ਮੈਂ ਗਯੋ।

ਖੇਤ ਬਿਖੈ ਹਲ ਜੋਰਤਿ ਭਯੋ।

ਕਾਢਯੋ ਬਾਹਤਿ ਜਬਿ ਸੀਆਰ[1]। [1]ਵਾਹੁੰਦਿਆਂ ਜਦ ਸਿਆੜ ਕੱਢਿਆ।

ਧਨ ਪ੍ਰਾਪਤਿ ਮੁਝ ਕਈ ਹਜ਼ਾਰ ॥੪॥

ਹਿਰਦੇ ਹਰਖਯੋ ਲੀਨ ਖਜ਼ਾਨਾ।

ਗੁਰ ਮਹਿਮਾ ਪਰ ਮਨ ਠਹਿਰਾਨਾ।

ਘਰਿ ਮੈਂ ਆਇ ਕਰਾਹ ਗੁਰ ਦੀਨਾ।

ਭੋਜਨ ਸਿੱਖ† ਅਤਿੱਥਨਿ ਕੀਨਾ ॥੫॥ †ਪਾ:-ਬਿੱਪ੍ਰ।

‡ਗੁਰ ਦਸੌਂਧ ਗੁਰ ਕੇ ਘਰਿ ਆਨਾ।

‡ਇਨ੍ਹਾਂ ਤੁਕਾਂ ਦਾ ਭਾਵ ਏਥੇ ਸੰਸੇ ਵਾਲਾ ਹੈ। ਪਰੰਤੂ ਸੌ ਸਾਖੀ ਦੇ ਪਾਠ ਤੋਂ ਅਰਥ ਸਪੱਸ਼ਟ ਹੋ ਜਾਂਦਾ ਹੈ ਜੋ ਐਉਂ ਹੈ:-ਗੁਰ ਕੀ ਦਸਵੀਂ ਗੁਰ ਗ੍ਰਿਹ ਆਣੀ। ਗੁਰ ਸਨਮੁਖ ਧਨ ਕੀਨ ਵਿਡਾਣੀ। 'ਤੁਮਾਰੀ ਵਸਤ ਕਹੋ ਸੋ ਕਰਾਂ'। ਤੁਮ ਗੁਰ ਆਪਣੀ ਰਸਨ ਉਚਰਾ। 'ਤੁਮਰਾ ਸੌਦਾ ਨਫਾ ਇਹ ਆਵਾ। ਗੁਰ ਦਸਵੰਧ ਤੁਹਿ ਦੀਨ ਚੜ੍ਹਾਵਾ। ' ਮਸਤਕ ਟੇਕ ਗਇਆ ਮੈਂ ਤਬ ਹੀ। ਉਚਿਤ ਕਰਮ ਧਨ ਸੋ ਤਬ ਕਰਿ ਹੀ। ਜਿਸਦਾ ਅਰਥ ਇਉਂ ਹੈ:-ਗੁਰੂ ਦਾ ਦਸਵੰਧ ਮੈਂ ਗੁਰਾਂ ਦੇ ਘਰ ਲੈ ਆਂਦਾ। ਇਹ ਦੇਕੇ ਬਾਕੀ ਦੀ ਵੰਡ ਵਿਚ ਰਿਹਾ ਬੀ ਮੈਂ ਗੁਰਾਂ ਦੇ ਸਨਮੁਖ ਕਰ ਦਿੱਤਾ ਤੇ ਆਖਿਆ ਹੈ-ਹੇ ਗੁਰੋ ਏਹ ਤੁਹਾਡੀ ਵਸਤੁ ਹੈ ਜਿਵੇਂ ਕਹੋ ਇਸ ਨਾਲ ਕਰਾਂ। ਹੇ ਗੁਰੋ ਤੁਸਾਂ ਤਦੋਂ ਆਪਣੀ ਰਸਨਾਂ ਤੋਂ ਉਚਾਰਿਆ ਸੀ 'ਕਿ ਇਹ ਧਨ ਤੇਰੇ (ਗੁਪਾਲ ਨਾਲ ਕੀਤੇ) ਸੌਦੇ ਦਾ ਨਫਾ ਆਇਆ ਹੈ, ਗੁਰੂ ਦਸਵੰਧ ਤੂੰ ਚੜ੍ਹਾ ਹੀ ਦਿੱਤਾ ਹੈ'। (ਸੋ ਮੈਂ ਬਚਨ ਮੰਨ ਕੇ ਬਾਕੀ ਧਨ ਲੈਕੇ) ਆਪ ਨੂੰ ਮੱਥਾ ਟੇਕਕੇ ਤਦੋਂ ਚਲਾ ਗਿਆ ਤੇ ਉਸ ਧਨ ਨਾਲ ਮੁਨਾਸਬ ਕੰਮ ਕਰਦਾ ਰਿਹਾ ਹਾਂ।

ਗੁਰ ਸਨਮੁਖ ਧਨ ਕੀਨ ਬਿਡਾਨਾ।

-ਤੁਮਰੀ ਵਸਤੁ ਕਹੋ ਸੋ ਕਰੌਂ।

ਖਰਚੌਂ ਕੈ ਕਿਹਠਾਂ ਧਨ ਧਰੌਂ† ॥੬॥ †ਪਾ:-ਖਰਚੋਂ ਕੈ ਕਿਹ ਰਾਖਨ ਧਰੌਂ।

ਸੌਦਾ ਸਤਿਗੁਰ ਤੇ ਇਹ ਆਯੋ।
ਗੁਰ ਦਸੌਂਧ ਮੈਂ ਆਨਿ ਚੜ੍ਹਾਯੋ-।
ਮਸਤਕ ਟੇਕਿ ਗਯੌ ਮੈਂ ਤਬੈ।
ਉਚਿਤ ਕਰਮ ਮੈਂ ਧਨ ਦਿਯ ਸਬੈ[1]++ ॥੭॥

[1]ਯੋਗ ਕੰਮਾਂ ਵਿਚ (ਬਾਕੀ ਦਾ) ਸਾਰਾ ਧਨ ਦੇ ਦਿੱਤਾ।

ਭਲੋ ਭਯੋ ਇਹ ਸਿਖ[1] ਹੈ ਸੁਨਮੁਖ।
ਸ਼ਰਨੀ ਤੁਮਰੀ ਆਯੋ ਗੁਰਮੁਖ।'
ਸੁਨਿ ਸਤਿਗੁਰ ਸ਼੍ਰੀ ਮੁਖ ਤੇ ਕਹ੍ਯੋ†।

[1]ਭਾਵ ਹਰਗੁਪਾਲ।

†ਸੌ ਸਾਖੀ ਵਿਚ ਇਹ ਦੋ ਤੁਕਾਂ ਏਥੇ ਨਹੀਂ ਹਨ ਤੇ 'ਤੁਹਿ ਲੀਨ' ਦੀ ਥਾਂ ਪਾਠ 'ਤਹਿ ਲੀਨ' ਹੈ। ਧ੍ਯਾਨ ਸਿੰਘ ਅਜੇ ਕਹਿ ਰਿਹਾ ਹੈ:- ਸਿੱਖ ਦੀ ਭੁੱਲ ਮੁੱਕ ਗਈ ਹੈ ਦੁੱਖ ਰੁਕ ਗਿਆ ਇਸ ਨੇ ਵੈਕੁੰਠ ਲਿਆ ਹੈ, ਸਹਿਜਧਾਰੀ ਗੁਰ ਨਾਨਕ ਦੀ ਛਾਪ ਦਾ ਸਿੱਖ ਹੈ, ਖੰਡੇ ਪਾਹੁਲ (ਛਾਪ) ਆਪ ਨੇ ਹੁਣ ਟੋਰੀ ਹੈ।

'ਧ੍ਯਾਨ ਸਿੰਘ! ਸਿਖ ਸਿਦਕੀ ਲਹ੍ਯੋ[1]* ॥੮॥

[1]ਹੇ ਧਿਆਨ ਸਿੰਘ (ਤੈਨੂੰ) ਅਸਾਂ ਸਿਦਕੀ ਸਿੱਖ ਜਾਣਿਆਂ ਹੈ।

ਦੋਹਰਾ:

ਚੂਕ ਮੂਕ ਸਿਖ, ਰੂਕ ਦੁਖ,
ਬਿਸ਼ਨੁ ਥਾਨ ਤੁਹਿ ਲੀਨ[1]।

[1]ਇਸ ਸਿੱਖ ਦੀ) ਭੁੱਲ ਮੁੱਕ ਗਈ ਹੈ ਤੇ ਦੁੱਖ ਰੁਕ ਗਏ ਹਨ ਤੇ ਤੈਨੂੰ ਹੁਣ (ਵਚਨ ਲੈਣ ਕਰਕੇ ਵਿਸ਼ਨੁ ਥਾਨ=) ਵੈਕੁੰਠ ਪ੍ਰਾਪਤ ਹੋਇਆ ਹੈ।

ਗਿਰਾ ਪਰਾ ਸਨਮੁਖ ਖਰਾ
ਨਾ ਟੂਟਾ ਨਾ ਹੀਨ[1] ॥੯॥

[1]ਕਿਉਂਕਿ) ਸਾਹਮਣੇ ਖੜੋਕੇ (ਚਰਨੀ) ਜੋ ਡਿੱਗ ਪਿਆ, ਹੁਣ ਟੁੱਟਾ ਤੇ ਹੀਨ ਨਹੀਂ ਰਿਹਾ।

[1]ਸਹਜਧਾਰੀਆ ਆਦਿ ਸਿਖ
ਗੁਰ ਨਾਨਕ ਕੀ ਛਾਪ।
ਖੰਡੇ ਪਾਹੁਲ ਹਤਨ ਕੋ
ਤੁਰਕਨਿ ਸਿੰਘਨਿ ਥਾਪ[8] ॥੧੦॥

[1]ਆਦਿ ਗੁਰੂ ਨਾਨਕ ਦੇਵ ਜੀ ਨੇ ਸਹਿਜਧਾਰੀਆਂ ਦੀ ਛਾਪ 'ਸਿੱਖ' ਰਖੀ (ਪਰ ਹੁਣ ਅਸਾਂ) ਖੰਡੇ ਦਾ ਅੰਮ੍ਰਿਤ ਛਕਾਕੇ (ਉਹਨਾਂ ਸਿੱਖਾਂ ਦੀ ਛਾਪ) ਸਿੰਘ ਥਾਪੀ ਹੈ ਤੇ ਓਹ ਤੁਰਕਾਂ ਨੂੰ ਮਾਰਨਗੇ।

ਚੌਪਈ:

ਸਿਦਕੀ ਸਿਖ ਹੱਦ ਤੂੰ ਮੇਰਾ।
ਮੋ ਚਰਨਨ ਮਹਿਂ ਪ੍ਰੇਮ ਘਨੇਰਾ।'
ਮੁਸਕਾਵਤਿ ਮੁਖਿ ਬਹੁਰ ਉਚਾਰਾ[1]।
'ਧ੍ਯਾਨ ਸਿੰਘ ਤੂੰ ਸਿੱਖ ਹਮਾਰਾ ॥੧੧॥

[1]ਕਿਹਾ (ਧਿਆਨ ਸਿੰਘ ਨੂੰ)।

ਜੋ ਚਿਤ ਇੱਛਾ ਜਾਚਹੁ ਪਜਾਰੇ!
ਸਿਦਕ ਬਚਨ ਕਾ ਪ੍ਰੇਮ ਉਦਾਰੇ[1]।'

[1]ਸਾਡੇ) ਬਚਨਾਂ ਉਤੇ ਸਿਦਕ ਦਾ ਤੇਰੇ ਵਿਚ ਬੜਾ ਪ੍ਰੇਮ ਹੈ।

ਕਲਗੀਧਰ ਤੇ ਸੁਨਿ ਕਰਿ ਕਾਨਾ।
ਹਾਥ ਜੋਰਿ ਕਰਿ ਸਿੱਖ ਬਖਾਨਾ ॥੧੨॥
'ਸ਼੍ਰੀ ਪ੍ਰਭੁ! ਬਹੁ ਚਿੰਤਾ ਮਨ ਮੇਰੇ[1]।

[1]ਅਗੇ ਹੁਣ ਸਿੱਖਾਂ ਲਈ ਅਰਦਾਸ ਕਰਦਾ ਹੈ।

ਅਬਿ ਤੁਮ ਬਖਸ਼ਹੁ ਅਪਨ ਅਗੇਰੇ[1]।

[1]ਹੁਣ ਆਪ ਦੇ ਸਾਹਮਣੇ (ਜੇ ਕੋਈ ਸਿਦਕ ਤੋਂ ਡੋਲਦਾ ਹੈ, ਤਾਂ ਤੁਸੀਂ (ਸਿਦਕ) ਬਖਸ਼ਦੇ ਹੋ।

ਅਬਹਿ ਸਿੱਖ ਮੁਰਝਾਵਤਿ ਐਸੇ[1]।

[1]ਤੇ ਫੇਰ ਬੀ) ਅਜੇ (ਹਰ ਗੁਪਾਲ) ਵਰਗੇ ਸਿੱਖ ਮੁਰਝਾ ਜਾਂਦੇ ਹਨ ਭਾਵ ਡੋਲ ਜਾਂਦੇ ਹਨ।

ਪੀਛੇ ਸਿਦਕ ਹੋਇ ਦ੍ਰਿੜ੍ਹ ਕੈਸੇ? ॥੧੩॥
ਇਸ ਹਿਤ ਜਾਚੌਂ ਆਪ ਅਗਾਰੇ।
ਦਿਹੁ ਸਿੱਖਨਿ ਕੋ ਸਿਦਕ ਉਦਾਰੇ।'
ਹਸ ਕਰਿ ਸ਼੍ਰੀ ਮੁਖ ਤਬੈ ਬਖਾਨਾ।
'ਧਜਾਨ ਸਿੰਘ ਸੁਨਿ ਆਗਲ ਭਾਨਾ[1] ॥੧੪॥

[1]ਅਗੇ ਹੋਣ ਵਾਲਾ ਭਾਣਾ।

[1]ਸਿੰਧ ਲਸਨ ਮੁਕਤਾ ਅਰੁ ਹੀਰਾ।
ਕਮੀ ਠੌਰ ਮਹਿੰ ਮੋਲ ਗਹੀਰਾ।
ਤਜੋਂ ਪਾਛੇ ਸਿਖ ਸਿਦਕੀ ਮੇਰੇ।
ਲਾਖਹੁੰ ਹੋਵਹਿੰ ਵਧਹਿੰ ਵਧੇਰੇ ॥੧੫॥

[1]ਪ੍ਰਜਾਯ ਅਗਲੇ ਸਫੇ ਦੇ ਅੰਕ ੧ ਵਿਚ ਦੇਖੋ।

ਦੋਹਰਾ:
ਹਮਰੀ ਤਨ ਕੀ ਸੁਰ ਗਤਿ
ਅਸਰ ਰਾਤਿ ਹੁਇ ਜਾਇ।
ਘੂਕ ਉਠਤਿ ਜਗ ਮਹਿੰ ਲਸਤਿ
ਤਿਉਂ ਸਿੰਘੀ ਮਮ ਆਇ[1] ॥੧੬॥

[1]ਕਵਿ ਜੀ ਨੇ ਧਿਆਨ ਸਿੰਘ ਦੇ ਵਰ ਮੰਗਣ ਵੇਲੇ ਸੌ ਸਾਖੀ ਦੇ ਪਾਠ ਵਿਚੋਂ 'ਸਾਂਝ' ਪਦ ਛੱਡ ਦਿੱਤਾ ਹੈ। ਇਸ ਕਰਕੇ ਇਹ ਅਰਥ ਰਲੇ ਵਿਚ ਪੈਂਦੇ ਹਨ। ਸੌ ਸਾਖੀ ਦਾ ਪਾਠ ਹੈ:-'ਮਾਂਗਾ ਵਰ ਤਬ ਧਿਆਨ ਸਿੰਘ ਚਿੰਤਾ ਮੋ ਮਨ ਮਾਂਝ। ਤੁਮਰੇ ਆਗੇ ਬਖਸ਼ਿਆ ਪੀਛੈ ਭਾਣਾ ਸਾਂਝ'। ਜਿਸਦਾ ਭਾਵ ਇਹ ਹੈ ਕਿ ਮੈਨੂੰ ਇਹ ਚਿੰਤਾ ਹੈ ਕਿ ਇਸ ਸਿੱਖ ਦਾ ਸਿਦਕ ਆਪਦੇ ਬੈਠਿਆਂ ਡੋਲਿਆ ਤਾਂ ਆਪ ਨੇ ਸਿਦਕ ਬਖਸ਼ ਕੇ ਸਿੱਖ ਨੂੰ ਬਚਾ ਲਿਆ, ਆਪ ਦੇ ਮਗਰੋਂ ਤਾਂ ਭਾਣਾ ਸੰਧਿਆ ਪੈ ਜਾਣ ਦੀ ਹੀ ਹੈ ਨਾ, ਜੀਕੂੰ ਕਹੀਦਾ ਹੈ 'ਕਾਲੀ ਰਾਤ ਪੈ ਜਾਏਗੀ'। ਇਸ ਤੋਂ ਅਗੇ ਸੌ ਸਾਖੀ ਦਾ ਪਾਠ ਹੈ 'ਹਸ ਕਰ ਪ੍ਰਭੂ ਜੀ ਤਬ ਕਹਾ ਸਾਹਿਬ ਸਿੰਘ ਸੁਨ ਬਾਤ। ਸਿੰਧ ਲਸਨ ਹੀਰਾ ਮੁਕਤ ਕਮੀ ਠੌਰ ਕਹੂੰ ਜਾਤ। ਹਮਰੀ ਤਨ ਕੀ ਸੁਰਗਤਿ ਅਸਤਿ ਰਾਤਿ ਹੁਇ ਜਾਇ। ਘੂਕ ਉਠਤ ਜਗ ਮਹਿ ਲਸਤ ਤਿਉ ਸਿੰਘੀ ਮਮ ਆਇ'। ਗੁਰ ਪ੍ਰਤਾਪ ਸੂਰਜ ਦੀਆਂ ਦੋ ਤੁਕਾਂ:-'ਤਜੋਂ ਪਾਛੇ.....

ਤੋਂ...... ਵਧਹਿ ਵਧੇਰੇ' ਵਾਲੀਆਂ ਨਹੀਂ ਹਨ ਸੋ ਅਰਥ ਸਰਲ ਇਹ ਬਣਿਆ ਕਿ ਹੱਸ ਕੇ ਪ੍ਰਭੂ ਜੀ ਨੇ ਕਿਹਾ: ਹੇ ਸਾਹਿਬ ਸਿੰਘ (ਅਥਵਾ ਧਿਆਨ ਸਿੰਘ) ਗਲ ਸੁਣ, ਸਿੰਧ ਵਿਚ ਦੋ ਹੀਰੇ ਮੋਤੀ ਤੇ ਲਸਨੀਏਂ ਦੀ ਕੀਮਤ ਕਿਸੇ ਹੋਰ ਥਾਂ ਗਿਆਂ ਘਟ ਜਾਂਦੀ ਹੈ? ਭਾਵ ਸਮੁੰਦਰ ਦੇ ਪਾਸ ਹੁੰਦਿਆਂ ਰਤਨ ਰਤਨ ਹਨ ਕੱਚ ਨਹੀਂ ਹਨ, ਜਦੋਂ ਉਹ ਦੂਰ ਵਿੱਥ ਤੇ ਹੋ ਜਾਂਦੇ ਹਨ ਭਾਵ ਦੁਨੀਆਂ ਵਿਚ ਜੌਹਰੀਆਂ ਤੇ ਧਨੀਆਂ ਪਾਸ ਜਾਂਦੇ ਹਨ ਉਨ੍ਹਾਂ ਦਾ ਕੁਛ ਘਟ ਜਾਂਦਾ ਹੈ? ਕੀ ਉਹ ਕੱਚ ਹੋ ਜਾਂਦੇ ਹਨ? ਨਹੀਂ ਉਹ ਤਦ ਬੀ ਰਤਨ ਹਨ ਸਗੋਂ ਦੂਰ ਜਾਕੇ ਵਧੇਰੀ ਕੀਮਤੀ ਸਮਝੇ ਜਾਂਦੇ ਹਨ? ਇਸੀ ਤਰ੍ਹਾਂ ਮੇਰੇ ਸਿੱਖ ਸਿੱਖ ਹਨ, ਸਿਦਕ ਉਨ੍ਹਾਂ ਵਿਚ ਮੈਂ ਰਤਨ ਭਾਵ ਪਾਇਆ ਹੈ ਉਹ ਸਦਾ ਰਤਨ ਰਹਿਣਗੇ। ਦੂਸਰਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਮੇਰੇ ਤਨ ਦੀ ਗਤੀ ਸੂਰਜ ਵਤ ਹੈ। ਸੂਰਜ ਹੁੰਦਿਆਂ ਤਾਰੇ ਅਸਤ ਜਾਪਦੇ ਹਨ ਪਰ ਜਦ ਰਾਤ ਹੋ ਜਾਏ ਤਾਂ (ਇਉਂ ਤਾਰੇ) ਉਠਦੇ (ਦਿੱਸਦੇ ਹਨ ਜਿਵੇਂ) ਜਾਗੇ ਹਨ ਤੇ ਸੁੱਤੇ ਜਗਤ ਵਿਚ ਚਮਕਦੇ ਹਨ, ਇਸ ਤਰ੍ਹਾਂ ਮੇਰੀ ਸਿੱਖੀ ਹੈ। ਭਾਵ ਦੋ ਦ੍ਰਿਸ਼ਟਾਂਤ ਗੁਰੂ ਜੀ ਨੇ ਦਿੱਤੇ ਹਨ। ਸਮੁੰਦਰ ਗੁਰੂ ਜੀ ਹਨ। ਸਿੱਖ ਰਤਨ ਹਨ ਦੂਜੇ ਗੁਰੂ ਜੀ ਸੂਰਜ ਹਨ, ਸਿਖ ਤਾਰੇ ਹਨ। ਸਮੁੰਦਰ ਵਿਚੋਂ ਵਿੱਥ ਪੈਕੇ ਰਤਨ ਰਤਨ ਹਨ ਤੇ ਵਧੇਰੇ ਮੁੱਲ ਪਾਉਂਦੇ ਹਨ, ਸੂਰਜ ਦੇ ਉਹਲੇ ਹੋ ਜਾਣ ਤੇ ਤਾਰੇ ਉਵੇਂ ਹੀ ਹਨ ਤੇ ਰੌਸ਼ਨ ਹਨ ਜਿਵੇਂ ਦਿਨ ਵੇਲੇ ਸਨ ਪਰ ਹੁਣ ਵਧੇਰੇ ਚਮਕਦੇ ਦਿੱਸਦੇ ਹਨ ਤਿਵੇਂ ਸਿੱਖ ਸਿੱਖ ਹਨ ਗੁਰੂ ਜੀ ਦੇ ਮਹਾਨ ਤੇਜ ਕਰਕੇ ਮਾਤ ਦਿੱਸਦੇ ਹਨ, ਮਗਰੋਂ ਸਿੱਖ ਸਿੱਖ ਹੀ ਹੋਣਗੇ ਤੇ ਵਧੇਰੇ ਚਮਕਣਗੇ। ਅੱਗੇ ਫਿਰ ਸਿਦਕ ਦਾ ਸਿੱਖਾਂ ਨੂੰ ਵਰ ਦਿੰਦੇ ਹਨ। ਧਿਆਨ ਸਿੰਘ ਨੂੰ ਸਮਝਾਕੇ ਫਿਰ ਉਸਦੀ ਅਰਦਾਸ ਮੰਨਕੇ ਵਰਦਾਨ ਕਰਦੇ ਹਨ।

ਸਿਦਕ ਦੀਆ ਵਿਭੁਤਾ ਦਈ
ਵਿੱਦਯਾ ਦੀਨੀ ਪੂਰ।
ਰਟਤਿ ਸਿੰਘ ਮਮ ਤੇਜ ਵਧਿ
ਬੈਠਤਿ ਮਤ ਹੋ ਮੂਰ[1] ॥੧੭॥

[1]ਮੈਂ ਸਿੰਘਾਂ ਨੂੰ) ਸਿਦਕ ਦਿੱਤਾ ਹੈ, ਵਿਭੂਤੀ ਦਿੱਤੀ ਹੈ। (ਤੇ ਉਨ੍ਹਾਂ ਵਿਚ) ਵਿਦਿਆ ਭਰ ਦਿੱਤੀ ਹੈ। (ਹੁਣ ਤਾਂ ਮੈਂ ਬੈਠਾ ਹਾਂ ਪਰ ਮੇਰੇ ਮਗਰੋਂ) ਜਿਉਂ ਜਿਉਂ ਸਿੰਘ ਮੇਰਾ (ਨਾਮ) ਰਟਣਗੇ (ਤਿਵੇਂ ਤਿਵੇਂ) ਤੇਜ ਵਧੇਗਾ ਤੇ ਮੂਰਖ ਬੀ ਸੁਮਤਿਵਾਨ ਹੋਕੇ ਬੈਠਣਗੇ। [ਮੂਰ=ਮੂਲ੍ਹ, ਜੜ੍ਹ, ਮੂਰਖ]।

[1]ਸੂਰ ਹੂਰ ਸਭਿ ਕੂਰ ਤਜਿ
ਦੂਰ ਦੂਰ ਭੁ ਬਨ ਮਾਂਹਿ।

[1]ਜੋ ਮੇਰੇ ਸਿੰਘ ਬਣਨਗੇ ਉਹ ਹੌਲੇ (ਕਾਇਰ) ਹਨ ਤਾਂ ਸੂਰਮੇ ਹੋ ਜਾਣਗੇ; ਕੂੜੇ ਹਨ ਤਾਂ ਕੂੜ ਉਹਨਾਂ ਤੋਂ ਛੁਟ ਜਾਏਗਾ। (ਮੇਰੇ ਸਿੰਘ) ਬਨਾਂ ਵਿਚ ਤੇ ਪ੍ਰਿਥਵੀ ਉਤੇ ਮੋਤੀਆਂ ਵਾਂਙੂ ਚਮਕਣਗੇ [ਪੰਜਾ:, ਹੂਰ=ਹੌਲੇ; ਕਾਇਰ। ਫਾ. ਦੂਰ=ਮੋਤੀ]। (ਅ) ਤੁਰਕਾਂ ਦੇ ਸੂਰਮੇ ਤੇ ਸੁੰਦਰੀਆਂ ਭੂਮੀ (ਦੀ ਮਾਲਕੀ ਦੇ) ਝੂਠੇ (ਦਾਵੇ) ਛੋੜਕੇ ਬਨਾਂ ਵਿਚ ਲੁਕ ਲੁਕ (ਕੇ ਦਿਨ ਕੱਟਣਗੇ) ਤੇ ਮੈਂ ਆਪਣੇ ਪਾਸੋਂ। (ਸਿੰਘਾਂ ਨੂੰ) ਰਾਜ ਘੋੜੇ, ਹਾਥੀ, ਸਾਰੇ ਸਾਮਾਨ ਤੇ ਸਿਦਕ ਦਿੱਤਾ ਹੈ।

ਰਾਜ ਬਾਜ ਗਜ ਸਾਜ ਸਭਿ
ਸਿਦਕ ਦੀਆ ਮਮ ਪਾਂਹਿ[1]' ॥੧੮॥

ਚੌਪਈ:

ਇਸ ਪ੍ਰਕਾਰ ਕਹਿ ਕਰਿ ਜਗ ਸ੍ਵਾਮੀ।
ਮੰਦਰ ਗਮਨੇ ਅੰਤਰਜਾਮੀ।
ਖਾਨ ਪਾਨ ਕਰਿ ਨਿਸਾ ਗੁਜਾਰੀ।
ਆਇ ਪ੍ਰਾਤਿ ਪੁਨ ਸਭਾ ਮਝਾਰੀ

॥੧੯॥
†ਬੈਠੇ ਕਰਿ ਕੈ ਸੌਚ ਸ਼ਨਾਨਾ। †ਇਹ ਸੌ ਸਾਖੀ ਦੀ ੯੧ਵੀਂ ਸਾਖੀ ਹੈ।

ਆਇ ਖਾਲਸਾ ਲਗਯੋ ਦਿਵਾਨਾ।
ਮਾਘ ਮਾਸ ਤਬਿ ਸੀਤ ਮਹਾਨੇ।
ਨਰ ਨਾਰੀ ਬਹੁ ਪ੍ਰਾਤਿ ਸ਼ਨਾਨੇ ॥੨੦॥
ਤਬਿ ਸਿੱਖਨਿ ਕਰਿ ਜੋਰਿ ਉਚਾਰਾ।
'ਮਾਘ ਮਾਸ ਅਰੁ ਕਾਤਿਕ ਸਾਰਾ।
ਨਰ ਨਾਰੀ ਗਨ ਪ੍ਰਾਤੀ[1] ਜਾਗਹਿਂ। [1]ਸੁਵੇਰੇ ਹੀ।
ਸੀਤ ਨੀਰ ਸੋਂ ਮੱਜਨ ਲਾਗਹਿਂ ॥੨੧॥
ਅਪਰ ਮਾਸ ਕੇ ਦਿਵਸੁਨਿ ਮਾਂਹੀ।
ਜਿਸ ਕਿਸ ਵੇਲੇ ਲੋਕ ਨਹਾਹੀਂ[1]। [1]ਨ੍ਹਾਉਂਦੇ ਹਨ।
ਸਤਿਗੁਰ ਪਾਤਿਸ਼ਾਹ ਇਨ ਬਾਤ।
ਕਿਮ ਹੋਵਤਿ ਬਰਨਹੁ ਬੱਖਜਾਤ'
॥੨੨॥
ਸੁਨਿ ਸਿੱਖਨਿ ਕੇ ਸੰਸੈ ਬੈਨ।
ਸ੍ਰੀ ਮੁਖ ਤੇ ਬੋਲੇ ਸੁਖ ਐਨ।
'ਸੁਨਿ ਭਾਈ ਸਭਿ ਜਗਤ ਤਮਾਸ਼ਾ।
ਕਜਾ ਇਸ ਕੀ ਗਤਿ ਕਰਹਿਂ ਪ੍ਰਕਾਸ਼ਾ
॥੨੩॥

ਛੰਦ:

ਮਤਲਬ ਕੀ ਕਜਾ ਪ੍ਰੀਤ, ਚਿਰ ਨਹੀਂ ਠਹਿਰਦੀ[1]। [1]ਮਤਲਬ ਦੀ ਪ੍ਰੀਤੀ ਚਿਰ ਤਕ ਨਹੀਂ ਠਹਿਰਦੀ।

ਦੂਧ ਦੇਤਿ ਜਾ ਧੇਨੁ, ਦੇਵਤਾ ਮਿਹਰਦੀ[1]। [1]ਜੇ ਗਾਂ ਦੁੱਧ ਦੇਵੇ ਤਾਂ ਕਹਿੰਦੇ ਹਨ ਦੇਵਤਾ ਮਿਹਰ ਦੀ ਹੈ, ਭਾਵ ਗਊ ਦੇਵਤਾ ਹੈ ਤੇ ਮੇਹਰ ਕਰ ਰਹੀ ਹੈ।

ਪੂਜਾ ਦੇਵੇ ਦੇਵ, ਤਾਂ ਪ੍ਰੀਤ ਹੋ ਸ਼ਹਿਰ ਦੀ[1]। [1]ਜੇ ਦੇਵ (ਮੁਰਾਦਾਂ) ਦੇਵੇ ਤਾਂ ਪੂਜਾ ਵਿਚ ਸ਼ਹਿਰ ਦੀ ਪ੍ਰੀਤ ਹੁੰਦੀ ਹੈ।

ਪੁੱਤ੍ਰ ਜਣੰਦੀ ਨਾਰਿ, ਘਰ ਭੀਤਰ ਭਾਂਵਦੀ।

ਦਾਨ ਦੇਯ ਜਜਮਾਨ, ਦਿਜ ਗਲ ਕਹਿ ਭਾਂਵਦੀ[1]। [1]ਜੇ ਜਜਮਾਨ ਦਿਜ ਨੂੰ ਦਾਨ ਦੇਵੇ ਤਾਂ ਦਿਜ ਨੂੰ ਉਸ ਜਜਮਾਨ ਦੀ ਗਲ ਕਹੀ ਭਾਂਵਦੀ ਹੈ। (ਅ) ਦਿਜ ਜਜਮਾਨ ਨੂੰ ਮਨ ਭਾਂਵਦੀਆਂ ਗਲਾਂ ਕਹਿੰਦਾ ਹੈ ਭਾਵ ਖੁਸ਼ਾਮਦ ਕਰਦਾ ਹੈ।

ਮਾਲਕ ਦੇਵੈ ਖਾਨ, ਤਾਂ ਚਾਕਰ ਚਾਂਦਨੀ[1]†। [1]ਨੌਕਰ ਚਾਂਦਨੀ ਵਾਂਙੂ ਖਿੜਿਆ ਮਿਲਦਾ ਹੈ। †ਪਾ:-ਤਾਨ ਦੀ=ਤਨ ਦਿਹੀ।

| | |
|---|---|
| ਹੋ ਮਖੱਟੂ ਹੋਵੈ ਪੁਰਖ, ਨਾਰਿ ਦਿਲ ਮਾਦਨੀ[1†]। | [1]ਤਾਂ ਨਾਰੀ ਦਾ ਦਿਲ ਉਦਾਸ ਰਹਿੰਦਾ ਹੈ। [†]ਪਾ:-ਮਾਨਦੀ। |
| ਦੇਖਾ ਦੇਖੀ ਰੀਤ, ਸਭਿਹਿਨਿ ਮਨ ਭਾਂਵਦੀ[†]। | [†]ਪਾਠ ਸੌ ਸਾਖੀ:-ਆਂਵਦੀ। |
| ਸਿੱਖੋ ! ਸੱਚੀ ਸਤਿਗੁਰ ਪ੍ਰੀਤ, ਸਦਾ ਹੀ ਭਾਂਵਦੀ। | |
| ਭਾਈ ਮੇਰਾ ਸਿੱਖ! ਸੁਨੋ ਸਭਿ ਕਾਮ ਦੀ[1]। | [1]ਹੇ ਮੇਰੇ ਸਾਰੇ ਸਿੱਖ ਭਾਈਓ ਸੁਨੋ ਸਹਿਕਾਮਤਾ ਦੀ ਗੱਲ। (ਅ) ਇਹ ਦੁਨੀਆਂ ਕਾਮਨਾ ਦੀ (ਬੱਧੀ ਹੋਈ ਕੰਮ ਕਰਦੀ ਹੈ) (ੲ) ਹੇ ਭਾਈ! ਸਭ ਦੇ ਕੰਮ ਦੀ ਸਿੱਖਿਆ ਸੁਣੋਂ। |
| ਨਿੱਤ ਜੱਗੁ ਫਲ ਦਾਨ ਹੋਤਿ, ਸਿਦਕ ਗੁਰਧਾਮ ਦੀ[1]। | [1]ਗੁਰੂ ਘਰ ਦੇ ਸਿਦਕ ਵਿਚ ਜੋ ਰਹਿੰਦਾ ਹੈ (ਉਸ ਨੂੰ) ਨਿੱਤ ਜੱਗ ਦਾ ਫਾਲ ਦਾਨ ਹੁੰਦਾ ਹੈ। ਕਟਾਖ੍ਯ ਇਹ ਹੈ ਕਿ ਉਹ ਤਾਂ ਨਿਰੰਤਰ ਸਿਮਰਨ ਦੁਆਰਾ ਨਿਰੰਤਰ ਮੇਲ ਵਿਚ ਆ ਚੁਕਾ ਹੈ। (ਅ) ਨਿੱਤ ਯੱਗ ਤੇ ਨਿਤ ਦਾਨ ਦਾ ਫਲ ਹੁੰਦਾ ਹੈ। |
| ਪਹਿਰ ਰਾਤ ਇਸ਼ਨਾ,ਨ ਸਦਾ ਹੀ ਭਾਂਵਦੀ[1]। | [1]ਗੁਰੂ ਸਿੱਖਾਂ ਨੂੰ) ਪਹਿਰ ਰਾਤ (ਰਹਿੰਦੀ) ਦਾ ਇਸ਼ਨਾਨ ਸਦਾ ਪਿਆਰਾ ਲਗਦਾ ਹੈ। |
| ਅਸ੍ਵਮੇਧ ਗੋਮੇਧ, ਘਟੀ[†] ਘਟ ਜਾਂਵਦੀ[1]। | [1]ਅੱਗੋਂ ਫੇਰ ਹਰ) ਘੜੀ ਘਟਦੀ ਜਾਂਦਿਆਂ (ਨ੍ਹਾਉਣਾ ਫਲ ਨੂੰ ਘਟਾਉਂਦਾ ਹੈ, ਇੰਞ ਕਿ ਇਕ ਘੜੀ ਘਟੇ ਤੇ ਨ੍ਹਾਉਣਾ) ਅਸ਼੍ਵਮੇਧ (ਦੋ ਘੜੀ ਘਟੇ ਤੇ) ਗੋਮੇਧ (ਤੁੱਲ ਫਲ ਦਾਤਾ ਹੈ)। [†]ਇਹ ਪਾਠ ਸੌ ਸਾਖੀ ਦਾ ਗੁ: ਪ੍ਰ: ਸੂ ਵਿਚ ਅਕਸਰ ਥਾਈਂ ਪਾਠ 'ਘਟੇ' ਹੈ। |
| ਤੀਜੀ ਅਗਨ-ਹੋਤ੍ਰਸਟੋਮ ਜੋਤ ਮਾਵਦੀ[1]। | [1]ਤੀਜੀ ਘੜੀ ਘਟੇ ਤੇ ਨ੍ਹਾਤਿਆਂ) ਜਜੋਤਿਖ੍ਹੋਮ ਅਗਨੀਹੋਤ੍ਰੀ ਦੇ ਤੁੱਲ੍ਯ ਫਲ ਹੁੰਦਾ ਹੈ, ਜਜੋਤਿਸ਼੍ਰੋਮ ਇਕ ਯੱਗ ਦਾ ਨਾਮ ਹੈ)। |
| ਸ੍ਵਰਨ ਚਾਂਦੀ ਦੁਧ, ਤਾਂਬਾ ਦੇਇ ਸਾਮਦੀ[1]। | [1]ਚੌਥੀ ਦੇ ਘਟਿਆਂ) ਸੋਨੇ (ਦਾਨ ਦਾ) (ਪੰਜਵੀਂ ਦੇ ਘਟਿਆਂ) ਚਾਂਦੀ (ਦਾਨ ਦਾ) (ਛੇਵੀਂ ਦੇ ਘਟਿਆਂ) ਦੁੱਧ (ਦਾਨ ਦਾ) ਤੇ (ਸੱਤਵੀਂ ਦੇ ਘਟਿਆਂ) ਤਾਂਬੇ (ਦਾਨ ਦੇ) ਸਮਾਨ ਹੈ। |
| ਰਸਮ ਦੇਖ ਜਲ ਦਾਨ, ਪਾਪ ਹਨ ਜਾਮਦੀ[1]। | [1]ਅੱਠਵੀਂ ਘਟਿਆਂ ਤੇ ਅਰਥਾਤ ਸੂਰਜ ਦੀਆਂ) ਕਿਰਨਾਂ ਦੇਖਕੇ (ਇਸ਼ਨਾਨ ਕਰਨਾ) ਜਲ ਦਾਨ ਦੇ ਫਲ ਤੁੱਲ ਹੈ। (ਜਿਸ ਨਾਲ) ਪਾਪ ਚਲੇ ਜਾਂਦੇ ਹਨ, ਭਾਵ ਨਾਸ਼ ਹੁੰਦੇ ਹਨ। |
| ਹੋਇ ਪਵਿੱਤਰ ਕਾਯਾਂ, ਨ੍ਹਾਇ ਦੁਪਹਿਰ ਜੋ[1]। | [1]ਜੇ ਦੁਪਹਿਰੇ ਨ੍ਹਾਵੇ ਤਾਂ ਕੇਵਲ ਕਾਯਾਂ ਹੀ ਪਵਿੱਤ੍ਰ ਹੁੰਦੀ ਹੈ। |
| ਤੀਜੈ ਮਲੇਛ ਸ਼ਨਾਨ, ਚਤਰਥੇ ਕਹਿਰ ਜੋ[1]। | [1]ਤੀਜੇ (ਪਹਿਰ) ਸ਼ਨਾਨ ਮਲੇਛ ਸ਼ਨਾਨ ਹੈ ਤੇ ਚੌਥੇ ਪਹਿਰ (ਆਪਣੇ ਆਪ ਤੇ) ਕਹਿਰ ਕਰਨਾ ਹੈ, ਭਾਵ ਤਮੋਗੁਣੀ ਕੰਮ ਹੈ। |

| | |
|---|---|
| ਰਾਤ ਰਾਖਸੀ[1] ਨ੍ਹਾਇ, ਅਰਧ ਹੁਇ ਪਾਤਕੀ[2]। | [1]ਪਹਿਲੇ ਪਹਿਰ) ਰਾਤ ਨ੍ਹਾਉਣਾ ਰਾਖਸ਼ੀ ਸ਼ਨਾਨ ਹੈ। [2]ਅੱਧੀ ਰਾਤ ਨ੍ਹਾਤਿਆਂ ਪਾਪੀ ਹੁੰਦਾ ਹੈ। |
| ਹਿੰਸਾ ਸਭਿ ਕੀ ਪਾਪ, ਜਲ ਕਾਲ ਨ ਸ਼ਾਂਤ ਕੀ[1]। | [1]ਜਲ ਵਾਸੀ) ਸਭ ਜੀਵਾਂ ਦੀ ਹਿੰਸਾ (ਹੁੰਦੀ ਹੈ ਇਸ ਕਰਕੇ) ਪਾਪ ਹੈ। (ਕਿਉਂਕਿ ਅੱਧੀ ਰਾਤ ਦਾ ਸਮਾਂ) ਜਲ ਸ਼ਾਂਤਕੀ ਹੁੰਦਾ ਹੈ, ਇਸ ਕਰਕੇ ਉਸ ਨੂੰ (ਛੇੜਨ ਦਾ) ਕਾਲ ਨਹੀਂ ਹੁੰਦਾ। |
| ਇਹੀ ਨੇਮ ਕੀ ਰੀਤਿ, ਨਾਇ ਭਜਿ ਨਾਮ ਕੋ[1]। | [1]ਨੇਮ ਦੀ ਰੀਤੀ ਇਹੀ ਧਾਰੇ ਕਿ ਨਾਮ ਭਜਨ ਦੇ ਵਸਤੇ ਇਸ਼ਨਾਨ ਕਰੇ। |
| ਹੂਆ ਜਗਤ ਤੇ ਪਾਰ, ਸੋਚੁ ਬ੍ਰਤ ਰਾਮ ਕੋ[1]। | [1]ਜਿਸ ਨੇ) ਰਾਮ (ਦਾ ਨਾਮ ਜਪਣ) ਦਾ ਸੱਚਾ ਬ੍ਰਤ ਧਾਰਿਆ ਹੈ ਉਹੋ ਜਗਤ ਤੇ ਪਾਰ ਹੋਇਆ ਹੈ। |
| ਹੋਰ ਕਪਟ ਕੀ ਰੀਤਿ, ਜੋ ਆਲ ਜੰਜਾਲ ਕੀ[1]। | [1]ਹੋਰ ਰੀਤਾਂ ਜੋ ਘਰ ਦੇ ਜੰਜਾਲ (ਵਿਚ ਫਸ ਕੇ ਕੀਤੀਆਂ ਜਾਣ) ਕਪਟ ਦੀਆਂ (ਰੀਤਾਂ ਹਨ)। |
| [1]ਅਰਘੇ ਕੁੰਡੀ ਜਾਲਨਿ, ਨਾਮ ਸੰਭਾਲ ਕੀ[2]। | [1]ਪ੍ਰਜਾਯ ਦੇਖੋ ਅਗਲੇ ਸਫੇ ਤੇ ਅੰਕ ੧। [2]ਜੋ) ਅਰਘੇ (ਮੰਤ੍ਰ ਪੜ੍ਹਕੇ ਦੇਂਦੇ ਭਾਵ ਡੁਹਲਦੇ ਹਨ) ਕੁੰਡੀ ਜਾਲ (ਲਾਉਂਦੇ ਹਨ) ਉਹਨਾਂ ਨੂੰ ਨਾਮ ਦੀ ਸੰਭਾਲ ਕਿੱਥੇ। |
| ਸਤਿਗੁਰ ਹੋਇ ਦਿਆਲ, ਬ੍ਰਿੱਤ ਰਹਿ ਸੱਚੁ ਕੀ[1]। | [1]ਸੱਚੇ ਨਾਮ ਵਿਚ ਬ੍ਰਿਤੀ ਰਹਿੰਦੀ ਹੈ ਉਸ ਦੀ। |
| ਸੱਚਾ ਜਗੁ ਬਿਉਹਾਰ[1], ਤਜੈ ਸਭਿ ਕੱਚੁ ਕੀ। | [1]ਵਿਹਾਰ ਸਚਾਈ ਨਾਲ ਕਰੇ। |
| ਭਾਈ! ਜਗ ਤਰਨਾ ਹੈ ਸੁਗਮ, ਤਮਾਸ਼ਾ ਵਿਸ਼ਨ ਕਾ[1]। | [1]ਭਾਈ ਜੱਗ ਤਰਨਾ ਸੌਖਾ ਹੈ ਜੇ ਇਸ ਨੂੰ (ਪਰਮਾਤਮਾ ਦਾ) ਤਮਾਸ਼ਾ ਸਮਝੇ। |
| ਰਹੈ ਕ੍ਰਿਯਾ ਮਹਿ ਧ੍ਯਾਨ, ਦਾਸ ਨਹਿੰ ਸਿਸਨ ਕਾ[1]। | [1]ਕੰਮ ਕਰਦਿਆਂ ਧਿਆਨ (ਸਾਂਈਂ ਵਿਚ ਲਗਾ) ਰਹੇ ਤੇ ਇੰਦ੍ਰੀਆਂ ਦਾ ਦਾਸ ਨਾ ਬਣੇ। |
| ਏਹਾ ਜੁਗਤ ਵਰਤਨੀ, ਅਲੱਗ ਵਰਤਣਾ[1]। | [1]ਸੰਸਾਰ ਤੋਂ) ਅਲੱਗ ਵਰਤਣਾ। |
| ਇਹੀ ਜਗਤ ਕਾ ਮੇਲ, ਪਰ ਕਾ ਦਿਲ ਪਰਚਣਾ[1]। | [1]ਜਗਤ ਦਾ ਮੇਲ ਤਾਂ ਇਹੋ ਹੈ (ਕਿ ਇਕ) ਪਲ ਮਾਤ੍ਰ ਦਿਲ ਦਾ ਪਰਚਾਵਾ ਹੈ। (ਅ) ਇਕ ਦੂਏ ਦਾ ਦਿਲ ਪਰਚਾਵਾ ਹੈ। |
| ਜਿਉ ਚੌਪੜ, ਸ਼ਤਰੰਜ, ਗੰਜਫਾ[1], ਰਾਮਚੌਕ[2]। | [1]ਛਿਆਨਵੇਂ ਪੱਤਿਆਂ ਦਾ ਤਾਸ਼ ਇਸ ਦੇ ੧੨. ੧੨ ਪੱਤਿਆਂ ਦੇ ੮ ਰੰਗ ਹੁੰਦੇ ਹਨ। [2]ਇਕ ੧੨ ਟਾਹਣ ਦੀ ਖੇਲ ਵਾਂਙੂ ੮੧ ਟਾਹਣ ਦੀ ਖੇਲ ਜੋ ਠੀਕਰੀਆਂ ਆਦਿ ਨਾਲ ਖੇਲਦੇ ਹਨ। |
| ਲਾਭ ਨਾਹਿ ਕੁਛ ਰੰਚ, ਤਿਉਂ ਹੀ ਇਹ ਮਨ ਕੇ ਸ਼ੌਕ ॥੧॥ | |
| ਚੌਪਈ: | †ਸੌ ਸਾਖੀ ਦੀ ਇਹ ੮੨ਵੀਂ ਸਾਖੀ ਹੈ। |
| †ਪ੍ਰੇਮ ਬਿਨਾਂ ਸਭਿ ਫੋਕੇ ਕਾਮ। | |
| [1]ਪ੍ਰੇਮ ਕਰੈ ਸਿਮਰੈ ਸੱਤਿਨਾਮ। | [1]ਤਾਂਤੇ......)। |
| ਮੇਲ ਸਕਲ ਕੋ ਪ੍ਰੇਮ ਮਹਾਨੋ। | |
| ਪ੍ਰੇਮ ਬਿਨਾ ਸਭਿ ਕੇਰਿ ਨਿਦਾਨੋ[1] ॥੨੪॥ | [1]ਸਭ ਦਾ ਅੰਤ ਹੁੰਦਾ ਹੈ। |

ਸ੍ਵੈਯਾ:

ਜਾ ਤਨ ਪ੍ਰੇਮ ਪ੍ਰਵਾਹ ਬਹੈ ਸੁਖ
ਸੋ ਨਰ ਪਾਵਨ, ਬੇਦ ਉਚਾਰੈ[1]।

[1]ਵੇਦ ਕਹਿੰਦਾ ਹੈ ਕਿ ਓਹ ਨਰ ਸੁਖੀ ਤੇ ਪਵਿੱਤਰ ਹੈ ਜਿਸ ਦੇ ਸਰੀਰ ਵਿਚ ਪ੍ਰੇਮ ਦਾ ਪ੍ਰਵਾਹ ਵਹਿੰਦਾ ਹੈ।

ਕੰਚਨ ਕੱਸਪ ਪ੍ਰੇਮ ਬਿਨਾ ਖਯ
ਨਰਹਰਿ ਸੁਤ ਹਿਤ ਕੇ ਵਪੁ ਧਾਰੈ[1]।

[1]ਹਿਰਨਕਸ਼ਪ ਪ੍ਰੇਮ ਬਿਨਾਂ ਨਾਸ਼ ਹੋ ਗਿਆ। (ਤੇ ਉਸੇ ਦੇ) ਪੁੱਤ੍ਰ ਦੇ ਹਿਤ (ਨੂੰ ਦੇਖਕੇ ਹਰੀ ਨੇ) ਨਰਸਿੰਘ ਦਾ ਰੂਪ ਧਾਰਿਆ।

ਸਿੱਧ ਅਠਾਰਹਿਂ ਜਾਂਹਿ ਅਧੀਨ ਹੈਂ
ਸਹਸ੍ਰ ਭੁਜਾ ਦਿਜ ਸੂਨ[†] ਬਿਡਾਰੇ[1]।

[1]ਉਸ ਪ੍ਰੇਮ ਦੇ ਨਾ ਹੋਣ ਕਰਕੇ) ਸਹੱਸ੍ਰ ਬਾਹੂ ਨੂੰ ਦਿਜ ਸੁਨ (=ਜਮਦਗਨੀ ਨਾਮੇ ਬ੍ਰਾਹਮਣ ਦੇ ਪੁੱਤ੍ਰ) ਪਰਸਰਾਮ ਨੇ ਮਾਰ ਦਿੱਤਾ। (ਕਿਉਂਕਿ ਸਹੱਸ੍ਰ ਬਾਹੂ ਨੇ ਇਕ ਗਾਂ ਬਦਲੇ ਜਮਦਗਨੀ ਨੂੰ ਮਾਰ ਦਿੱਤਾ ਸੀ)। [†]ਪਾਠ ਸੌ ਸਾਖੀ-ਸੂਨ।

ਬੇਦ ਉਚਾਰਤਿ -ਵਿਸ਼੍ਰਵਾ ਪੁੱਤ੍ਰ[1] ਹੀ
ਪ੍ਰੇਮ ਬਿਨਾ ਸੁਰਲੋਕ ਸਿਧਾਰੈ ॥੨੫॥

[1]ਰਾਵਣ।

ਪੁਲਕਤਿ ਗਾਤ ਅਨਾਹਤ ਬਾਤ[1]

[1]ਇਕ ਰਸ ਪਰਮਾਤਮਾ ਦਾ ਸਿਮਰਨ ਕਰਦਿਆਂ ਪੁਲਕਾਵਲੀ ਆ ਜਾਵੇ (ਐਸਾ ਪ੍ਰੇਮ ਹੋਵੇ)।

ਸੁ ਭੂਲ ਨ ਆਨ ਕਹੁ ਚੇਤਹੁ ਪ੍ਰਾਨੀ[1] !

[1]ਭੁੱਲਕੇ ਹੋਰ ਕਿਸੇ ਨੂੰ ਹੇ ਪ੍ਰਾਣੀਓ ਨਾ ਚੇਤੋ।

ਤੇਰੇ ਹੀ ਭੀਤਰ ਓਧਜ[1] ਮਾਖਨ

[1]ਦੁੱਧ [ਸੰਸ. ਊਧਨਜ, ਊਦਸਜ=ਜੋ ਥਣਾਂ ਵਿਚੋਂ ਹੋਵੇ ਸੋ ਦੁੱਧ। ਡਿੰਗਲ ਭਾ:-ਉਧਸ]।

ਸੈਲ ਕੇ ਅੰਤਰ ਪਾਵਕ ਭਾਨੀ[1]।

[1]ਜਿਵੇਂ ਦੁੱਧ ਵਿਚ ਮੱਖਣ ਹੈ, ਜਿਵੇਂ ਪੱਥਰ ਵਿਚ (ਭਾਨੀ=) ਪ੍ਰਕਾਸ਼ ਰੂਪ ਅੱਗ ਹੈ, ਤਿਵੇਂ ਤੇਰੇ ਹੀ ਅੰਦਰ (ਉਹ ਜਯੋਤੀ ਸਰੂਪ ਹੈ)।

ਏਕ ਹੀ ਭਾਸਤਿ ਸ਼ਾਂਤਿ ਕੋ ਰਾਖਤਿ
ਤਜੋਂ ਤੁਹਿ ਅੰਤਰ ਚੇਤਨ ਮਾਨੀ[1†]।

[1]ਪੱਥਰ ਤੇ ਅੱਗ ਇਕੋ ਰੂਪ ਭਾਸਦੇ ਹਨ ਤੇ (ਅੱਗ ਉਥੇ) ਸ਼ਾਂਤੀ ਰੂਪ ਰਖਦੀ ਹੈ। ਭਾਵ ਦਾਹ ਸ਼ਕਤੀ ਪ੍ਰਗਟ ਨਹੀਂ ਕਰਦੀ ਤਿਵੇਂ ਤੇਰੇ ਅੰਦਰ ਉਹ ਚੇਤਨ ਸਮਾਇਆ ਹੋਇਆ ਹੈ। [ਮਾਨੀ=ਮਾਇਆ ਹੋਇਆ, ਸਮਾਇਆ ਹੋਇਆ]। [†]ਪਾਠ ਸੌ ਸਾ:- ਪ੍ਰਾਨੀ।

ਜਾਂ ਲਗੁ ਨੇਹ ਕੀ ਪਾਲ ਟੁਟੀ ਨਹਿਂ
ਸੱਤਿ ਸਰੂਪ ਸਨੇਹਿ ਸਮਾਨੀ[1] ॥੨੬॥

[1]ਜਦ ਤਕ ਕਿ (ਸੰਸਾਰ ਦੇ ਮੋਹ ਦੀ ਪਾਲ ਨਹੀਂ ਟੁਟਦੀ ਓਦੋਂ ਤੱਕ ਸੱਤ ਪ੍ਰਮਾਤਮਾ ਦੇ ਪ੍ਰੇਮ ਵਿਚ ਤੇਰੀ ਸਮਾਈ ਨਹੀਂ ਹੁੰਦੀ ਹੈ।

ਦੋਹਰਾ:

ਸੱਤਿ ਰੂਪ ਪਰਮਾਤਮਾ,

ਸਭਿ ਘਟਿ ਰਹਯੋ ਬਿਆਪ।
ਜਿਨ ਜਾਨਾ ਤਾਂ ਕੋ ਅਨੰਦ
ਔਰ ਨ ਜਾਨਤਿ ਆਪ[1] ॥੨੭॥

[1]ਹੋਰਨਾਂ ਨੂੰ ਨਹੀਂ (ਅਨੰਦ ਜਿਨ੍ਹਾਂ ਨੇ ਉਸਨੂੰ) ਆਪੇ ਵਿਚ ਨਹੀਂ ਪਛਾਣਿਆਂ।

ਸੱਤਿ, ਸੁੰਨਿ, ਚੇਤਨ, ਅਮਲ,
ਸ੍ਵੈ ਪ੍ਰਕਾਸ਼, ਅਬਿਨਾਸ਼ਿ।
ਆਤਮ ਰਾਮ ਸ੍ਵਛੰਦ ਨਿਤ,
ਜਾਨਤਿ ਪੂਰਨ ਆਸ[1] ॥੨੮॥

[1]ਜੋ ਜਾਣਦਾ ਹੈ ਉਸਦੀਆਂ ਆਸਾਂ ਪੂਰਨ ਹੁੰਦੀਆਂ ਹਨ।

ਸਸੇ ਸ੍ਰਿੰਗ ਜਿਉਂ ਜਗੁ ਦਿਖਹਿ,
ਬੰਧਜਾ ਸੁਤ ਕਾ ਭਾਸ[1]।

[1]ਜਿਵੇਂ ਸਹੇ ਦੇ ਸਿੰਗਾਂ ਦਾ ਤੇ ਬਾਂਝ ਇਸਤ੍ਰੀ ਦੇ ਪੁੱਤ੍ਰ ਦਾ ਆਭਾਸ ਝੂਠਾ ਹੁੰਦਾ ਹੈ ਤਿਵੇਂ ਇਹ ਦੀਸਣਹਾਰਾ ਜਗਤ ਹੈ।

ਗਗਨ ਸੁਮਨ, ਬਾਰੂ ਸ੍ਨਿਗਧ,
ਤਯੋਂ ਝੂਠਾ ਆਭਾਸ[1]† ॥੨੯॥

[1]ਆਕਾਸ਼ ਦੇ ਫੁੱਲ ਤੇ ਰੇਤੇ ਵਿਚ ਚਿਕਨਤਾ ਜਿਵੇਂ ਝੂਠੀ ਹੈ ਤਿਵੇਂ ਇਸ ਜਗਤ ਦਾ ਆਭਾਸ ਅਰਥਾਤ ਪ੍ਰਤੀਤੀ ਝੂਠੀ ਹੈ। †ਪਾ:-ਅੱਭਯਾਸ।

ਸੁਨਹੁ ਬਿਸ਼ੰਭਰ ਦਾਸ ਸਿੱਖ!
ਪੂਰਹਿਂ ਆਸਾ ਜਾਨ[1]।

[1]ਜਾਣ ਲੈ ਆਸ਼ਾ ਪੂਰੀਆਂ ਹੋਣਗੀਆਂ।

ਜਨਮ ਮਰਨ ਤੁਹਿ ਮਿਟਹਿਗੋ,
ਅਸ਼ਟ ਜਨਮ ਧਰਿ ਆਨ[1]' ॥੩੦॥

[1]ਅੱਠ ਜਨਮ ਹੋਰ ਧਾਰਨੇ ਪੈਣਗੇ।

ਤਬਿ ਪੂਛਯੋ ਸਿਖ ਸੋਚਕੇ,
'ਕਹੀਏ ਜਾਮਾ ਮੋਰ[1]।

[1]ਅਗਲੇ) ਜਨਮ ਮੇਰੇ ਦੱਸੋ।

ਸਿੱਖੀ ਮਾਂਗੌਂ ਗੁਰੂ ਢਿਗੁ,
ਰਹੌਂ ਦਾਸ ਨਿਤ ਤੋਰ[1]' ॥੩੧॥

[1]ਨਿੱਤ ਤੇਰਾ ਦਾਸ ਰਹਾਂ।

'ਸੱਤਿਨਾਮ ਸਿਮਰੌ ਸਦਾ',
ਸਤਿਗੁਰ ਕਹਯੋ ਸੁਨਾਇ।
'ਸ੍ਰੀ ਨਾਨਕ ਅੰਗਦ ਗੁਰੂ,
ਅਮਰਦਾਸ ਸੁਖ ਪਾਇਂ[1] ॥੩੨॥

[1]ਜੀ ਤੋਂ ਸੁਖ ਪਾਵੇਂਗਾ।

ਰਾਮਦਾਸ ਅਰਜਨ ਗੁਰੂ,
ਹਰਿਗੁਬਿੰਦ ਹਰਿਰਾਇ।
ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੁਤਿ,
ਤੇਗ ਬਹਾਦਰ ਰਾਇ ॥੩੩॥

ਤਿਸ ਕੋ ਸੁਤ ਦਸਵੌਂ ਗੁਰੂ,
ਪੰਥ ਖਾਲਸਾ ਕੀਨ।'
ਅਪਰ ਭਵਿੱਖਜਤ ਬਾਰਤਾ, ਪ੍ਰਭੂ
ਬਤਾਇ ਸੁ ਦੀਨਿ ॥੩੪॥
'ਦਯਾ ਸਿੰਘ ਤੇ ਆਦਿ ਸਿੱਖ, ਦਿਜਬਰ
ਕੇਸ਼ੋ ਦਾਸ।
ਧਰਹਿਂ ਪੰਥ ਮਹਿਂ ਜਨਮ ਪੁਨ, ਕਰਿ ਹੈਂ
ਰਾਜ ਪ੍ਰਕਾਸ਼ ॥੩੫॥

ਚੌਪਈ:

ਜੇ ਜੇ ਗੁਰ ਢਿਗ ਘਾਲਹਿਂ ਘਾਲਾ[1]।
ਤੇ ਸਭਿ ਜਨਮ ਧਰਹਿਂ ਤਿਸ ਕਾਲਾ।
ਅਵਿਤਰਿ ਹੈਂ[1] ਤਬਿ ਭਗਤ ਅਠਾਰਾਂ।
ਛੀਨੈਂ ਰਾਜ ਸਭਿਨਿ ਤੇ ਸਾਰਾ ॥੩੬॥
ਆਇ ਮੋਨ[1] ਕੇਤਿਕ ਦਿਨ ਵਧੈਂ।
ਪੂਰਬ ਦੇਸ਼ ਅਧਿਕ ਹੀ ਸਧੈਂ[1]।
ਤੇਜ ਕਿਤਿਕ ਸਿੰਘਨਿ ਪਰ ਛਾਵੈ।
ਅਰਹਿਂ ਪੰਥ ਸੋਂ ਪੁਨ ਘਟਿ ਜਾਵੈ
॥੩੭॥
ਪਰਬਤ ਮੈਂ ਪ੍ਰਵੇਸ਼ ਹੁਇ ਜਾਇ[1]।
ਲੇਹਿ ਖਾਲਸਾ ਦਰਬ ਦਬਾਇ।
ਜੇ ਅਬਿ ਹਮਰੇ ਸ਼ੱਤ੍ਰੂ ਪਹਾਰੀ।
ਸੈਲਨਿ ਤੇ ਜਰ ਦੇਹਿ ਉਖਾਰੀ[1]
॥੩੮॥
ਕਾਂਗੜੇਸ਼ ਭੂਪਤਿ ਕੋ ਨੰਦ।
ਕਰੇਂ ਨਿਕਾਸਨ ਸਿੰਘ ਬਿਲੰਦ।
ਸੋ ਗੰਗਾ ਬਿਚ ਤਜਾਗੈ ਪ੍ਰਾਨ।
ਸ਼ਿਵ ਕੋ ਸੇਵਕ ਦਾਨਿ ਮਹਾਨ[1]
॥੩੯॥
ਪੁਨ ਸਿੰਘਨ ਮੈਂ ਸੋ ਜਨਮੈ ਹੈ।
ਕਾਂਸੀ ਰਾਜ ਕਰੈ ਬਿਦਤੈ ਹੈ।'
ਕਹਿ ਕਵਿ ਸ਼੍ਰੋਤਾ ਸੁਨਹੁ ਅਸ਼ੇਖਾ!

[1]ਕਮਾਈ ਕਰਨਗੇ।
[1]ਅਵਤਾਰ ਧਾਰਨਗੇ।
[1]ਮੋਨੀ। ਸੌ ਸਾਖੀ ਦੇ ਪ੍ਰੇਮੀ ਇਸ ਦਾ ਅਰਥ ਫਰੰਗੀ ਕਰਦੇ ਹਨ।
[1]ਸਾਧਣਗੇ।
[1]ਖਾਲਸਾ) ਹੋ ਜਾਵੇਗਾ।
[1]ਉਖਾੜ ਦੇਵੇਗਾ (ਖਾਲਸਾ)।
[1]ਮਹਾਂ ਦਾਨੀ ਹੋਵੇਗਾ।

ਮਰਜੋ ਗੰਗ ਪਰ ਹਮਹੁਂ ਪਰੇਖਾ[1] ॥੪੦॥

[1]ਅਸਾਂ ਪਾਠ ਡਿੱਠਾ ਹੈ।

ਦੋਹਰਾ:

ਨਾਮ ਤਾਂਹਿ ਅਨਰੁਧ ਸਸੀ[1], ਅਬਿ ਤਜਾਗੀ ਤਿਨ ਦੇਹ[†]।
ਹੋਹਿ ਭਵਿੱਖਤ ਮੈਂ ਜਨਮ, ਕਾਂਸੀ ਜੈ ਕਰਿ ਲੇਹਿ ॥੪੧॥

[1]ਅਨੁਰੁਧ ਚੰਦ ਸੀ। [†]ਕਵੀ ਜੀ ਆਪਣੀ ਨਿਜ ਦੀ ਵਾਕਫੀਅਤ ਦੇ ਆਧਾਰ ਤੇ ਦੱਸ ਰਹੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥੧੬॥

## ੧੭. [ਭਵਿੱਖਤ†। ਬਿਸ਼ੰਭਰ ਦੀਆਂ ਇਸਤ੍ਰੀਆਂ]

†ਸੌ ਸਾਖੀ ਦੀ ੯੨ਵੀਂ ਸਾਖੀ ਹੀ ਚਲ ਰਹੀ ਹੈ।

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

'ਰਾਜ ਕਰੈਗਾ† ਖਾਲਸਾ, ਰਹੈ ਮਵਾਸ[1] ਨ ਕੋਇ†। ਪਾ:-ਰਾਜ ਕਰੈ ਸਬ। [1]ਆਕੀ।
ਕਰੈ ਨੌਕਰੀ ਮੋਹਿ[1] ਜੋ, ਜੀਵਾ† ਪਾਵੈ ਸੋਇ ॥੧॥

[1]ਮੇਰੀ ਵਾ ਮੇਰੇ ਖਾਲਸੇ ਦੀ। †ਪਾ:-ਜੀਵਕਾ।

ਚੌਪਈ:

ਤੁਰਕ ਡੋਗਰੇ ਗਿਲਜੇ ਬ੍ਰਿੰਦ।
ਸਭਿ ਚਾਕਰ ਹੁਇੰ ਪੰਥ ਬਿਲੰਦ[1]। [1]ਉੱਚੇ ਖਾਲਸਾ ਪੰਥ ਦੇ।
ਜੰਬੁਕ ਨਗਰ[1] ਭੂਪ ਹ੍ਵੈ ਭਲੇ। [1]ਜੰਮੂ ਨਗਰ ਦਾ।
ਰਾਜ ਕਰਹਿੰਗੇ ਸਿੰਘਨਿ ਮਿਲੇ† ॥੨॥ †ਇਥੋਂ ਪਤਾ ਲਗਦਾ ਹੈ ਕਿ ਇਹ ਆਖੇਪ ਇਨ੍ਹਾਂ ਨੇ ਹੀ ਕਰਾਏ ਹਨ।

ਤੀਨ ਹਜ਼ਾਰ ਕੋਸ ਕੇ ਅੰਦਰ।
ਫਿਰੈ ਖਾਲਸਾ ਪਾਵੈ ਦੁੰਦਰ[1]। [1]ਰੌਲਾ।
ਕਿਸਹੂੰ ਦੇਸ਼ ਦਾਮ ਲੇ ਭੇਟ[1]। [1]ਭਾਵ ਕਿਸੇ ਦੇਸ਼ ਤੋਂ ਖਿਰਾਜ ਲਵੇਗਾ (ਖਾਲਸਾ)।
ਕਾਹੂੰ ਲਜਾਵਹਿ ਰਾਜ ਸਮੇਟ[1] ॥੩॥ [1]ਭਾਵ ਕਈ ਰਿਆਸਤਾਂ ਆਪਣੇ ਵਿਚ ਮਿਲਾ ਲਵੇਗਾ (ਖਾਲਸਾ)।

ਸੁਨਹੁ ਬਿਸ਼ੰਭਰ ਦਾਸ ਸੁਜਾਨ।
ਏਵ ਬਿਚਾਰਹੁ ਅਨਦ ਮਹਾਨ।
ਪਹੁੰਚਹੁ ਨਿਜ ਘਰ ਤੂੰ ਮਮ ਸਿੱਖ।
ਹੋਵੈਗੀ ਸੁਧਿ ਭੂਤ ਭਵਿੱਖ[1] ॥੪॥ [1]ਤੂੰ ਆਪਣੇ ਘਰ ਪਹੁੰਚੇਂਗਾ ਤਾਂ ਤੈਨੂੰ ਭੂਤ ਭਵਿੱਖਤ ਦੀ ਸੋਝੀ ਹੋ ਆਵੇਗੀ।

ਕਾਰਜ ਸਕਲ ਸਪੂਰਨ ਹੋਵੈਂ।
ਦੁਖ ਅਰੁ ਦਾਰਿਦ ਘਰ ਤੇ ਖੋਵੈਂ।
ਇੱਤਯਾਦਿਕ ਕਹਿ ਸਤਿਗੁਰ ਪੂਰੇ।
ਉਠੇ ਸਭਾ ਤੇ ਦੇ ਬਰ ਰੂਰੇ ॥੫॥
ਸਰਬ ਆਪਨੇ ਡੇਰੇ ਗਏ।
†ਮੋਹਿ[1] ਸੰਗ ਇਮ ਭਾਖਤਿ ਭਏ। [1]ਭਾਵ ਭਾਈ ਰਾਮਕੁਇਰ ਜੀ ਪ੍ਰਤਿ। †ਇਹ ਸੌ ਸਾਖੀ ਦੀ ੯੩ਵੀਂ ਸਾਖੀ ਹੈ।

'ਸੁਨਿ ਗੁਰਬਖਸ਼ ਸਿੰਘ! ਇਹ ਬਾਤ।
ਰਾਤ ਬਿਤੀਤਹਿ ਹੁਇ ਜਬਿ ਪ੍ਰਾਤਿ

॥੬॥
ਗਮਨਹੁ ਸਿੱਖ ਉਜੈਨੀ ਪਾਸ[1]। [1]ਭਾਵ ਬਿਸ਼ੰਭਰ ਦਾਸ ਪਾਸ।
ਆਨਹੁ ਸੰਗੁ ਬਿਸ਼ੰਭਰਦਾਸ।'
ਸਾਹਿਬ ਸਿੰਘ ਆਦਿ ਸੁਨਿ ਸ਼੍ਰੋਤੇ[1]! [1]ਭਾਈ ਰਾਮਕੁਇਰ ਜੀ ਕਹਿੰਦੇ ਹਨ ਹੇ ਸਾਹਿਬ ਸਿੰਘ ਤੋਂ ਆਦਿ ਲੈਕੇ ਸ਼੍ਰੋਤਿਓ ਸੁਣੋ:-
ਮੰਦਰ ਮਹਿਂ ਗੁਰ ਪ੍ਰਵਿਸ਼ਨ ਹੋਤੇ
॥੭॥
ਸੁਨਿ ਕਰਿ ਮੈਂ ਬੰਦਨ ਕਰਿ ਮੁਰਿਯੋ।
ਨਿਜ ਬਲ ਥਾਨ ਪਾਨ ਕੋ ਕਰਿਯੋ।
ਸੁਪਤ ਜਥਾ ਸੁਖ ਰਾਤਿ ਬਿਤਾਈ।
ਜਾਗੇ ਜਬਿ ਪ੍ਰਭਾਤਿ† ਹੁਇ ਆਈ †ਪਾ:-ਪ੍ਰਾਤੀ।
॥੮॥
ਚਾਰ ਘਟੀ ਜਬਿ ਦਿਨਹੂੰ ਚਰਿਯੋ।
ਸਿੱਖ ਉਜੈਨੀ[1] ਲਜਾਵਨ ਕਰਿਯੋ। [1]ਬਿਸ਼ੰਭਰ ਦਾਸ।
ਸਭਿ ਤ੍ਰਿਯ ਲੇ ਅਰੁ ਸੁਤ ਕੋ ਸਾਥ।
ਪਹੁੰਚਯੋ ਜਹਿਂ ਬੈਠੇ ਗੁਰ ਨਾਥ ॥੯॥
ਭੇਟ ਰਜਤਪਣ ਸ਼ਾਹਜਹਾਨੀ[1]। [1]ਸ਼ਾਹਜਹਾਨੀ ਰੁਪੱਯਾਂ ਦੀ।
ਧਰੇ ਹਜ਼ਾਰ, ਬੰਦਨਾਂ ਠਾਨੀ।
ਸੁਤ ਜੁਤਿ ਲੇ ਗੁਰ ਖੁਸ਼ੀ ਘਨੇਰੀ।
ਰੁਖਸਦ ਹੋਨਿ ਲਗਯੋ ਤਿਸ ਬੇਰੀ
॥੧੦॥
ਤਿਸ ਕੀ ਜੁਵਤੀ[1] ਅੰਤਰ ਗਈ। [1]ਇਸਤ੍ਰੀਆਂ।
ਗੁਰ ਮਹਿਲਾ ਕੋ ਦਰਸਤਿ ਭਈ।
ਦਰਬ ਉਪਾਇਨ ਧਰਿ ਕਰਿ ਆਗੀ।
ਸ਼ਰਧਾ ਜੁਤਿ ਪਦ ਪੰਕਜ ਲਾਗੀ
॥੧੧॥
ਚਲਨਿ ਸਮੈਂ ਸਤਿਗੁਰ ਢਿਗੁ ਆਈ।
ਨਾਮ ਮਦਨਵੰਤੀ ਹਰਖਾਈ।
ਚਰਨਿ ਕਮਲ ਪਰ ਨਿਜ ਸਿਰ ਧਰਯੋ।
ਅੱਸ਼੍ਰਨਿ ਕੋ ਜਲ ਊਪਰ[1] ਪਰਯੋ [1]ਚਰਨਾਂ) ਉਪਰ।
॥੧੨॥
ਸਤਿਗੁਰ ਰਹੇ ਹਟਾਇ ਪਿਛੇਰੇ।

ਤਉ ਧਰਜੋ ਸਿਰ ਹੋਇ ਅਗੇਰੇ।
ਪਗ ਪਰ ਅੱਸ਼ੂ ਪਿਖਿ† ਹਸ ਕਹਜੋ। †ਪਾ:-ਦੇਖ।
'ਕਜੋਂ ਤੁਵ ਚਿਤ ਚਿੰਤਾ ਮਹਿਂ ਬਹਜੋ ॥੧੩॥
ਗੁਰ ਘਰ ਦੇਤਿ ਲੇਤਿ ਨਹਿਂ ਜੋਵੈ[1]। [1]ਸੌ ਸਾਖੀ ਦਾ ਪਾਠ ਹੈ:-ਗੁਰੂ ਕਾ ਘਰ ਦੇਂਦਾ ਹੈ ਲੈਂਦਾ ਨਹੀਂ, ਇਹੋ ਭਾਵ ਤੁਕ ਦਾ ਹੈ।
ਤੁਵ ਸੁਤ ਦਾਸ ਹਮਾਰੋ ਹੋਵੈ।
ਅਪਰ ਜਨਮ ਮਹਿਂ ਇਮ ਬਨ ਜਾਇ[1]। [1]ਇਹ (ਬਾਰਤਾ) ਬਣ ਜਾਵੇਗੀ ਭਾਵ ਤੇਰੀ ਸੰਤਾਨ ਸਿੰਘ ਹੋਵੇਗੀ।
ਅਬਿ ਦੀਨੋ ਤੁਹਿ ਨਿਸ਼ਚੈ ਪਾਇ[1] ॥੧੪॥ [1]ਨਿਸ਼ਚਾ ਕਰ ਲੈ।
ਸਾਬਤ ਹੋਵਾ[1] ਭਲੇ ਪਛਾਨ। [1]ਹੁਣ ਤੇਰਾ ਪੁੱਤ੍ਰ ਸਿੱਖਾਂ ਵਿਚ) ਸਾਬਤ ਹੋ ਗਿਆ।
ਗੋਰਖ ਜਾਨੈ ਕੈ ਤੂੰ ਜਾਨ[1]।' [1]ਗੋਰਖ=) ਪਰਮਾਤਮਾ ਜਾਣਦਾ ਹੈ ਜਾਂ ਤੂੰ ਜਾਣੇਂਗੀ।
ਸੁਨਤਿ ਮਦਨ- ਵੰਤੀ ਤਬਿ ਕਹਜੋ।
'ਮੋਹ ਨ ਹੋਇ[1] ਇਹੀ ਮੈਂ ਚਹਜੋ' ॥੧੫॥ [1]ਮੈਨੂੰ ਮੋਹ ਨਾ (ਕਦੇ) ਵਾਪਰੇ।
ਗੁਰੂ ਕਹੈ:-
'ਹੁਸ਼ਨਾਕ[1] ਉਦਾਰੀ! ਤੂੰ ਗੁਰਬਖਸ਼ ਸਿੰਘ ਦੀ ਨਾਰੀ। [1]ਹੋਸ਼ ਵਾਲੀ। ਕਵੀ ਜੀ ਨੇ ਸੌ ਸਾਖੀ ਦੇ ਪਾਠ 'ਉਸ ਨਿਕੇ' ਨੂੰ ਉਸ਼ਨਾਕ ਸਮਝਿਆ ਹੈ। ਉਸ ਨਿਕੇ ਤੋਂ ਮੁਰਾਦ ਓਥੇ ਰਾਮਕੌਰ ਜੀ ਦੀ ਹੈ, ਜਿਨ੍ਹਾਂ ਨੂੰ ਫੇਰ ਪੰਜ ਸੱਤ ਸਤਰਾਂ ਬਾਦ 'ਲੜਕੇ' ਕਰਕੇ ਲਿਖਿਆ ਹੈ।
ਪੁਨ ਪਛੁਤਾਵਤਿ ਸੁਤ ਕੋ ਰਹੈਂ।
ਅਗਲੇ ਜਨਮ ਬਿਖੈ ਨਹਿਂ ਲਹੈਂ ॥੧੬॥
ਜਾਮਾ ਜਾਨਹੁਂ ਤ੍ਰੀਮਤੁ ਕੇਰਾ[1]। [1]ਹੁਣ) ਜਾਣ ਤੇਰਾ ਜਾਮਾ ਇਸਤ੍ਰੀ ਦਾ ਹੈ।
ਅਹੈ ਸੁਭਾਵ ਪੁਰਖ ਕੋ ਤੇਰਾ।'
ਸੁਨਤਿ ਮਦਨਵੰਤੀ ਹਰਿਖਾਨੀ।
ਸਮੁਝਿ ਵਾਰਤਾ ਮੁਖ ਮੁਸਕਾਨੀ ॥੧੭॥
ਹੁਤੀ ਮੋਦਨੀ ਦੂਸਰਿ ਦਾਰਾ।
ਪਹੁੰਚਿ ਨਿਕਟ ਪਗ ਪਰ ਸਿਰ ਧਾਰਾ।
ਤਬਿ ਸਤਿਗੁਰ ਤੁਸ਼ਨ ਹੁਇ ਰਹੇ।

ਸਿਰ ਕੋ ਧੁਨਜੋਂ ਬਾਕ ਨਹਿਂ ਕਹੇ
॥੧੮॥
ਯੁਤਿ ਪਰਿਵਾਰ ਬਿਸ਼ੰਭਰ ਦਾਸ।
ਰੁਖ਼ਸਦ ਹ੍ਵੈ ਕਰਿ ਸਤਿਗੁਰ ਪਾਸ।
ਮਸਤਕ ਟੇਕਤਿ ਕੀਨ ਪਯਾਨਾ।
ਦੱਖਣ ਦਿਸ਼ ਉਜੈਨ ਪੁਰਿ ਜਾਨਾ
॥੧੯॥
ਸਤਿਗੁਰ ਹਸੇ ਤਿਨਹੁਂ ਕੇ ਪਾਛੇ।
ਮੈਂ[1] ਢਿਗ ਖਰੋ ਖੁਸ਼ੀ ਪਿਖਿ ਆਛੇ। [1]ਭਾਵ ਗੁਰਬਖਸ਼ ਸਿੰਘ ਜੀ।
ਬੂਝਨਿ ਕਰਤਿ ਭਯੋ ਤਿਸ ਬੇਰਾ।
'ਕਹਾਂ ਹੁਕਮ ਹੈ ਰਾਵਰ ਕੇਰਾ?'
॥੨੦॥
ਸੁਨਿ ਕਲਗ਼ੀਧਰ ਬਾਕ ਉਚਾਰਾ।
'ਨਾਮ ਮਦਨਵੰਤੀ ਜੋ ਦਾਰਾ।
ਜਬਿ ਗੁਰਬਖਸ਼ ਸਿੰਘ ਤਨ ਤੇਰਾ[1]। [1]ਜਦੋਂ (ਹੇ) ਗੁਰਬਖਸ਼ ਸਿੰਘ (ਹੋਰ) ਤਨ ਤੇਰਾ ਹੋਵੇਗਾ। (ਅ) ਜਦੋਂ ਤੇਰਾ ਤਨ ਫੇਰ ਗੁਰਬਖਸ਼ ਸਿੰਘ (ਬਣੇਗਾ)।
ਤੁਵ ਸਿਖਣੀ ਹੋਵੈ ਤਿਸ ਬੇਰਾ ॥੨੧॥
ਹੁਇ[1] ਦੋਨੋ ਢਿਗ ਰਾਜ ਬਿਸਾਲਾ। [1]ਹੋਵੇਗਾ।
ਤਹਿਂ ਲਗ ਕਰਹੁ ਜਹਾਂ ਲਗ ਜ੍ਵਾਲਾ[1]। [1]ਜ੍ਵਾਲਾਮੁਖੀ ਤੱਕ।
ਜਗ ਮਹਿਂ ਜੀਵਣ ਹੁਇ ਤੁਵ ਥੋਰਾ।
ਸਿੱਧ ਮਨੋਰਥ ਬਨਿ ਹੈ ਤੋਰਾ ॥੨੨॥
ਸੁਨਹੁਂ ਨੀਂਗਰਾ! ਗਯੋ ਹਕਾਰਨਿ।
ਤਹਾਂ ਲੁਭਾਯੋ[1] ਕਰੀ ਨਿਹਾਰਨਿ। [1]ਤੂੰ) ਲੁਭਾ ਗਿਆ।
-ਮੋਕਹੁ ਨਹਿਂ ਬਖਸ਼ੀ ਗੁਰ ਏਹ-।
ਕਰਜੋ ਮਨੋਰਥ ਦੇਖਤਿ ਦੇਹ ॥੨੩॥
ਭੂਲਜੋ ਕਹਾਂ ਬਿਲੋਕਤਿ ਐਸੇ[1]। [1]ਦੇਖਕੇ ਭੁੱਲਕੇ (ਤੂੰ) ਐਉਂ ਕਿਹਾ ਸੀ। (ਅ) ਐਉਂ ਵੇਖਕੇ ਤੂੰ ਕਿੱਥੇ ਭੁੱਲ (ਭਰਮ) ਗਿਆ?
ਅਬਿ ਹਮ ਨੇ ਬਖਸ਼ੀ ਤੁਹਿ ਤੈਸੇ।
ਦੂਤੀ ਸਿੱਖਣੀ ਰਜ ਜੁਤਿ ਓਹੀ।
ਹਮਰੇ ਚਰਨ ਸੰਗ ਸੋ ਛੋਹੀ ॥੨੪॥
ਯਾਂ ਤੇ ਹਮ ਨਹਿਂ ਆਦਰ ਦੀਨਾ।

ਬਾਕ ਨ ਕਛੂ ਉਚਾਰਨਿ ਕੀਨਾ।
ਮੁਸਲੀ ਬੇਸਜਾ† ਬਨਿ ਹੈ ਸੋਇ।
†ਪਾਠ ਸੌ ਸਾਖੀ-ਮੁਸਲੀ ਵੇਸਿਆ ਹੋਗ।

ਨੇਤ ਪ੍ਰਮੇਸ਼ੁਰ ਕੀ ਇਮ ਹੋਇ ॥੨੫॥
ਹਮਰੋ ਸਿਦਕ ਭਾਵ ਕਰਿ ਆਈ।
ਇਸ ਕੋ ਫਲ ਪੈ ਹੈ ਬਡਿਆਈ।
ਕੇਸ਼ੋ ਦਾਸ ਜਬੈ ਤਨ ਧਰੇ।
ਰਣ ਸਿੰਘ[1] ਨਾਮ ਰਾਜ ਬਡ ਕਰੇ ॥੨੬॥
[1]ਰਣਜੀਤ ਸਿੰਘ।
ਅੰਗੀਕਾਰ ਕਰੈਗੋ ਸੋਇ।
ਮਰਿ ਕਰਿ ਪੁਨ ਹਿੰਦਵਾਣੀ ਹੋਇ।
ਰਾਜਪੂਤਣੀ ਜਨਮੈਂ ਫੇਰ।
ਅਬਿ ਬਖਸ਼ੀ ਕੇਸ਼ੋ ਕੋ ਹੇਰਿ[1]' ॥੨੭॥
[1]ਕੇਸ਼ੋ ਨੂੰ ਵੇਖਕੇ ਬਖਸ਼ੀ।
ਇਸ ਪ੍ਰਕਾਰ ਕਹਿ ਕਰਿ ਗੁਰ ਸ੍ਵਾਮੀ।
ਭੂਤ ਭਵਿੱਖਤਿ ਅੰਤਰਜਾਮੀ।
ਪੁਨ ਮੁਝ ਕੋ ਬਰਜਜੋ 'ਬਸ ਕਰਹੁ।
ਅਪਰ ਨ ਬੂਝਹੁ ਤੂਸ਼ਨਿ ਧਰਹੁ ॥੨੮॥
ਔਰ ਖਜਾਲ ਕੋ ਬੇਲਾ ਭਯੋ।'
ਇਮ ਸਤਿਗੁਰ ਤੇ ਮੈਂ ਸੁਨਿ ਲਯੋ।
ਧਰੀ ਮੋਨ ਨਹਿਂ ਕਛੂ ਉਚਾਰਾ।
ਕੇਤਿਕ ਚਿਰ ਥਿਰ ਸਭਾ ਮਝਾਰਾ ॥੨੯॥
ਉਠਿ ਕਰਿ ਪੁਨ ਮੰਦਰ ਕੋ ਗਏ।
ਤਿਸ ਦਿਨ ਵਹਿਰ ਨ ਆਵਤਿ ਭਏ।
ਰਹੇ ਆਪਨੇ ਸਦਨ ਮਝਾਰਾ।
ਮਨ ਭਾਵਤਿ ਸੋ ਅਚਜੋ ਅਹਾਰਾ ॥੩੦॥
ਕਹਿ ਕਵਿ ਹਮ ਸੋ ਪਿਖਜੋ ਬ੍ਰਿਤਾਂਤ।
ਸੁਨਜੋ[1] ਗੁਰਬਖਸ਼ ਸਿੰਘ ਜਿਸ ਭਾਂਤ।
[1]ਜਿਵੇਂ ਸੁਣਿਆਂ ਸੀ।
ਸਦਾ ਕੁਇਰ ਭਈ ਤਿਸ ਕੀ ਨਾਰੀ।
ਸੋ ਹਮ ਨੇ ਨਿਜ ਨਯਨ ਨਿਹਾਰੀ

॥ ੩੧ ॥
ਭਈ ਦੂਸਰੀ ਬੇਸਜਾ ਤਬੈ।
ਬਜਾਹੀ ਰਣ ਸਿੰਘ ਜਾਨੀ ਸਬੈ।
ਗੁਰ ਕੇ ਬਾਕ ਸੁਫਲ ਹੁਇ ਗਏ।
ਸੋ ਤ੍ਰਿਯ ਹੇਰੀ ਤਨ ਧਰਿ ਲਏ
॥ ੩੨ ॥ ⚐

⚐ਜੈ ਸਿੰਘ ਕਨ੍ਹੱਯਾ ਮਿਸਲ ਦਾ ਸਰਦਾਰ ਵਟਾਲੇ ਮੁਕੇਰੀਆਂ ਆਦਿ ਇਲਾਕੇ ਦਾ ਸਿੱਖ ਰਾਜਾ ਸੀ, ਇਸ ਦੇ ਪੁੱਤ੍ਰ ਦਾ ਨਾਮ ਗੁਰਬਖਸ਼ ਸਿੰਘ ਜੀ। ਸਾਹਿਬ ਰਾਮ ਕੌਰ ਜੀ ਦਾ ਅੰਮ੍ਰਤ ਦਾ ਨਾਮ ਬੀ ਗੁਰਬਖਸ਼ ਸਿੰਘ ਸੀ, ਇਸ ਤੋਂ ਕਵੀ ਜੀ ਨੇ ਸੌ ਸਾਖੀ ਦੇ ਲਿਖੇ ਨੂੰ ਪੂਰਾ ਹੋ ਗਿਆ ਸਮਝਿਆ ਹੈ ਤੇ ਕਨ੍ਹੱਯੇ ਗੁਰਬਖਸ਼ ਸਿੰਘ ਨੂੰ ਸਾਹਿਬ ਰਾਮ ਕੌਰ ਦਾ ਤਨ ਪਲਟਿਆ ਸਿਆਨਿਆ ਹੈ ਤੇ ਉਸ ਦੀ ਵਹੁਟੀ ਸਦਾ ਕੌਰ ਨੂੰ ਮਦਨਵੰਤੀ ਦਾ ਅਉਤਾਰ ਜਾਤਾ ਹੈ; ਜਿਸ ਦੇ ਘਰ ਪੁੱਤ ਨਹੀਂ ਸੀ ਇਕ ਧੀ ਸੀ ਜੋ ਮਹਾਰਾਜਾ ਰਣਜੀਤ ਸਿੰਘ ਜੀ ਨਾਲ ਵਿਆਹੀ ਸੀ। ਇਸੇ ਤਰ੍ਹਾਂ ਕੇਸ਼ੋ ਦਾਸ ਦਾ ਅਵਤਾਰ ਮਹਾਰਾਜਾ ਰਣਜੀਤ ਸਿੰਘ ਨੂੰ ਮੰਨਕੇ ਮੋਰਾਂ ਕੰਜਰੀ ਦੀ ਕਹਾਣੀ ਯਾ ਊਜ ਨੂੰ ਸਾਖੀ ਦੀ ਪੂਰਨਤਾ ਸਮਝੀ ਹੈ। ਪਰ ਇਸੇ ਸਾਖੀ ਦੇ ਲਿਖਣ ਵਾਲਾ ਤੇ ਸਾਖੀਆਂ ਦੀ ਪੋਥੀ ਵਿਚ ਪਾ ਦੇਣ ਵਾਲਾ ਗੁਰ ਇਤਿਹਾਸ ਦਾ ਉੱਕਾ ਜਾਣੂ ਨਹੀਂ। ਤ੍ਰੈ ਵੇਰੀ ਇਸ ਸਾਖੀ ਵਿਚ ਉਸ ਨੇ ਦਸਮ ਸਤਿਗੁਰ ਦੇ ਮੁਖਾਰਬਿੰਦੋਂ ਸਾਹਿਬ ਰਾਮ ਕੌਰ ਜੀ ਨੂੰ ਨਿੱਕਾ, ਲੜਕਾ ਤੇ ਨੀਂਗਰ ਅਖਵਾਇਆ ਹੈ। ਉਸ ਨੂੰ ਇਤਨਾਂ ਬੀ ਪਤਾ ਨਹੀਂ ਸੀ ਕਿ ਸਾਹਿਬ ਰਾਮ ਕੌਰ ਜੀ ਦਸ਼ਮੇਸ਼ ਪਿਤਾ ਜੀ ਤੋਂ ਉਮਰ ਵਿਚ ਥੋੜਾ ਹੀ ਛੋਟੇ ਯਾ ਹਮ ਉਮਰ ਸਨ। ਇੰਨੇ ਛੋਟੇ ਨਹੀਂ ਸਨ ਕਿ ਗੁਰੂ ਜੀ ਉਹਨ੍ਹਾਂ ਨੂੰ ਨੀਂਗਰ, ਲੜਕਾ ਤੇ ਨਿੱਕਿਆ ਸੱਦਦੇ। ਦਸਮੇਸ਼ ਜੀ ੧੭੩੨ ਵਿਚ ਗੱਦੀ ਤੇ ਬੈਠੇ ਉਸ ਵੇਲੇ ਲਗ ਪਗ ਆਰਬਲਾ ੯-੧੦ ਬਰਸ ਦੀ ਸੀ ਤੇ ਗੁਰ ਪ੍ਰਤਾਪ ਸੂਰਜ ਦੀ ਲਿਖਤ ਮੁਜਬ ਭਾਈ ਰਾਮਕੁਇਰ ਜੀ ਤਦੋਂ ੩ ਬਰਸ ਦੇ ਸਨ (ਦੇਖੋ ਰੁਤ ੧ ਅੰਸੂ ੫ ਅੰਕ ੫) ਉਪਰ ਲਿਖੀ ਵਾਰਤਾ ਸੰਮਤ ੧੭੫੮ ਵਿਚ ਦੀ ਹੈ ਇਸ ਵੇਲੇ ਸਾਹਿਬਾਂ ਦੀ ਉਮਰਾ ੩੫ ਬਰਸ ਦੀ ਹੈ ਤੇ ਰਾਮਕੁਇਰ ਜੀ ੨੯ ਬਰਸ ਦੇ। ਸੋ 'ਨੀਂਗਰ' 'ਨਿੱਕੇ' ਤੇ 'ਲੜਕੇ' ਨਹੀਂ ਸੇ।

ਦੂਸਰੇ, ਸਾਹਿਬ ਰਾਮ ਕੌਰ ਜੀ ਬੀਤ ਰਾਗ ਗਿਆਨੀ ਤੇ ਜੀਵਨ ਮੁਕਤ ਸੇ, ਇਹ ਕਵੀ ਜੀ ਨੇ ਕਈ ਵੇਰ ਲਿਖਿਆ ਹੈ। ਇਕ ਸਾਖੀ ਪਿਛੇ ਆਈ ਹੈ ਕਿ ਮਾਤਾ ਜੀ ਦੇ ਬ੍ਰਹਮ ਗਿਆਨੀ ਦੇ ਦਰਸ਼ਨ ਦੀ ਯਾਚਨਾ ਪਰ ਸਾਹਿਬਾਂ ਨੇ ਰਾਮ ਕੌਰ ਜੀ ਦੇ ਦਰਸ਼ਨ ਕਰਾਏ ਸੇ। ਗਿਆਨੀ ਤੇ ਜੀਵਨ ਮੁਕਤ ਦਾ ਪੁਨਰ ਪੁਨਰ ਜਨਮ ਹੋ ਨਹੀਂ ਸਕਦਾ। ਇਸ ਤੋਂ ਬੀ ਸਾਫ ਪਤਾ ਲਗਾ ਕਿ ਇਸ ਸਾਖੀ ਦਾ ਘੜਨਹਾਰਾ ਨਾ ਤਾਂ ਰਾਮ ਕੌਰ ਜੀ ਦੀ ਉਮਰਾ ਦਾ ਜਾਣੂ ਹੈ ਤੇ ਨਾ ਹੀ ਉਹਨਾਂ ਦੀ ਜੀਵਨ ਮੁਕਤੀ ਦਾ ਜਾਣੂ ਹੈ ਤੇ ਨਾ ਹੀ ਉਹਨਾਂ ਦੀ ਬੀਤਰਾਗ ਤੇ ਮੋਹ ਮਾਇਆ ਤੋਂ ਅਲੇਪਤਾ ਦਾ ਜਾਣੂ ਹੈ ਤਾਂ ਹੀ ਉਹਨਾਂ ਵਿਚ ਪਰਾਈ ਇਸਤ੍ਰੀ ਨੂੰ ਦੇਖਕੇ ਕਾਮ ਫੁਰਨੇ ਦੀ ਸੰਭਾਵਨਾ ਕਰ ਰਿਹਾ ਹੈ। ਏਸੇ ਸੌ ਸਾਖੀ ਦੀ ਹੀ ੬੯ਵੀਂ ਸਾਖੀ ਵਿਚ ਭਾਈ ਰਾਮ ਕੌਰ ਜੀ ਨੂੰ ਮਰਨੇ ਬਾਦ ਸਤਿਗੁਰਾਂ ਦੇ ਚਰਨਾਂ ਵਿਚ ਵੱਸਣੇ ਦਾ ਵਰ ਪ੍ਰਾਪਤ ਦੱਸਿਆ ਹੈ। ਕਲਗ਼ੀਧਰ ਜੀ ਉਹਨਾਂ ਨੂੰ ਕਹਿੰਦੇ ਹਨ:-ਤੁਮ ਭੋਗੋ ਰਤਿਨਾਦ। ਅੰਤਕਾਲ ਮਮ ਦਰਸ ਹੋਇ, ਤੁਮ ਚਿਤ ਮਮ ਪਦ ਆਦਿ। ਅਰਥਾਤ-ਹੇ ਰਾਮਕੁਇਰ ਤੂੰ ਸ਼ਬਦ ਦਾ ਪ੍ਰੇਮੀ ਹੈਂ, ਤੈਨੂੰ ਅੰਤਕਾਲ ਮੇਰਾ ਦਰਸ਼ਨ ਹੋਵੇਗਾ ਅਰ ਤੇਰਾ ਚੇਤਨ ਮੇਰੇ ਚਰਨਾਂ ਨੂੰ ਪ੍ਰਾਪਤ ਹੋਵੇਗਾ ਤੇ ਕਵੀ ਸੰਤੋਖ ਸਿੰਘ ਜੀ ਨੇ ਆਪ ਐਉਂ ਲਿਖਿਆ ਹੈ:-

ਕਹ੍ਯੋ ਸਬਦ ਮੈ ਜੋ ਤਤ ਸਾਰ। ਸੋ ਤੁਵ ਪ੍ਰਾਪਤਿ ਅਹੈ ਉਦਾਰ।
ਅੰਤਕਾਲ ਜਬਿ ਹੋਵਹਿ ਤੋਰਾ। ਤਾਂਹਿ ਸਮੈਂ ਦਰਸ਼ਨ ਹੁਇ ਮੋਰਾ ॥ ੩੨ ॥
ਮੋਹਿ ਚਰਨ ਕੋ ਸਿਖ ਮੁਖਿ ਅਹੈਂ। ਮਮ ਸਮੀਪਤਾ ਸਦ ਹੀ ਲਹੈਂ।

ਨਿਸ ਦਿਨ ਮਨ ਸਤਿਗੁਰ ਮਹਿਂ ਲਾਯਹੁ। ਨਹੀਂ ਬਿਕਾਰ ਛੁਹਨ ਕੋ ਪਾਯਹੁ ॥ ੩੩ ॥

।ਰੁਤ ੫ ਅੰਸੂ ੧੯

ਇਥੇ ਹੁਣ ਕਵੀ ਜੀ ਆਪ ਮੰਨ ਰਹੇ ਹਨ ਕਿ 'ਨਹੀਂ ਬਿਕਾਰ ਛੁਹਨ ਕੋ ਪਾਯਹੁ' ਜਿਸ ਨੂੰ ਬਿਕਾਰ ਕਦੇ ਛੁਹਿਆ ਨਹੀਂ ਤੇ ਜਿਸ ਨੇ 'ਨਿਸ ਦਿਨ ਮਨ ਸਤਿਗੁਰ ਮਹਿਂ ਲਾਯਹੁ' ਉਸ ਨੂੰ ਕਹਿਣਾ ਕਿ ਕਦੇ ਉਹਨਾਂ ਦਾ ਮਨ ਪਰਇਸਤ੍ਰੀ ਦੇ ਫੁਰਨੇ ਵਿਚ ਗਿਆ ਅਨਹੋਣੀ ਬਾਤ ਹੈ ਤੇ ਵਦਤੋਵਜਾਘਾਤ ਹੈ, ਫਿਰ ਐਸੇ ਸਿੱਖ ਨੂੰ ਕਦੇ ਪੁਨਰ ਜਨਮ ਹੋ ਸਕਦਾ ਹੈ ਇਹ ਬੀ ਕਹਿਣਾ ਅਸੰਗਤਿ ਹੈ। ਫਿਰ ਦੇਖੋ ਕਵੀ ਜੀ ਆਪ ਸਾਹਿਬ ਰਾਮ ਕੌਰ ਜੀ ਬਾਬਤ ਰੁਤ ੪ ਅੰਸੂ ੩੩ ਵਿਚ ਜੋ ਲਿਖ ਆਏ ਹਨ ਸ੍ਰੀ ਕਲਗੀਧਰ ਜੀ ਆਪਣੀ ਮਾਤਾ ਜੀ ਪਾਸ ਸਾਹਿਬ ਰਾਮ ਕੌਰ ਜੀ ਦਾ ਵਰਣਨ ਕਰਦੇ ਹਨ:-

ਅਸ ਪੁਰਸੋਤਮ ਸੰਤ ਸੁਚਾਲੀ। ਪਿਖਹੁ ਨਿਸੰਸੈ ਹੋਵਤਿ ਕਾਲੀ।
ਦਰਸ਼ਨ ਕਰਿਕੈ ਅਚਹੁ ਅਹਾਰਾ। ਕਰਹੁ ਪ੍ਰਤੀਖਨ ਭਾਵ ਉਦਾਰਾ ॥ ੧੦ ॥
ਐਸਿਨ ਕਹੁ ਰਚਿਕੇ ਕਰਤਾਰਾ। ਲਖਹਿ ਸਫਲ ਸਿਰਜਨ ਜਗ ਸਾਰਾ।
ਸ਼ੇਖ ਸਾਰਦਾ ਬੇਦ ਬਿਰੰਚ। ਕਰ ਨ ਸਕਹਿ ਜਿਹ ਮਹਿੰਮਾ ਰੰਚ ॥ ੧੧ ॥
ਸਮ ਦ੍ਰਿਸ਼ਟੀ ਇਕ ਰਸ ਮਨ ਸ਼ਾਂਤਿ। ਮਹਾਂ ਪੁਰਖ ਪੂਰਨ ਅਵਿਦਾਤਿ।
ਮਨਹੁ ਕਾਮਨਾ ਪੂਰਨ ਹੋਵਹੁ। ਨਿਹਸੰਸੈ ਦਰਸ਼ਨ ਕਹੁ ਜੋਵਹੁ ॥੧੨॥
ਪੁਨਾ:- ਜਨੁ ਦੀਪਕ ਤੇ ਦੀਪ ਜਗਾਯੋ। ਗਯਾਨ ਅਸਸਥਾ ਮਹਿਂ ਦਿਪਤਾਯੋ।
ਸਿੱਖਜ ਮੁੱਖਿ ਸਤਿਗੁਰ ਘਰ ਕੇਰੇ। ਜਿਨ ਕੀ ਸਮਤਾ ਅਪਰ ਨ ਹੇਰੇ ॥੧੭॥

ਫਿਰ ਇਨ੍ਹਾਂ ਨੂੰ ਮਾਤਾ ਜੀ ਨੇ ਪ੍ਰਸ਼ਾਦ ਛਕਾਇਆ, ਆਪ ਪੱਖਾ ਝੱਲਿਆ ਤੇ ਰਾਇ ਕਾਇਮ ਕੀਤੀ ਸੀ ਕਿ ਇਹ ਪੂਰਨ ਪੁਰਖ ਹੈ:-

ਮੰਦ ਮੰਦ ਕਰ ਪੰਖ ਝੁਲਾਵਾ। ਧਰੇ ਭਾਵ ਭੋਜਨ ਅਚਵਾਵਾ ॥੪੦॥
ਮਹਾਂ ਪੁਰਖ ਪੂਰਨ ਮਨ ਜਾਨੇ। ਦਰਸ਼ਨ ਕਰਤਿ ਭਾਉ ਬਹੁ ਠਾਨੇ ॥

ਇਥੋਂ ਹੁਣ ਕਵੀ ਜੀ ਦੀ ਆਪਣੀ ਜ਼ਬਾਨੀ ਸ਼ਪਸ਼ਟ ਹੋ ਗਿਆ ਕਿ ਸਾਹਿਬ ਰਾਮ ਕੌਰ ਜੀ ਨਿਰਵਿਕਾਰ, ਪੂਰਨ ਬ੍ਰਹਮ ਗਿਆਨੀ, ਨਾਮਰਸੀਏ, ਬੀਤਰਾਗ ਤੇ ਸਿਰੋਮਣੀ ਸਿੱਖ ਸਨ, ਉਨ੍ਹਾਂ ਨੂੰ ਨਾ ਐਸਾ ਫੁਰਨਾ ਸੰਭਵ ਹੈ ਨਾ ਪੁਨਰ ਜਨਮ ਸੰਭਵ ਹੈ ਤਾਂਤੇ ਸਾਖੀ ਆਖੇਪਕ ਹੈ। ਇਸੀ ਤਰ੍ਹਾਂ ਮੋਰਾਂ ਨੂੰ ਬਿਸ਼ੰਭਰ ਦਾਸ ਦੀ ਦੂਜੀ ਵਹੁਟੀ ਦੱਸਣਾ ਬੀ ਜੇ ਸੱਚ ਮੁੱਚ ਮੋਰਾਂ ਹੋਈ ਹੈ ਤਾਂ ਸੋ ਸਾਖੀ ਦੇ ਆਖੇਪਕਾਰ ਦਾ ਲਿਖਣਾ ਇਸ ਯਤਨ ਲਈ ਜਾਪਦਾ ਹੈ ਕਿ ਮਹਾਰਾਜੇ ਨੂੰ ਜੋ ਮੁਸਲਮਾਨੀ ਤੇ ਵੇਸ਼ਵਾ ਦੇ ਵਿਆਹ ਲੈਣ ਦਾ ਦੂਸ਼ਣ ਲਗਦਾ ਸੀ ਉਹ ਦੂਰ ਹੋ ਜਾਵੇ। ਦੈਵਨੇਤ ਤੇ ਗੁਰੂ ਜੀ ਦਾ ਵਾਕ ਉਸ ਦਾ ਜ਼ਿਮੇਵਾਰ ਠਹਿਰ ਜਾਵੇ। ਲੇਖਕ ਨੇ ਇਹ ਨਹੀ ਸੋਚਿਆ ਕਿ ਬਿਸ਼ੰਭਰ ਦਾਸ ਜੀ ਜੈਸੇ ਸਿਦਕੀ ਸਿੱਖ ਨਾਲ ਜੋ ਆਦਿ ਪਾਤਸ਼ਾਹੀ ਤੋਂ ਬਖਸ਼ਿਸ਼ ਵਿਚ ਸੀ ਤੇ ਦਸਮ ਗੁਰੂ ਜੀ ਆਪ ਵੀ ਉਸ ਨੂੰ ਵਰਾਂ ਨਾਲ ਭੂਸ਼ਿਤ ਕਰ ਰਹੇ ਹਨ, ਕਿਤਨਾ ਅੱਨਜਾਇ ਹੋ ਗਿਆ ਹੈ। ਉਸ ਦਾ ਕੀਹ ਕਸੂਰ ਸੀ ਕਿ ਦੋਇ ਇਸਤ੍ਰੀਆਂ ਪਤਿਤ ਹੋਈਆਂ? ਮਦਨਵੰਤੀ ਤਾਂ ਮੋਹ ਦਾ ਦੂਰ ਕਰਨਾ ਸਤਿਗੁਰ ਤੋਂ ਦਾਨ ਮੰਗ ਰਹੀ ਹੈ ਉਸਨੂੰ ਬੀਤਰਾਗਤਾ ਦੇਣ ਦੀ ਥਾਂ ਗੁਰੂ ਜੀ ਤੋਂ ਪੁਨਰ ਜਨਮ ਤੇ ਇਕ ਰਾਜੇ ਦੀ ਰਾਣੀ ਬਣਨਾ ਤੇ ਪੁੱਤ੍ਰ ਹੀਨ ਰਹਿਣਾ, ਇਹ ਵਰ ਮਿਲ ਰਿਹਾ ਹੈ ਕਿ ਸ੍ਰਾਪ? ਫਿਰ ਦੇਖੋ ਫੁਰਨਾ ਤਾਂ ਕਾਮ ਦਾ ਰਾਮ ਕੌਰ ਜੀ ਨੂੰ ਫੁਰਿਆ ਤੇ ਮਦਨਵੰਤੀ ਨੂੰ 'ਗੁਰਬਖਸ਼ ਸਿੰਘ ਦੀ ਰੰਨੇ' ਦਾ ਅਸ਼ਲੀਲ ਵਾਕ ਕਿਉਂ ਕਿਹਾ। ਫਿਰ ਕਦੇ ਹੋ ਸਕਦਾ ਹੈ ਕਿ ਸਿੱਖਾਂ ਦੀਆਂ ਬਹੂ ਬੇਟੀਆਂ ਨੂੰ ਆਪਣੀਆਂ ਬੇਟੀਆਂ ਕਹਿਣ ਵਾਲੇ ਸਤਿਗੁਰੂ ਐਸੇ ਵਾਕ ਆਖਣ; ਫਿਰ ਰਜੱਸ੍ਵਲਾ ਇਸਤ੍ਰੀ ਦੀ ਛੂਤ ਐਨੀ ਬੁਰੀ ਸ਼ੈ ਹੈ ਕਿ ਉਸ ਨੂੰ ਤੁਰਕਣੀ ਤੇ ਵੇਸ਼ਵਾ ਹੋਣ ਦਾ ਮਹਾਨ ਕ੍ਰੂਰ ਸ੍ਰਾਪ ਮਿਲੇ ਇਹ ਕਿਸੇ ਭਰਮੀ ਵਹਿਮੀ ਲੇਖਕ ਦੇ ਦਿਮਾਗ ਨੂੰ ਹੀ ਫੁਰ ਸਕਦਾ ਹੈ। ਇਖਲਾਕ ਦੇ ਅਧਿਸ੍ਰਾਤਾ ਕਿਸੇ ਪਤੀਬ੍ਰਤਾ ਨੂੰ ਵੇਸ਼ਵਾ ਹੋਣ ਦਾ ਸ੍ਰਾਪ ਦੇਣ, ਇਹ ਤਿੰਨ ਕਾਲ ਅਨਹੋਣੀ ਬਾਤ ਹੈ। ਇਨ੍ਹਾਂ ਗੱਲਾਂ ਤੋਂ ਸਰੀਹਨ ਪਤਾ ਲਗ ਗਿਆ ਕਿ ਇਹ ਸਾਖੀ ਉੱਕੀ

ਨਿਰਮੂਲ ਹੈ। ਤੇ ਕਵਿ ਜੀ ਨੇ ਜੋ ਟੋਹ ਲਾਕੇ ਇਨ੍ਹਾਂ ਦੀ ਪੂਰਣਤਾ ਹੋਈ ਸਮਝੀ ਹੈ ਉਹ ਬੀ ਇਤਿਹਾਸ ਵਿਰੁੱਧ ਬਾਤ ਹੈ। ਕਿਉਂਕਿ ਠੀਕ ਮਦਨਵੰਤੀ ਹੀ ਸਦਾ ਕੌਰ ਬਣੀ ਦੂਸਰੀ ਇਸਤ੍ਰੀ ਠੀਕ ਮੋਰਾਂ ਹੀ ਬਣੀ ਇਸ ਗਲ ਦਾ ਕੋਈ ਇਤਿਹਾਸਕ ਸਬੂਤ ਨਹੀਂ ਦਿੱਤਾ ਹੈ, ਸੌ ਸਾਖੀ ਵਿਚ ਇਹ ਸਾਖੀ ਉਸੇ ਸਮੇਂ ਘੜੀ ਤੇ ਪਾਈ ਗਈ ਤੇ ਇਹੋ ਗੱਲ ਇਸ ਦੀ ਪੂਰਣਤਾ ਦੱਸਕੇ ਫੈਲਾਈ ਗਈ, ਸੋਈ ਗੱਲ ਕਵੀ ਜੀ ਨੇ ਬਿਨ ਪੜਤਾਲੇ ਸੌ ਸਾਖੀ ਦਾ ਭਰੋਸਾ ਕਰਕੇ ਕੇਵਲ 'ਗੁਰਬਖਸ਼ ਸਿੰਘ' ਨਾਮਾਂ ਦੀ ਏਕਤਾ ਕਰਕੇ ਸਹੀ ਮੰਨਕੇ 'ਨਿਜ ਨਯਨ ਨਿਹਾਰੀ' ਲਿਖਿਆ ਹੈ। ਆਪ ਨੂੰ ਇਸ ਦੀ ਪੂਰੀ ਖੋਜ ਪੜਤਾਲ ਦਾ ਅਵਸਰ ਨਹੀਂ ਮਿਲਿਆ।

†ਇਕ ਦਿਨ ਕਰਿਵਾਵਨਿ ਹਿਤ ਸ੍ਰਾਧਾ।
ਕਰੇ ਇਕੱਠੇ ਪੰਡਿਤ ਪਾਂਧਾ।
ਧਰਮ ਸ਼ਾਂਤਿ ਕੋ ਭਯੋ ਸਮਾਜਾ[1]।
ਕਰਤਿ ਅਨੇਕ ਮਿਲੇ ਨਰ ਕਾਜਾ ॥੩੩॥
ਸਤਿਗੁਰ ਦੀਨਸਿ ਦਾਨ ਮਹਾਨਾ।
ਸਿਹਜਾ ਚਾਰੁ ਬਿਛੌਨੇ ਨਾਨਾ।
ਜ਼ੇਵਰ ਬ੍ਰਿੰਦ ਦਏ ਮਰਦਾਨੇ।
ਜਰੇ ਜਵਾਹਰ ਜਬਰ ਜ਼ਨਾਨੇ ॥੩੪॥
ਕੰਚਨ ਜ਼ੀਨ ਤੁਰੰਗ ਸ਼ਿੰਗਾਰੇ।
ਉੱਤਮ ਧੇਨੁ ਸਮਾਜ ਸਵਾਰੇ।
ਦਿਜ ਧਰਮੱਗਜ ਬਿਸਾਲ ਅਚਾਰੀ।
ਪੰਡਤ ਜੇ ਜਾਨਤਿ ਬਿਧਿ ਸਾਰੀ ॥੩੫॥
ਬੈਠੇ ਬਹੁਤ ਗੁਰੂ ਕੇ ਪਾਸ।
ਕਰਤਿ ਪਰਸਪਰ ਬਾਦ[1] ਪ੍ਰਕਾਸ਼।
ਨੰਦਰਾਮ ਪੰਡਤ ਬੁਧਿਵੰਤਾ।
ਸਭਿ ਮੈਂ ਕਹਯੋ ਸ੍ਰਾਧ ਬਿਰਤੰਤਾ ॥੩੬॥
'ਪਿੱਤ੍ਰਨਿ ਕੋ ਨਹਿਂ ਪਹੁਂਚਤਿ ਕਬੈ।
ਜਿਮ ਜਗ ਬਿਖੈ ਕਰਤਿ ਨਰ ਸਬੈ।'
ਨੰਦਰਾਮ ਕੇ ਬਾਕ ਸੁਨੇ ਜਬਿ।
ਸ੍ਰੀ ਮੁਖ ਤੇ ਸਭਿ ਬਿਖੈ ਕਹਯੋ ਤਬਿ ॥੩੭॥

†ਸੌ ਸਾਖੀ ਦੀ ਇਹ ੭੨ਵੀਂ ਸਾਖੀ ਹੈ।

[1]ਸੌ ਸਾਖੀ ਵਿਚ ਇਉਂ ਹੈ:-ਸ੍ਰਾਧ ਦੀ ਧਰਮ ਸ਼ਾਂਤਿ ਕਰੀ।

[1]ਚਰਚਾ।

'ਮਿਲਿ ਕੈ ਧਰਮ ਸ਼ਾਸਤ੍ਰਨਿ ਆਦਿ।
ਨਿਰਨੈ ਕਾਰਨ ਕਹਜੋ ਸੰਬਾਦ[1]।'

[1]ਧਰਮ ਸ਼ਾਸਤ੍ਰ ਆਦਿਕਾਂ ਦਵਾਰਾ ਨਿਰਨੈ ਕਰਨ ਲਈ ਮਿਲਕੇ ਚਰਚਾ ਕਰੋ।

ਗੁਰ ਆਇਸੁ ਤੇ ਬੋਲਤਿ ਭਏ।
ਸ਼ਾਸਤ੍ਰਨਿ ਕੇ ਪ੍ਰਮਾਨ ਬਹੁ ਦਏ ॥੩੮॥

ਤਬਿ ਮਲ ਮਾਸ[1] ਨਿਖੇਧੈ ਕਯੋ।

[1]ਤਿਥੀਆਂ ਦੇ ਹਿਸਾਬ ਹਰ ਸਾਲ ਵਰ੍ਹੇ ਦੇ ਬਾਰਾਂ ਕੁ ਦਿਨ ਘਟ ਜਾਂਦੇ ਹਨ। ਇਸ ਤਰ੍ਹਾਂ ਪੰਜ ਬਰਸ ਬਾਦ ਤਿਥੀਆਂ ਵਾਲੇ ਹਿਸਾਬ ਵਿਚ ਦੋ ਮਹੀਨੇ ਦਾ ਫਰਕ ਪੈ ਜਾਂਦਾ ਹੈ। ਇਸ ਫਰਕ ਨੂੰ ਕੱਢਣ ਲਈ ਤ੍ਰੈ ਬਰਖ ਬਾਦ ੧ ਮਹੀਨਾ ਵਧਾਕੇ ਪੂਰਾ ਕਰਦੇ ਹਨ, ਇਸ ਨੂੰ ਆਮ ਤੌਰ ਤੇ 'ਮਲ ਮਾਸ' ਕਹਿੰਦੇ ਹਨ। ਇਹ ਜੋ ਜੁੱਟ ਮਹੀਨਾ ਹੁੰਦਾ ਹੈ ਕਿਸੇ ਵਿਚ ਸੰਗ੍ਰਾਂਦ ਪੈਂਦੀ ਹੈ ਕਿਸੇ ਵਿਚ ਨਹੀਂ। ਸੰਗ੍ਰਾਂਦ ਵਾਲਾ 'ਮਹਾਂ ਸ਼ੁੱਧ' ਕਹਿਲਾਉਂਦਾ ਹੈ, ਤੇ ਦੂਸਰਾ ਮਹੀਨਾ 'ਮਲਮਾਸ'। ਉਂਵ ਮਲਮਾਸ ਮਹੀਨੇ ਬੀ ਤ੍ਰੈ ਪ੍ਰਕਾਰ ਦੇ ਹਨ:-ਭਾਨੂੰ ਲੰਘਿਤ, ਕਸ਼ਜ ਤੇ ਮਲਮਾਸ। ਤੁਕ ਦਾ ਭਾਵ ਇਹ ਹੈ ਕਿ ਸ਼ਰਾਧ ਕਰਨਾ ਸ਼ੁੱਧ ਪੱਖ ਵਿਚ ਵਿਹਤ ਤੇ ਮਲਮਾਸ ਵਿਚ ਅਵਿਹਤ ਨਿਸ਼ਚੇ ਹੋਇਆ।

ਸ਼ੁੱਧ ਪੱਛ ਕੌ ਨਿਸ਼ਚੈ ਭਯੋ[1]।

[1]ਭਾਵ ਸ਼੍ਰਾਧ ਸ਼ੁੱਧ ਪੱਖ ਵਿਚ ਹੋਵੇ।

ਤਬੈ ਸਿੱਖ ਢਿਗ ਸੁਨਤੇ ਰਹੇ।
ਪੁਨ ਸਭਿ ਦਿਜ ਸੋਂ ਸਤਿਗੁਰ ਕਹੇ ॥੩੯॥

'ਜਿਮ ਨਿਰਵਾਦ ਭਯੋ ਸੰਬਾਦ[1]।

[1]ਸੰਬਾਦ ਕਰਦਿਆਂ ਜੋ ਨਿਰਵਿਵਾਦ (ਸਿਧਾਂਤ ਸਿੱਧ ਹੋਇਆ।)

ਕਰਹੁ ਬਿਦਿਤ ਆਛੀ ਬਿਧਿ ਆਦਿ[1]।

[1]ਖੋਹਲਕੇ ਵਿਧੀ ਆਦਿਕ।

ਜਿਸ ਤੇ ਪਿੱਤ੍ਰਨ ਕੋ ਪਹੁੰਚੰਤਿ।
ਸੋ ਅਬਿ ਨਿਰਨੈ ਕਰਹੁ ਮੰਤਤ[†]।' ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ਼੍ਰਾਧ ਬਿਧਿ ਨਿਰਨੈ' ਪ੍ਰਸੰਗ ਬਰਨਨੰ ਨਾਮ ਸਪਤਦਸ਼ਮੋ ਅੰਸੂ ॥੧੭॥

[†]ਇਹ ਸਾਖੀ ਦੱਸ ਰਹੀ ਹੈ ਕਿ ਕੋਈ ਪੰਡਿਤ ਜੀ ਮੁੜਕੇ ਖਾਲਸੇ ਵਿਚ ਸ਼ਾਸਤ੍ਰਾਂ ਦੇ ਮਲਮਾਸ ਆਦਿਕ ਭਰਮ ਤੇ ਰਸਮੀ ਸ਼ਕਲ ਦੇ ਸ਼੍ਰਾਧ ਆਦਿ ਨੂੰ ਕਿਸ ਖੂਬੀ ਨਾਲ ਸਾਖੀਆਂ ਵਿੱਚ ਪਾ ਰਹੇ ਹਨ, ਮਹੀਨੇ ਦਿਨਾਂ ਵਾਸਤੇ ਗੁਰਵਾਕ ਹੈ:-'ਮਾਹ ਦਿਵਸ ਮੂਰਤ ਭਲੇ'। ਜਿਸ ਸਤਿਗੁਰ ਨੇ ਐਲਾਨ ਕਰ ਦਿੱਤਾ ਹੈ ਕਿ 'ਦਾਨ ਦੀਓ ਇਨ ਹੀ ਕੋ ਭਲੋ' ਉਨ੍ਹਾਂ ਨੇ ਮੁੜ ਬ੍ਰਾਹਮਣਾਂ ਨੂੰ ਕੀਹ ਸੱਦਣਾ ਸੀ ਤੇ ਜਿਸ ਰਸਮੀ ਸ਼੍ਰਾਧ ਨੂੰ ਗੁਰੂ ਗ੍ਰੰਥ ਸਾਹਿਬ ਜੀ ਚੰਗਾ ਨਹੀਂ ਕਹਿ ਰਹੇ ਉਸਨੂੰ ਫੇਰ ਗੁਰੂ ਜੀ ਨੇ ਕਿਉਂ ਕਰਨਾ ਸੀ ਤੇ ਉਸ ਦਾ ਨਿਰਨਾ ਕਾਹਨੂੰ ਕਰਾਉਣਾ ਸੀ।

## ੧੮. [ਸ਼੍ਰਾਧ ਨਿਰਣੈ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਸ੍ਰੀ ਮੁਖ ਤੇ ਜਬਿ ਇਮ ਕਹ੍ਯੋ, ਸੁਨਤਿ ਸ਼ਾਸਤਰ ਬਿੱਪ੍ਰ[1]। [1]ਸ਼ਾਸਤ੍ਰੀ ਬ੍ਰਾਹਮਣ ਸੁਣਕੇ ਬੋਲੇ।

ਬੋਲੇ ਇਕ ਮਤ ਹੋਇ ਕੇ, ਗੁਰ ਸਮੀਪ ਤੇ ਛਿੱਪ੍ਰ[1] ॥੧॥ [1]ਛੇਤੀ।

ਚੌਪਈ:

'ਬਿੱਪ੍ਰ ਨਿਮੰਤ੍ਰਨਿ ਨਿਸ ਕੇ ਕਰੇ[1]। [1]ਬ੍ਰਾਹਮਣ ਨੂੰ ਨਿਉਤਾ ਰਾਤ ਨੂੰ ਦੇਵੇ।

ਸ਼੍ਰਾਧ ਬਿਧੀ ਦੋਪਹਿਰੇ ਢਰੇ[1]। [1]ਦੁਪਹਿਰ ਢਲਦਿਆਂ ਕਰੇ।

ਉਚਿਤ ਬਿੱਪ੍ਰ ਕੋ ਨਿਜ ਘਰ ਆਨੈ।

ਜੋ ਪ੍ਰਤਿਗ੍ਰਾਹੀ, ਲੇ ਨ ਕੁਦਾਨੈ[1] ॥੨॥ [1]ਵਿਧਿ ਪੂਰਬਕ ਦਾਨ ਲੈਣ ਵਾਲਾ ਤਾਂ ਹੋਵੇ ਪਰ ਕੁਦਾਨ ਲੈਣ ਵਾਲਾ ਨਾ ਹੋਵੇ।

ਮੂਰਤਿ ਛਾਯਾ ਦਾਨ ਨ ਲੇਹਿ[1]। [1]ਮੂਰਤੀ ਦੀ ਛਾਇਆ ਦਾ ਦਾਨ ਨਾ ਲਵੇ (ਭਾਵ ਛਾਯਾ ਪਾਤ੍ਰ ਦਾ ਦਾਨ ਨਾ ਲਵੇ)।

ਅੰਗ ਹੀਨ ਕੁਲਹੀਨ ਨ ਜੇਇ[1]। [1]ਨੂੰ ਨਾ ਖੁਆਵੇ (ਅ) ਜੇਹੜਾ।

ਮਹਾਂਦਾਨ[1] ਕੋ ਹੋਇ ਨ ਗ੍ਰਾਹੀ। [1]ਪ੍ਰਿਥਵੀ, ਹਾਥੀ, ਰਥ, ਕੰਨਜਾਂ, ਸੋਨੇ ਦੀ ਗਾਂ ਯਾ ਘੋੜੇ ਆਦਿ ਦਾ ਦਾਨ।

ਤੁਲਾ ਦਾਨ ਪਰ ਤ੍ਰਿਯ ਨਹਿਂ ਚਾਹੀ[1] ॥੩॥ [1]ਇਸਤ੍ਰੀ ਦਾਨ ਦੇ ਬਦਲੇ ਉਸਦੇ ਤੋਲ ਵਿਚ ਧਨ ਲੈਣ ਦਾ ਚਾਹਵਾਨ ਨਾ ਹੋਵੇ।

ਪਾਤਕ ਸੂਤਕ ਤੁਲਾ ਨ ਦਾਨ[1]। [1]ਪਾਤਕ ਸੂਤਕ ਤੇ ਤੁਲਾ ਦਾ ਦਾਨ ਨਾ ਲਵੇ।

ਤਜਾਗਹਿ ਜੁਵਤੀ ਭੋਗੀ ਆਨ[1]। [1]ਆਪਣੀ ਵਹੁਟੀ ਛੱਡਕੇ ਦੂਜੀਆਂ ਨਾਲ ਭੋਗ ਕਰਨ ਵਾਲਾ ਬ੍ਰਹਮਣ (ਯੋਗ ਨਹੀਂ)।

ਚੋਰ ਨ ਛਲੀਆ ਦੂਤ[1] ਨ ਹੋਇ। [1]ਸੂੰਹੀਆਂ।

ਛੱਤ੍ਰੀ ਕਰਮ ਨ ਧਾਰਹਿ ਜੋਇ[1] ॥੪॥ [1]ਛੱਤ੍ਰੀ ਕਰਮ ਜੋ (ਬ੍ਰਾਹਮਣ) ਨਾ ਕਰਦਾ ਹੋਵੇ।

ਤਕਰੀ ਧਰੈ ਨ ਕੁਦੂਬ ਭੋਗੀ[1]। [1]ਤੱਕੜੀ ਨਾ ਤੋਲੇ ਤੇ ਕੁਦੂਵ ਨਾ ਖਾਵੇ। [ਕੁਦੂਵ=ਮਾਸ ਸ਼੍ਰਾਬ ਆਦਿ]।

ਗ੍ਰਹਨ ਦਾਨ ਕੋ ਲੇਇ ਨ[1] ਰੋਗੀ†। [1]ਲੈਣ ਵਾਲਾ ਨਾ ਹੋਵੇ। †ਪਾ:-ਸੋਗੀ, ਪੁਨਾ:-ਭੋਗੀ।

ਅਜ, ਗਜ, ਤੁਰੰਗ ਦਾਨ ਲੇ ਨਾਂਹੀ।

ਅੰਤ ਅਵਸਥਾ ਦਾਨ[1] ਨ ਚਾਹੀ[2] ॥੫॥ [1]ਬਕਰੀ, ਹਾਥੀ, ਘੋੜੇ ਦਾ ਦਾਨ। [2]ਭਾਵ ਮਰਨਾਉ ਦਾ ਦਿੱਤਾ ਦਾਨ ਨਾ ਲਵੇ।

ਗਨਕ ਨ ਵੈਦ ਨ ਸ਼ਸਤਰ ਧਾਰੀ[1]। [1]ਬ੍ਰਾਹਮਣ) ਨਾ ਹੀ ਜੋਤਸ਼ੀ ਹੋਵੇ ਨਾ ਵੈਦ ਹੋਵੇ ਤੇ ਨਾ ਹੀ ਸ਼ਸਤ੍ਰਧਾਰੀ ਹੋਵੇ।

ਸੁਚ ਬਿਹੀਨ ਰਹਿ ਜੰਞੁ ਉਤਾਰੀ[1]। [1]ਸੁਚ ਤੋਂ ਬਿਨਾਂ ਹੋਵੇ ਤੇ ਜੰਞੂ ਲੱਥਾ ਹੈਸ।

ਸਕਲ ਅੰਨ ਭੁਗਤਾ ਤੇ ਹੀਨਾ[1]। [1]ਸਭ ਕਿਸੇ ਦੇ ਅੰਨ ਖਾਣ ਤੋਂ ਰਹਿਤ ਹੋਵੇ ਭਾਵ ਜੋ ਹਰ ਕਿਸੇ ਦਾ ਨਾ ਖਾਵੇ।

| | |
|---|---|
| ਕਰਮ ਭ੍ਰਿਸ਼ਟਿ[1] ਬ੍ਰਹਮਗਜਾਨ ਨ ਚੀਨਾ ॥੬॥ | [1]ਜੋ ਨਿੱਤ ਨਮਿੱਤ ਕਰਮ ਨਾ ਕਰੇ। |
| ਬਹੁਤ ਪਾਨ ਗ੍ਰਹਣੀ ਨਹਿਂ ਹੋਇ[1]। | [1]ਬਹੁਤੇ ਵਿਵਾਹ ਭੀ ਨਾ ਕੀਤੇ ਹੋਣ ਜਿਸ ਨੇ। |
| ਲਾਗ ਵਜਾਹ ਕੋ ਲੇਯ ਨ ਜੋਇ। | |
| ਕਰਿ ਕੈ ਜਾਪ ਮੋਲ ਤੇ ਦੇਯ ਨ[1]। | [1]ਭਾਵ ਜਾਪ ਕਰਕੇ ਜੋ ਜਾਪ ਦਾ ਮੁੱਲ ਲਵੇ ਉਹ ਬੀ ਨਾ ਲਓ। |
| ਰੰਡਾ ਮੁੰਡਾ ਮੁੰਡਤਿ ਜੇ ਨ[1] ॥੭॥ | [1]ਜੋ ਰੰਡਾ, ਬਾਲਕ ਤੇ ਸਿਰ ਮੁੰਨਿਆਂ ਹੋਵੇ (ਉਹ ਬੀ) ਨਾ ਲਓ। |
| ਜਟਲ ਸ਼੍ਰਾਧ ਕੋ ਹੋਇ ਨ ਤਜਾਗੀ[1]। | [1]ਜਟਾਂ ਵਾਲਾ ਤੇ ਸ਼੍ਰਾਧ ਦਾ ਤਿਆਗੀ (ਜੋ ਹੋਵੇ ਉਹ ਬੀ) ਨਾ ਲਓ। |
| ਸੰਨਜਾਸੀ ਅਨਪਢਤਿ ਬਿਰਾਗੀ[1]। | [1]ਅਨਪੜ੍ਹ ਸੰਨਜਾਸੀ ਤੇ ਬੈਰਾਗੀ (ਬੀ ਨਾ ਲਓ)। |
| [1]ਛੱਤ੍ਰੀ ਬੈਸ ਸ਼ੂਦ੍ਰ ਕੀ ਨਾਰੀ। | [1]ਛੱਤ੍ਰੀ, ਵੈਸ਼, ਸੂਦ੍ਰ, ਤੇ ਇਨ੍ਹਾਂ ਦੀਆਂ ਇਸਤ੍ਰੀਆਂ, ਬਕਵਾਸੀ ਤੇ ਵਿਭਚਾਰੀ (ਸ਼੍ਰਾਧ) ਦੇ (ਅਧਿਕਾਰੀ) ਨਹੀਂ ਹੁੰਦੇ। |
| ਬਕਬਾਦੀ ਹੋਇ ਨ ਬਿਭਚਾਰੀ[੯] ॥੮॥ | |
| ਧਰਮਧੁਜੀ ਨ ਅਮਲ ਕੋ ਖਾਵੈ[1]। | [1]ਨਾ ਹੀ ਪਖੰਡੀ ਤੇ ਨਾ ਹੀ ਜੋ ਨਸ਼ਾ ਖਾਂਦਾ ਹੋਵੇ। |
| ਨੀਲੋ ਰਕਤ ਨ ਬਸਤ੍ਰ ਹੰਢਾਵੈ। | |
| ਪੁਰਿ ਕੋ ਪਾਂਧਾ ਪ੍ਰੋਹਿਤ ਹੋਇ ਨ। | |
| ਨੀਚ ਮਲੇਛ ਦਾਨ ਲੇ ਜੋਇ ਨ ॥੯॥ | |
| ਖੇਤੀ ਕਰੈ ਨ ਗਾਡੀ ਬਾਹੈ। | |
| ਇੱਤਜਾਦਿਕ ਦੋਸ਼ ਨ ਜਿਸ ਮਾਂਹਿ। | |
| ਉਚਿਤ ਸ਼੍ਰਾਧ ਕੇ ਦਿਜਬਰ ਸੋਇ। | |
| ਇਨ ਦੋਸ਼ਨਿ ਤੇ ਨਜੋਤੇ ਜੋਇ[1] ॥੧੦॥ | [1]ਜੋ ਇਨ੍ਹਾਂ ਦੋਸ਼ਾਂ ਵਾਲਿਆਂ ਨੂੰ ਨਿਉਂਦਾ ਦੇਊ। |
| ਤਿਨ ਕੇ ਪਿੱਤ੍ਰ ਜਾਤਿ ਹੈਂ ਖਾਲੀ। | |
| ਦੇ ਕਰਿ ਸ੍ਰਾਪ ਆਪਦਾ ਘਾਲੀ[1]।' | [1]ਸ੍ਰਾਪ ਦੇਕੇ ਅਪਦਾ ਪਾਕੇ ਖਾਲੀ ਚਲੇ ਜਾਂਦੇ ਹਨ। |
| ਸਕਲ ਸਭਾ ਸੁਨਿ ਜਬਿ ਇਮ ਲਹਜੋ। | |
| ਸ਼੍ਰੀ ਮੁਖ ਤੇ ਕਲਗੀਧਰ ਕਹਜੋ ॥੧੧॥ | |
| 'ਸੁਨਹੁ ਸਕਲ ਨਰ! ਸ਼ਾਸਤ੍ਰ ਜੁ ਬਿਧਿ ਹੈ। | |
| ਸੋ ਬਹੁ ਦੂਰ, ਹੋਤਿ ਨਹਿਂ ਸਿੱਧਿ ਹੈ। | |
| ਬਿਰਲਾ ਹੀ ਪ੍ਰਾਪਤ ਕੋ ਅਹੈ। | |
| ਪ੍ਰਾਪਤਿ ਨਹੀਂ ਕਹਾਂ ਕੋ ਲਹੈ[1] ॥੧੨॥ | [1]ਕਿਥੋਂ ਕੋਈ ਲੱਭੇ। |

ਤੀਰਥ ਪਰ ਸ਼ਰਾਧ ਕਰਿਵਾਵੈ।
ਕਿਧੌਂ ਅਥਿਤ ਕੇ ਮੁਖ ਮਹਿਂ ਪਾਵੈ।
ਇਨ ਦ੍ਵੈ ਬਿਧਿ ਹ੍ਵੈ ਪਿਤਰ ਉਧਾਰਾ।
ਕਰੈਂ ਸ੍ਰਾਧ ਇਮ ਅੰਗੀਕਾਰਾ[1†]'
॥੧੩॥

[1]ਪਿੱਤ੍ਰ) ਇਉਂ ਅੰਗੀਕਾਰ ਕਰਦੇ ਹਨ ਸ੍ਰਾਧ। [†]ਪਿੱਤ੍ਰਾਂ ਦਾ ਉਧਾਰ ਤਾਂ ਸ੍ਰੀ ਗੁਰੂ ਜੀ ਨੇ ਐਉਂ ਲਿਖਿਆ ਹੈ "ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ " ਤੀਰਥਾਂ ਤੇ ਰਸਮੀ ਸ੍ਰਾਧਾਂ ਨਾਲ ਪਿਤਰ ਉਧਾਰ ਗੁਰਮਤ ਵਿਹਤ ਨਹੀਂ ਹੈ। ਪਿਤ੍ਰਾਂ ਲਈ ਪਾਠ, ਭੋਗ, ਕੀਰਤਨ, ਅਰਦਾਸ ਕਰਨੇ ਸੁਖਦਾਈ ਹਨ ਤੇ ਦਾਨ ਗੁਰਮਤ ਵਿਚ ਕਦੇ ਮਨ੍ਹੇ ਨਹੀਂ।

ਪੰਡਤ ਬ੍ਰਿੰਦ ਬਹੁਰ ਗੁਰ ਬੂਝੇ[1]।

[1]ਸਾਰੇ ਪੰਡਤਾਂ ਨੂੰ ਗੁਰਾਂ ਨੇ ਪੁੱਛਿਆ।

'ਸੂਤਕ ਗ੍ਰਹਣ ਬਿਧੀ ਜਿਨ ਸੂਝੇ[1†]?

[1]ਜਿਨ੍ਹਾਂ ਨੂੰ ਸੂਤਕ ਤੇ ਗ੍ਰਹਣ ਦੀ ਵਿਧੀ ਦੀ ਸੋਝੀ ਹੈ, ਤੇ ਸ਼ਾਸਤ੍ਰਾਂ ਵਿਚ ਕੀਕੂੰ (ਵਿਧੀ) ਲਿਖੀ ਹੈ, ਦੱਸੋ। [†]ਗੁਰੂ ਜੀ ਦੇ ਆਪਣੇ ਸ਼ਾਸਤ੍ਰ ਵਿਚ 'ਸਭੋ ਸੂਤਕ ਭਰਮ ਹੈ' ਲਿਖਿਆ ਹੈ, ਉਨ੍ਹਾਂ ਨੂੰ ਹੁਣ ਸੂਤਕ ਦੀ ਬਿਧੀ ਪੁਛਣ ਦੀ ਕੀ ਲੋੜ ਸੀ? ਇਹ ਬੀ ਸੌ ਸਾਖੀ ਦਾ ਤਰਜਮਾ ਹੀ ਕਵੀ ਜੀ ਨੇ ਕੀਤਾ ਹੈ।

ਸ਼ਾਸਤ੍ਰਨਿ ਬਿਖੈ ਲਿਖੇ ਕਿਮ ਕਹੋ?
ਨਿਰਨੈ ਕਰਜੋ ਮੁਨੀ ਗਨ ਲਹੋ'
॥੧੪॥
ਪੰਡਤ ਹਿਮਾਦ੍ਰੀ ਦੇਵਰਾਜ ਤਹਿਂ[1]।

[1]ਹਿਮਾਲੇ ਦਾ (ਅ) ਹਿਮਾਂਦ੍ਰਿ ਨਾਮੇ ਪੰਡਿਤ ਦੇ ਰਚਿਤ 'ਚਤੁਰ ਵਰਗ ਚਿੰਤਾਮਣਿ' ਨਾਮੇ ਗ੍ਰੰਥ ਦਾ ਜੋ ਪੰਡਿਤ ਹੋਵੇ ਸੋ ਹਿਮਾਂਦ੍ਰੀ, ਜਿਸ ਦਾ ਨਾਮ ਦੇਵਰਾਜ ਸੀ। (ੲ) ਸੁਮੇਰ ਦਾ।

ਸੁਨਿ ਸਤਿਗੁਰ ਤੇ ਆਸ਼ੈ ਕੋ ਲਹਿ।
[1]ਏਕ ਮਾਸ ਕੀ ਕਥਾ ਪੁਰਾਣ।

[1]ਇਕ ਮਹੀਨਾ ਭਰ ਕਥਾ ਪੁਰਾਣ ਦੀ ਹੋਈ (ਜਿਸ ਵਿਚ) ਧਰਮ ਸ਼ਾਸਤ੍ਰ ਦੀ (ਗਲ) ਵਰਣਨ ਕੀਤੀ।

ਧਰਮ ਸ਼ਾਸਤ੍ਰ ਕੀ ਕਰੀ ਬਖਾਨ ॥੧੫॥
ਮੈਂ[1] ਭੀ ਸੁਣੀ ਬਿਸਰ ਅਬਿ ਗਈ।

[1]ਭਾਵ ਭਾਈ ਰਾਮਕੁਇਰ ਜੀ।

ਯਾਂ ਤੇ ਨਹੀਂ ਕਹੌਂ ਜਿਮ ਭਈ।
ਅਰੁ ਕਹਿਬੇ ਕੋ ਅਰਥ ਨ ਕੋਈ[1]।

[1]ਲੋੜ ਵੀ ਕੋਈ ਨਹੀਂ। ਇਸ ਤੋਂ ਪਤਾ ਲੱਗਾ ਕਿ ਇਹੋ ਜਿਹੀਆਂ ਕਥਾਂ ਸਿੱਖਾਂ ਦੇ ਕਿਸੇ ਪ੍ਰਯੋਜਨ ਸਿੱਧੀ ਦੀਆਂ ਨਹੀਂ ਹਨ।

ਗੁਰੂ ਕਥਾ ਸੁਨੀਏ ਜਿਮ ਹੋਈ ॥੧੬॥
ਸ੍ਰੋਤਾ ਸਾਹਿਬ ਸਿੰਘ ਤੇ ਆਦਿ।

ਬੋਲੇ ਕਥਾ ਸੁਨਤਿ ਅਹਿਲਾਦ।
'ਭਾਈ ਜੀ! ਤੁਮ ਕੌ ਸਭਿ ਗਜਾਤਾ।
ਜੇਤਿਕ ਨਿਰਨਾ ਉਰ ਬੱਖਜਾਤਾ ॥੧੭॥
'ਗੁਰੂ ਢਿਗ ਕੋ ਨਿਰਨਾ ਜੁ ਬਿਸਾਲ।
ਕਹਹੁ ਅਲਪ ਭੀ[1] ਤੁਮ ਇਸ ਕਾਲ।
ਨਤੁ ਗੁਰ ਸਿੱਖ ਸੁਨਹਿੰਗੇ ਕਹਾਂ।
ਜੇ ਕਰਿ ਤੁਮ ਅਬਿ ਨਾਂਹਿਨ ਕਹਾ' ॥੧੮॥
ਸੁਨਿ ਕੈ ਰਾਮਕੁਵਰ ਤਬਿ ਕਹਜੋ।
ਸ਼੍ਰੀ ਗੁਰ ਮੁਖ ਤੇ ਜਿਮ ਸੁਨਿ ਲਹਜੋ[†]।

[1]ਥੋੜਾ ਜਿਹਾ ਹੀ ਕਹੋ।

[†]ਅੰਕ ੧੫ ਵਿਚ ਕਹਿ ਆਏ ਹਨ ਕਿ ਹਿਮਾਂਦ੍ਰੀ ਦੇਵਰਾਜ ਨੇ ਸੂਤਕ ਪਾਤਕ ਦੀ ਵਿਧੀ ਦੀ ਮਹੀਨੇ ਵਿਚ ਕਥਾ ਸੁਣਾਈ ਤੇ ਮੈਨੂੰ ਭੁੱਲ ਗਈ ਹੈ ਤੇ ਸ਼੍ਰੋਤਾ ਕਹਿੰਦੇ ਹਨ ਕਿ ਨਹੀਂ ਆਪ ਗਜਾਤਾ ਹੋ ਸੁਣਾਓ। ਹੁਣ ਚਾਹੀਦਾ ਸੀ ਕਿ ਆਪ ਕਹਿੰਦੇ ਕਿ ਹਿਮਾਂਦ੍ਰੀ ਬ੍ਰਾਹਮਣ ਤੋਂ ਅਸਾ ਐਉਂ ਸੁਣਿਆ ਸੀ, ਪਰ ਆਖਦੇ ਹਨ ਕਿ ਅਸਾਂ ਸਤਿਗੁਰਾਂ ਤੋਂ ਐਉਂ ਸੁਣਿਆਂ ਸੀ। ਸਤਿਗੁਰਾਂ ਦੇ ਸੂਤਕ ਸੁਨਾਉਣ ਦਾ ਜ਼ਿਕਰ ਪਿਛੇ ਕੋਈ ਨਹੀਂ ਹੈ, ਤਾਂਤੇ ਇਹ ਬੀ ਸੌ ਸਾਖੀ ਵਾਲੇ ਦੀ ਬਨਾਵਟ ਦਾ ਸੂਚਕ ਹੈ ਜੋ ਚੇਤਾ ਖੁੰਝ ਗਿਆ ਹੈ, ਬਨਾਵਟ ਕਰਨ ਵਿਚ ਚੇਤਾ ਖੁੰਝ ਜਾਣਾ ਮਾਮੂਲੀ ਬਾਤ ਹੈ। ਸੌ ਸਾਖੀ ਵਿਚ ਇਹ ਇਬਾਰਤ ਹੈ:-'ਬੋਲ ਵਾਕ ਗੁਰੂ ਜੀ ਪਾਤਸ਼ਾਹੀ ਦਸਵੀਂ।'

ਦਿਜ ਕੇ ਦਸ ਦਿਨ ਸੂਤਕ ਹੋਇ।
ਛੱਤ੍ਰੀ ਕੇ ਦ੍ਵਾਦਸ਼[1] ਲਖਿ ਸੋਇ ॥੧੯॥
ਦਿਵਸ ਪੰਚ ਦਸ਼ ਬੈਸ਼ ਪਛਾਨ।
ਸਦਨ ਸ਼ੂਦ੍ਰ ਕੇ ਤੀਸ ਬਖਾਨ।
ਦੂਧ ਧੇਨੁ ਕੋ ਦਸ ਦਿਨ ਜੋਇ।
ਮਹਿਖੀ ਕੋ ਦ੍ਵਾਦਸ਼ ਲਖਿ ਸੋਇ ॥੨੦॥
ਸ਼੍ਰਾਧ ਨ ਜੱਗ ਕਰਹੁ ਤਿਹ ਸੰਗਾ।
ਜੋ ਖਾਵੈ ਰੋਗੀ ਹੁਇ ਅੰਗਾ।
ਸੂਤਕ ਤੇ ਪਾਤਕ[1] ਸਭਿ ਮਿਟੈ।
ਪਾਤਕ ਤੇ ਸੂਤਕ ਨਹਿੰ ਹਟੇ ॥੨੧॥
ਸੂਤਕ ਪਾਤਕ ਸਦਨ ਰਹੇਯ[1]।
ਤਬਿ ਲੌ ਦਾਨ ਦੇਯ ਨਹਿੰ ਲੇਯ।
ਜੌ ਲੇਵੈ ਬੰਦਰ ਤਨ ਪਾਵੈ।
ਦਾਨ ਦੇਯ ਸੋ ਨਰਕ ਸਿਧਾਵੈ[†] ॥੨੨॥

[1]ਬਾਰਾਂ (ਦਿਨ)।

[1]ਸੂਤਕ=ਜੰਮੇ ਦੀ ਛੂਹ। ਪਾਤਕ=ਮਰੇ ਦੀ ਛੋਹ।

[1]ਜਦ ਤਕ) ਘਰ ਰਹੇ।

[†]ਏਹ ਵਹਿਮ ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਦੇ ਵਿਰੁੱਧ ਹਨ। ਹਾਂ ਸਫਾਈ ਤੇ ਸ੍ਰੱਛਤਾ ਦਾ

ਤਜਾਗ ਕਦੇ ਨਹੀ ਕਰਨਾ।

ਦੋਹਰਾ:

ਗ੍ਰਹਣ ਜੁ ਖਜਾਹੀ ਅਸ਼ਟਕਾ, ਰੋਗੀ ਦੇਵੈ ਤਜਾਗ[1]।

[1]ਗ੍ਰਹਣ ਦਾ, ਖਜਾਹ ਦਾ, ਅਸ਼ਟ (ਜੋਗਣੀ) ਦਾ ਤੇ ਰੋਗੀ ਦਾ ਦਾਨ ਤਿਆਗ ਦੇਵੇ।

ਅੰਤ ਦਾਨ ਕ੍ਰਿਆ ਮ੍ਰਿਤਕ ਕੀ, ਕਰੈ ਸੂਤਕੀ ਰਾਗ[1] ॥੨੩॥

[1](ਮਰਨਹਾਰੇ ਦੇ) ਅੰਤਲੇ ਦਾਨ ਦਾ, ਮੋਏ ਦੀ ਕਿਰਿਆ ਦੇ (ਦਾਨ) ਦਾ ਤੇ ਸੂਤਕ ਦੇ ਦਾਨ ਦਾ ਜੋ ਲਾਲਚ ਕਰੇਗਾ।

ਤੀਰਥ ਜਾਵੈ ਸ਼੍ਰਾਧ ਬਿਧਿ, ਅਰ ਜੋ ਕਰੈ ਨ ਦਾਨ[1]।

[1]ਜੇ ਤੀਰਥ ਤੇ ਤਾਂ ਜਾਵੇ ਤੇ ਬਿਧਿ ਸੰਯੁਕਤ ਸ਼੍ਰਾਧ ਤੇ ਦਾਨ ਨਾ ਕਰੇ (ਸੋ.....)।

ਰਾਖਸ਼ ਹੁਇ ਚੰਡਾਲ ਘਰ, ਭੋਗੈ ਦੀਆ ਆਨ[1] ॥੨੪॥

[1]ਤੇ ਦੂਜੇ ਦਾ ਦਿੱਤਾ ਖਾਏਗਾ।

[1]ਗ੍ਰਹਣ ਆਦਿ ਗੰਗਾ ਸਲਲ, ਪੁੱਤ੍ਰ ਜਨਮ ਜਬਿ ਹੋਇ।

[1]ਗ੍ਰਹਣ ਆਦਿ (ਸਮੇਂ) ਗੰਗਾ ਜਲ ਵਿਚ (ਨ੍ਹਾਵੇ ਤੇ) ਪੁੱਤ੍ਰ ਜਨਮ ਜਦ ਹੋਵੇ ਜਾਂ ਵਿਆਹ ਹੋਵੇ ਤਾਂ ਨੰਦੀ ਮੁਖ ਕਰੇ ਤਾਂ ਦੋਖ ਤੇ ਸ਼ੰਕ ਧੋਤੇ ਜਾਣਗੇ। [ਨੰਦੀ ਮੁਖ=ਵਿਵਾਹ, ਪੁੱਤ੍ਰ ਜਨਮ, ਬ੍ਰਿਧੀ ਆਦਿ ਮੰਗਲ ਸਮਿਆਂ ਤੇ ਇਕ ਸ਼੍ਰਾਧ ਕਰਦੇ ਹਨ, ਉਸ ਨੂੰ ਨਾਂਦੀ ਮੁਖ ਕਹਿੰਦੇ ਹਨ]।

ਬਜਾਹ ਸਮੈਂ ਨੰਦੀ ਕਰੈ, ਦੋਖ ਸ਼ੰਕ ਦੇ ਧੋਇ ॥੨੫॥

[1]ਅਪਦਾ ਬਿਪਦ ਬਿਦੇਸ਼ ਮਹਿਂ ਅਣਸੁਨ ਦੋਖ ਨ ਹੋਇ।

[1]ਆਪਤ ਕਾਲ ਵਿਚ, ਵਿਪਤਾ ਵਿੱਚ ਵਿਦੇਸ਼ ਗਏ ਹੋਇਆਂ ਨਾ ਸੁਣਨ ਦੀ ਹਾਲਤ ਵਿਚ ਦੋਸ਼ ਨਹੀਂ ਲੱਗਦਾ, (ਪਰ ਜੇ ਇਨ੍ਹਾਂ ਗੱਲਾਂ ਤੋਂ) ਸ਼ੁੱਧ ਅਵਸਥਾ ਵਿਚ ਬ੍ਰਹਮਣ (ਲੋੜੀਂਦਾ) ਕਰਮ ਨਾਂ ਕਰੇਗਾ ਉਹ ਸਾਰੇ ਦੂਸ਼ਣ ਲੈ ਲਵੇਗਾ।

ਸ਼ੁੱਧਿ ਕਰਮ ਬਿੱਪ੍ਰ ਨ ਕਰੈ, ਸਕਲ ਦੋਸ਼ ਲੇ ਸੋਇ[੬] ॥੨੬॥

ਲੋਭੀ ਬਿੱਪ੍ਰ ਜੁ ਪਾਤਕੀ, ਲੋਭੀ ਸਾਕ ਰੁ ਸਿੱਖ[1]।

[1]ਲੋਭੀ ਬ੍ਰਾਹਮਣ, ਲੋਭੀ ਸਾਕ ਤੇ ਲੋਭੀ ਸਿੱਖ ਪਾਪੀ ਹਨ।

ਭੋਗੇ ਨਰਕ ਪਿਸ਼ਾਚੁ ਹੁਇ,
ਇਹੀ ਬੇਦ ਕਹਿਂ ਰਿੱਖਿ[1] ॥੨੭॥

[1]ਰਿਖੀ ਤੇ ਬੇਦ ਕਹਿੰਦੇ ਹਨ।

ਮੇਰੋ ਸਿੱਖ ਸਭਿ ਜਾਤਿ ਕਾ,
ਪੰਦ੍ਰਾ ਦਿਨ ਕੀ ਮਾਨ[1†]।

[1]ਪੰਦ੍ਰਾਂ ਦਿਨਾਂ ਦਾ ਸੂਤਕ ਮੰਨੇ। [†]ਕਿਸ ਚਲਾਕੀ ਨਾਲ ਕੋਈ ਆਖੇਪਕਾਰ ਸਿੱਖਾਂ ਨੂੰ ਆਪਣੇ ਹਿਸਾਬ ਵੈਸ਼ ਦਾ ਦਰਜਾ ਦੇ ਰਿਹਾ ਹੈ। ਦੇਖੋ ਪਿਛੇ ਅੰਕ ੨੦।

ਪਿੱਤ੍ਰ ਦਿਵਸ ਪਛ ਏਕ ਕਰ, ਸੋ ਮਮ ਨਿਕਟਿ ਜਾਨ[1]† ॥੨੮॥

[1]ਸਾਰੇ) ਪਿੱਤ੍ਰ ਪੱਖ ਵਿਚ ਇਕ ਦਿਨ ਕਰੇ (ਸ਼ਰਾਧ) ਉਹ ਮੇਰਾ ਨਿਕਟੀ ਜਾਣੋ। †ਸੂਤਕ ਤੇ ਮ੍ਰਿਤਕ ਦੇ ਸ਼੍ਰਾਧ ਆਦਿ ਗੁਰਮਤ ਵਿਚ ਵਿਹਤ ਨਹੀਂ। ਕੀਰਤਨ ਪਾਠ ਅਰਦਾਸੇ ਪੁੰਨ ਦਾਨ ਆਦਿ ਸਦਾ ਵਿਹਤ ਹਨ।

ਭਲਾ ਬਹੁਤ ਅਣਪੜ੍ਹ ਜੁ ਨਰ, ਵਾ ਗਯਾਨੀ ਨਿਰਲੋਭ[1]।

[1]ਜੋ ਨਰ ਅਨਪੜ੍ਹ ਹੈ ਚਾਹੋ ਗਿਆਨੀ ਹੈ ਜੋ ਨਿਰਲੋਭ ਹੈ ਤਾਂ ਬਹੁਤ ਭਲਾ ਹੈ।

ਪੜਿਆ ਪਾਪੀ ਨਾਰਕੀ, ਜੋ ਲੋਭੀ ਬਹੁ ਖੋਭ[1]' ॥੨੯॥

[1]ਪੜਿਆ ਲੋਭੀ ਤੇ ਗੁੱਸੇ ਵਾਲਾ ਨਾਰਕੀ ਹੈ।

ਇੱਤਯਾਦਿਕ ਨਿਰਨੈ ਭਯੋ, ਧਰਮ ਸ਼ਾਸਤ੍ਰਨ ਮਾਂਹਿ।

ਨਿਜ ਸਿੱਖਨਿ ਪਹਿ† ਗੁਰ ਕਹੀ[1], ਸਭਿਹੂੰ ਬੈਠੇ ਪਾਹਿ ॥੩੦॥

[1]ਭਾਵ ਸਿੱਖ੍ਯਾ। †ਪਾ:-ਪਰਿ।

‡ਕਹਿ ਕਰਿ ਮੰਦਰ ਮੋਂ ਗਏ, ਥਿਰੇ ਸੇਜ ਪਰ ਜਾਇ।

‡ਇਹ ਸੌ ਸਾਖੀ ਦੀ ੬੯ਵੀਂ ਸਾਖੀ ਹੈ।

ਤਬਿ ਗੁਰ ਮਹਿਲਾ ਦੀਰਘਾ[1], ਜੀਤੋ ਜਿਸ ਕਾ ਨਾਇ ॥੩੧॥

[1]ਵਡੇ ਮਹਿਲ।

ਚੌਪਈ:

ਪਹੁੰਚੀ ਸ੍ਰੀ ਕਲਗੀਧਰ ਪਾਸ।
ਜਿਸ ਕੇ ਰਿਦੇ ਸ਼੍ਰੇਯ ਕੀ ਆਸ।
ਬਾਰ ਬਾਰ ਪਦ ਬੰਦਨ ਕਰੀ।
ਭਨਤਿ ਬਿਨੈ ਕਰ ਜੋਰਿ ਹੁਇ ਖਰੀ ॥੩੨॥
ਕਮਲ ਬਿਲੋਚਨ ਤੇ ਗੁਰ ਹੇਰੀ।
ਹੁਇ ਪ੍ਰਸੰਨ ਬੋਲੇ ਤਿਸ ਬੇਰੀ।
'ਘਰ ਵਾਲਜੇ ਮਨ ਮਤਾ ਤੁਹਾਰਾ।
ਕਿਸ ਬਿਧ ਕੋ ਹੈ[1]? ਕਰੋ ਉਚਾਰਾ ॥੩੩॥

[1]ਮਨ ਦਾ ਮਤਾ ਤੁਹਾਡਾ ਕੀਹ ਹੈ।

ਕਹਿਬੇ ਉਚਿਤਿ ਹੋਇ ਕਛੁ ਕਹੋ।
ਜਥਾ ਕਾਮਨਾ ਤੈਸੇ ਲਹੋ।'
ਸੁਨਿ ਅਧੀਨ ਹੁਇ ਜੀਤੋ ਤਬੈ।
ਮਨ ਕੋ ਮਤਾ ਭਨਤਿ ਭੀ ਸਬੈ ॥੩੪॥

'ਜਗ ਗੁਰ! ਮੈਂ ਹੌਂ ਤੁਮਰੇ ਗ੍ਰੇਹ।
ਹਮ ਭੀ ਅਹੈਂ ਮਾਨੁਖੀ ਦੇਹ।
ਕਹਾਂ ਭਯੋ ਜੇ ਤ੍ਰੀਮਤ ਜਾਮਾ।
ਬੀਤੀ ਬੈਸ ਆਪ ਕੇ ਧਾਮਾ ॥੩੫॥
ਪ੍ਰਾਪਤਿ ਨਹਿਂ ਸਤਿਸੰਗ ਵਿਸ਼ੇਸ਼ਹੁ।
ਤੁਮ ਹੀ ਗੁਰ ਸਭਿ ਕੋ ਉਪਦੇਸ਼ਹੁ।
ਨਿਜ ਪ੍ਰਿਯ ਸਿੱਖਨਿ ਜਿਮ ਸਮੁਝਾਵਹੁ।
ਤਿਮ ਮੋ ਕਉ ਉਪਦੇਸ਼ ਦ੍ਰਿੜਾਵਹੁ ॥੩੬॥
ਨਿਤ ਹੀ ਚਿਤ ਕੀ ਚਾਹ ਬਖਾਨੀ[1]।
ਮਨ ਥਿਰਤਾ ਲਹਿ ਜਿਮ ਨਿਜ ਥਾਨੀ।'
ਸ਼੍ਰੀ ਸਤਿਗੁਰ ਸੁਨ ਪਤਨੀ ਬਾਤ।
ਬੋਲੇ ਜੋਗ ਰੀਤੀ ਬੱਖਯਾਤ ॥੩੭॥

[1]ਮੈਂ ਕਹੀ ਹੈ।

ਦੋਹਰਾ:
'ਮਨ ਤੇ ਸਭਿ ਸਾਧਨ ਬਨੇ, ਮਨ ਲਗ ਸਭਿ ਉਪਦੇਸ਼[1]।

[1]ਮਨ ਤਕ ਸਭ ਸਾਧਨ ਤੇ ਮਨ ਤਕ ਹੀ ਸਭ ਉਪਦੇਸ਼ ਹਨ।

ਮਨੂਆ ਪਲਟੈ ਗਯਾਨ ਹੁਇ, ਮਨ ਲਾਗੇ ਰਤਿ ਸ਼ੇਸ਼[1] ॥੩੮॥

[1]ਜਦ ਮਨ (ਸੰਸਾਰ ਵਲੋਂ) ਪਲਟਦਾ ਹੈ ਤੇ ਗਿਆਨ ਹੋ ਜਾਂਦਾ ਹੈ ਤਦ ਮਨ ਦੀ ਪ੍ਰੀਤੀ ਵਿਸੇਸ਼ (ਕਰਕੇ) ਲਗਦੀ ਹੈ (ਵਾਹਿਗੁਰੂ ਵਿਚ)। (ਅ) ਮਨ ਦੀ ਪ੍ਰੀਤ ਲਗਦੀ ਹੈ ਸ਼ੇਸ਼ (=ਬ੍ਰਹਮ) ਵਿਚ।

ਮੁਖ ਰੁਧੈ ਲਖਿ ਸ੍ਵਾਸ ਕੋ, ਬ੍ਰਿਤ ਅੰਤਰ ਮੁਖਿ ਦੇਇ[1]।

[1]ਮੂੰਹ ਰੋਕੇ (ਮੋਨ ਕਰੇ) ਸ੍ਵਾਸਾਂ ਨੂੰ ਵੇਖੇ (ਕਿ ਨਾਮ ਨਾਲ ਮਿਲੇ ਆ ਜਾ ਰਹੇ ਹਨ ਇਉਂ) ਬ੍ਰਿਤੀ ਨੂੰ ਅੰਤਰਮੁਖੀ ਕਰੇ।

ਇਹੈ ਰੀਤਿ ਕਰਨਾ ਦੁਰਤਿ, ਮਨੂਆ ਮ੍ਰਿਗ ਸੁਖ ਲੇਇ[1] ॥੩੯॥

[1]ਇਹ ਰੀਤ ਕਰਨ ਨਾਲ ਮਨ ਰੂਪੀ ਮ੍ਰਿਗ (ਦ੍ਰੁਤ=)ਛੇਤੀ ਸੁਖੀ ਹੋ ਜਾਂਦਾ ਹੈ। (ਅ) ਜੇ ਪਾਠ 'ਨਾਦ ਰਤਿ' ਕਰੀਏ ਤਾਂ ਸੌ ਸਾਖੀ ਨੇ ਇਹੋ ਪਦ 'ਰਤਿ ਨਾਦ' ਕਹਿਕੇ ਫੇਰ ਵਰਤਿਆ ਹੈ। ਉਸਦਾ ਟੀਕਾ ਕਵਿ ਜੀ ਨੇ ਅਗਲੇ ਅੰਸੂ ਦੇ ਅੰਕ ੩੧-੩੨-੩੩ ਵਿਚ ਕੀਤਾ ਹੈ।

ਨੈਨ ਲਗੇ ਬੈਨਨਿ ਲਗੇ, ਸ਼੍ਰਵਨ ਸ਼ਬਦ ਕੇ ਮੱਧ।
ਉਪ੍ਰੰਤ ਮਨੂਆ ਬਿਖੈ ਤੇ, ਬ੍ਰਹਮਨੰਦ ਸੁਖ ਸੁੱਧ[1] ॥੪੦॥

[1]ਵਿਸ਼ਿਆਂ ਤੋਂ ਮਨ ਦੇ ਉਪ੍ਰਾਮ ਹੋਣ ਨਾਲ ਆਨੰਦ ਰੂਪ ਬ੍ਰਹਮ ਦੇ ਸੁਖ ਦੀ ਸੋਝੀ ਹੁੰਦੀ ਹੈ।

ਜਿਹਬਾ ਤਾਲੂ ਮੱਧ ਦੇ, ਨੈਨ ਲਗਾਵੈ

[1]ਨੱਕ ਦੀ ਕੋਲੀ ਯਾ ਭਰਵਟਿਆਂ ਦੇ ਵਿਚ ਨੱਕ ਦੀ ਜੜ੍ਹ ਤੋਂ ਭਾਵ ਹੈ। (ਇਹ ਹਠ ਯੋਗ ਦੀ ਖੇਚਲੀ ਮੁੱਦ੍ਰਾ

ਨਾਕ[1]। — ਹੈ, ਦੇਖੋ ਹਠ ਯੋਗ ਪ੍ਰਾ: ੩੦ ਤੋਂ ੩੫)।

ਪਹਿਲਾਂ ਐਸੇ ਸੇਵੀਐ, ਸਤਿਗੁਰ ਪਦ ਮਨ ਭਾਕ[1] ॥੪੧॥

[1]ਭਾਵ ਸ਼੍ਰਧ [ਦੇਖੋ ਗੀਤਾ ੯. ੩੦ ਜਿਥੇ ਪਦ ਭਾਕ ਵਰਤਿਆ ਹੈ]।

ਨਾਭਿ ਠਹਿਰਾਵੈ ਸ੍ਵਾਸ ਜਬ, ਬ੍ਰਿੱਤਿ ਥੰਭਾਵੈ ਅੰਤਿ[1]।

[1]ਜਦੋਂ ਸਵਾਸਾਂ ਨੂੰ ਨਾਭੀ ਵਿਚ ਠਹਿਰਾਵੇ (ਤਦੋਂ) ਬ੍ਰਿਤੀ ਨੂੰ ਅੰਤਰਮੁਖ ਠਹਿਰਾਵੇ।

ਬਹੀ ਬਾਸਨਾ ਰੋਕੀਏ, ਤੀਨ ਮਾਸ ਲਗੁ ਸੰਤ[1] ॥੪੨॥

[1]ਹੇ ਸੰਤ ਜੀ! ਜਦ ਤ੍ਰੈ ਮਹੀਨੇ ਤਕ ਚਲ ਰਹੀਆਂ ਵਾਸ਼ਨਾਂ ਨੂੰ ਰੋਕੀਏ ਤਾਂ......[1]

[1]ਚੌਥ ਮਾਸ ਥਿਤ ਪਾਇ ਕੈ, ਨਾਮ ਵਸਤੁ ਜੋ ਦੇਖਿ।

[1]ਚੌਥੇ ਮਹੀਨੇ ਟਿਕਾਉ ਪ੍ਰਾਪਤ ਹੋ ਜਾਕੇ ਨਾਮ (ਰੂਪੀ) ਵਸਤੂ ਨੂੰ ਲਖ ਲੈਂਦਾ ਹੈ, ਉਹੀ (ਨਾਮ ਫਿਰ) ਆਪਣੇ (ਅੰਗ=ਹਿਰਦੇ ਵਿਚ ਅਥਵਾ) ਅੰਗ ਅੰਗ ਵਿਚ ਲਖ ਲੈਂਦਾ ਹੈ, ਇਹੋ ਵਡੇ ਜੋਗੀਆਂ ਨੇ ਲਖਿਆ ਹੈ। (ਅ) ਕਈ ਸਿਆਣੇ ਵੇਦਾਂਤ ਪੱਖ ਵਿਚ ਇਸ ਦਾ ਅਰਥ ਐਉਂ ਲਾਉਣ ਦਾ ਯਤਨ ਕਰਦੇ ਹਨ :-੪ ਮਹੀਨੇ (ਮਨ ਦੇ) ਟਿਕ ਗਿਆਂ ਜੋ ਵਸਤੂ (ਬਾਹਰ) ਦੇਖੀਦੀ ਹੈ (ਸੋ) ਨਾਮ (ਰੂਪ, ਭਾਵ ਮਿਥਿਆ) ਦਿੱਸਦੀ ਹੈ ਤੇ ਉਹੋ (ਸਾਧਕ ਫਿਰ) ਆਪਣੇ (ਅੰਗ=) ਸਰੂਪ ਨੂੰ ਲਖ ਲੈਂਦਾ ਹੈ।

ਸੋਈ ਅੰਗ ਆਪਨ ਲਖੈ, ਇਹੀ ਜੁਗੀਸ਼ਰ ਪੇਖਿ[3] ॥੪੩॥

ਤੀਬਰ ਬਾਸ਼ਨਾ ਦੂਰ ਕਰਿ, ਜਿਉਂ ਜਲ ਮਕਰੀ ਧਾਇ[1]।

[1]ਤ੍ਰਿਖੀਆਂ ਵਾਸ਼ਨਾਂ ਨੂੰ ਜੋ ਤਲ ਉਤੇ ਮਕੜੀ ਵਾਂਗੂੰ ਦੌੜਦੀਆਂ ਹਨ ਦੂਰ ਕਰੇ। (ਅ) ਤੀਬਰ ਵਾਸ਼ਨਾ ਦੂਰ ਕਰੇ ਤੇ ਬ੍ਰਹਮ ਵਲ ਐਉਂ ਚਲੇ ਕਿ ਜਿਵੇਂ ਜਲ ਤੇ ਮਕਰੀ ਚਲਦੀ ਹੈ। [ਸੰਸਕ੍ਰਿਤ, ਮਕਰੀ=ਮਾਗਰ ਮੁੱਖੀ]। [ਪੰਜਾ:, ਜਲਮਕੜੀ=ਜਲ ਤੇ ਦੌੜਨ ਵਾਲਾ ਇਕ ਨਿੱਕਾ ਜੰਤੂ]।

ਐਸੀ ਸਾਧੋ ਸਾਧਨਾ, ਮਨੂਆ ਚਿੱਤ ਬਿਲਾਇ[1] ॥੪੪॥

[1]ਮਨ ਦੀਆਂ ਚਿਤਵਨਾਂ ਨਾਸ਼ ਹੋ ਜਾਣ।

ਪੰਚ ਭੂਤ[1], ਭੂੰ[2], ਬਾਰਿ[3], ਹਰਿ[4], ਬਾਯੂ, ਗਗਨ[5], ਸਥੂਲ[6]।

[1]ਪੰਜ ਤੱਤ। [2]ਪ੍ਰਿਥਵੀ। [3]ਜਲ। [4]ਅਗਨੀ। [5]ਅਕਾਸ਼। [6](ਇਹ ਪੰਜੇ) ਸਥੂਲ ਹਨ।

ਗੰਧ, ਰਸ, ਰੂਪ, ਸਪਰਸ[1], ਧੁਨਿ[2], ਸੂਖਮ ਕ੍ਰਮ ਇਹ ਮੂਲ[3] ॥੪੫॥

[1]ਛੂਹ। [2]ਸ਼ਬਦ। [3]ਇਹ ਸੂਖਮ ਤੱਤ (ਦੂਜੇ ਪੰਜਾਂ) ਦਾ ਕ੍ਰਮਵਾਰ ਮੂਲ ਹਨ।

ਪ੍ਰਾਨ, ਅਪਾਨ, ਸਮਾਨ, ਤ੍ਰੈ, ਪੁਨ ਬਿਆਨ, ਉਦਜਾਨ[1]।

[1]ਇਹ ਪੰਜ ਪ੍ਰਾਣ ਹਨ)।

ਉਰ[1], ਪਾਯੁ[2], ਰਿਦ[3], ਸੰਧ[4†], ਲਖਿ ਨਾੜੀ ਪੰਚ ਸਥਾਨ[‡] ॥੪੬॥

[1]ਹਿਰਦਾ। [2]ਗੁਦਾ। [3]ਨਾਭਿ। [4]ਕੰਠ।

[†]ਸੌ ਸਾਖੀ ਨੇ ਨਾਭਿ ਦੀ ਥਾਂ ਪਦ 'ਹਿਰਦਾ' ਵਰਤਿਆ ਹੈ ਤੇ ਕਵਿ ਜੀ ਨੇ ਇਸ ਨੂੰ 'ਰਿਦ' ਲਿਖਿਆ ਹੈ ਤੇ ਸੌ ਸਾਖੀ ਨੇ 'ਕੰਠ' ਦੀ ਥਾਵੇਂ 'ਸੰਧ' ਲਿਖਿਆ ਹੈ ਤੇ ਕਵੀ ਜੀ ਨੇ ਵੀ 'ਸੰਧ' ਹੀ ਲਿਖ ਦਿੱਤਾ ਹੈ। ਜਾਪਦਾ

ਹੈ ਕਿ ਸੌ ਸਾਖੀ ਵਿਚ ਪਦ 'ਸੰਘ' ਸੀ, ਲਿਖਾਰੀ ਦੀ ਭੁਲ ਨੇ 'ਸੰਧ' ਕੀਤਾ ਹੈ ਤੇ ਸੂ: ਪ੍ਰ: ਵਿਚ ਬੀ ਇਹੋ ਗ਼ਲਤੀ ਮੱਖੀ ਤੇ ਮੱਖੀ ਵਾਂਙੂ ਜਾ ਵੱਜੀ ਹੈ। ਸੰਧ ਦਾ ਅਰਥ ਕੰਠ ਨਹੀਂ ਹੈ। ਤੇ ਉਦਜਾਨ ਨਾਮੇ ਪ੍ਰਾਣ ਕੰਠ ਯਾ ਸੰਘ ਵਿਚ ਹੈਨ ਸੋ ਏਥੇ ਕ੍ਰਮ ਭੰਗ ਦੋਸ਼ ਬੀ ਹੈ ਕਿਉਂਕਿ ਨਾ: ਪ੍ਰ: ਪੂ: ਧਿ: ੬੦ ਅੰਕ ੫੦, ੫੧ ਅਨੁਸਾਰ ਠੀਕ ਕ੍ਰਮ ਇਹ ਹੈ:- ਪ੍ਰਾਨ, ਅਪਾਨ, ਸਮਾਨ, ਉਦਜਾਨ ਤੇ ਬਜਾਨ। ਇਹੀ ਕ੍ਰਮ ਵਿਚਾਰ ਚੰਦੋਦਯ ਦਾ ਹੈ। ‡ਇਹ ਪੰਜ ਪ੍ਰਾਣਾਂ ਤੇ ਪੰਜ ਉਨ੍ਹਾਂ ਦੇ ਟਿਕਾਣਿਆਂ ਦਾ ਵੇਰਵਾ ਕਵਿ ਜੀ ਨੇ ਸੌ ਸਾਖੀ ਮੂਜਬ ਦਿੱਤਾ ਹੈ:- ਪ੍ਰਾਣ (ਉਰ=) ਦਿਲ ਵਿਚ, ਅਪਾਨ (ਪਾਯੂ=) ਗੁਦਾ ਵਿਚ, ਸਮਾਨ (ਰਿਦ=) ਨਾਭੀ ਵਿਚ, ਬਜਾਨ (ਸੰਘ=) ਕੰਠ ਵਿਚ ਤੇ ਉਦਜਾਨ (ਨਾੜੀ=) ਨਾੜੀਆਂ ਵਿਚ। ਇਸ ਹਿਸਾਬ ਵਿਚ ਗ਼ਲਤੀ ਹੈ, ਉਦਜਾਨ ਕੰਠ ਵਿਚ ਤੇ ਬਿਆਨ ਸਾਰੇ ਸਰੀਰ ਅਥਵਾ ਨਾੜੀਆਂ ਵਿਚ ਹੈਨ। ਇਹ ਦਰੁਸਤ ਹਿਸਾਬ ਕਵਿ ਜੀ ਆਪ ਨਾ: ਪ੍ਰ: ਪੂ: ਧਿ: ੬੦ ਅੰਕ ੫੦-੫੧ ਵਿਚ ਦੇ ਆਏ ਹਨ, ਏਥੋ ਸੌ ਸਾਖੀ ਵਿਚ ਜੋ ਸ਼ਰਧਾ ਆਪ ਦੀ ਸੀ ਉਸ ਕਰਕੇ ਇਸ ਗ਼ਲਤੀ ਨੂੰ ਬੀ ਉਸ ਦੇ ਮੁਤਾਬਿਕ ਟੀਕਾ ਕਰ ਗਏ ਹਨ, ਦਰੁਸਤ ਕਰਨ ਵਲ ਧਿਆਨ ਨਹੀਂ ਗਿਆ।

ਨਾਗ, ਕੱਛੂਓ, ਕ੍ਰਿੱਕਲੀ,
ਦੇਵ ਦੱਤ, ਧਨ ਜੀਤ[1]। — [1]ਇਹ ਪੰਜੇ ਉਪ ਪ੍ਰਾਣ ਹਨ।
ਉਦਗਾਰ[1], ਨੇਤ੍ਰ[2], ਛਿਕ[3], ਜੰਭਣਾ[4], — [1]ਡਕਾਰ। [2]ਪਲਕ ਉਘਾੜਨਾ। [3]ਨਿੱਛਣਾ। [4]ਉਬਾਸੀ।
ਮੂਏ ਕਪਾਲੀ ਰੀਤ[1] ॥੪੭॥ — [1]ਪ੍ਰਾਣ ਮੋਇਆ ਤੇ (ਧਨੰਜੇ) ਕਪਾਲ ਕ੍ਰਿਯਾ ਨਾਲ (ਨਿਕਲਦੇ ਹਨ) ਭਾਵ ਇਹ ਹੈ ਕਿ ਪੰਜੇ ਕ੍ਰਮਵਾਰ ਉਪ ਪ੍ਰਾਣਾਂ ਦੀਆਂ ਕ੍ਰਿਯਾਂ ਹਨ।

ਭਿੰਨ ਭਿੰਨ ਸਭ ਬਾਂਟ ਕਰਿ
ਤੱਤ੍ਵਨਿ ਧਾਤੂ ਬਾਂਟ[1]। — [1]ਤੱਤਾਂ ਦੀਆਂ ਪ੍ਰਕ੍ਰਿਤੀਆਂ ਬੀ ਵੰਡ ਦੇਵੇ।
ਅੰਤਹਕਰਨ ਸੁ ਭਿੰਨ ਕਰਿ
ਸ਼ੇਖ ਆਤਮਾ ਸਾਟ[1]† ॥੪੮॥ — [1]ਬਾਕੀ ਆਤਮਾ ਨੂੰ। ਛਾਂਟ ਲਵੇ ਭਾਵ ਪ੍ਰਿਥਕ ਪ੍ਰਿਥਕ ਲਖ ਲਵੇ। (ਅ) 'ਸਾਟ' ਦਾ ਅਰਥ ਸ੍ਰੇਸ਼ਟ ਭੀ ਕਰਦੇ ਹਨ। †ਇਹ ਹਠ ਯੋਗ ਦਾ ਵਿਸ਼ਾ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰ: ਧਿਆ ੬੦ ਵਿਚ ਖੁੱਲ੍ਹਾ ਆ ਚੁੱਕਾ ਹੈ।

ਇਹੀ ਗਜਾਨ ਇਹ ਜੋਗ ਹੈ
ਇਹੀ ਭਗਤਿ ਕਾ ਕਾਜ।
ਜੱਗ ਦਾਨ ਤੀਰਥ ਤਪਨਿ
ਜਾਂ ਬਿਧ ਮਨ ਕੋ ਸਾਜ[1] ॥੪੯॥ — [1]ਜਿਸ ਤਰ੍ਹਾਂ ਮਨ ਸਵਾਰਿਆ ਜਾਂਦਾ ਹੈ।

ਚੌਪਈ:

ਦਿਨ ਕੈ ਨਿਸ ਮਹਿਂ ਅਲਪ ਅਹਾਰੀ।
ਦਮ ਕੋ[1] ਸਾਧੈ ਮਨਹਿਂ ਸੁਧਾਰੀ। — [1]ਸੁਾਸਾਂ ਨੂੰ।
ਮਿੱਥਿਆ ਤਨ ਧਨ ਸੁਤ ਅਰੁ ਦਾਰਾ।
ਮਿੱਥਿਆ ਜਗੁ ਕੋ ਬ੍ਰਿੰਦ ਪਸਾਰਾ ॥੫੦॥
ਪ੍ਰਾਪਤਿ ਜੋਗੁ ਬਨੈ ਅੱਭਜਾਸੀ[1]। — [1]ਪਿਛਲੀਆਂ ਦੋ ਤੁਕਾਂ ਵਿਚ ਵੈਰਾਗ ਦੱਸਿਆ ਨੇ ਤੇ

ਕਹਿੰਦੇ ਹਨ ਕਿ ਵੈਰਾਗ ਨਾਲ) ਅਭਜਾਸੀ ਜੋਗ ਨੂੰ ਪ੍ਰਾਪਤ ਹੁੰਦਾ ਹੈ।

ਬਿਨ ਅੱਭਜਾਸ ਪਰੈ ਜਮ ਫਾਸੀ।
ਰਾਜ ਜੋਗ ਇਹ ਤੋਹਿ ਬਤਾਯੋ।
ਕਰਿ ਸਾਧਨ ਜੇ ਚਿਤ ਲਲਚਾਯੋ'
॥੫੧॥ [⚐]

ਸੁਨਿ ਸਤਿਗੁਰ ਕੇ ਬਚ ਗਤਿ ਜੋਗੁ[1]।
ਸ੍ਰੀ ਜੀਤੋ ਜੀ ਲਾਗੀ ਜੋਗੁ।
ਬੰਦਨ ਕਰਿ ਬੈਠੀ ਇਕ ਥਾਨ।
ਸਾਧਨ ਲਾਗੀ ਸ੍ਵਾਸ ਮਹਾਨ ॥੫੨॥

[1]ਮੁਕਤੀ ਦੇ ਦੇਣੇ (ਲਾਇਕ ਯਾ) ਵਾਲੇ।

ਇਤਿ ਸ੍ਰੀ ਗੁਰ ਪ੍ਰਾਤਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ੍ਰੀ ਜੀਤੋ ਜੀ' ਪ੍ਰਸੰਗ ਬਰਨਨੰ ਨਾਮ ਅਸ਼ਟਦਸ਼ਮੋ ਅੰਸੂ ॥੧੮॥

[⚐]ਇਹ ਉਪਦੇਸ਼ ਵਿਸ਼ੇਸ਼ ਕਰਕੇ ਹਠ ਯੋਗ ਦਾ ਹੈ ਜਿਸ ਨੂੰ ਕਵਿ ਜੀ ਕਲਿਜੁਗ ਲਈ ਨਾ ਮੁਨਾਸਬ ਦੱਸ ਆਏ ਹਨ (ਦੇਖੋ ਨਾ: ਪ੍ਰ: ਪੂ: ਧਿਆ ੪੮ ਅੰਕ ੯੧) ਤੇ ਆਪ ਇਸ ਦਾ 'ਕਸ਼ਟ ਯੋਗ' ਨਾਮ ਧਰ ਆਏ ਹਨ। ਇਹ ਪ੍ਰਕ੍ਰਿਆ ਸੌ ਸਾਖੀ ਦੀ ਹੈ:-ਅੰਕ ੩੯ ਤੋਂ ੪੭ ਤਕ ਹਠ ਯੋਗ ਦੀ ਪ੍ਰਕ੍ਰਿਆ ਕਹਿਕੇ ਅੰਕ ੪੮ ਵਿਚ ਸਾਂਖ ਤੇ ਵੇਦਾਂਤ ਦੀ ਸੈਨਤ ਮਾਰਦੇ ਹਨ, ਅੰਕ ੫੦ ਵਿਚ ਵੈਰਾਗ ਤੇ ਅੱਭਜਾਸ ਗੀਤਾ ਦਾ ਉਪਦੇਸ਼ ਦਿਤਾ ਹੈ, ਇਸ ਸਾਰੇ ਮਿਸ੍ਰਤ ਨੂੰ ਰਾਜ ਯੋਗ ਕਿਹਾ ਹੈ।
ਇਹ ਉਪਦੇਸ਼ ਗੁਰਮਤ ਦੇ ਰਾਜ ਜੋਗ ਦੇ ਅਨਕੂਲ ਨਹੀਂ ਹੈ, ਇਹ ਸੌ ਸਾਖੀ ਦਾ ਆਖੇਪਕਾਰ ਮੁੜ ਭਗਤੀ ਮਾਰਗ ਦੇ ਨਾਮ ਉਪਾਸਕਾਂ ਤੇ ਪ੍ਰੇਮ ਭਾਵਨਾ ਦੇ ਅੱਭਜਾਸੀ ਸਿਖਾਂ ਨੂੰ ਇਕ ਮਿਸ਼੍ਰਿਤ ਜਿਹਾ ਤ੍ਰੀਕਾ ਸਿਖਾਲਦਾ ਹੈ ਤੇ ਮੌਕਿਆ ਕੈਸਾ ਲੈਂਦਾ ਹੈ ਕਿ ਸਾਹਿਬ ਆਪ ਪਰਮ ਪਾਵਨ ਜੀਤੋ ਜੀ ਨੂੰ ਉਪਦੇਸ਼ ਦੇ ਰਹੇ ਹਨ ਤੇ ਫਰਜ਼ ਕਰ ਲੈਂਦਾ ਹੈ ਕਿ ਮਾਤਾ ਜੀ ਹੁਣ ਤਕ ਪਰਮ ਪਦ ਦੀ ਪ੍ਰਾਪਤੀ ਤੋਂ ਸੱਖਣੇ ਸਨ।
ਬਚਿੱਤ੍ਰ ਸਿੰਘ ਤੇ ਉਦਯ ਸਿੰਘ ਵਾਲਾ ਜੰਗ ਜਿਸ ਵਿਚ ਜਸਵਾਲੀਆਂ ਦੇ ਹਾਥੀ ਦਾ ਮੁਕਾਬਲਾ ਬਚਿੱਤ੍ਰ ਸਿੰਘ ਜੀ ਨੇ ਕੀਤਾ ਸੀ ਕਵੀ ਜੀ ਪਿਛੇ ਦੇ ਆਏ ਹਨ, ਇਸ ਜੰਗ ਦਾ ਸੰਮਤ ੧੭੫੮ ਬਿ: ਸਹੀ ਹੁੰਦਾ ਹੈ। ਮਾਤਾ ਜੀਤੋ ਜੀ ਦਾ ਦੇਹਾਂਤ ਅੱਸੂ ੧੭੫੭ ਬਿ: ਵਿਚ ਹੋਇਆ ਹੈ ਜੋ ਕਿ ਉਪ੍ਰੋਕਤ ਜੁੱਧ ਤੋਂ ਪਹਿਲੋਂ ਦਾ ਵਾਕਿਆ ਹੈ। ਇਸ ਹਿਸਾਬ ਦੇਖੀਏ ਤਾਂ ਏਥੇ ਇਹ ਸਾਖੀ ਦੇਣੀ ਹੀ ਇਤਿਹਾਸਕ ਹਿਸਾਬ ਤੋਂ ਅਨਬਨ ਪਈ ਭਾਸਦੀ ਹੈ। ਇਹ ਬਾਤ ਨਿਰਸੰਸੇ ਹੈ ਕਿ ਮਾਤਾ ਜੀ ਪਰਮਪਦ ਨੂੰ ਪ੍ਰਾਪਤ ਸੇ ਅਰ ਉਨ੍ਹਾਂ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਸੀ। ਗੁਰ ਉਪਦੇਸ਼ ਤੇ ਉਨ੍ਹਾਂ ਦੇ ਭਜਨ ਬੰਦਗੀ ਕਰਨ ਦੀ ਸਾਖੀ ਇਸ ਤੋਂ ਬਹੁਤ ਪਹਿਲੋਂ ਦੀ ਵਰਤ ਚੁੱਕੀ ਹੋਸੀ। ਹਾਂ ਜਿਸ ਹੋਣਹਾਰ ਨੂੰ ਦੇਖਕੇ ਮਾਤਾ ਜੀ ਨੇ ਚੋਲਾ ਛੋੜਿਆ ਉਹ ਉਨ੍ਹਾਂ ਨੂੰ ਦਿਸ ਪੈਣੀ, ਉਨ੍ਹਾਂ ਦੇ ਅੱਭਜਾਸੀ ਮਨ ਲਈ ਮਾਮੂਲੀ ਬਾਤ ਸੀ। ਸ੍ਰੀ ਮੁਖਵਾਕ ਪਾਤਸਾਹੀ ੧੦ ਕਸ਼ਟ ਯੋਗ ਆਦਿਕਾਂ ਦੇ ਉਲਟ ਇਉਂ ਹਨ:-
ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜੋਗ ਜਤੀ ਕੇ ॥
ਸੂਰ ਸੁਰਾਰਦਨ ਸ੍ਰਾਵਗ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨ ਏਕ ਰਤੀ ਕੇ ॥ ੧ ॥

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥
ਬੇਦ ਪੁਰਾਨ ਕਤੇਬ ਕੁਰਾਨ ਜ਼ਿਮੀਨ ਜਮਾਨ ਸਬਾਨ ਕੇ ਪੇਖੈ ॥
ਪਉਣ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੈ ॥
ਸ੍ਰੀ ਭਗਵਾਨ ਭਜੇ ਬਿਨ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥ ੪ ॥

ਜੋ ਤ੍ਰਿਕਾਲ ਗਿਆਨ ਹਠ ਯੋਗ ਨਾਲ ਯੋਗੀ ਮੰਨਦੇ ਹਨ ਉਹ ਸੁਤੇ ਹੀ ਰਾਜ ਯੋਗ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ।

ਯਥਾ:- ਗੁਪਤੁ ਪ੍ਰਗਟੁ ਸਭੁ ਜਾਣੀਐ ਜੇ ਮਨੁ ਰਾਖੈ ਠਾਇ"।
ਪੁਨ:- ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ" ॥
ਗੁਰ ਘਰ ਦਾ ਰਾਜ ਜੋਗ ਇਹ ਹੈ।
ਯਥਾ: ਥਿਰ ਥਿਰ ਚਿਤ ਥਿਰਹਾਂ ॥ ਬਨੁ ਗ੍ਰਿਹ ਸਮਸਰਿ ਹਾਂ।
ਅੰਤਰਿ ਏਕ ਪਿਰਹਾਂ ॥ ਬਾਹਿਰ ਅਨੇਕ ਧਰਿਹਾਂ ॥
ਰਾਜਨ ਜੋਗੁ ਕਰਿਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥

।ਆਸਾਵਾਰੀ ਮ: ੫।

ਜਦ ਮਨ ਨਾਮ ਸਿਮਰਨ ਨਾਲ ਟਿਕਦਾ ਹੈ ਤਾਂ ਸ੍ਵਾਸ ਆਪੇ ਟਿਕਵੇਂ ਆਉਂਦੇ ਹਨ, ਤੇ ਟਿਕਾਵੇ ਸ੍ਵਾਸਾਂ ਦਾ ਬੀ ਮਨ ਪਰ ਅਸਰ ਪੈਂਦਾ ਹੈ। ਰਾਜ ਯੋਗ ਵਿਚ ਇਹ ਗੱਲ ਸੁੱਤੇ ਹੀ ਹੈ। ਅੰਕ ੩੦ ਵਿਚ ਸਾਹਿਬ ਰਾਮਕੌਰ ਇਹੋ ਹਠ ਜੋਗ ਸਿੱਖਣਾ ਚਾਹੁੰਦੇ ਹਨ ਤਦ ਗੁਰੂ ਜੀ ਉਸਨੂੰ ਨਿਰਵਿਕਾਰਤਾ, ਪ੍ਰੇਮ, ਤੇ ਗਜਾਨ ਦਾ ਉਪਦੇਸ਼ ਦਿੰਦੇ ਹਨ, ਹਠ ਜੋਗ ਨਹੀਂ ਸਿਖਾਲਦੇ।

## ੧੯. [ਮਾਤਾ ਜੀਤੋ ਜੀ ਸੱਚਖੰਡ ਪਯਾਨ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਅਲਪ ਅਹਾਰਨ ਹੋਇ ਕਰਿ, ਬੈਠਹਿ[1] ਆਸਨ ਧਾਰਿ। [1](ਮਾਤਾ ਜੀ) ਬੈਠਦੇ ਹਨ।

ਦ੍ਰਿਸ਼ਟਿ ਠਹਿਰਾਵੈ ਨਾਸਕਾ[†], ਮਨ ਤੇ ਬਾਸ਼ਨ ਡਾਰ[1] ॥੧॥

[1]ਵਾਸ਼ਨਾ ਦੂਰ ਕਰਕੇ। [†]ਇਹ ਗੀਤਾ ਦਾ ਉਪਦੇਸ਼ ਹੈ।

ਚੌਪਈ:

ਖਸ਼ਟ ਮਹੀਨੇ ਸਾਧਜੋ ਜਬੈ।
ਸਿੱਧਾਂ ਪ੍ਰਾਪਤਿ ਹੋਈ ਸਬੈ।
ਸਾਧਤਿ ਦ੍ਵਾਦਸ਼ ਮਾਸ ਬਿਤਾਏ।
ਅੰਤ੍ਰਜਾਮਤਾ ਉਰ ਬਿਦਤਾਏ ॥੨॥
ਭੂਤਤ ਭਵਿੱਖਤ ਕੀ ਸਭਿ ਬਾਤ।
ਭਈ ਰਿਦੇ ਮਹਿਂ ਸਭਿ ਬੱਖਜਾਤ।
ਗੁਰ ਕੀ ਗਤਿ[1] ਜਬਿਹੂੰ ਮਨ ਜਾਨੀ। [1]ਗੁਰਾਂ (ਦੇ ਭਾਣੇ) ਦੀ ਗਤੀ।
-ਜੰਗ ਬੀਚ ਹੁਇ ਸੰਤਤਿ ਹਾਨੀ- ॥੩॥
ਅਪਰ ਬਾਰਤਾ ਸਭਿ ਬਿਦਤਾਈ।
ਇਕ ਦਿਨ ਪੁਨਿ ਸਤਿਗੁਰ ਢਿਗ ਆਈ।
'ਸਕਲ ਕਲਾ ਸਮਰਥ ਗੁਰ ਪੂਰਨ।
ਥਪਹੁ ਉਥਾਪਹੁ ਰਾਵਰ ਤੂਰਨ ॥੪॥
ਖਾਲੀ ਭਰੋ ਭਰੇ ਕਰਿ ਖਾਲੀ।
ਥਾਪਹੁ[†] ਨਾਸਹੁ ਚਹਹੁ ਉਤਾਲੀ। [†]ਪਾ:-ਬਖਸ਼ਹੁ।

ਜਗ ਮਹਿਂ ਬੰਸ ਰਾਖਿਬੋ ਕਰੀਯਹਿ।
ਪੁਰਹੁ ਆਸ ਇਹ ਆਪ ਬਿਚਰੀਯਹਿ' ॥੫॥
ਸ੍ਰੀ ਜੀਤੋ ਤੇ ਸੁਨਿ ਮੁਸਕਾਏ।
'ਭੂਤ ਭਵਿੱਖਤ ਤੁਵ ਲਖਿ ਪਾਏ।
ਸੰਤਤਿ ਕੇ ਹਿਤ ਜੋਗ ਕਮਾਯੋ[1]? [1]ਕੀ ਤੂੰ ਆਪਣੀ ਉਲਾਦ ਵਾਸਤੇ ਯੋਗ ਕਮਾਯਾ ਹੈ?
ਕੈ ਪਰਲੋਕ ਭਲੋ ਉਰ ਭਾਯੋ ॥੬॥
ਮੋਹ ਆਦਿ ਸੇ ਸਕਲ ਬਿਕਾਰਾ।

ਇਨ ਤੇ ਚਹੀਯਹਿ ਬਨਿਬੋ ਨਜ਼ਾਰਾ।
ਤੈਂ ਬਿੱਪ੍ਰੀਤ ਸਗਲ ਇਹ ਧਾਰੀ।
ਕਯੋਂ ਨਹਿਂ ਲਖੀ ਅਰਸ਼ ਸਿਰਦਾਰੀ[1] ॥੭॥

[1]ਅਰਸ਼ਾਂ ਦੀ ਪਾਤਸ਼ਾਹੀ।

ਸੁਤ ਸਮੇਤ ਜੋ ਪਦ ਅਬਿਨਾਸ਼ੀ।
ਤਹਿਂ ਕੋ ਬਨੋ ਸਦਾ ਤੁਮ ਬਾਸੀ।
ਨੱਸ੍ਵਰ ਜਗਤ ਦੇਖਿ ਕਯੋਂ ਭੂਲੀ।
ਜੋਗ ਧਰੇ ਆਨੰਦ ਬ੍ਰਿਤਿ ਝੂਲੀ[1] ॥੮॥

[1]ਜੋਗ ਧਾਰਕੇ ਤੇਰੀ ਬਿਰਤੀ ਅਨੰਦ ਵਿਚ ਝੂਲੀ ਹੈ ਭਾਵ ਮਗਨ ਹੋ ਰਹੀ ਹੈ।

ਬ੍ਰਹਮਾਤਮ ਕਹੁ ਗਯਾਨ ਉਪੰਨਾ।
ਸਫਲ ਜਨਮ ਹੋਯਸਿ ਤੂੰ ਧੰਨਾ।
ਉਚਿਤ ਨਹੀਂ ਇੱਤਯਾਦਿਕ ਕਹਿਬੋ।
ਤਨ ਤੇ ਭਿੰਨ ਆਪ ਕੋ ਲਹਿਬੋ[1]†' ॥੯॥

[1]ਜਾਣਨਾ। †ਪਾ:-ਤੇ ਬਹਿਬੋ।

ਸੁਨਿ ਜੀਤੋ ਕਰ ਜੋਰਿ ਉਚਾਰੀ।
'ਮੈਂ ਸਦੀਵ ਰਾਵਰਿ ਅਨੁਸਾਰੀ।
ਦੇਖਿ ਜਗਤ ਦਿਸ਼ ਕੀਨਸਿ ਅਰਜ਼ੀ।
ਬਰਤਹੁ ਜਥਾ ਆਪ ਕੀ ਮਰਜ਼ੀ ॥੧੦॥
ਮੁਝ ਕੌ ਖੁਸ਼ੀ ਕਰੋ ਤਨ ਛੋਰੌਂ।
ਮਹਿਦ ਬਿਘਨ ਗਨ ਪਿਖਯੋ ਨ ਲੋਰੌਂ।
ਪੀਛੇ ਰਚੋ ਜਥਾ ਮਨ ਭਾਯਾ।
ਅਸ ਅਪਦਾ ਮੈਂ ਪਿਖਿ ਨ ਸਕਾਯਾ[1]' ॥੧੧॥

[1]ਦੇਖ ਨਹੀਂ ਸਕਦੀ।

ਤਬਿ ਗੁਰ ਕਹਯੋ 'ਤੋਹਿ ਚਿਤ ਜੈਸੇ।
ਕਰਹੁ ਆਪ ਭਾਵਤਿ ਸ਼ੁਭ ਤੈਸੇ।
ਚਾਰ ਦਿਵਸ ਜੀਵਨ ਜਗ ਮਾਂਹੀ।
ਨਿਜ ਨਿਜ ਵਾਰੀ ਸਭਿ ਚਲਿ ਜਾਂਹੀ ॥੧੨॥
ਆਗੇ ਪੀਛੈ ਚਲਨਿ ਜ਼ਰੂਰ।
ਦੁਖ ਕੈ ਸੁਖੀ† ਨੇਰ ਕੈ ਦੂਰ[1]।

[1]ਭਾਵ ਛੋਟੀ ਵੱਡੀ ਆਯੂ ਵਾਲਾ। †ਪਾ:-ਦੁਖੀਏ ਸੁਖੀਏ।

ਰਾਉ ਰੰਕ ਸਭਿ ਏਕ ਸਮਾਨਾ।
ਉਪਜਨ ਹਾਰੇ ਬਿਨਸ ਨਿਦਾਨਾ[1]' ॥੧੩॥ [1]ਅੰਤ ਨੂੰ ਨਾਸ਼ ਹੋਣਾ ਹੈ।
ਸੁਨਤਿ ਕੰਤ ਤੇ ਬੰਦਨ ਠਾਨੀ।
ਦਰਸ਼ਨ ਕਰਜੋ ਸਥਿਰ ਹ੍ਵੈ ਥਾਨੀ।
ਪਤਿ ਮੂਰਤਿ ਕੋ ਰਿਦੇ ਬਸਾਈ।
ਕਰਿ ਬਹੁ ਨਮੋ ਅਪਨਿ ਘਰ ਆਈ ॥੧੪॥
ਕਰਿ ਸ਼ਨਾਨ ਪਾਵਨ ਤਨ ਹ੍ਵੈ ਕੈ।
ਕੁਸ਼ਕੋ ਆਸਨ ਡਾਸਨਿ ਕੈ ਕੈ।
ਦਾਸੀ ਆਦਿ ਅਪਰ ਬਹੁ ਨਾਰੀ।
ਕਰਤਿ ਜਿ ਸੇਵਾ ਰਖਤਿ ਸੁਖਾਰੀ[1] ॥੧੫॥ [1]ਸੁਖੀ ਰਖਦੀਆਂ ਸਨ (ਮਾਤਾ ਜੀ ਨੂੰ)।
ਕੇਤਿਕ ਪਾਸ ਰਹਤਿ ਤਿਨ ਸਾਥ।
ਨਿਜ ਚਲਿਬੇ ਕੀ ਕਹਿ ਕਰਿ ਗਾਥ[1]। [1]ਕਥਾ।
ਜੋ ਜਿਨ ਜਾਚਜੋ ਸੋ ਤਿਨ ਦੀਯੋ।
ਮਨ ਭਾਵਤਿ ਸਭਿਹੂੰ ਬਰ ਲੀਯੋ ॥੧੬॥
ਆਸਨ ਕਰਿ ਬੈਠੀ ਤਤਕਾਲਾ।
ਸਾਧਜੋ ਪੂਰਬ ਜੋਗ ਬਿਸਾਲਾ।
ਤਿਸ ਅੱਭਜਾਸ ਬਲ ਤੇ ਖਿਚਿ ਸ੍ਵਾਸ।
ਦਸਮ ਦ੍ਵਾਰ ਮਹਿਂ ਕਰਿ ਤਿਹ[1] ਬਾਸ ॥੧੭॥ [1]ਭਾਵ ਸ੍ਵਾਸਾਂ ਦਾ।
ਪਾਇ ਜੋਰ ਬ੍ਰਹਮਰੰਧਰ[1] ਫੋਰਾ। [1]ਭਾਵ ਦਸਮ ਦੁਆਰ ਦਾ ਛੇਕ।
ਗਮਨੀ ਗੁਰ ਪੁਰਿ ਤਨ ਕੋ ਛੋਰਾ।
ਦੇਖਤਿ ਦਾਸੀ ਦੌਰਤਿ ਗਈ।
ਮਾਤਾ ਗੁਜਰੀ ਕਉ ਸੁਧਿ ਦਈ ॥੧੮॥
ਸੁਨਤਿ ਅਚੰਭੈ ਹੁਇ ਕਰਿ ਆਈ।
ਦੇਖਿ ਨੁਖਾ ਗਤਿ ਕੋ ਬਿਲਖਾਈ[1]। [1]ਘਬਰਾਈ।

ਪੁਨ ਸੁਨਿ ਸੁਨਿ ਸੁੰਦਰੀ ਤੇ ਆਦਿ।
ਮਿਲੀ ਆਇ ਕਿਯ ਰੋਦਨਿ ਨਾਦ ॥੧੯॥
ਤਬਿ ਸਤਿਗੁਰ ਪਠਿ ਦਾਸ ਹਟਾਈ।
'ਕਰਹੁ ਦਾਹੁ ਇਹੁ ਸੁਰਗ ਸਿਧਾਈ।'
ਸੁਨਿ ਆਇਸੁ ਤਯਾਰੀ ਕਰਿਵਾਇ।
ਕਰਿ ਸ਼ਨਾਨ ਪਟ ਨਵ ਪਹਿਰਾਇ ॥੨੦॥
ਸਾਹਿਬਜ਼ਾਦੇ ਚਾਰਹੁੰ ਸਾਥ।
ਕਰੇ ਬਿਬਾਨ ਉਠਾਇਸਿ ਹਾਥ[1]।
ਆਦਿ ਖਾਲਸਾ ਲੋਕ ਘਨੇਰੇ।
ਗਮਨੇ ਸੰਗ ਵਹਿਰ ਤਿਸ ਬੇਰੇ ॥੨੧॥
ਨਾਮ ਅਗੰਮ ਪੁਰਾ ਜਿਸ ਥਾਨਾ।
ਤਹਿਂ ਲੌਂ ਪਹੁੰਚੇ ਗੁਰੂ ਬਖਾਨਾ[1]।
ਗਾਵਤਿ ਸ਼ਬਦ ਰਬਾਬੀ ਆਗੇ।
ਸਿਮਰੈਂ ਨਾਮ ਸਿੱਖ ਵਡਭਾਗੇ ॥੨੨॥
ਗਨ ਚੰਦਨ ਕੀ ਚਿਖਾ ਬਨਾਈ।
ਸੁਤ ਨੇ ਗਹਿ ਕਰਿ ਅਗਨਿ ਲਗਾਈ।
ਤਿਲ ਜਵ ਘ੍ਰਿਤ ਪਾਏ ਸਮੁਦਾਏ।
ਕਰੀ ਪ੍ਰਕਰਮਾ ਫਿਰਿ ਚਹੁੰਘਾਏ[1] ॥੨੩॥
ਅਵਲੋਕੀ ਜਬਿ ਆਧਿਕ ਜਰੀ[1]।
ਪੁੱਤ੍ਰ ਕਪਾਲ ਕ੍ਰਿਆ ਤਬਿ ਕਰੀ।
ਸਤੁੱਦ੍ਰਵ ਨਿਕਟ ਗਏ ਚਲਿ ਫੇਰ।
ਕਰਜੋ ਸ਼ਨਾਨ ਸਭਿਨਿ ਤਿਸ ਬੇਰ ॥੨੪॥
ਬਿਧਿ ਸੋਂ ਦਿਯੋ ਤਿਲਾਂਜੁਲਿ[†] ਤਬੈ।
ਆਏ ਗੁਰ ਸਿਮਰਤਿ ਪੁਰਿ ਸਬੈ।
ਸ੍ਰੀ ਕਲਗੀਧਰ ਕੇ ਢਿਗੁ ਬੈਸੇ।
ਚਲਜੋ ਪ੍ਰਸੰਗ ਤਜਜੋ ਤਨ ਜੈਸੇ

[1]ਬਿਬਾਨ ਕਰਕੇ (ਭਾਵ ਬਣਾਕੇ) ਹੱਥਾਂ ਨਾਲ ਉਠਾਯਾ।
[1]ਗੁਰੂ ਜੀ ਦੇ ਕਹਿਣ ਤੇ।
[1]ਚੌਫੇਰੇ ਫਿਰਕੇ।
[1]ਅੱਧੀਕੁ ਸੜ ਗਈ।
[†]ਪਾ:-ਤਿਲਾਵਨਿ। ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

॥੨੫॥
ਇਕ ਤਹਿਂ ਪਰਸਰਾਮ ਬੈਰਾਗੀ।
ਸੁਨਿ ਕੈ ਜੋਗੁ ਬਾਤ ਅਨੁਰਾਗੀ[1]। [1]ਪ੍ਰੇਮੀ ਹੋਯਾ।
'ਬ੍ਰਹਮਰੰਧਰ ਕੋ ਫੋਰਿ ਸਿਧਾਰੀ।'
ਬਿਸਮਨ ਬੂਝਨ ਹੇਤ ਉਚਾਰੀ[1] ॥੨੬॥ [1]ਅਸਚਰਜ ਹੋਕੇ ਪੁੱਛਣ ਵਾਸਤੇ (ਇਹ) ਕਹੀ।
'ਜਿਮ ਬਡਭਾਗਨ ਕੋ ਉਪਦੇਸ਼ਾ।
ਕ੍ਰਿਪਾ ਕਰਹੁ ਮੁਝ ਕਹੀਅਹਿ ਤੈਸਾ।
ਥੋਰੇ ਦਿਵਸਨ ਮੈਂ ਸਿਧ ਹੋਵਾ[1]। [1]ਜਿਵੇਂ ਮਾਤਾ ਜੀ ਦਾ ਯੋਗ) ਥੋੜੇ ਦਿਨਾਂ ਵਿਚ ਸਿੱਧ ਹੋ ਗਿਆ।
ਬਿਦਤਿ ਦੇਹਿ ਤਜਾਗਨਿ ਮਹਿਂ ਜੋਵਾ[1] ॥੨੭॥ [1]ਪ੍ਰਗਟ ਹੀ (ਮਾਤਾ ਜੀ ਦੇ) ਸ੍ਰੀਰ ਤਜਾਗਣ ਤੋਂ ਮੈਂ ਦੇਖਿਆ ਹੈ।
ਪਰਜੋ ਆਨਿ ਮੈਂ ਸ਼ਰਨਿ ਤੁਮਾਰੀ।
ਉਪਦੇਸ਼ੋ ਲਖਿ ਕਰਿ ਅਧਿਕਾਰੀ।'
ਭਯੋ ਦੀਨ ਕਲਗ਼ੀਧਰ ਜਾਨਾ।
ਤਿਸ ਹੀ ਬਿਧਿ ਕੋ ਜੋਗ ਬਖਾਨਾ ॥੨੮॥
ਸਭਿ ਬਿਧਿ ਤੇ ਸਮੁਝਾਵਨ ਕਰਿਯੋ।
ਜਥਾ ਜੋਗੁ ਤਿਨ ਸਾਧਨ ਧਰਿਯੋ।
ਸਤਿਗਤਿ[1] ਕੋ ਪ੍ਰਾਪਤਿ ਸੋ ਭਯੋ। [1]ਉੱਤਮ ਗਤੀ।
ਜੋਗ ਸਾਧ ਰਵਿ ਭੇਦਤਿ ਗਯੋ[1]† ॥੨੯॥ [1]ਭਾਵ ਸੂਰਜ ਮੰਡਲ ਨੂੰ ਭੇਦ ਕੇ (ਬ੍ਰਹਮਲੋਕ ਨੂੰ) ਗਿਆ। †ਪਾ:-ਜੋਗ ਸਾਧ ਤਵ ਦੇਹ ਤਜ ਗਇਓ।

ਭਾਖਤਿ ਰਾਮਕੁਇਰ ਕਥ[1] ਭਾਈ। [1]ਕਥਾ।
-ਸੁਨਹੁ ਖਾਲਸਾ! ਹਿਤ ਚਿਤ ਲਾਈ।
ਮੈਂ ਭੀ ਸੋ ਬਿਧਿ ਬੂਝਨ ਕੀਨੀ।
ਪਰਸਰਾਮ ਸੋਂ ਜੋ ਕਹਿ ਦੀਨੀ ॥੩੦॥
ਸੁਨਿ ਕਰਿ ਕਲਗ਼ੀਧਰ ਮੁਸਕਾਏ।
ਮੋ ਸੰਗ ਕਹਜੋ ਅਧਿਕ ਅਪਨਾਏ[1]। [1]ਆਪਣਾ (ਦਾਸ ਜਾਣਕੇ)।
'ਬ੍ਰਹਮ ਆਤਮਾ ਸੱਚਿਦਾਨੰਦ।
ਗਜਾਨ ਭਯੋ ਸੁਖ ਭੋਗ ਬਿਲੰਦ[1] ॥੩੧॥ [1]ਤੈਨੂੰ ਉਸ ਦਾ) ਗਜਾਨ ਹੋਯਾ ਹੈ ਤੂੰ ਬੜੇ ਸੁਖ ਨੂੰ ਭੋਗ।
ਕਹਜੋ ਸ਼ਬਦ ਮੈਂ ਜੋ[1] ਤਤਸਾਰ। [1]ਗੁਰੂ) ਸ਼ਬਦਾਂ ਵਿਚ ਜੋ ਕਹਿਆ ਹੈ।

ਸੋ ਤੁਵ ਪ੍ਰਾਪਤਿ ਅਹੈ ਉਦਾਰ।
ਅੰਤਕਾਲ ਜਬਿ ਹੋਵਹਿ ਤੋਰਾ।
ਤਾਂਹਿ ਸਮੈ ਦਰਸ਼ਨ ਹੁਇ ਮੋਰਾ
॥੩੨॥
ਮੋਹਿ ਚਰਨ ਕੋ ਸਿਖ ਮੁਖਿ ਅਹੈਂ।
ਮਮ ਸਮੀਪਤਾ ਸਦ ਹੀ ਲਹੈਂ।
ਨਿਸ ਦਿਨ ਮਨ ਸਤਿਗੁਰ ਮਹਿਂ ਲਾਯੋ।
ਨਹੀਂ ਬਿਕਾਰ ਛੁਹਨਿ ਕੋ ਪਾਯੋ'
॥੩੩॥
ਇੱਤਜਾਦਿ ਮੁਝ ਸੋਂ ਤਬਿ ਕਹਜੋ।
ਗੁਰੂ ਕ੍ਰਿਪਾਲ ਅਪਨ ਪਰ ਲਹਜੋ[1]।

[1]ਗੁਰਾਂ ਨੂੰ (ਮੈਂ ਜਦੋਂ) ਆਪਣੇ ਉਪਰ ਕ੍ਰਿਪਾਲੂ ਜਾਣਿਆ।

ਹਾਥ ਬੰਦਿ ਮੈਂ ਬੰਦਨ ਕੀਨਿ।
ਪਦ ਅਰਬਿੰਦਨਿ ਸਿਰ ਧਰਿ ਦੀਨ
॥੩੪॥
ਸੁਨਿਯਹਿ ਸਾਹਿਬ ਸਿੰਘ ਲਿਖਾਰੀ।
ਇਹ ਸਾਖੀ[†] ਗੁਰ ਆਪ ਉਚਾਰੀ।

[†]ਪਾ:-ਸਾਖਾ।

ਮੋ ਕਹੁ ਦੀਨੀ ਕਿਰਪਾ ਕਰਿ ਕੈ।
ਤੂੰ ਲਿਖਿ ਸਿੱਖਨਿ ਹੇਤ ਸੁਧਰਿ ਕੈ
॥੩੫॥
ਸਭਿ ਸੁਖਦਾਇਕ ਗੁਰ ਕੀ ਕਥਾ।
ਸ਼੍ਰੋਤਾ ਜਿਮ ਬਾਂਛਤਿ ਦੇ ਤਥਾ।
ਅਦਭੁਤ ਲੀਲਾ ਕਰਤਿ ਗੁਸਾਈਂ।
ਦੇਖਿ ਦੇਖਿ ਜਗ ਰਹਿ ਬਿਸਮਾਈ
॥੩੬॥
ਸਕਲ ਕਲਾ ਸਮਰਥ ਬਲਿ ਭਾਰੀ।
ਬਰਤਹਿਂ ਮਾਨੁਖ ਤਨ ਅਨੁਸਾਰੀ।
ਭੂਤ ਭਵਿੱਖਤ ਅੰਤਰਜਾਮੀ।
ਪੂਰਵਹਿਂ ਸਕਲ ਕਾਮਨਾ ਸ੍ਵਾਮੀ
॥੩੭॥
ਬੈਠਿ ਸਭਾ ਮਹਿਂ ਦਰਸ਼ਨ ਦੇਤਿ।

ਸਿੱਖ ਸੰਗਤ ਚਿਤ ਬਾਂਛਤਿ ਲੇਤਿ।
ਗੁਨੀ ਕਵੀਸ਼ੁਰ ਪੰਡਿਤ ਘਨੇ।
ਬਰਨਹਿਂ ਗੁਰ ਗਾਥਾ, ਅਨ ਸੁਨੇਂ[1] ॥੩੮॥ [1]ਹੋਰ (ਲੋਕੀਂ) ਸੁਣਦੇ ਹਨ।
ਕੀਰਤਿ ਕੇ ਕਲ[1†] ਕਰਹਿਂ ਕਬਿੱਤ। [1]ਸੁੰਦਰ। [†]ਪਾ:-ਕਵਿ।

ਆਨਿ ਸੁਨਹਿ ਬਚਿੱਤ੍ਰ ਪਵਿੱਤ।
ਬਖਸ਼ਹਿਂ ਕੰਚਨ ਜ਼ੀਨ ਤੁਰੰਗ।
ਜ਼ੇਵਰ ਜਰੇ ਜਾਵਹਰ ਸੰਗ ॥੩੯॥
ਦਰਬ ਬ੍ਰਿੰਦ ਮੁਕਤਾ ਬਰ ਹੀਰੰ।
ਪਸ਼ਮ[1] ਰੇਸ਼ਮੀ ਸੂਖਮ ਚੀਰੰ। [1]ਪਸ਼ਮੀਨੇ ਦੇ।
ਗੁਨੀ ਇਕਾਕੀ[1] ਘਰ ਤੇ ਆਵੈਂ। [1]ਇਕੱਲੇ।
ਸੈਨ ਸੇਵਕਨਿ ਸਹਿਤ ਸਿਧਾਵੈਂ[1] ॥੪੦॥ [1]ਨੌਕਰਾਂ ਦੀ ਸੈਨਾ ਵਾਲੇ ਹੋਕੇ ਜਾਂਦੇ ਹਨ ਭਾਵ ਅਮੀਰ ਹੋਕੇ।
ਸਿੰਧੁ ਮੇਖਲਾ ਅਵਨੀ ਸਾਰੀ।
ਕੀਰਤਿ ਪਸਰੀ ਸਸਿ ਉਜਿਆਰੀ[1]। [1]ਚੰਦ੍ਰਮਾ ਵਤ ਉੱਜਲ।
ਅਤਿ ਉਦਾਰਤਾ ਬਰਨਹਿਂ ਜਹਿਂ ਕਹਿਂ।
ਮਹਦ ਬੀਰਤਾ, ਸਮ ਨਹਿਂ ਮਹਿ ਮਹਿਂ ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ੍ਰੀ ਅਜੀਤੋ ਜੀ ਪ੍ਰਲੋਕ' ਪ੍ਰਸੰਗ ਬਰਨਨੰ ਨਾਮ ਏਕ ਊਨਬਿੰਸਤੀ ਅੰਸੂ ॥੧੯॥

## ੨੦. [ਪਾਰਧੀ ਇਸਤ੍ਰੀ ਤੋਂ ਮਰਦ]

੧੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੧

ਦੋਹਰਾ:

ਇਕ ਦਿਨ ਕਲਗ਼ੀਧਰ ਨਿਕਟ, ਸਿੱਖ ਸਿੱਖਣੀ ਬ੍ਰਿੰਦ।
ਸ੍ਰੀ ਜੀਤੋ ਤਨ ਤਜਨ ਕੋ, ਕਰਤਿ ਪ੍ਰਸ਼ੰਸ਼ ਬਿਲੰਦ ॥੧॥

ਚੌਪਈ:

'ਗੁਰ ਪਤਨੀ ਜਗ ਮਾਤਾ ਦੇਵੀ।
ਬ੍ਰਹਮਰੰਧਰ ਤਜਿ ਦੇਹ ਅਭੇਵੀ[1]।'

[1]ਬ੍ਰਹਮਰੰਧ੍ਰ (ਭੇਦ ਕੇ) ਦੇਹ ਛਡਕੇ (ਵਾਹਿਗੁਰੂ ਨਾਲ) ਇਕ ਹੋ ਗਈ।

ਸਭਿ ਤੇ ਸੁਨਿ ਕੈ ਬਚਨਿ ਕ੍ਰਿਪਾਲਾ।
†ਸ਼੍ਰੀ ਮੁਖ ਤੇ ਬੋਲੇ ਤਿਸ ਕਾਲਾ ॥੨॥

†ਸੌ ਸਾਖੀ ਦੀ ਇਹ ੬੯ਵੀਂ ਸਾਖੀ ਹੈ।

ਦੋਹਰਾ:

'ਧੰਨ ਨਾਰੀ† ਧੰਨ ਭਜਨ ਹੈ,

†ਸੌ ਸਾਖੀ ਤੋਂ ਪਤਾ ਲਗਦਾ ਹੈ ਕਿ ਇਹ ਸਾਖੀ ਨਵੀਂ ਚੱਲੀ ਹੈ, ਨੰਬਰ ੬੯ ਹੈ। ਸੌ ਸਾਖੀ ਨੇ ਇਸਨੂੰ ਪਿਛਲੇ ਕਿਸੇ ਪ੍ਰਸੰਗ ਨਾਲ ਜੋੜਿਆ ਨਹੀਂ।

ਧੰਨ ਕਲਜੁਗ ਜੁਗ ਈਸ਼[1]।

[1](ਭਜਨ ਵਾਨ) ਇਸਤ੍ਰੀ ਧੰਨ ਹੈ, ਭਜਨ ਧੰਨ ਹੈ ਕਲਜੁਗ ਧੰਨ ਹੈ ਤੇ ਜੁਗ ਦਾ ਈਸ਼੍ਵਰ (ਗੁਰੂ ਨਾਨਕ) ਧੰਨ ਹੈ।

ਮਹਾਂ ਬਿਕਾਰੀ ਜੁਗ ਤਰੇ
ਭਜਨ ਤਰਾਏ ਕੀਸ[1] ॥੩॥

[1](ਜਿਸ ਵਿਚ) ਜਗਤ ਦੇ ਮਹਾਂ ਵਿਕਾਰੀਂ ਤਰੇ ਹਨ, ਹਾਂ ਭਜਨ ਨੇ (ਸ਼ੁਭ ਗੁਣਾਂ ਤੋਂ ਨੰਗਿਆਂ ਭਾਵ) ਗੁਣਹੀਨਾਂ ਨੂੰ ਵੀ ਤਾਰਿਆ ਹੈ। [ਸੰਸ. ਕੀਸ਼=ਨੰਗੇ। ਬਾਂਦਰ]। (ਅ) ਬਾਂਦਰਾਂ ਨੂੰ।

ਨਾਰੀ ਦਇਆ ਅਨੰਤ ਹੈ
ਜਾਂ ਜਗੁ ਭੀਤਰ ਭਾਖਿ[1]।

[1](ਇਸ ਜਗਤ ਵਿਚ ਕਹੀ ਗਈ ਹੈ ਕਿ ਨਾਰੀ ਵਿਚ ਦਇਆ ਬੜੀ ਹੈ।

ਖਟ ਸ਼ਾਸਤ੍ਰ ਪੜ† ਕਿਯਾ ਕਰੈ

†ਪਾ:-ਪਦ।

ਨਾਮ ਜਪਤਿ ਮਨ ਰਾਖਿ[1] ॥੪॥

[1](ਜਿਸ ਨੇ ਨਾਮ ਦੇ ਜਾਪਣ ਵਿਚ ਮਨ ਰੱਖਿਆ ਹੈ ਉਸ ਖੱਟ ਸ਼ਸਤ੍ਰ ਪੜ੍ਹਕੇ ਕੀ ਕਰਨੇ ਹਨ।

ਇਸ ਪਰ ਇਕ ਇਤਿਹਾਸਿ[1] ਹੈ
ਦਯਾ ਤ੍ਰਿਯਾ ਜਿਮ ਕੀਨਿ।
ਸੰਗਤਿ ਸੁਨੀਅਹਿ ਬਾਰਤਾ
ਜਿਮ ਫਲ ਪ੍ਰਾਪਤਿ ਪੀਨ ॥੫॥

[1]ਭਾਵ ਕਥਾ।

ਚੌਪਈ:

[1]ਸ਼ਿਕਾਰੀ।

ਏਕ ਪਾਰਧੀ[1] ਬਨ ਮਹਿਂ ਗਯੋ।
ਖਗ ਮ੍ਰਿਗ ਕੋ ਸੰਘਾਰਤਿ ਭਯੋ।
ਚਿਰੀਆ ਹਤੀ ਫਸਾਵਤਿ ਜਾਰੀ[1]। — [1]ਜਾਲੀ ਵਿਚ ਫਸਾਕੇ ਚਿੜੀਆਂ ਮਾਰੀਆਂ ਸਨ।
ਅਪਰ ਬਿਹੰਗਮ ਕੇਤਿਕ ਮਾਰੀ[1] ॥੬॥ — [1]ਹੋਰ ਕਿੰਨੇ ਪੰਛੀ ਮਾਰੇ ਸਨ।
ਪੰਛੀ ਮਿਲਿ ਇਤ ਉਤ ਸਮੁਦਾਇਆ।
ਨਾਦਤਿ ਬਹੁਤ ਬ੍ਰਿਲਾਪ ਸੁਨਾਯਾ।
ਬਨ ਮੈਂ ਬਯਾਕੁਲ ਪਿਖੇ ਬਿਹੰਗ।
ਬੱਧਕ[†] ਸੋਚਤਿ ਰਿਦੇ ਬਿਲੰਦ ॥੭॥ — [†]ਪਾ:-ਫੰਧਕ।

ਮਨ ਸੋਂ ਕਹੈ ਦਇਆ ਉਰ ਧਰੈ[1]। — [1]ਦਿਲ ਵਿਚ ਦਯਾ ਧਾਰਕੇ ਮਨ ਨੂੰ ਕਹਿਆ (ਅ) ਮਨ ਨੂੰ ਕਹਿੰਦਾ ਹੈ ਕਿ ਮੈਂ ਬੀ ਦਇਆ ਧਾਰਨ ਕਰਕੇ ਤਪੱਸੀ ਹੋ ਕੇ ਤਪ ਕਰਾਂ ਆਦਿ।

-ਬਨ ਮਹਿਂ ਤਪਸੀ ਤਪੁ ਕੋ ਕਰੈਂ।
ਮਹਿਪਾਲਕ ਭੀ ਰਾਜ ਤਜਤਿ ਹੈ।
ਬਨਿ ਮਹਿਂ ਤਪੁ ਕਰਿ ਈਸ਼ ਭਜਤਿ ਹੈ ॥੮॥
ਹਮ ਨਰ ਤਨ ਹੋਏ ਅਸ ਪਾਪੀ।
ਬਨ ਮਹਿਂ ਭੀ ਹਮ[†] ਆਇੰ ਜਦਾਪੀ[1]। — [1]ਜਦੋਂ ਬੀ। [†]ਪਾ:-ਮੈਂ।

ਹਤੈਂ ਜੀਵ ਗਨ ਮਹਾਂ ਸੰਤਾਪੀ।
ਭਲੋ ਕਰਮ ਨਹਿਂ ਕੀਨ ਕਦਾਪੀ ॥੯॥
ਜਹਾਂ ਆਇ ਨਰ ਜਨਮ ਸੁਧਾਰੈ।
ਤਹਾਂ ਪਹੁੰਚਿ ਹਮ ਜੀਵਨਿ ਮਾਰੈਂ।
ਧਿਕ ਹਮ ਜਨਮ ਕਰਮ ਧਿਕ ਬ੍ਰਿੰਦ[1]। — [1]ਸਾਰੇ ਕਰਮਾਂ ਨੂੰ ਧ੍ਰਿਕਾਰ ਹੈ।
ਜਿਸ ਤੇ ਹਿੰਸਾ ਕਰਤਿ ਬਿਲੰਦ- ॥੧੦॥
ਹਟਯੋ ਤਬੈ ਉਰ ਬਿਖੈ ਬਿਚਾਰੀ।
-ਬਿੱਕ੍ਰਮਜੀਤ ਅਬੈ[1] ਉਪਕਾਰੀ। — [1]ਹੁਣ ਹੈ।
ਤਿਸ ਢਿਗ ਚਲਿ ਕਰਿ ਜਨਮ ਸੁਧਾਰੋਂ।
ਸਹੌਂ ਦੰਡ ਅਘ ਭਾਰ[1] ਉਤਾਰੌਂ- ॥੧੧॥ — [1]ਪਾਪਾਂ ਦਾ ਭਾਰ।
ਇਮ ਬਿਚਾਰਿ ਤਿਸ ਪੁਰਿ ਕੋ ਚਾਲਾ।
ਆਗੇ ਆਵਤਿ ਹੁਤੋ ਭੁਵਾਲਾ।

ਚਢ੍ਯੋ ਤੁਰੰਗ ਸੰਗ ਜਿਹਂ ਸੈਨਾ।
ਸਮੁਖ ਪਾਰਧੀ ਦੇਖ੍ਯੋ ਨੈਨਾ ॥੧੨॥
ਪਾਪੀ ਜਾਨਿ ਲੀਨ ਪਕਰਾਇ।
ਬੰਧਿ ਪੰਚ ਦਿਨ ਦਈ ਸਜ਼ਾਇ।
ਇਕ ਦਾਸੀ ਨੇ ਮਾਰਤਿ ਦੇਖਾ।
ਮਨ ਮਹਿਂ ਉਪਜੀ ਦਯਾ ਵਿਸ਼ੇਖਾ ॥੧੩॥
ਪੁਰਖ ਬੇਖ ਧਰਿ ਆਪ ਬੰਧਾਯੋ।
ਤਤਛਿਨ ਫੰਧਕ ਕੋ ਛੁਰਵਾਯੋ।
ਬੀਤ ਗਯੋ ਜਬਿ ਏਕ ਮਹੀਨਾ।
ਯਾਦ ਨਰੇਸ਼ੁਰ ਨੇ ਉਰ ਕੀਨਾ ॥੧੪॥
ਸ਼ਾਹੁ ਬਨਕ ਕੀ ਹੁਤੀ ਜੁ ਦਾਸੀ।
ਤਤਛਿਨ ਗਮਨੀ[1] ਭੂਪਤਿ ਪਾਸੀ।
ਧਨ ਕੁਛ ਦੇ ਮੁਕਰਾਇ ਸਿਪਾਹੀ[1]।
ਠਾਢੀ ਭਈ ਜਾਇ ਨ੍ਰਿਪ ਪਾਹੀ ॥੧੫॥
ਦੇਖਿ ਚਿੰਨ੍ਹ ਰਾਜਾ ਭ੍ਰਮ ਗਯੋ।
ਸਭਾ ਬਿਖੈ ਕਹਿ ਬੂਝਤਿ ਭਯੋ।
-ਨਾਰੀ ਕਿਧੌਂ ਪੁਰਖ ਤੂੰ ਅਹੈ?
ਕ੍ਯੋਂ ਤੂੰ ਪਾਪ ਕਰਤਿ ਬਹੁ ਰਹੈਂ- ॥੧੬॥
ਸੁਨਿ ਬੋਲੀ -ਹੇ ਭੂਪਤਿ ਪਾਪੀ!
ਮੈਂ ਫੰਧਕ ਪਾਪੀ ਸੰਤਾਪੀ।
ਮਹਾਂ ਪਾਪ ਤੇਰ ਮੈਂ ਦੇਖੋ।
ਮੋ ਮਨ ਅਚਰਜ ਭਯੋ ਵਿਸ਼ੇਖੋ ॥੧੭॥
ਤੁਵ ਘਰ ਕੋ ਭੋਜਨ ਅਰ ਬਾਰੀ।
ਖਾਵਤਿ ਹੀ ਪਲਟ੍ਯੋ ਤਨ ਨਾਰੀ।
ਪੁਰਖ ਦੇਹਿ ਕਰਿ ਦੀਜੈ ਮੋਹੀ।
ਨਤੁ ਮੈਂ ਮਰੌਂ ਅੱਗ੍ਰ ਅਬਿ ਤੋਹੀ- ॥੧੮॥
ਸੁਨਿ ਮਹੀਪ ਮਨ ਹ੍ਵੈ ਬਿਸਮਾਨਾ।

[1]ਬੱਧਕ ਦੇ ਭੇਸ ਵਿਚ) ਪਹੁੰਚੀ (ਉਹ ਨਾਰੀ)।

[1]ਸਿਪਾਹੀਆਂ ਨੂੰ ਧਨ ਦੇਕੇ ਮੁਕਰਾ ਦਿੱਤਾ (ਕਿ ਦਰਬਾਰ ਵਿਚ ਇਹ ਨਾ ਕਹਿਣਾ ਕਿ ਫੰਧਕ ਛੱਡਕੇ ਦਾਸੀ ਫੜੀ ਹੈ।)

ਮਹਿਦ ਸ਼ੋਕ ਮਹਿਂ ਭਾ ਗ਼ਲਤਾਨਾ।
-ਕਰੌਂ ਜਤਨ ਮੈਂ, ਨਹਿਂ ਤਜਿ ਪ੍ਰਾਨਾ[1]-। [1]ਮੈਂ ਜਤਨ ਕਰਾਂਗਾ ਤੂੰ ਪ੍ਰਾਣ ਨਾ ਤਜ।
ਬਹੁ ਚਿੰਤਾ ਕਰਿ ਬਹੁਰ ਬਖਾਨਾ ॥੧੯॥
ਇਮ ਦੇ ਧੀਰਜ ਰਾਤਿ ਗੁਜ਼ਾਰੀ।
ਉਠ੍ਯੋ ਪ੍ਰਾਤਿ ਕੀਨਸਿ ਤਬਿ ਤਯਾਰੀ।
ਚਢਿ ਤੁਰੰਗ ਪਰੁ ਬਨ ਮਹਿਂ ਗਯੋ।
ਇਤ ਉਤ ਦੇਖਤਿ ਬਿਚਰਤਿ ਭਯੋ ॥੨੦॥
ਤਹਾਂ ਪਾਰਧੀ ਬੈਠ੍ਯੋ ਸੋਇ।
ਤਪ ਹਿਤ ਬੇਸ ਤਾਪਸੀ[1] ਹੋਇ। [1]ਤਪੱਸ੍ਰੀ ਦੇ ਵੇਸ ਵਿਚ।
ਮਹਿਪਤਿ ਨੇ ਅਵਿਲੋਕਿ ਅਸੀਨਾ[1]। [1]ਬੈਠਾ ਵੇਖਕੇ।
ਜਾਨਿ ਤਪੀ ਪਦ ਬੰਦਨ ਕੀਨਾ ॥੨੧॥
ਹੋਇ ਅਨਿੱਛਤਿ[1] ਸੋ ਥਿਰ ਰਹ੍ਯੋ। [1]ਇੱਛ ਰਹਿਤ ਹੋਕੇ।
ਮਹੀਪਤਿ ਸੋਂ ਕੁਛ ਕਹ੍ਯੋ ਨ ਲਹ੍ਯੋ।
ਬਡ ਮਹਾਤਮਾ ਤਪਸੀ ਜਾਨਾ।
-ਮੋਹ ਨ ਕ੍ਰੋਹ ਨ ਲੋਭ ਨ ਮਾਨਾ- ॥੨੨॥
ਸਾਦਰ ਤਿਹ ਚਢਾਇ ਕਰਿ ਲਯਾਯੋ।
ਨਿਜ ਗਾਦੀ ਪਰ ਆਨਿ ਬਿਠਾਯੋ।
ਸਭਿ ਸਚਿਵਨ ਕੇ ਸੰਗ ਬਖਾਨਾ।
-ਇਹਿ ਮਮ ਗੁਰ ਹੈ ਤਪੀ ਮਹਾਨਾ ॥੨੩॥
ਹਟਿਕੈ ਮੈਂ ਨ ਆਇ ਹੌਂ ਜਾਵਦ।
ਇਸ ਆਗਯਾ ਮਹਿਂ ਰਹੀਓ ਤਾਵਦ-।
ਨਿਜ ਨਿਜ ਥਲ ਪਰ ਸਭਿਨਿ ਟਿਕਾਇ।
ਕਹਿ ਕਰਿ ਗਮਨ੍ਯੋ ਬਿੱਕ੍ਰਮ ਰਾਇ ॥੨੪॥
ਕਾਨਨ ਮਹਿਂ ਤਪ ਕਰਨੈ ਲਾਗਾ।
-ਤ੍ਰੀਮਤ ਕਰੌਂ ਪੁਰਖ-ਕ੍ਰਿਤ ਪਾਗਾ[1]। [1]ਇਸ ਕ੍ਰਿਤ ਵਿਚ ਰੱਪ ਗਿਆ।

ਤਪਸੀ ਫੰਧਕ ਬੈਠਯੋ ਰਾਜਾ।
ਸਭਿ ਸੇਵਤਿ ਭੇ ਰਾਜ ਸਮਾਜਾ ॥੨੫॥
ਗਨ ਮੰਤ੍ਰੀ ਨਿਜ ਨਿਕਟ ਬੁਲਾਏ।
ਸਭਿ ਸੋਂ ਮਨ ਕੋ ਮਤੋ ਬਤਾਏ।
ਗਹੀ ਜੁ ਦਾਸੀ ਸੋ ਮੰਗਵਾਈ।
ਰਾਜ ਕਰਨ ਪਰ† ਤੁਰਤ ਬਿਠਾਈ ॥੨੬॥ †ਪਾ:-ਕੋ।
ਆਪ ਗਯੋ ਬਨ ਤਿਸੀ ਸਥਾਨਾ।
ਲਾਗਯੋ ਤਪੁ ਕੋ ਤਪਨਿ ਮਹਾਨਾ।
ਸਚਿਵ ਸਕਲ ਮਿਲਿ ਦਾਸੀ ਪਾਸ।
ਹਾਥ ਜੋਰਿ ਕੀਨਸਿ ਅਰਦਾਸ ॥੨੭॥
-ਗੁਰ ਸਥਾਨ ਬੈਠੀ ਕਰਿ ਰਾਜ[1]। [1]ਬੈਠੀ ਰਾਜ ਕਰੇ।
ਤੁਵ ਅਨੁਸਾਰੀ ਸਰਬ ਸਮਾਜ।
ਆਗਜਾ ਕਹੋ ਕਰੈਂ ਹਮ ਸੋਈ।
ਬਸਿ ਬਰਤੀ[1] ਤੁਵ ਹੈ ਸਭਿ ਕੋਈ ॥੨੮॥ [1]ਭਾਵ ਹੁਕਮ ਹੇਠ।
ਸੁਨਿ ਦਾਸੀ ਨੇ ਹੁਕਮ ਬਖਾਨਾ।
-ਪਕਰਹੁ ਜਹਿਂ ਸ਼੍ਰੀ ਬਿਸ਼ਨੁ† ਮਹਾਨਾ। †ਪਾ:-ਕ੍ਰਿਸ਼ਨ।

ਸਚਿਵ ਸੈਨ ਨ੍ਰਿਪ ਕੇ ਨਰ ਜੇਈ।
ਖੋਜਨ ਜਾਂਹਿ[1] ਸਕਲ ਮਿਲਿ ਤੇਈ ॥੨੯॥ [1]ਲੱਭਣ ਚਲੇ ਜਾਣ।
ਬਿਨ ਪਕਰੇ ਨਹਿਂ ਹਟਿ ਕਰਿ ਆਵੌਂ।
ਦੇਸ਼ ਬਿਦੇਸ਼ਨ ਮੈਂ ਫਿਰ ਪਾਵੌਂ-।
ਸੁਨਤਿ ਹੁਕਮ ਕੋ ਜਹਿਂ ਤਹਿਂ ਧਾਏ।
ਅਨਿਕ ਉਪਾਵ ਕਰੈਂ ਬਲ ਲਾਏ ॥੩੦॥
ਸਗਰੋ ਨੱਗ੍ਰ ਭਯੋ ਬੈਰਾਨ।
ਖੋਜਹਿਂ ਜਿਤ ਕਿਤ ਬਿਸ਼ਨੁ ਸੁਜਾਨ।
ਕਰਤਿ ਜਤਨ ਕੋ ਪੁਸ਼ਕਰ ਆਏ।
ਏਕ ਗੁਫਾ ਦੇਖੀ ਤਿਸ ਥਾਏਂ ॥੩੧॥
ਖੋਜਤਿ ਅੰਤਰ ਜਾਇ ਪ੍ਰਵੇਸ਼ੇ।

ਤਹਿਂ ਪਾਯੋ ਇਕ ਸਿੱਧ ਵਿਸ਼ੇਸ਼ੇ।
ਨਮੋ ਕਰੀ ਨਿਜ ਕਾਜ ਸੁਨਾਯੋ।
-ਹਾਰ ਪਰੇ ਹਮ, ਬਿਸ਼ਨੁ ਨ ਪਾਯੋ ॥੩੨॥
ਪ੍ਰਾਨ ਦਾਨ ਦਿਹੁ ਕਰਹੁ ਬਤਾਵਨਿ।
ਮਹਾਂ ਪੁਰਖ ਤੁਮ ਸੁਖ ਉਪਜਾਵਨ-।
ਸੁਨਿ ਕੈ ਸਿਧ ਸਭਿ ਬਿਧਿ ਮਨ ਮਾਨੀ[1]।
ਹਠ ਕਰਿ ਰਹੇ ਪ੍ਰਾਨ ਹੁਇ ਹਾਨੀ ॥੩੩॥
ਦਇਆ ਕਰੀ ਸਿਧ ਲੇ ਸਭਿ ਸੰਗ[1]।
ਚਢੇ ਜਾਇ ਗਿਰਨਾਰ[1] ਉਤੰਗ।
ਤਿਸ ਮਹਿਂ ਸਿੱਧ ਰਹੈਂ ਸਮੁਦਾਯਾ।
ਊਚੇ ਚਢੇ ਬਿਲੋਕ ਨਿਕਾਯਾ[1] ॥੩੪॥
ਇਕ ਜਗਰਾਜ[1] ਸਿੱਧ ਤਹਿਂ ਪੂਰਾ।
ਮਿਲੇ ਜਾਇ ਕਰਿ ਤਿਸ ਜਸ ਰੂਰਾ।
ਸਕਲ ਪ੍ਰਸੰਗ ਸੁਨਾਵਨ ਕੀਨ।
ਜਿਸ ਬਿਧਿ ਰਾਜ ਤ੍ਰਿਆ ਨੇ ਲੀਨ ॥੩੫॥
-ਬਨਜੋ ਚਹੈ ਨਰ, ਹੁਕਮ ਬਖਾਨਾ[1]।
ਪਕਰਹੁ ਆਨਹਿਂ[1] ਬਿਸ਼ਨੁ ਸੁਜਾਨਾ-।
ਇਸ ਕਰਿ ਲੋਕ ਹਜ਼ਾਰਹੁਂ ਫਿਰੇ।
ਨਹੀਂ ਬਿਸ਼ਨੁ ਕੋ ਕਤਹੂੰ ਧਰੇ[1] ॥੩੬॥
ਸੁਨਿ ਜਗਰਾਜ ਸਿੱਧ ਬਰ ਦੀਨਾ।
-ਤੁਮਰੋ ਨ੍ਰਿਪ ਨਰ ਹੁਇ ਲਿਹੁ ਚੀਨਾ-।
ਪੁਨ ਮੰਤ੍ਰੀ ਕਹਿ -ਬਿਸ਼ਨੁ ਜਿ ਚਾਹੈ[1]।
ਤੌ ਹਮ ਕਹਾ ਕਹੈਂ ਤਿਸ ਪਾਹੈ- ॥੩੭॥
ਇਮ ਸੁਨਿਸਿੱਧ ਸਾਥ ਤਬਿ ਹੋਏ।

[1]ਮਨ ਵਿਚ ਮੰਨੀ।

[1]ਸਿੱਧ ਨੇ ਸਾਰਿਆਂ ਨੂੰ ਨਾਲ ਲੈਕੇ।

[1]ਗਿਰਨਾਰ' ਨਾਮੇ ਪਰਬਤ ਉਤੇ। ਗਿਰਨਾਰ ਪਰਬਤ ਗੁਜਰਾਤ ਕਾਠੀਆਵਾੜ ਵਿਚ ਹੈ।

[1]ਸਮੂਹ ਦੇਖੇ।

[1]ਸਿੱਧ ਦਾ ਨਾਮ।

[1]ਓਹ ਇਸਤ੍ਰੀ) ਨਰ ਬਣਿਆ ਚਾਹੁੰਦੀ ਹੈ (ਤੇ ਉਸ ਸਾਨੂੰ) ਹੁਕਮ ਕੀਤਾ ਹੈ।

[1]ਫੜ ਲਿਆਓ।

[1]ਫੜਿਆ।

[1]ਜੇ ਸਾਡਾ ਰਾਜਾ) ਵਿਸ਼ਨੂੰ ਨੂੰ ਮੰਗੇ।

ਬਿੱਕ੍ਰਮ ਨਿਕਟਿ ਗਏ ਸਭਿ ਕੋਏ।
ਤਿਸ ਕੋ ਲੇ ਕਰਿ ਸੰਗ ਸਿਧਾਰੇ।
ਸਗਲੇ ਪਹੁੰਚੇ ਪੁਰੀ ਮਝਾਰੇ ॥੩੮॥
ਦਾਸੀ ਤ੍ਰਿਯਾ ਪੁਰਖ ਕਰਿ ਦਯੋ।
ਸਰਬ ਰਾਜ ਪਰ ਬਿੱਕ੍ਰਮ ਕਿਯੋ।
ਬਹੁਰ ਮਛਿੰਦਰ† ਗੋਰਖਨਾਥ।

†ਪਾ:-ਮਛਿੰਦ੍ਰ ਸੁ।

ਆਵਤਿ ਭਏ ਮੇਲ ਕਰਿ ਸਾਥ ॥੩੯॥
ਮਿਲਿ ਕਰਿ ਰਾਜਾ ਰਾਜ ਬਿਠਾਯੋ।
ਸੋ ਦਾਸੀ ਮੰਤ੍ਰੀ ਠਹਿਰਾਯੋ।
ਕਹਯੋ -ਮਨੁੱਖ ਦੇਹਿ ਹੈ ਵਿਸ਼ਨੂੰ[1]।
ਤੁਰਤ ਦਯਾ ਕੋ ਫਲ ਦਿਯ ਤਿਸ ਨੂੰ[1]- ॥੪੦॥

[1]ਮਨੁਖਾ ਦੇਹੀ ਹੀ ਵਿਸ਼ਨੂੰ ਹੈ।
[1]ਤਿਸ (ਇਸਤ੍ਰੀ) ਨੂੰ।

ਜੁਗ ਕੋ ਧਰਮ ਇਹੀ ਦਿਖਰਾਯੋ।
ਗੁਰੂ ਪਾਰਧੀ ਨ੍ਰਿਪ ਠਹਿਰਾਯੋ[1]।
ਸਗਰੇ ਪਾਪ ਕਟੇ ਤਿਸ ਕੇਰੇ।
ਯਾਂ ਤੇ ਸਿੱਖਹੁ ਸੁਨੋ ਭਲੇਰੇ ॥੪੧॥

[1]ਰਾਜੇ ਨੇ ਫੰਧਕ ਨੂੰ ਗੁਰੂ ਕੀਤਾ।

ਨਾਮ ਪ੍ਰਤਾਪ ਭਲੇ ਪਿਖਿ ਲਯੋ।
ਰਾਜਾ ਗੁਰੂ[1] ਪਾਰਧੀ ਭਯੋ।
ਦਾਸੀ ਦੇਹਿ ਪੁਰਖ ਹ੍ਵੈ ਗਯੋ।
ਬਹੁਰ ਨ੍ਰਿਪਤਿ ਮੰਤ੍ਰੀ ਠਹਿਰਯੋ ॥੪੨॥

[1]ਰਾਜੇ ਦਾ ਗੁਰੂ।

ਭਯੋ ਦਯਾ ਕੋ ਫਲ ਤਤਕਾਲਾ।
ਕਰੀ ਕਹਾਂ ਤੇ ਕਹਾਂ[1] ਬਿਸਾਲਾ।
ਮਹਿਪਾਲਕ ਪਰਮਾਰਥ[1] ਕੀਨਾ।
ਗਨ ਸਿੱਧਨਿ ਕੌ ਦਰਸ਼ਨ ਲੀਨਾ ॥੪੩॥

[1]ਕੀ ਤੋਂ ਕੀ ਕਰ ਦਿੱਤੀ।
[1]ਬਨ ਵਿਚ ਜਾ ਕੇ ਤਪ ਕਰਨ ਰੂਪੀ ਪਰਮਾਰਥ।

ਅੰਤ ਸਮੈ ਤਨ ਤਜਾਗਿ ਸਿਧਾਰੇ।
ਬਸੇ ਬਿਸ਼ਨੁਪੁਰਿ ਮਹਿਂ ਪੁਨ ਸਾਰੇ†।

†ਅਜੇਹੀਆਂ ਕਹਾਣੀਆਂ ਸੌ ਸਾਖੀ ਵਾਲਾ ਗੁਰੂ ਜੀ ਦੇ ਮੂੰਹੋਂ ਕਹਾਉਂਦਾ ਹੈ। ਪਰੰਤੂ ਏਹ 'ਲੋਕ ਗਾਥਾ' (Folk lore) ਵਿਚ ਵਧੇਰੇ ਫਬਦੀਆਂ ਹਨ।

ਇਮ ਕਲਜੁਗ ਕੋ ਧੰਨ ਬਖਾਨਾ।
ਫਲ ਸਭਿ ਜੁਗ ਤੇ ਦੇਤਿ ਮਹਾਂਨਾ
॥੪੪॥
ਦੋਹਰਾ:
ਧੰਨ ਇਹ ਕਲਜੁਗ ਜੁਗ ਖਰਾ, ਕਰਨੀ
ਥੋਰੀ ਹੋਇ।
ਔਰ ਜੁਗਨਿ ਤੇ ਅਤਿ ਭਲੋ ਪਾਰ
ਉਤਾਰੇ ਸੋਇ' ॥੪੫॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਨ੍ਰਿਪ ਬਿੱਕ੍ਰਮ' ਪ੍ਰਸੰਗ ਬਰਨਨੰ ਨਾਮ
ਬਿੰਸਤੀ ਅੰਸੂ ॥੨੦॥

## ੨੧. [ਸੋਨਾ ਇਕੱਤ੍ਰ ਕਰਵਾਯਾ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਛੁਟੀ ਮਸੰਦਨ ਤੇ ਸਕਲ, ਸੰਗਤਿ ਦੇਸ਼ ਬਿਦੇਸ਼।
ਅਧਿਕ ਭਈ ਸਿੱਖੀ ਜਗਤ, ਸ਼ਰਧਾ ਸਹਿਤ ਵਿਸ਼ੇਸ਼ ॥੧॥

ਚੌਪਈ:

ਆਪ ਕਾਰ ਸੰਗਤਿ ਲੈ ਆਵੈ।
ਭਾਂਤਿ ਭਾਂਤਿ ਕੀ ਭੇਟ ਚੜ੍ਹਾਵੈ।
ਅਨ ਗਨ ਧਨ ਭੂਖਨ ਅਰਪੰਤੇ।
ਬਹੁਤ ਮੋਲ ਕੇ ਬਸਤ੍ਰ ਸੁਭੰਤੇ ॥੨॥
ਜ਼ਰੀ ਬਾਦਲਾ ਕੇ ਬਡ ਥਾਨ।
ਲਜਾਇੰ ਰੇਸ਼ਮੀ ਰੰਗੁ ਮਹਾਨ[1]।
ਅਨਿਕ ਰੀਤਿ[†] ਕੇ ਮਸਰੂ[1] ਆਵੈਂ।
ਪਸ਼ਮੰਬਰ ਕਸ਼ਮੀਰੀ ਲਜਾਵੈਂ ॥੩॥
ਖੀਨਖਾਬ ਕੇ ਥਾਨ ਘਨੇਰੇ।
ਸੂਖਮ ਅੰਬਰ ਮੋਲ ਬਡੇਰੇ।
ਜਿਸ ਜਿਸ ਦੇਸ਼ ਵਸਤੁ ਸ਼ੁਭ ਹੋਇ।
ਕਰਹਿਂ ਪ੍ਰੇਮ ਸਿਖ, ਆਨਹਿਂ ਸੋਇ ॥੪॥
ਯੁਤਿ ਮਿਰਯਾਦਾ ਪੂਜਾ ਕਰੈਂ।
ਅਰਪਿ ਅਰਪਿ ਕਰਿ ਉਰ ਮੁਦ ਭਰੈਂ।
ਵਾਸੀ ਵਾਸੀ ਕੇ ਇਕ ਥਾਇੰ[1]।
ਸਹਿਤ[1] ਤਿਹਾਵਲ ਦੇਗ਼ ਬਨਾਇੰ ॥੫॥
ਨਿਜ ਨਿਜ ਡੇਰੇ ਭਜਨ ਕਰੰਤੇ।
ਸਿੱਖਜਨ ਸੋਂ ਸਿੱਖ ਪ੍ਰੇਮ ਧਰੰਤੇ।
ਮਿਲਿ ਮਿਲਿ ਉਪਜਤਿ ਅਧਿਕ ਅਨੰਦ।
ਜਿਮ ਭ੍ਰਾਤਾ ਸੰਗੁ ਭ੍ਰਾਤਾ[1] ਬ੍ਰਿੰਦ ॥੬॥
ਭਯੋ ਖਾਲਸਾ ਸ਼ਸਤ੍ਰਨਿ ਧਾਰੀ।
ਪੂਜਾ ਮੇਲੇ ਪਰ ਹੁਇ ਭਾਰੀ।

[1]ਸੁਹਣੇ ਰੰਗਾਂ ਦੇ।

[1]ਇਕ ਰੇਸ਼ਮੀ ਕਪੜਾ ਧਾਰੀਦਾਰ [ਅ਼:, ਮਸ਼ਰੂਅ=ਰੇਸ਼ਮ ਤੇ ਸੂਤ ਦਾ ਮਿਲਾ ਕੇ ਬਣਿਆ ਕਪੜਾ ਜਿਸ ਨੂੰ ਪਹਿਨੇ ਹੋਏ ਮੁਸਲਮਾਨ ਨੂੰ ਨਿਮਾਜ਼ ਪੜ੍ਹਨੀ ਜਾਇਜ਼ ਹੈ]। । [†]ਪਾ:-ਰੰਗ।

[1]ਨੱਗਰ ਨਗਰ ਦੇ ਇਕ ਥਾਂ ਹੋ ਕਰਕੇ।

[1]ਪ੍ਰੇਮ ਨਾਲ।

[1]ਜਿਵੇਂ ਭਰਾ ਨੂੰ ਭਰਾ ਮਿਲੇ।

ਇਕ ਦਿਨ ਸਿੰਘ ਸੁਮਤਿ ਕੇ ਧਾਰੀ।
ਬੈਠਿ ਪਰਸਪਰ ਗਿਰਾ ਉਚਾਰੀ ॥੭॥
'ਸਤਿਗੁਰ ਕੋ ਦਰਸ਼ਨ ਅਤਿ ਸੋਹਤਿ।
ਦੇਖਨਿ ਕਰੇ[1] ਸਭਿਨਿ ਮਨ ਮੋਹਤਿ। [1]ਦੇਖਦਿਆਂ।
ਏਕ ਬਨਹਿ ਕੰਚਨ ਕੋ ਮੰਦਰ[1]। [1]ਸੋਨੇ ਦਾ ਮੰਦਰ।
ਜ਼ੇਬ ਜਵਾਹਰ ਬਾਹਰ ਅੰਦਰ[1] ॥੮॥ [1]ਅੰਦਰੋਂ ਬਾਹਰੋਂ।
ਦਰ ਪਰ ਮੁਕਤਾ ਝਾਲਰ ਹੋਇ।
ਰਚਹਿਂ ਚਤਰ ਕਾਰੀਗਰ ਜੋਇ।
ਸ੍ਰੀ ਸਤਿਗੁਰ ਬਹੁ ਮੋਲੇ ਚੀਰ।
ਏਕ ਰੰਗ ਕੇ ਧਰੇਂ ਸਰੀਰ ॥੯॥
ਦਮਕਹਿਂ ਹੀਰੇ ਆਦਿ ਜਰਾਊ।
ਪਹਿਰ ਬਿਭੂਖਨ ਕੋ ਸਮੁਦਾਊ।
ਜਿਗਾ ਸੁ ਕਲਗੀ ਸਿਰ ਪਰ ਧਾਰੈਂ।
ਗਰ ਮਹਿਂ ਸ੍ਰੀ ਕ੍ਰਿਪਾਣ ਕੋ ਡਾਰਹਿਂ ॥੧੦॥
ਤਰਕਸ਼ ਜਰੇ ਜਵਾਹਰ ਜਾਲ।
ਬਨੀ ਚੁਗਿਰਦੇ ਮੁਕਤਾ ਮਾਲ।
ਤਿਸ ਕੋ ਧਰਹਿਂ[1], ਧਨੁਖ ਲੇਂ ਹਾਥ। [1]ਪਹਿਰਨ।
ਅਸ ਸ਼ੋਭਾ ਯੁਤ ਹੁਇਂ ਗੁਰ ਨਾਥ ॥੧੧॥
ਕੰਚਨ ਸਦਨ ਬਿਰਾਜਹਿਂ ਫੇਰੇ।
ਇਸ ਪ੍ਰਕਾਰ ਹਮ ਦਰਸ਼ਨ ਹੇਰੇਂ[1]। [1]ਦੇਖੀਏ।
ਸੁੰਦਰ ਸ਼ੋਭਾ ਹੁਇ ਬਿਸਾਲਾ।
ਨਹਿਂ ਤ੍ਰਿਪਤਹਿ ਹਿਮ ਪਿਖਿ ਤਿਸ ਕਾਲਾ' ॥੧੨॥
ਮਿਲੇ ਸਿੰਘ ਅਸ ਮਸਲਤਿ ਕਰਹਿਂ।
ਸਤਿਗੁਰ ਪ੍ਰੇਮ ਰਿਦੇ ਬਹੁ ਧਰਹਿਂ।
ਸ੍ਰੀ ਗੋਬਿੰਦ ਸਿੰਘ ਸਭਿ ਕੇ ਸ੍ਵਾਮੀ।
ਲਖੀ ਬਾਤ ਇਹ ਅੰਤਰਜਾਮੀ ॥੧੩॥
ਸ਼ਰਧਾ ਪੂਰਨਿ ਹਿਤ ਨਿਜ ਦਾਸ।
ਲਯੋ ਬੁਲਾਇ ਲਿਖਾਰੀ ਪਾਸ।

ਸ੍ਰੀ ਮੁਖਿ ਤੇ ਅਸ ਆਗਯਾ ਕਰੀ।
'ਹਰੀ ਮੋਹਿ ਸੰਗਤ ਸੁਖ ਭਰੀ[1] ॥੧੪॥
[1]ਮੇਰੀ ਸੰਗਤ ਸੁਖਾਂ ਦੇ ਨਾਲ ਹਰੀ ਭਰੀ ਰਹੇ।
ਲਿਖਹੁ ਹੁਕਮਨਾਮੇ ਸਭਿ ਦੇਸ਼।
ਲ੍ਯਾਵਹਿਂ ਸੁਇਨਾ ਕਾਰ ਅਸ਼ੇਸ਼[†]।
[†]ਪਾ:-ਹਮੇਸ਼।

ਹੇਮ ਬੰਗਲਾ ਗੁਰੂ ਬਨਾਵਹਿਂ।
ਯਾਂ ਤੇ ਸਭਿ ਹੀ ਕੰਚਨ ਲ੍ਯਾਵਹਿਂ' ॥੧੫॥
ਸੁਨਤਿ ਲਿਖਾਰੀ ਲਿਖਿ ਸਮੁਦਾਏ।
ਦੇਸ਼ ਬਿਦੇਸ਼ਨ ਬਿਖੈ ਪਠਾਏ।
'ਹੁਇ ਇਕ ਬੀਸੁ ਰਜਤਪਣ ਤੋਲਾ[1]।
[1]ਇਕੀਸ ਰੁਪੈ ਤੋਲੇ ਵਾਲਾ।
ਅਸ ਕੁੰਦਨ[1] ਆਨਹਿ ਬਹੁ ਮੋਲਾ ॥੧੬॥
[1]ਸ਼ੁੱਧ ਸੋਨਾ।
ਅਸ ਨਹਿਂ ਹੋਇ ਤਾਂ ਲੀਜੈ ਮੋਲ[1]।
[1]ਜੇ ਐਸਾ (ਘਰ) ਨਾ ਹੋਵੇ ਤਾਂ ਮੁੱਲ ਲਈ ਆਉਣਾ।
ਆਨਹੁ ਜਹਿਂ ਕਹਿਂ ਤੇ ਲਿਹੁ ਤੋਲ।'
ਨੇਰੇ ਦੂਰ ਹੁਕਮ ਲਿਖਿ ਪਠ੍ਯੋ।
ਖੋਲ੍ਯੋ ਕਾਗਦ ਸਿੱਖਨਿ ਪਠ੍ਯੋ ॥੧॥
ਲੈ ਲੈ ਕੰਚਨ ਕੋ ਚਲਿ ਆਏ।
ਕੁੰਦਨ ਕੀ ਸ਼ੁਭਿ[†] ਜਿਨਸ ਲਿਆਏ।
[†]ਪਾ:-ਸਮ ਸਭ।

ਸ੍ਰੀ ਕਲਗੀਧਰ ਕਹ੍ਯੋ 'ਲਿਖੀਜੈ।
ਜਗੰਨਾਥ[1] ਪਰ ਹੁਕਮ ਪਠੀਜੈ' ॥੧੮॥
[1]ਜਗਨ ਨਾਥ।
ਪੁਰਸ਼ੋਤਮ ਪਰ ਲਿਖ੍ਯੋ ਪਠਾਯੋ।
ਹੁਕਮ ਮੇਵੜਾ ਲੇ ਕਰਿ ਧਾਯੋ।
ਹੁਤੇ ਜੁ ਪਾਂਡੇ ਤਿਹ ਪਰਧਾਨਾ।
ਕਾਗਦ ਦਿਯੋ ਤਿਨ੍ਹੋ ਕੇ ਪਾਨਾ ॥੧੯॥
ਪਢਿ ਸੁਨਿ ਹੁਕਮ ਸਕਲ ਬਿਸਮਾਏ।
-ਜਗੰਨਾਥ ਪਰ ਕੌਨ ਪਠਾਏ[1]?
[1]ਜਗਨ ਨਾਥ ਤੇ ਕੌਣ (ਹੁਕਮ) ਭੇਜ ਸਕਦਾ ਸੀ?
ਹਮ ਤੋ ਕਿਸ ਕੋ ਜਾਨਹਿਂ ਨਾਂਹੀ।
ਐਸੋ ਕਉਨ ਭਯੋ ਜਗ ਮਾਂਹੀ-

॥੨੦॥
ਰਹ੍ਯੋ ਮੇਵੜੋ ਨਿਸ ਬਿਸਰਾਮੂ।
ਲਖਹਿ -ਕਰਹਿੰਗੇ ਸਤਿਗੁਰ ਕਾਮੂ[1]। [1]ਜਾਣਿਆਂ ਕਿ ਗੁਰੂ ਜੀ ਕਾਜ ਸਵਾਰਨਗੇ।
ਤਿਨ ਕੋ ਲਿਖ੍ਯੋ ਬਿਅਰਥ ਨ ਜਾਵੈ।
ਪੁਰਸ਼ੋਤਮ ਗੁਰ ਕਾਰ ਦਿਵਾਵੈ-
॥੨੧॥
ਤਹਿਂ ਕੋ ਜੋ ਰਾਜਾ ਧਰਮਾਤਮ।
ਲਖਹਿ ਸੁ ਠਾਕਰ ਬਡੋ† ਮਹਾਤਮ[1]। [1]ਠਾਕਰਾਂ ਦਾ ਬੜਾ ਮਹਾਤਮ ਜਾਣਦਾ ਸੀ। †ਪਾ:-ਮਹਾਂ।

ਭਈ ਜਾਮਨੀ ਏਕਲ ਥਿਰਿਯੋ।
ਜਗੰਨਾਥ ਤਬਿ ਸ਼ਬਦ ਉਚਰਿਯੋ
॥੨੨॥
ਅਪਰ ਨ ਸੁਨਹਿਂ, ਸਰਬ ਪਰ ਸੋਏ[1]। [1]ਹੋਰ ਨੇ ਨਹੀਂ ਸੁਣਿਆ ਕਿਉਂਕਿ ਉਹ ਸਾਰੇ (ਲੰਮੇ) ਪੈ ਕੇ ਸੁੱਤੇ ਸਨ।

ਭੂਪਤਿ ਸੁਨਹਿ ਕਹ੍ਯੋ ਪ੍ਰਭੁ ਜੋਏ।
'ਭੋ ਮਹਿਪਾਲਕ! ਮਮ ਅਵਤਾਰ।
ਲੀਨਹੁ ਸਤਿਗੁਰ ਕੋ ਤਨ ਧਾਰਿ
॥੨੩॥
ਰਾਖਨਿ ਹਿੰਦੁਪਨੇ ਕੀ ਲਾਜ।
ਅਪਰ ਅਨੇਕ ਸੁਧਾਰਨਿ ਕਾਜ।
ਦਿੱਲੀ ਮਹਿਂ ਤੁਰਕੇਸ਼ ਨਿਕੇਤ।
ਰਾਜ ਤੇਜ ਤਿਨ ਖੋਵਨਿ ਹੇਤੁ ॥੨੪॥
ਸਭਿ ਪਰ ਹੁਕਮ ਗੁਰੂ ਕੋ ਭਯੋ।
ਕੁੰਦਨ ਦੇਸ਼ ਬਦੇਸ਼ਨ ਲਯੋ।
ਸੋ ਮੇਰੋ ਹੀ ਹੁਕਮ ਪਛਾਨ।
ਉਰ ਸੰਦੇਹ ਨ ਆਨਹੁ ਆਨ ॥੨੫॥
ਹਮਰੀ ਦਿਸ਼ ਤੇ ਦਿਹੁ ਸੌ ਤੋਲਾ।
ਕੁੰਦਨ ਜਿਨਸ[1] ਹੋਇ ਬਹੁ ਮੋਲਾ। [1]ਕੁੰਦਨ ਦੀ ਕਿਸਮ।
ਅਹੈ ਮੇਵਰਾ ਪੁਰੀ ਮਝਾਰੇ।
ਤਿਸ ਕੋ ਨਿਕਟ ਹਕਾਰਿ ਸਕਾਰੇ
॥੨੬॥
ਸਾਦਰ ਦੀਜਹਿ ਹਮਰੀ ਦਿਸ਼ ਤੇ।

ਬਿਰਥਾ ਹੁਕਮ ਫਿਰਹਿ ਨਹਿਂ ਜਿਸ
ਤੇ।'
ਸੁਨਿ ਮਹਿਪਾਲਕ ਨਿਸਾ ਬਿਤਾਈ।
ਹੋਤ ਪ੍ਰਾਤਿ ਕੇ ਲਿਯੋ ਬੁਲਾਈ ॥੨੭॥
ਸੌ ਤੋਲਾ ਕੁੰਦਨ ਮੰਗਵਾਇਸ।
ਪਾਰੁਖ ਢਿਗ ਨੀਕੇ ਪਰਖਾਇਸਿ।
ਦਿਯੋ ਤੋਲ ਕਰਿ ਲੇ ਸੋ ਆਯੋ।
ਸਤਿਗੁਰ ਨਿਕਟ ਆਨਿ ਅਰਪਾਯੋ
॥੨੮॥
ਭਈ ਬਾਰਤਾ ਤਿਹ ਠਾਂ ਜੈਸੇ।
ਹੇਮ ਲੇਨਿ ਕੀ ਬਰਨੀ ਤੈਸੇ।
ਸੁਨਿ ਕਲਗੀਧਰ ਬਹੁ ਬਿਕਸਾਏ।
ਪੁਰਸ਼ੋਤਮ ਕੀ ਮਹਿਮਾ ਗਾਏ ॥੨੯॥
ਦੁਹੂੰ ਲੋਗ ਕੀ ਸਭਿ ਵਡਿਆਈ।
ਸ਼੍ਰੀ ਸਤਿਗੁਰ ਕੇ ਸੀਸ ਟਿਕਾਈ[1]।
ਦੇਸ਼ ਬਿਦੇਸ਼ਨਿ ਹੁਕਮ ਪਠਾਏ।
ਸੁਨਿ ਸੁਨਿ ਜਿਨ ਮਾਨਜੋ ਹਰਖਾਏ
॥੩੦॥
ਕੁੰਦਨ ਮੋਲ ਲੀਨ ਪਰਖਾਏ।
ਭੇਜਯੋ ਸਤਿਗੁਰ ਢਿਗ ਸੁਖ ਪਾਏ।
ਮਨੋ ਕਾਮਨਾ ਪੂਰਨ ਭਈ।
ਪਾਪ ਤਾਪ ਸਗਰੇ ਬਿਨਸਾਈ ॥੩੧॥
ਮੀਆਂ ਦੌਲਾ ਬਿਚ ਗੁਜਰਾਤ।
ਮਹਾਂ ਫਕੀਰ ਧੀਰ ਬਿੱਖਜਾਤ।
ਆਰਬਲਾ ਬਪੁ[1] ਬਿਤੀ ਬਿਸਾਲ।
ਸਰਬ ਸਿੱਧਿ ਧਰਤਾ ਸਭਿ ਕਾਲ
॥੩੨॥
ਜਬਿ ਗੁਜਰਾਤ ਹੁਕਮ ਗੁਰ ਗਯੋ।
ਸਿਖ ਲੋਕਨਿ ਤੇ ਤਿਨ ਸੁਨਿ ਲਯੋ।
ਬਹੁਤ ਬਿਸੁਰਤ ਉਰ ਕੇ ਮਾਂਹੀ।
-ਹਮ ਪਰ ਹੁਕਮ ਲਿਖਯੋ ਗੁਰ ਨਾਂਹੀ

[1]ਅਕਾਲ ਪੁਰਖ ਨੇ)।

[1]ਸ਼ਰੀਰ ਦੀ ਆਯੂ।

॥੩੩॥
ਤਨ ਮਨ ਤੇ ਮੈਂ ਹਾਂ ਸਿਖ ਗੁਰ ਕੋ।
ਨਹੀਂ ਅਪਰ ਆਸ਼ਾ ਮਮ ਉਰ ਕੋ-।
ਬਹੁਤ ਬਿਚਾਰਤਿ ਉਰ ਪਛੁਤਾਯੋ।
ਸੌ ਤੋਲਾ ਕੁੰਦਨ ਸ਼ੁਭ ਲਜਾਯੋ ॥੩੪॥
ਸ਼੍ਰੀ ਸਤਿਗੁਰੂ ਹਦੂਰ ਪਠਾਯੋ।
ਬਿਨਤੀ ਲਿਖੀ 'ਨ ਮੈਂ ਚਿਤ ਆਯੋ†। †ਪਾ:-ਲਜਾਯੋ।

ਨਿਸ ਬਾਸੁਰ ਮੈਂ ਸਿਮਰੌਂ ਨਾਮ।
ਸਦਨ ਜੁ ਤੁਮ ਕੋ ਸਦਾ ਗ਼ੁਲਾਮ
॥੩੫॥
ਸੇਵਾ ਸਮੈ ਮੋਹਿ ਚਿਤ ਕਰੀਐ[1]। [1]ਚੇਤੇ ਕਰੋ।
ਅਪਨੋ ਦਾਸਨ ਦਾਸ ਬਿਚਰੀਐ।'
ਤਿਸ ਕੋ ਕੁੰਦਨ ਲੇ ਪਠਿ ਅਰਜ਼ੀ[1]। [1]ਸੋਨਾ ਲੈਕੇ ਤੇ ਅਰਜ਼ੀ ਪੜ੍ਹਕੇ।
ਭਏ ਪ੍ਰਸੰਨ ਅਧਿਕ ਉਰ ਗੁਰ ਜੀ
॥੩੬॥
'ਦੌਲਾਸ਼ਾਹੁ ਸੁ ਮੌਲਾ ਪਜਾਰੋ।
ਪਰਉਪਕਾਰ ਸਦਾ ਉਰ ਧਾਰੋ।
ਸਭਿ ਜੀਵਨ ਕੇ ਹਿਤ ਕੋ ਕਰਤਾ।
ਦੇਖਿ ਦੁਖੀਨਿ ਦਯਾ ਦਿਲ ਧਰਤਾ
॥੩੭॥
ਰਹੈ ਨਿਮਾਨੋ ਅਹੈ ਮਹਾਨੋ[1]। [1]ਹੈ ਤਾਂ ਮਹਾਨ ਪਰ ਰਹਿੰਦਾ ਹੈ ਨਿਮਾਣਾ ਹੋਕੇ।
ਲਹਜੋ ਟਿਕਾਨੋ ਆਨੰਦ ਥਾਨੋ[1]।' [1]ਅਨੰਦ ਦੇ ਥਾਂ ਉਸ ਟਿਕਾ ਲਿਆ ਹੈ।
ਇਮ ਸ਼੍ਰੀ ਮੁਖਿ ਤੇ ਮਹਿਮਾ ਗਾਈ।
ਨਿਜ ਭਗਤਨਿ ਕੋ ਦੇ ਵਡਿਆਈ
॥੩੮॥
ਜਹਾਂ ਜਹਾਂ ਪ੍ਰਭੁ ਹੁਕਮ ਪਠਾਯੋ।
ਸਰਬ ਥਾਨ ਤੇ ਕੁੰਦਨ ਆਯੋ।
ਪੂਰਨ ਹੋਯੋ ਏਕ ਖਜ਼ਾਨਾ।
ਗਿਣਤੀ ਜਿਸ ਕੀ ਜਾਇ ਨ ਜਾਨਾ
॥੩੯॥
ਇਹ ਮਾਇਆ ਕੋ ਕੀਨ ਚਲਿੱਤ੍ਰਾ।

ਨਿਜ ਸੰਗਤ ਕੋ ਕਿਯੋ ਪਵਿੱਤ੍ਰਾ।
ਜਬਿ ਤੇ ਕੋਸ਼ ਵਿਖੈ ਧਰਿਵਾਯਸਿ।
ਪੁਨ ਗੁਰ ਉਰ ਚੇਤਾ ਨਹਿਂ ਆਯਸਿ ॥੪੦॥
ਕੋਸ਼ ਬਿਖੈ ਕੋਸ਼ਪ ਧਰਿ ਲੀਨ।
ਨਹਿ ਕਿਛ ਕੀਨ[1] ਨ ਕਿਸ ਕੋ ਦੀਨ।

[1]ਭਾਵ ਨਾ ਵਰਤਿਆ।

ਭਈ ਇਕੱਤਰ ਲੱਖਮੀ ਭਾਰੀ।
ਨਹਿਂ ਤਿਸ ਤੇ ਕੁਛ ਕਾਰ ਸੁਧਾਰੀ ॥੪੧॥
ਅਚਰਜ ਲੀਲਾ ਸਤਿਗੁਰ ਕਰੈਂ।
ਨਹਿਂ ਕਿਸ ਕੇ ਮਨ ਜਾਨੀ ਪਰੈਂ।
ਸ਼੍ਰੀ ਹਰਿਰਾਇ ਬਾਕ ਜੋ ਭਯੋ।
'ਸ਼੍ਰੀ ਨਾਨਕ ਜਹਾਜ ਫਟ ਗਯੋ' ॥੪੨॥
ਪੰਥ ਖਾਲਸਾ ਉਪਜਨਿ ਕਿਯੋ।
ਸੋ ਜਹਾਜ ਸਾਬਤ ਕਰਿ ਦਯੋ।
ਟੂਟੇ ਫੂਟੇ ਬਹੁ ਫਟ ਗਏ[1]।

[1]ਟੁੱਟਦਿਆਂ ਟੁੱਟਦਿਆਂ ਬਹੁਤ ਟੁੱਟ ਗਏ।

ਤੇਜ ਪੰਥ ਕੋ ਪਿਖਿ ਇਕ ਭਏ[1] ॥੪੩॥

[1]ਪੰਥ ਦੇ ਤੇਜ ਨੂੰ ਵੇਖਕੇ ਫਿਰ ਇਕ ਹੋ ਗਏ।

ਯੌਂ ਸਤਿਗੁਰ ਸਭਿ ਕਾਜ ਸਵਾਰੇ।
ਮਹਾਂ ਬਿਘਨ ਤੇ ਦਾਸ ਉਧਾਰੇ।
ਗੁਰਮਤਿ ਸਿੱਖੀ ਬਹੁ ਬਿਸਤਾਰੇ[1]।

[1]ਗੁਰਮਤ ਤੇ ਸਿੱਖੀ ਬੜੀ ਫੈਲਾਈ।

ਕਵਿ ਸੰਤੋਖ ਸਿੰਘ ਹ੍ਵੈ ਬਲਿਹਾਰੇ ॥੪੪॥

ਦੋਹਰਾ:

ਕਲਗ਼ੀਧਰ ਸਤਿਗੁਰੂ ਕੀ[ਪ,] ਬਾਤਿ ਬਾਤ ਮੈਂ ਬਾਤ।
ਜੋ ਸਾਧੇ ਸਿਧ ਹੋਤਿ ਤਿਸ, ਨਿਸ਼ਕਲੰਕ ਜਿਮ ਧਾਤ[1] ॥੪੫॥

[1]ਸਧਾਰਨ) ਗੱਲਾਂ ਬਾਤਾਂ ਵਿਚ ਗੁਹਯ ਸਿਧਾਂਤ ਹੁੰਦੇ ਹਨ, ਜਿਨ੍ਹਾਂ ਨਾਲ ਮਨ ਨੂੰ ਸਾਧਿਆਂ ਸਿੱਧੀ ਪ੍ਰਾਪਤ ਹੁੰਦੀ ਹੈ, ਜਿਸ ਤਰ੍ਹਾਂ ਪਾਰੇ ਧਾਤੂ ਨੂੰ ਸਾਧਿਆਂ ਸਿੱਧੀ ਪ੍ਰਾਪਤ ਹੁੰਦੀ ਹੈ ਭਾਵ ਸਿੱਧੀ ਔਖਧੀ ਯਾ ਰਸਾਯਣ ਪ੍ਰਾਪਤ ਹੋ ਜਾਂਦੀ ਹੈ। ['ਨਿਸ਼ਕਲੰਕ' ਨਾਮ ਵੈਦਕ ਵਿਚ 'ਪਾਰੇ' ਦਾ ਹੈ]। (ਅ) 'ਨਿਸ਼ਕਲੰਕ' ਨਾਮ

ਸ਼ੁਧ ਦਾ ਬੀ ਹੈ, ਭਾਵ ਸ਼ੁੱਧ ਧਾਤੂ। [ਬਾਤ=ਗਲ।
ਬਾਤ=ਬੁਝਾਰਤ, ਗੁਹਯ ਭਾਵ]।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕੰਚਨ ਇਕੱਤ੍ਰ ਕਰਨ' ਪ੍ਰਸੰਗ ਬਰਨਨੰ ਨਾਮ ਇਕ ਬਿੰਸਤੀ ਅੰਸੂ ॥੨੧॥

## ੨੨. [ਥਾਨ ਸਾੜਨੇ ਨੇ ਖਜ਼ਾਨਾ ਸਤਲੁਜ ਵਿੱਚ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਸਿਖ ਸੰਗਤਿ ਕੋ ਬਰਸ ਮਹਿਂ, ਕੇਤਿਕ ਛਠਵੈਂ ਮਾਸ।
ਆਵਹਿ ਅਪਰਹਿਂ ਪਾਇੰ ਫਲ, ਹੋਤਿ ਬਿਸਾਲ ਪ੍ਰਕਾਸ਼ ॥੧॥

ਚੌਪਈ:

ਧਨ ਅਨ- ਗਨਤ ਚਲੑਯੋ ਨਿਤ ਆਵਹਿ।
ਕੁਛ ਗਿਨਤੀ ਕਿਸ ਕੋ ਨਹਿਂ ਪਾਵਹਿ।
ਇਕ ਦਿਨ ਬੈਠੇ ਗੁਰੂ ਕ੍ਰਿਪਾਲਾ।
ਲੀਲਾ ਅਚਰਜ ਕਰਹਿਂ ਬਿਸਾਲਾ† ॥੨॥
ਦਾਸਨਿ ਸੋਂ ਇਕ ਹੁਕਮ ਬਖਾਨਾ।
'ਸਕਲ ਨਿਕਾਸਹੁ ਤੋਸ਼ੇਖਾਨਾ।
ਆਨਿ ਆਨਿ ਕਰਿ ਧਰਹੁ ਅਗਾਰੀ।
ਬਹੁ ਲਗੁ ਜਾਹੁ[1] ਨ ਕਰਹੁ ਅਵਾਰੀ' ॥੩॥
ਸੁਨਿ ਆਗਜ੍ਯਾ ਕੋ ਕਰਤਿ ਨਿਕਾਸੇ।
ਜ਼ਰੀ ਬਾਫਤਾ ਮਲਮਲ ਖਾਸੇ।
ਤਾਸ[1] ਬਾਦਲਾ[2] ਚਮਕਤਿ ਘਨੇ।
ਖੀਨਖਾਬ ਜ਼ਰ ਬੂਟੇ ਸਨੇ[1] ॥੪॥
ਭਾਰ ਉਠਾਵਤਿ ਲੇ ਲੇ ਆਵਹਿਂ।
ਸ੍ਰੀ ਸਤਿਗੁਰ ਕੇ ਅੱਗ੍ਰ ਟਿਕਾਵਹਿਂ।
ਬਸਤ੍ਰਨਿ ਜਾਤਿ ਅਨੇਕ ਪ੍ਰਕਾਰੋ।
ਸਭਿ ਦੇਸ਼ਨਿ ਤੇ ਲ੍ਯਾਇ ਹਜ਼ਾਰੋਂ ॥੫॥
ਸੋ ਸਗਰੇ ਬਾਹਰ ਨਿਕਸਾਏ।
ਜੁਦੇ ਜੁਦੇ ਕਰਿ ਗੁਰੂ ਦਿਖਾਏ।
ਅਨਿਕ ਜਾਤਿ ਕੇ ਸੁੰਦਰ ਘਨੇ।
ਚਹੁੰਦਿਸ਼ਿ ਤੇ ਆਏ ਜ਼ਰਿ ਸਨੇ[1] ॥੬॥

†ਪਾ:-ਕ੍ਰਿਪਾਲਾ।

[1]ਬਹੁਤੇ ਲੱਗ ਪਵੋ।

[1]ਤਿੱਲੇ ਦਾ ਕਪੜਾ [ਹਿੰਦੀ, ਤਾਸ਼]। [2]ਜ਼ਰਬਫਤ ਦੀ ਕਿਸਮ ਦਾ ਕਪੜਾ ਰੇਸ਼ਮ ਤੇ ਸੋਨੇ ਚਾਂਦੀ ਦੀਆਂ ਤਾਰਾਂ ਨਾਲ ਉਣਿਆ।

[1]ਜ਼ਰੀ ਦੇ ਬੂਟਿਆਂ ਸਮੇਤ।

[1]ਜ਼ਰੀ ਦੇ ਨਾਲ (ਕੱਢੇ ਹੋਏ)।

ਜਿਨ ਕੇ ਦੇਖਤਿ ਹੋਤਿ ਹੁਲਾਸ।
ਮਨਹੁਂ ਦੇਤਿ ਕਰਿ ਅਧਿਕ ਪ੍ਰਕਾਸ਼[1]।
ਕਾਰੀਗਰ ਚਤਰਨਿ ਕੇ ਕਰੇ[1]।
ਸਭਿ ਦਿਖਾਇ ਕਰਿ ਆਗੇ ਧਰੇ ॥੭॥
ਬਹੁਰ ਜੌਨਪੁਰ ਆਦਿਕ ਜੇਤੇ।
ਅਨਿਕ ਉਪਾਇਨ ਪਠਵਤਿ ਤੇਤੇ।
ਅਤਰ ਫੁਲੇਲ ਬਿਸਾਲ ਤਹਾਂ ਕੋ।
ਕਹਿ ਕਰਿ ਸੋ ਨਿਕਸਾਇ ਮਹਾਂ ਕੋ ॥੮॥
ਜਬਹਿ ਬ੍ਰਿੰਦ ਕੋ ਧਰਯੋ ਅਗਾਰੀ।
ਦਾਸਨ ਪ੍ਰਤਿ ਸਤਿਗੁਰੂ ਉਚਾਰੀ।
'ਅਤਰ ਫੁਲੇਲਨ ਥਾਨ ਭਿਗੋਵਹੁ।
ਤਾਸ ਬਾਦਲਾ ਆਦਿਕ ਜੋਵਹੁ' ॥੯॥
ਬਡੇ ਬਡੇ ਪੁਰਿ ਤੇ ਬਹੁ ਆਏ[1]।
ਕਹਿ ਕਰਿ ਅੰਤਰ ਫੁਲੇਲ ਭਿਗਾਏ।
ਦਾਸ ਸਮੀਪੀ ਬਿਸਮਤ ਜੋਵਤਿ।
ਕਯਾ ਲੀਲਾ ਸਤਿਗੁਰ ਕੀ ਹੋਵਤਿ ॥੧੦॥
ਕਹਿ ਸਭਹਿਨਿ ਕੋ ਆਗ ਲਗਾਈ।
ਜਰਿ ਬਰਿ ਭਸਮ ਭਈ ਤਿਸ ਥਾਈਂ।
ਅਤਰ ਸਮੇਤ ਫੁਕਾਏ ਥਾਨ।
ਜੋ ਪ੍ਰਾਪਤ ਹੁਇ ਮੋਲ ਮਹਾਨ ॥੧੧॥
ਤਿਨ ਤੇ ਨਿਕਸਯੋ ਰਜਤ ਘਨੇਰਾ[1]।
ਇਕਠੋ ਕਰਿਵਾਯੋ ਤਿਸ ਬੇਰਾ।
ਬੰਧਿ ਪੋਟਦੇ ਗੰਢ ਸਭਿਨਿ ਕੋ[1]।
ਹੁਕਮ ਮੰਨਿ ਦਾਸਨਿ ਧਰਿ ਤਿਨ ਕੋ ॥੧੨॥
ਵਹਿਰ ਧਰਾਇ ਉਠੇ ਗੋਸਾਂਈ।
ਨਹੀਂ ਕੋਸ਼ ਮਹਿਂ[1] ਸੌਂਪਿ ਧਰਾਈ।
ਇਮ ਚਰਿੱਤ੍ਰ ਕਰਿ ਸਦਨ ਮਝਾਰੇ।
ਬਦਨ ਪ੍ਰਫੁਲਤਿ ਵਹਿ ਪਧਾਰੇ ॥੧੩॥

[1]ਬਹੁਤ ਚਾਨਣਾ (ਅ) ਜਦ ਚਮਕਦੇ ਹਨ ਮਾਨੋ ਕਿਰਨਾਂ ਛੁਟਦੀਆਂ ਹਨ।
[1]ਚਤੁਰ ਕਾਰੀਗਰਾਂ ਦੇ ਬਣਾਏ ਹੋਏ।
[1]ਬੜੇ ਬੜੇ ਸ਼ਹਿਰਾਂ ਤੋਂ ਜੋ (ਕਪੜੇ) ਆਏ ਸਨ।
[1]ਬਹੁਤ ਸੋਨਾ ਚਾਂਦੀ। [ਸੰਸ. ਰਜਤ=ਸੋਨਾ, ਚਾਂਦੀ]।
[1]ਸਾਰਿਆਂ ਨੂੰ ਗੰਢ ਬੰਨ੍ਹ ਦਿੱਤੀ।
[1]ਖਜ਼ਾਨੇ ਵਿਚ।

ਸਤੁੱਦ੍ਰਵ ਨਦੀ ਕਿਨਾਰੇ ਗਏ।
ਦਾਸਨ ਸਾਥ ਹੁਕਮ ਅਸ ਕਏ।
ਏਕ ਹਾਥ ਪਰ ਜਿਹਠਾਂ ਪਾਨੀ।
ਤਹਾਂ ਪ੍ਰਯੰਕ ਡਸਾਯਹੁ† ਆਨੀ ॥੧੪॥ †ਪਾ:-ਡਸਾਵ੍ਹੁ।

ਤਿਸ ਪਰ ਬੈਠੇ ਗੁਰ ਮਹਾਰਾਜ।
ਜੋਤਿ ਬਦਨ ਪਰ ਰਹੀ ਬਿਰਾਜ।
ਬਹੁਤ ਸਿੱਖ ਤਿਸ ਥਾਨ ਲਗਾਏ।
ਜਲ ਮਹਿਂ ਏਕ ਗਰਤ ਖਨਵਾਏ ॥੧੫॥
ਬਹੁਰ ਹੁਕਮ ਬਹੁਤਨਿ ਕੋ ਦੀਨਾ।
ਸਿਖ ਦਾਸਨਿ ਸੋ ਮਾਨਨਿ ਕੀਨਾ[1]। [1]ਉਹ (ਹੁਕਮ) ਮੰਨ ਲੀਤਾ।
'ਕੰਚਨ ਮਹਾਂ ਰਜਤਪਣ ਜੋਊ।
ਕੋਸ਼ ਬਿਖੈ ਤੇ ਆਨਹੁ ਸੋਊ' ॥੧੬॥
ਸਿੱਖ ਸੈਂਕਰੇ ਲਗੇ ਹਜ਼ਾਰੇ।
ਕੰਚਨ ਪੋਟ ਬੰਧਿ ਸਿਰਧਾਰੇ।
ਜੋ ਚਹੁਂਦਿਸ਼ਿ ਤੇ ਕਹਿ ਮੰਗਵਾਯੋ[1]। [1]ਕੀਹ ਕਹਿ ਕੇ ਮੰਗਾਯਾ ਸੀ।
ਅਪਰ ਹੁਤੋ ਸੋ ਸਕਲ ਅਨਾਯੋ ॥੧੭॥
ਮਹਾਂ ਰਜਤਪਣ ਸਿਰ† ਧਰਿ ਲ੍ਯਾਵਹਿਂ[1]। [1]ਸਿਰਾਂ ਤੇ ਧਰ ਧਰਕੇ ਲਈ ਆਉਂਦੇ ਹਨ। †ਪਾ:-ਸਰ
ਗਰਤ ਗੁਰੂ ਆਗੈ ਤਹਿਂ ਪਾਵਹਿਂ[1]। [1]ਗੁਰਾਂ ਅਗੇ ਜੋ ਟੋਆ ਸੀ ਤਿਸ ਵਿਚ ਪਾਈ ਜਾਂਦੇ ਹਨ।
ਘਰਿ ਸਲਿਤਾ ਲਗ ਹੋਯਹੁ ਲਾਰਾ[1]। [1]ਘਰ ਤੋਂ ਨਦੀ ਤਕ ਇਕ ਕਤਾਰ ਬੱਝ ਗਈ (ਮਨੁੱਖਾਂ ਦੀ)।
ਇਕ ਆਵਤਿ ਇਕ ਜਾਤ ਸਿਧਾਰਾ ॥੧੮॥
ਤੋਰੇ ਆਨ ਰਜਤਪਣ ਕੇਰੇ[1]। [1]ਰੁਪੱਯਾਂ ਦੇ ਤੋੜੇ ਲਿਆ ਕੇ (ਤੋੜਾ=ਇਕ ਹਜ਼ਾਰ ਰੁਪੈ ਦੀ ਥੈਲੀ, ਦੋ ਹਜ਼ਾਰ ਵਾਲੀ ਨੂੰ ਵੀ ਕਹਿੰਦੇ ਹਨ]।
ਬਹੁਤ ਅਸ਼ਰਫੀ ਲੇ ਲੇ ਗੇਰੇ।
ਰਜਤ ਹੇਮ ਕੋ ਜਿਤੋ ਖਜ਼ਾਨਾ।
ਸਿੱਖ ਹਜ਼ਾਰੋਂ ਸਿਰ ਧਰਿ ਆਨਾ ॥੧੯॥

ਬਹੁਰ ਹੁਕਮ ਸਤਿਗੁਰੂ ਬਖਾਨਾ।
'ਲ੍ਯਾਵਹੁ ਅਬਹਿ ਜਵਾਹਰ ਖਾਨਾ[1]।' [1]ਜਵਾਹਰਖਾਨੇ ਵਿਚੋਂ ਜਵਾਹਿਰ ਲਿਆਓ।
ਲ੍ਯਾਵਨ ਲਾਗੇ ਮੁਕਤਾ ਹੀਰੇ।
ਗੇਰੇ ਸਲਿਤਾ ਜਲ ਮਹਿਂ ਤੀਰੇ[1] ॥੨੦॥ [1]ਕਿਨਾਰੇ ਖੜੋਕੇ।
ਕੰਚਨ ਚਾਂਦੀ ਕੇ ਬਹੁ ਬਾਸਨ।
ਹੇਮ ਜਰਾਊ ਲ੍ਯਾਇ ਸੁ ਦਾਸਨਿ।
ਡਾਰਤਿ ਹੈਂ ਸਭਿ ਗਰਤ ਮਝਾਰੇ।
ਲੋਪ ਹੋਤਿ ਨਹਿਂ ਪਰਹਿਂ ਨਿਹਾਰੇ ॥੨੧॥
ਜੇਤਿਕ ਸਿੱਖ ਸੰਗਤ ਤਹਿਂ ਪਾਸ।
ਕਰਹਿਂ ਕਾਰ ਜਿਮ ਹੁਕਮ ਪ੍ਰਕਾਸ਼।
ਪੁਨਹਿ ਸਿਲਹਖਾਨਾ[1] ਮੰਗਵਾਇਵ। [1]ਸ਼ਸਤ੍ਰ ਘਰ।
ਬਹੁਤ ਮੋਲ ਤੇ ਸ਼ਸਤ੍ਰ ਸੁਹਾਇਵ ॥੨੨॥
ਕੰਚਨ ਮੁਸ਼ਟ ਜਰਾਵ ਜਵਾਹਰ।
ਖੰਡੇ ਖੜਗ ਦੁਧਾਰੇ ਜ਼ਾਹਰ।
ਮੁਕਤਾ ਹੀਰੇ ਜਰੇ ਜਿ ਸੰਗ।
ਇਸ ਪ੍ਰਕਾਰ ਕੇ ਅਨਿਕ ਨਿਖੰਗ ॥੨੩॥
ਬ੍ਰਿੰਦ ਸਰਾਸਨ ਕੀਮਤ ਮਹਾਂ।
ਸਭਿ ਉਠਾਇ ਕਰਿ ਲ੍ਯਾਏ ਤਹਾਂ।
ਤਬਿ ਇਕ ਸਿੱਖ ਨੇ ਪਨਚ[1] ਉਤਾਰਾ। [1]ਚਿੱਲਾ।
ਕਟ ਲਪੇਟ ਕਰਿ ਢਾਂਪ੍ਯੋ ਸਾਰਾ ॥੨੪॥
ਕੀਨ ਦੁਰਾਵਨ ਭਲੇ ਬਨਾਇ।
ਬ੍ਰਿੰਦ ਸਰਾਸਨ ਡਾਰੇ ਆਇ।
ਅੰਤਰਜਾਮੀ ਨੇ ਸੋ ਜਾਨਾ।
ਨਿਕਟ ਸਿੱਖਜ ਭਾ ਤਬਹੁ ਬਖਾਨਾ ॥੨੫॥
'ਕਟ ਸੋਂ ਕਹਾਂ ਲਪੇਟਨ ਕਰਿਯੋ?'

ਸੁਨਤਿ ਬਾਕ ਕੋ ਸੋ ਉਰ ਡਰਿਯੋ।
ਹਾਥ ਜੋਰਿ ਕਰਿ ਕੀਨਸਿ ਬਿਨਤੀ।
'ਸੁਨਹੁ ਪ੍ਰਭੂ! ਮੈਂ ਠਾਨੀ ਗਿਨਤੀ ॥੨੬॥
ਮਮ ਕਮਾਨ ਕੋ ਪਨਚ ਪੁਰਾਨਾ।
ਸ਼ੱਤ੍ਰੁਨਿ ਸੰਗ ਲਰਹਿਂ ਜਿਸ ਥਾਨਾ।
ਇਹ† ਜੇ ਟੂਟ ਜਾਇ ਜਿਸ ਬਾਰੀ।

†ਪਾ:-ਇਨ।

ਤਬਹਿ ਚਢਾਵਹੁਂ ਇਹ ਗੁਨ ਧਾਰੀ[1] ॥੨੭॥

[1]ਇਸ ਚਿੱਲੇ ਨੂੰ ਫੜਕੇ ਚੜ੍ਹਾਵਾਂਗਾ, [ਸੰਸ. ਗੁਣ=ਚਿੱਲਾ]।

ਰਹਤਿ ਪੰਥ ਕੀ ਨੀਤਿ ਲਰਾਈ।
ਚਹੁਂ ਦਿਸ਼ ਬਿਖੈ ਸ਼ੱਤ੍ਰੁ ਸਮੁਦਾਈ।'
ਬੋਲੇ ਸੋਢੀ ਕੁਲ ਅਵਿਤੰਸ਼।
'ਇਹੁ ਪੂਜਾ ਕੀ ਹੈ ਸਭਿ ਅੰਸ਼ ॥੨੮॥
ਬਿਖ ਸਮਾਨ ਸਭਿ ਸਿੱਖਨ ਕੋ ਹੈ।
ਹੀਨ ਬੀਰਤਾ ਕਰਤੀ ਜੋ ਹੈ[1]।

[1]ਜੋ ਬੀਰਤਾ ਤੋਂ ਹੀਨ ਕਰਦੀ ਹੈ।

ਦੋਨੋ ਲੋਕਨਿ ਕਰਤਿ ਬਿਰਾਗ।
ਲੇਨਹਾਰ ਕੇ ਪੁੰਨ ਨਿਵਾਰ† ॥੨੯॥

†ਪਾ:-ਪੁਨਨਿਹਾਰਿ।

ਜਪੁ ਤਪੁ ਐਂਚਿ ਲੇਤਿ ਇਸ ਭਾਇ।
ਪੋਲ ਤੀਲ ਤੇ ਜਲ ਜਿਮ ਜਾਇ[1]।

[1]ਪੋਲੀ ਤੀਲ ਵਿਚ ਦੀ ਜਿਵੇਂ ਜਲ ਖਿੱਚ ਲਈਦਾ ਹੈ।

ਇੱਤਯਾਦਿਕ ਕੋ ਕਰਹੁ ਬਿਬੇਕ[1]।

[1]ਵਿਚਾਰੋ।

ਔਗੁਨ ਇਸ ਮਹਿਂ ਲਖਹੁ ਅਨੇਕ' ॥੩੦॥
ਸੁਨਤਿ ਸਿੱਖ ਸੋ ਥਰਹਰ ਕਾਂਪਾ।
ਚਰਨ ਪਰਯੋ ਬਖਸ਼ਾਵਨ ਆਪਾ।
'ਪ੍ਰਭੁ ਲਗਯੋ ਅਬਿ ਰਾਵਰਿ ਸ਼ਰਨੀ।
ਮਾਫ ਅਵੱਗਜਾ ਇਹ ਮਮ ਕਰਨੀ ॥੩੧॥
ਨਾਮ ਗ਼ਰੀਬਨਿਵਾਜ ਤੁਮਾਰਾ।
ਅਧਮ ਉਧਾਰਨ ਬਿਰਦ ਤੁਮਾਰਾ।'

ਸੁਨਿ ਸ਼੍ਰੀ ਮੁਖ ਤੇ ਹੁਕਮ ਬਖਾਨ।
'ਤਜਾਗਹੁ ਪਨਚ ਧਰਹੁ ਇਸ ਥਾਨ ॥੩੨॥
ਵਸਤੁ ਅਪਰ ਕੋਸ਼ ਮਹਿਂ ਜੇਤੀ।
ਪਹੁੰਚਹੁ ਤੂਰਨ ਆਨਹੁ ਤੇਤੀ।
ਕੋਸ਼ਪਤੀ ਕੇ ਸੰਗ ਉਚਾਰਨਿ[1]। [1]ਜਾਕੇ ਕਹੋ।
ਸਭਿ ਸਥਾਨ ਤੇ ਹੇਰਿ ਸੰਭਾਰਨਿ[1] ॥੩੩॥ [1]ਸੰਭਾਲਕੇ ਵੇਖਕੇ।
ਸਭਿ ਨਿਕਾਸ ਸਿੰਘਨ ਕਰ ਦੇਹੁ[1]। [1]ਸਿੰਘਾਂ ਹੱਥੀਂ।
ਖਰੇ ਨ ਹੋਵਹਿਂ ਲਜਾਇਂ ਅਛੇਹੁ।'
ਗੁਰ ਘਰ ਕੋ ਬਡ ਤੋਸ਼ੇਖਾਨਾ।
ਕਿਸ ਤੇ ਹੋਇ ਸਕਹਿ ਪਰਮਾਨਾ[1] ॥੩੪॥ [1]ਅੰਦਾਜ਼ਾ।
ਸਤਿਗੁਰ ਸਿੱਖ ਹਜ਼ਾਰਹੁਂ ਢੋਵੈਂ।
ਮਹਾਂ ਅਨੂਠੀ ਵਸਤੂ ਜੋਵੈਂ।
ਤੂਰਨ ਦੌਰਿ ਦੌਰਿ ਕਰਿ ਆਨਹਿਂ।
ਕੰਚਨ ਆਯੁਧ ਰਜਤ ਮਹਾਂਨਹਿ ॥੩੫॥
ਜਬਰ ਜਵਾਹਰ ਜੋਤਿ ਜਗੇ ਤੇ।
ਜਲ ਮਹਿਂ ਗੇਰਤਿ ਆਨਿ ਤੁਰੇਤੇ[1]। [1]ਛੇਤੀ ਛੇਤੀ ਲਿਆਕੇ।
ਐਸੋ ਕੌਨ ਹੁਕਮ ਕੋ ਹੋਰਹਿ।
ਗੁਰੂ ਤਜਹਿ ਤਿਸ ਸੰਗ੍ਰਹਿ ਲੋਰਹਿ[1] ॥੩੬॥ [1]ਗੁਰੂ (ਜਿਸ ਧਨ ਦਾ) ਤਯਾਗ ਕਰਨ (ਤੇ ਸਿੱਖ) ਉਸਦਾ ਸੰਗ੍ਰਹ ਲੋੜੇ (ਐਸਾ ਕੌਣ ਸਿੱਖ ਹੈ)।
ਅਨਗਨ ਸਿੱਖ ਅਨਗਿਨਤੀ ਵਾਰੀ।
ਅਨਗਨ ਧਨ ਆਨਤਿ ਜਲ ਡਾਰੀ[†]। [†]ਪਾ:-ਭਾਰੀ।

ਗੁਰੂ ਹੁਕਮ ਤੇ ਦੌਰਤਿ ਜਾਂਹੀ।
ਆਇ ਸ਼ੀਘ੍ਰ ਤਹਿਂ ਬਿਲਮਤਿ ਨਾਂਹੀ ॥੩੭॥
ਸੰਧਯਾ ਲਗ ਢੋਵਨ ਗਨ ਕਰਿਯੋ।
ਨੀਠ ਨੀਠ ਕਰਿਤੇ ਤਬਿ ਭਰਿਯੋ।
ਜਬਿ ਸਭਿ ਆਇ ਚੁਕਯੋ ਅਸਬਾਬ।

ਸਭਿ ਦਿਨ ਧਰਤੇ ਰਹੇ ਸ਼ਿਤਾਬ ॥੩੮॥
ਸਭਿ ਕੋ ਸ੍ਰੀ ਮੁਖ ਤੇ ਫੁਰਮਾਯੋ।
'ਅਬਿ ਤੌਂ ਸਰਬ ਪਦਾਰਥ ਆਯੋ।
ਸਭਿ ਸੰਗਤ ਅਬਿ ਡੇਰੋ ਚਲੋ।
ਬਿਸਰਾਮਹੁ ਤਨ ਤੇ ਸ਼੍ਰਮ ਦਲੋ[1]' ॥੩੯॥ [1]ਥਕਾਨ ਲਾਹੋ।
ਇਮ ਕਹਿ ਗਮਨੇ ਗੁਰ ਗੋਸਾਈਂ।
ਸਿੰਘ ਸਮੂਹ ਸੰਗ ਸੁਖ ਪਾਈ।
ਸੁੰਦਰ ਸਦਨ ਬਿਰਾਜੇ ਆਇ।
ਸਭਿ ਸਿਖ ਪਹੁੰਚੇ ਨਿਜ ਨਿਜ ਥਾਇਂ ॥੪੦॥
ਜਬਿ ਗੁਰ ਪ੍ਰਾਤਿ ਹੁਕਮ ਕੋ ਦਯੋ[1]। [1]ਹੁਕਮ ਸਵੇਰੇ ਦਿੱਤਾ ਸੀ (ਧਨ ਲੁੱਟਣ ਦਾ)।
ਪਰਬਤ ਪਤੀ ਦੂਤ ਸੁਨਿ ਲਯੋ।
ਲਿਖਿ ਕਰਿ ਸੁਧ ਤਤਕਾਲ ਪਠਾਈ।
'ਗਾਡਜੋ ਧਨ ਸਲਿਤਾ ਜਲ ਥਾਈਂ' ॥੪੧॥
ਸੁਨਿ ਕੈ ਸ਼੍ਰੌਨ ਮੂਢ ਲਲਚਾਨੇ।
ਭਏ ਤਿਮਰ ਆਏ ਤਿਸ ਥਾਨੇ।
ਗਯੋ ਦੇਖਿ ਤਿਨ ਥਾਇਂ ਬਤਾਈ[1]। [1]ਜੋ ਦੇਖ ਗਿਆ ਸੀ। (ਦੂਤ) ਤਿਸ ਨੇ ਥਾਂ ਦੱਸੀ।
'ਇਹਠਾਂ ਧਰਜੋ ਕੋਸ਼ ਸਮੁਦਾਈ' ॥੪੨॥
ਸੁਭਟ ਸਨੱਧ ਬੱਧ ਕਰਿ ਠਾਂਢੇ।
ਪੁਰਿ ਦਿਸ਼ ਕਰੇ ਲਰਨ ਹਿਤ ਗਾਢੇ।
ਲਗੇ ਸੈਂਕਰੇ ਖੋਜਨਿ ਤਹਾਂ।
ਨਹਿਂ ਜਾਨੈ ਮੂਰਖ ਹੈ ਕਹਾਂ ॥੪੩॥
ਸਭਿ ਜਾਮਨਿ ਲੌਂ ਖੋਜਤਿ ਰਹੇ।
ਨਦੀ ਬੀਚ ਜਹਿਂ ਜਹਿਂ ਜਿਨ ਕਹੇ[1]। [1]ਜਿੱਥੇ ਜਿੱਥੇ ਜਿਸ ਨੇ ਕਹਿਆ।
'ਇਸ ਥਲ ਬੈਠੇ ਗੁਰ ਦਿਨ ਸਾਰੇ।
ਤਿਨ ਆਗੈ ਸਗਰੋ ਧਨ ਡਾਰੇ' ॥੪੪॥
ਜਾਰਿ ਮਸਾਲੈਂ ਖੋਜਤਿ ਰਹੇ।

ਖਨਹਿਂ ਮਿੱਤ੍ਰਕਾ ਜਲ ਮਹਿਂ ਲਹੇ।
ਹੋਤ ਪ੍ਰਾਤਿ ਸੋ ਉਠਿ ਕਰਿ ਗਏ।
ਰਿਦੈ ਬਿਸੁਰਤਿ ਜਨੁ ਲੁਟ ਲਏ ॥੪੫॥
ਚਢ੍ਯੋ ਦਿਵਸ ਸਿਖ ਦੇਖਨਿ ਆਏ।
ਬਹੁਤ ਸਥਾਨ ਗਰਤ ਖਨਵਾਏ[1]। [1]ਪੱਟੇ ਹੋਏ ਟੋਏ (ਸਿੱਖਾਂ ਨੇ ਵੇਖੇ)।
ਖੋਜ[1] ਸੈਂਕਰੇ ਮਨਮੁਖਿ ਕੇਰਾ। [1]ਪੈਰਾਂ ਦੇ ਨਿਸ਼ਾਨ।
ਇਤ ਉਤਿ ਬਿਚਰੇ ਸੋ ਸਭਿ ਹੇਰਾ ॥੪੬॥
ਇਮ ਅਵਿਲੋਕਿ ਗਏ ਗੁਰ ਪਾਸੀ।
ਸਤੁੱਦ੍ਰਵ ਤਟ ਕੀ ਬਾਤ ਪ੍ਰਕਾਸ਼ੀ।
'ਖਨੀ ਥਾਉਂ ਤਹਿਂ ਦੂਰ ਘਨੇਰੀ।
ਘਨੀ ਪੈੜ[੬] ਲੋਕਨਿ ਕੀ ਹੇਰੀ' ॥੪੭॥
ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨਾ।
'ਹੈਂ ਪਹਾਰੀਏ ਨਰ ਅਨਜਾਨਾ।
ਸਭਿ ਮਾਇਆ ਅਸਬਾਬ ਜੁ ਰਾਸੀ[1]। [1]ਸਾਰਾ ਹੀ।
ਹਮ ਸੌਂਪਯੋ ਸਤੁੱਦ੍ਰਵ ਕੇ ਪਾਸੀ ॥੪੮॥
ਧਰੀ ਧ੍ਰੋਹਰ[1] ਹਮ ਸਭਿ ਸੰਭਾਰਿ। [1]ਅਮਾਨਤ [ਪੰਜਾ:, ਧਰੋਹਰ=ਕਿਸੇ ਪਾਸ ਅਮਾਨਤ ਰੱਖੀ ਸ਼ੈ]।
ਰਹਿ ਚਿਰਕਾਲਹਿ ਇਸੀ ਮਝਾਰ।
ਪੰਥ ਹਮਾਰੋ ਪ੍ਰਗਟਹਿ ਭਾਰੋ।
ਪ੍ਰਿਥੀ ਰਾਜ ਲੇ[†] ਕਰਹਿਂ ਉਦਾਰੋ ॥੪੯॥ [†]ਪਾ:-ਕੋ।
ਸਿੰਘ ਪੁਰਖ ਜਨਮਹਿ ਬਲਿ ਭਾਰੀ।
ਮਹਾਂ ਤੇਜਸੀ ਰਿਪੁਨਿ ਪ੍ਰਹਾਰੀ।
ਤਿਸ ਕੇ ਹਿਤ ਹਮ ਨੇ ਇਹ ਰਾਖੀ।
ਸੋ ਆਵੈ ਇਸ ਕੋ ਅਭਿਲਾਖੀ ॥੫੦॥
ਲੇਹਿ ਅਮਾਨਤ ਅਪਨੀ ਆਇ।
ਪਹੁਂਚਹਿ ਸਮਾਂ ਸਕਲ ਬਨ ਜਾਇ।
ਨਹੀਂ ਅਪਰ ਕੇ ਇਹ ਕਰ ਆਵੈ।

ਜੇ ਕਰਿ ਜਤਨ ਅਨੇਕ ਬਨਾਵੈ'
॥੫੧॥
ਜਿਤਨੋ ਧਨ ਗੁਰ ਸਲਿਤਾ ਡਾਰਾ।
ਗੁਰ ਸਿੱਖਨਿ ਕਿਛੁ ਗਿਨਜੋ ਬਿਚਾਰਾ।
ਨੌ ਕਰੋੜ ਨਗਦੀ ਠਹਿਰਾਯੋ।
ਵਸਤੁ ਮੋਲ ਕਛੁ ਨਹਿਂ ਨ ਲਖਾਯੋ
॥੫੨॥
ਕੰਚਨ ਕੀ ਕਛੁ ਗਿਨਤੀ ਨਾਂਹੀ।
ਮਹਾਂ ਜਵਾਹਰ ਮੋਲ ਨ ਤਾਂਹੀ।
ਗੁਰ ਘਰ ਜਹਿਂ ਲਖਮੀ ਤਹਿਂ ਰਹੇ[1]।
ਤਿਸ ਕੀ ਗਿਨਤੀ ਕਹੁ ਕੋ ਕਹੇ
॥੫੩॥
ਇਹ[†] ਸਤਿਗੁਰ ਕੇ ਰੁਚਿਰ ਬਿਲਾਸ।
ਪਠਨਿ ਸੁਨਨਿ ਕੋ ਕਰੋਂ ਪ੍ਰਕਾਸ਼।
ਸਦਾ ਬਿਅੰਤ ਅੰਤ ਜਿਸ ਨਾਂਹੀ।
ਸੰਖਜਾ ਕਰਨ ਕੌਨ ਤਿਨ ਚਾਹੀ
॥੫੪॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਤੁੱਦ੍ਰਵ ਮੈਂ ਦ੍ਰੱਬਧਰਨ' ਪ੍ਰਸੰਗ ਬਰਨਨੰ ਨਾਮ ਦ੍ਵੈਬਿੰਸਤੀ ਅੰਸੂ ॥੨੨॥

[1]ਭਾਵ, ਜਿੱਥੇ ਗੁਰਾਂ ਦਾ ਘਰ ਓਥੇ ਤਾਂ ਲਖਮੀ ਵਾਸਾ ਕਰਦੀ ਹੈ।

[†]ਪਾ:-ਇਕ।

## ੨੩. [ਫਕੀਰ ਫੁੱਲਾਂ ਦਾ ਬੁੱਕ ਭੇਟਾ ਲਿਆਇਆ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

†ਇਕ ਬਿਰ ਦੇਸ਼ ਬਿਦੇਸ਼ ਤੇ, ਗਨ ਸੰਗਤਿ ਚਲਿ ਆਇ।

†ਸੌ ਸਾਖੀ ਦੀ ਇਹ ੨੦ਵੀਂ ਸਾਖੀ ਹੈ।

ਪਰੀ ਰਹੀ ਅਨੰਦਪੁਰਿ, ਕਰਿ ਦਰਸ਼ਨ ਕੀ ਚਾਹਿ† ॥੧॥ †ਪਾ:-ਕੋ ਚਾਇ।

ਚੌਪਈ:

ਕਰੀ ਮੇਵਰੇ ਸੁਧਿ ਸਤਿਗੁਰ ਕੋ।<br>
'ਸੰਗਤਿ ਦਰਸ ਮਨੋਰਥ ਉਰ ਕੋ।<br>
ਘਨੀ ਬਟੋਰਨ ਹ੍ਵੈ ਚਲਿ ਆਈ।<br>
ਬੀਤੇ ਕੇਤਿਕ ਦਿਵਸ ਇਥਾਈ' ॥੨॥<br>
ਸੁਨਿ ਕਲਗੀਧਰ ਗਿਰਾ ਉਚਾਰੀ।<br>
'ਕਰਹੁ ਪ੍ਰਾਤ ਕੋ ਸਭਿ ਕਿਛ ਤਜਾਰੀ।<br>
ਬੈਠੇ ਸਭਾ ਸਥਾਨ ਪਿਛਾਰੀ†। †ਪਾ:-ਮਝਾਰੀ।

ਕਹਿ ਦੀਜਹਿ ਜਹਿਂ ਕਹਿਂ ਨਰ ਨਾਰੀ'<br>
॥੩॥<br>
ਸੁਨਤਿ ਹੁਕਮ ਇਮ ਨਿਸਾ ਬਿਤਾਈ।<br>
ਉਠੇ ਪ੍ਰਾਤਿ ਸੇਵਕ ਸਮੁਦਾਈ।<br>
ਅਨਿਕ ਬਰਨ ਕੇ ਕਰੇ ਬਿਛੌਨੇ।<br>
ਹੇਮ ਪ੍ਰਯੰਕ ਡਸਾਯਹੁ ਲੌਨੇ[1] ॥੪॥ [1]ਸੁੰਦਰ।<br>
ਆਸਤਰਨ ਤੇ ਸਹਿਤ ਸੁਹਾਵਤਿ।<br>
ਸੇਜਬੰਦ ਸੁੰਦਰ ਛਬਿ ਪਾਵਤਿ।<br>
ਕਟ ਸੋਂ ਕਸਿ ਨਿਖੰਗ ਸ਼ਮਸ਼ੇਰ।<br>
ਧਨੁ[1] ਕਰਿ ਗਹੇ ਬਨੇ ਸਮ ਸ਼ੇਰ ॥੫॥ [1]ਧਨੁਖ।<br>
ਆਨਿ ਬਿਰਾਜੇ ਸਭਾ ਸਥਾਨ।<br>
ਸਿੰਘ ਪੁੰਜ ਕੋ ਲਗਯੋ ਦਿਵਾਨ।<br>
ਸਤਿਗੁਰ ਕੀ ਸੁਧ ਸੰਗਤਿ ਪਾਈ।<br>
ਹੁਮ ਹੁਮਾਇ ਦਰਸਨ ਕਉ ਆਈ<br>
॥੬॥<br>
ਅਨਿਕ ਅਕੋਰਨਿ ਕਹੁ ਅਰਪੰਤੀ।<br>
ਬੰਦਤਿ ਪਦ ਅਰਬਿੰਦ ਪੁਜੰਤੀ[1]। [1]ਪੂਜਦੀ ਹੈ।

ਬਡੀ ਭੀਰ ਹੋਈ ਗੁਰ ਤੀਰ।
ਰੁਤਿ ਗਰਮੀ ਕੀ ਸ੍ਵੇਦ[1] ਸਰੀਰ ॥੭॥ [1]ਮੁੜ੍ਹਕਾ।
ਸਿੱਖਨਿ ਦਿਸ਼ ਤੇ ਹੁਇ ਅਰਦਾਸ।
ਕਲ਼ਗੀਧਰ ਪੁਰਵਹਿਂ ਉਰ ਆਸ[†]। [†]ਪਾ:-ਅਰਦਾਸ।

ਚਹੁੰ ਦਿਸ਼ਿ ਮਨੁਜ ਹਜ਼ਾਰਹੁੰ ਖਰੇ।
ਜ਼ਰੀ ਦੋਜ਼ ਬਰ ਬਿਜਨਾ ਫਿਰੇ ॥੮॥
ਚਾਮਰ ਚਾਰੁ ਚਲਾਚਲ ਢੋਰਹਿਂ।
ਪ੍ਰੇਮੀ ਜਨ ਕੇ ਮਨ ਗੁਰ ਚੋਰਹਿਂ[1]। [1]ਚੁਰਾ ਲੈਂਦੇ ਹਨ।
ਕਰਤਿ ਖੁਸ਼ੀ ਸਿੱਖਨਿ ਪਰ ਭੂਰੀ।
ਜਿਸ ਤੇ ਸਕਲ ਕਾਮਨਾ ਪੂਰੀ ॥੯॥
ਤਿਸ ਛਿਨ ਇਕ ਫਕੀਰ ਮੰਦਾਰੀ[1]। [1]ਬਦੀਉੱਦੀਨ ਮਦਾਰ, ਜੋ ਕਨੌਜ ਵਿਚ ਹੋਇਆ ਹੈ, ਦੀ ਸੰਪ੍ਰਦਾ ਦਾ ਫਕੀਰ।

ਆਯੁਹ ਬਲ ਤੇ ਭੀਰ ਮਝਾਰੀ।
ਬਿਸਦ ਬ੍ਰਿੰਦ ਲੇ ਫੂਲਨਿ ਮੰਜੁਲ[1]। [1]ਉਜਲ ਤੇ ਉੱਜਲ ਫੁੱਲ।
ਭਰਿ ਕਰਿ ਦੋਨਹੁਂ ਕਰ ਕੋ ਅੰਜੁਲ ॥੧੦॥
ਪਹੁੰਚਯੋ ਸ਼੍ਰੀ ਸਤਿਗੁਰੂ ਹਜੂਰਿ।
ਚਲਹਿ ਸ੍ਵੇਦ ਜਿਹ ਕਾਂਯਾ ਭੂਰ[1]। [1]ਮੁੜ੍ਹਕਾ ਚੱਲੇ ਸਾਰੇ ਸਰੀਰ ਤੋਂ।
ਨਗਨ ਅੰਗ ਤੇ ਦੌਰਤਿ ਆਯੋ।
ਬਡੀ ਭੀਰ ਚੀਰਤਿ ਨਿਕਸਾਯੋ ॥੧੧॥
ਫੂਲ ਗੁਲਾਬ ਚੰਬੇਲੀ ਕੇਰੇ।
ਧਰੀ ਭੇਟ ਸਤਿਗੁਰੂ ਅਗੇਰੇ।
ਬੰਦਨ ਕਰਿ ਜਬਿ ਠਾਂਢੋ ਹੋਯੋ।
ਸ੍ਵੇਦ ਸਨੇ ਕਲ਼ਗੀਧਰ ਜੋਯੋ ॥੧੨॥
ਸ਼੍ਰੀ ਮੁਖ ਤੇ ਬੋਲੇ ਅਵਿਲੋਕਿ।
'ਸਾਂਈਵਾਲੇ ਸਾਹਿਬ ਲੋਕ!
ਇਤੋ ਕਸ਼ਟ ਕਿਉਂ ਤਨ ਕੋ ਦੀਨੋ।
ਲਯਾਵਨ ਫੂਲ ਜਤਨ ਬਹੁ ਕੀਨੋ ॥੧੩॥
ਦਰਸ਼ਨ ਤੁਮ ਸਭਿ ਸੰਤਨ ਕੇਰਾ।
ਭੇਟ ਅਹੈ ਸੋ ਹਮ ਨੇ ਹੇਰਾ[1]। [1]ਓਹੋ ਦਰਸ਼ਨ ਹੀ) ਸਾਡੀ ਭੇਟਾ ਹੈ, (ਸੋਈ ਦਰਸ਼ਨ)

ਅਸਾਂ ਇਹ ਦੇਖ ਲਿਆ ਹੈ।

ਇਕ ਜਾਨਜੋ ਤਬਿ ਭੇਦ ਨ ਕੋਈ[1]।
ਦੁਬਿਧਾ ਜਿਸ ਉਰ ਮਾਨਹਿਂ ਦੋਈ[1]' ॥੧੪॥

[1]ਜਦ ਇਕ ਮੰਨ ਲਿਆ ਤਦ ਫੇਰ ਕੋਈ ਭੇਦ ਨਹੀਂ।
[1]ਜਿਸ ਨੇ ਦੋ ਕਰ ਮੰਨਿਆ ਹੈ ਉਸਦੇ ਅੰਦਰ ਦੁਬਿਧਾ ਹੈ।

ਰਿਦੇ ਅਨੰਦ ਫਕੀਰ ਮੰਦਾਰੀ।
ਹਿਤ ਉੱਤਰ ਕੇ ਚਤੁਰ ਉਚਾਰੀ[1]।
'ਦਸਤ ਜੁ ਖਾਲੀ ਰੂਹ ਸੁ ਸਜਾਹ।
ਦਸਤ ਸੁ ਆਮਦ ਵੇ ਪਰਵਾਹ ॥੧੫॥
ਅਵਾਜ਼ ਖਾਲੀ ਜਹਾਨ ਬਿਪੀਰ।
ਬਦਨ ਸੁੰਨ ਕਾਫਲ ਬੇਵਜ਼ੀਰ[†]।'

[1]ਚਤੁਰ ਨੇ ਕਹਿਆ। (ਅ) ਚਤੁਰਾਈ ਨਾਲ ਕਿਹਾ।
[†]ਇਸ ਗੁਫਤਗੂ ਦੀ ਫਾਰਸੀ ਇਬਾਰਤ ਸਫਾ ਨਹੀਂ।

ਦਸਤ=ਹੱਥ। ਰੁਇ ਸਿਆਹ=ਮੂੰਹ ਕਾਲਾ ਭਾਵ ਸ਼ਰਮਿੰਦਾ।
ਰੂਹ ਸਿਆਹ=ਆਤਮਾ ਕਾਲਾ, ਮੈਲਾ ਦਿਲ।
ਆਮਦ=ਆਮਦਨ। ਅਵਾਜ਼=ਸੱਦ, ਵੰਗਾਰ, ਸਦਾ।
ਬਿਪੀਰ=ਬੇ ਉਸਤਾਦਾ, ਬੇਮੁਰਸ਼ਦਾ। ਕਾਫਰ=ਜੋ ਦੀਨ ਹੱਕ ਤੇ ਨਾ ਟੁਰੇ, ਭਾਵ ਬੇਦੀਨ। ਵਜ਼ੀਰ=ਜੋ ਕਿਸੇ ਦੇ ਭਾਰ ਵੰਡਾਉਣ ਵਿਚ ਸ਼ਰੀਕ ਹੋਵੇ।
ਬੇ ਵਜ਼ੀਰ=ਬੇ ਮਦਦਗਾਰ। ਬੇ ਆਸ਼੍ਰਾ।
ਬਦਨ ਸੁੰਨ=ਮੂੰਹ ਸੁੰਞਾ। (ਅ) [ਫਾ:, ਬਦਨ =ਸਰੂਰ]। ਸਰੀਰ ਸੁੰਞਾਂ।
ਅਰਥ:
ਜੋ ਹੱਥ ਖਾਲੀ ਹੈ ਉਸ ਦਾ ਰੂਹ ਕਾਲਾ ਹੈ। ਜਿਸ ਦੇ ਹੱਥਾਂ ਵਿਚ ਆਮਦਨ ਹੈ ਉਹ ਬੇ ਪਰਵਾਹ ਹੈ, ਜਿਸ ਦੀ ਜਹਾਨ ਵਿਚ ਸਦਾ ਖਾਲੀ ਜਾਂਦੀ ਹੈ ਉਹ ਬੇ ਪੀਰਾ ਹੈ, (ਭਾਵ ਗੁਰਮੁਖ ਦੀ ਆਵਾਜ਼ ਸਦਾ ਸਤਿਕਾਰੀ ਜਾਂਦੀ ਹੈ)। (ਬੇ ਪੀਰਾ ਹੈ ਜੋ, ਉਸ ਦਾ) ਮੂੰਹ ਸੁੰਞਾ ਹੁੰਦਾ ਹੈ ਉਹ ਬੇ ਦੀਨ ਹੰਦਾ ਹੈ ਤੇ ਬੇ ਆਸਰਾ ਹੁੰਦਾ ਹੈ।

ਗੁਰ ਕਹਿਂ 'ਰੂਹ ਖਾਲਸੀ ਦੀਦਹਿ।
ਬਾਜ਼ੀ ਬਗੈਰ ਸਾਂਈ ਮੁਰੀਦਹਿ ॥੧੬॥
ਖ਼ੁਦਾ ਬੰਦਾ ਬਗ਼ੈਰ ਹਵਾਇ।
ਖ਼ੁਦਾਇ ਚਸ਼ਮ ਸੋ ਬੇਪਰਵਾਹਿ।
ਬਦਨ ਫੁਰਮਾਨ ਖਲਾਸੀ ਜਹਾਨ।
ਬੰਦਗੀ ਦਾਰ ਦਰਗਹਿ ਪਰਵਾਨ ॥੧੭॥

ਰੂਹ ਖਲਾਸੀ=ਰੂਹ ਦੀ ਆਜ਼ਾਦਗੀ, ਰੂਹ ਜਿਸ ਦੀ ਆਜ਼ਾਦ ਹੋਈ ਹੈ। ਭਾਵ ਸਰਬ ਬੰਧਨਾਂ ਤੋਂ ਜੋ ਨਿਰਬੰਧ ਹੋਇਆ ਹੈ।
ਦੀਦਹਿ=ਦੇਖੋ ਯਾ ਦੀਦਹ ਬਾਯਦ=ਉਸ ਨੂੰ ਦੇਖਣਾ ਚਾਹਿਯੇ। ਦਰਸ਼ਨ ਜੋਗ।
ਬਾਜ਼ੀ-ਖੇਲ, ਬਾਜ਼ੀਗਰੀ, ਬਨਾਵਟ। ਬਗੈਰ=ਬਿਨਾਂ।
ਸਾਂਈ ਮੁਰੀਦਹਿ=ਰਬ ਦਾ ਸਿੱਖ। ਸਾਂਈਂ ਦਾ ਸੇਵਕ।

ਖੁਦਾ ਬੰਦਾ=ਰੱਬ ਦਾ ਦਾਸ। ਹਵਾਇ=ਹਿਰਸ, ਲਾਲਚ, ਤ੍ਰਿਸ਼ਨਾਂ।
ਚਸ਼ਮ=ਅੱਖ। ਖੁਦਾਇ ਚਸ਼=ਰੱਬ ਤੇ ਹੈ ਤੱਕ ਜਿਸਦੀ।
ਬਦਨ ਫੁਰਮਾਨ=ਮੂੰਹ ਦਾ ਹੁਕਮ, ਭਾਵ ਤੋਰਾ।
ਖੁਲਾਸੀ=ਬੇ ਰੋਕ, ਖੁਲ੍ਹਾ ਚੱਲਣ ਵਾਲਾ।
ਬੰਦਗੀਦਾਰ=ਬੰਦਗੀ ਕਰਨ ਵਾਲਾ।

ਅਰਥ:

ਗੁਰੂ ਜੀ ਨੇ ਕਿਹਾ:-(ਜਿਸਦੀ) ਆਤਮਾ ਆਜ਼ਾਦ ਹੋਈ ਹੈ (ਉਹੀ) ਦੀਦਾਰ ਜੋਗ ਹੈ (ਭਾਵ ਉਹ ਰੂਹ ਸਿਆਹ ਨਹੀਂ)। ਸਾਈਂ ਦਾ ਸੇਵਕ (ਉਸ ਲੈਣ ਦੇਣ ਤੋਂ) ਬਿਨਾਂ ਹੈ ਕਿ ਜੋ ਬਾਜ਼ੀਗਰੀ (ਵਾਂਙੂੰ ਬਨਾਵਟੀ ਗੁਰੂ ਚੇਲਿਆਂ ਵਿਚ ਪਰਵਿਰਤ ਹੈ), (ਕਿਉਂਕਿ) ਰੱਬ ਦਾ ਬੰਦਾ ਹਵਾ (ਤ੍ਰਿਸ਼ਨਾ) ਤੋਂ ਖਾਲੀ ਹੁੰਦਾ ਹੈ (ਇਸ ਲਈ ਕਿ) ਉਸ ਦੀ ਅੱਖ (ਤੱਕ) ਖੁਦਾ ਉਤੇ ਹੁੰਦੀ ਹੈ ਉਹ ਬੇਪਰਵਾਹ ਰਹਿੰਦਾ ਹੈ। ਉਸ ਦੇ ਮੂੰਹ ਦਾ ਫੁਰਮਾਨ (ਤੋਰਾ, ਹੁਕਮ) ਜਹਾਨ ਉਪਰ ਖੁੱਲ੍ਹਾ ਤੁਰਦਾ ਹੈ, ਦਰਗਾਹ ਵਿਚ (ਵੀ ਉਹ) ਬੰਦਗੀ ਵਾਲਾ (ਹੀ) ਪਰਵਾਨ ਹੈ (ਚਾਹੋ ਹੱਥ ਉਸ ਦਾ ਖਾਲੀ ਹੈ ਚਾਹੋ ਆਮਦਨ ਵਾਲਾ ਹੈ)।

ਸੂਚਨਾ:

ਜੇ ਫਕੀਰ ਦੇ ਵਾਕਾਂ ਦੇ ਟਾਕਰੇ ਤੇ ਉਸ ਦੀ ਭੁੱਲ ਦੂਰ ਕਰਨ ਵਾਲੇ ਗੁਰਵਾਕਾਂ ਨੂੰ ਵੇਖਣਾ ਹੋਵੇ ਤਾਂ ਫਕੀਰ ਬਚਨ ਤੇ ਗੁਰਬਚਨ ਦੀ ਵੰਡ ਐਉਂ ਲਗਦੀ ਹੈ:-

| ਫਕੀਰ ਬਚਨ | ਗੁਰ ਬਚਨ |
|---|---|
| | ਰੂਹ ਖਲਾਸੀ ਦੀਦਹਿ। |
| ਦਸਤਜੁ ਖਾਲੀ ਰੂਹ ਸੁ ਸਿਆਹ | ਬਾਜ਼ੀ ਬਗੈਰ ਸਾਈਂ ਮੁਰੀਦਹ। |
| ਦਸਤ ਜੁ ਆਮਦ ਬੇ ਪਰਵਾਹ | ਖੁਦਾ ਬੰਦਾ ਬਗੈਰ ਹਵਾਇ। |
| ਅਵਾਜ਼ ਖਾਲੀ ਜਹਾਨ ਬਿਪੀਰ | ਖੁਦਾਇ ਚਸ਼ਮ ਸੋ ਬੇਪਰਵਾਹ। |
| ਬਦਨ ਸੁੰਨ ਕਾਫਲ ਬੇ ਵਜ਼ੀਰ | ਬਦਨ ਫੁਰਮਾਨ ਖੁਲਾਸੀ ਜਹਾਨ। |
| | ਬੰਦਗੀਦਾਰ ਦਰਗਹਿ ਪਰਵਾਨ। |

ਵਿਸ਼ੇਸ਼ ਵੀਚਾਰ:

ਵਾਰਤਕ ਮਹਿੰਮਾ ਪ੍ਰਕਾਸ਼ ਪੁਰਾਣਾ ਗ੍ਰੰਥ ਹੈ ਉਸ ਵਿਚ ਜੋ ਵਾਰਤਾਲਾਪ ਆਇਆ ਹੈ ਸੋ ਥੋੜਾ ਹੈ, ਸਿੱਧਾ ਹੈ ਤੇ ਸਾਫ ਹੈ, ਉਹ ਐਉਂ ਹੈ:-

ਤਬ ਫਕੀਰ ਕਹਿਆ: ਦਸਤ ਖਾਲੀ ਰੂਈ ਸ਼ਾਹ। ਹੁਕਮ ਹੋਆ ਦਸਤ ਖਾਲੀ ਪਾਤਸ਼ਾਹ। ਦਿਲ ਖਾਲੀ ਰੂਈ ਸ਼ਾਹ। ਸੌ ਸਾਖੀ ਵਾਲੇ ਨੇ ਇਹ ਬਚਨ ਬਹੁਤ ਕਠਨ ਕਰਕੇ ਕਹੇ ਹਨ ਤੇ ਉਹੋ ਬਚਨ ਕਵਿ ਜੀ ਨੇ ਲਗ ਪਗ ਰਚੇ ਹਨ ਜਿਨ੍ਹਾਂ ਦਾ ਅਰਥ ਭਾਵ ਉਤੇ ਦੇ ਆਏ ਹਾਂ। ਇਨ੍ਹਾਂ ਵਾਕਾਂ ਦੇ ਹੋਰਵੇਂ ਅਰਥ ਬੀ ਲਾਉਣ ਦਾ ਜਤਨ ਹੁੰਦਾ ਹੈ ਜੋ ਇਸ ਪ੍ਰਕਾਰ ਹੈ:-

ਫਕੀਰ ਬਚਨ:-

੧. ਜੋ ਵਡਿਆਂ ਪਾਸ ਖਾਲੀ ਹੱਥ ਆਵੇ ਉਸ ਦਾ ਮੂੰਹ ਕਾਲਾ (ਯਾ ਆਤਮਾ ਕਾਲੀ) ਹੈ।
੨. ਜੋ ਹੱਥ ਵਿਚ ਕੁਛ ਲੈਕੇ ਆਵੇ ਸੋ ਬੇ ਪਰਵਾਹ ਹੋ ਜਾਂਦਾ ਹੈ।
੩. (ਖਾਲੀ ਹੱਥ ਵਾਲੇ ਦੀ) ਆਵਾਜ਼ ਖਾਲੀ ਹੈ ਉਹ ਜਹਾਂ ਵਿਚ ਬੇ ਪੀਰਾ ਹੈ।
(ਅ) ਜੋ ਫਕੀਰ ਦੀ ਆਵਾਜ਼ ਸੁਣਕੇ ਖਾਲੀ ਮੋੜਦਾ ਹੈ ਸੋ ਬੇ ਪੀਰਾ ਹੈ।
੪. ਮੂੰਹ ਉਸ ਦਾ ਸੁੰਞਾ ਹੈ ਕਾਫਰ ਹੈ ਤੇ ਬਿਨਾਂ ਸਲਾਹੀਏ ਦੇ ਹੈ। (ਅ) (ਨਾਮ ਤੋਂ) ਸੁੰਞਾ ਹੈ ਜਿਸ ਦਾ ਮੂੰਹ ਉਹ ਕਾਫਰ ਹੈ, ਉਸਦਾ ਸਿੱਖਜਾ ਦਾਤਾ ਕੋਈ ਨਹੀਂ ਹੈ।

ਗੁਰਵਾਕ:-

੫. ਗੁਰਾਂ ਕਿਹਾ (ਤੁਸਾਂ) ਆਤਮਾ ਦੀ ਖਲਾਸੀ ਨੂੰ ਡਿੱਠਾ ਹੈ?

(ਅ) ਗੁਰਾਂ ਕਿਹਾ (ਉਹ) ਜੀਵ ਬੰਧਨਾਂ ਤੋਂ ਰਹਿਤ ਦੇਖੀਦਾ ਹੈ ਜੋ......।

੬. ਜਗਤ ਰੂਪੀ ਬਾਜ਼ੀ ਤੋਂ ਬਗੈਰ ਹੋਕੇ ਸਾਈਂ ਦਾ ਮੁਰੀਦ ਹੈ। (ਅ) ਸੰਸਾਰ ਬਾਜ਼ੀ ਤੋਂ ਰਹਿਤ ਹੋਕੇ ਉਸ ਦਾ ਮੁਰੀਦ ਬਣੇ।

੭. ਕਾਮਨਾ ਬਿਹੀਨ ਖ਼ੁਦਾ ਦਾ ਬੰਦਾ ਹੋਵੇ।

੮. ਜੋ ਅੱਖਾਂ ਨਾਲ ਵੇਖਦਾ ਹੈ (ਪਰੀ ਪੂਰਨ) ਖ਼ੁਦਾ ਨੂੰ ਸੋ ਬੇ ਪ੍ਰਵਾਹ ਹੈ।

੯. ਗੁਰਾਂ ਦਾ ਫੁਰਮਾਨ ਹੀ ਜਹਾਨ ਤੋਂ ਮੁਕਤੀ ਹੈ। (ਅ) ਜੋ ਗੁਰਾਂ ਦੇ ਮੁਖ ਦਾ ਫੁਰਮਾਨ ਮੰਨਦਾ ਹੈ ਸੋ ਜਹਾਨ ਤੋਂ ਮੁਕਤ ਹੁੰਦਾ ਹੈ।

੧੦. ਬੰਦਗੀ ਵਾਲਾ ਦਰਗਹਿ ਪਰਵਾਨ ਹੈ।

ਸੁਨਿ ਕਰਿ ਹੋਯੋ ਖੁਸ਼ੀ ਵਿਸ਼ੇਸ਼।
ਬੋਲ੍ਯੋ ਪ੍ਰਭੁ ਸਿਉਂ ਪੁਨ ਦਰਵੇਸ਼।
'ਜ਼ਾਰਤ ਮੱਕੇ ਕੀ ਮੈਂ ਮਾਨੀ[1]। — [1]ਆਪ ਦਾ ਦਰਸ਼ਨ) ਮੱਕੇ ਦਾ ਦਰਸਨ ਮੰਨਦਾ ਹਾਂ। [ਫਾ. ਜ਼ਜਾਰਤ=ਦਰਸ਼ਨ]।
ਰੋਜ਼ ਬਿਐਬ ਆਪ ਸ਼ੁਭ ਜਾਨੀ[1] ॥੧੮॥ — [1]ਅਜ (ਬੇਐਬ=) ਪੁੰਨਾਂ ਵਾਲਾ ਦਿਨ ਹੈ, (ਮੈਂ) ਆਪ ਭਲੀ ਪ੍ਰਕਾਰ ਇਹ ਗੱਲ ਜਾਣ ਲਈ ਹੈ।
ਦੀਦਮ ਚਸ਼ਮ ਖੁਦਾਇ ਅਲਾਹਿ[1]। — [1]ਮੈਨੇ ਖ਼ੁਦਾਇ ਦਾ ਦਰਸ਼ਨ ਅੱਖੀਂ ਦੇਖਿਆ ਹੈ।
ਖੂਬ ਦਿਦਾਰ ਸੁ ਬੇ ਪਰਵਾਰ[1]। — [1]ਆਪ ਬੇਪਰਵਾਹ ਦਾ ਬੜਾ (ਚੰਗਾ) ਦੀਦਾਰ ਹੈ।
ਏਕ ਬਾਤ ਹੈਗੀ ਗੁਨਖਾਨ[1] ! — [1]ਹੇ ਗੁਨਖਾਨ! ਇਹ ਇਕ ਗੱਲ ਹੈ।
ਤੂੰ ਸਾਚੋ ਗੁਰ ਪੀਰ ਜਹਾਨ ॥੧੯॥
ਬੰਦਾ ਬਦਨ ਕਦਮ ਦਰ ਚੂਨਹਿ।
ਤੂੰ[1] ਖੁਦਾਇ ਬਰਤਹਿਂ ਬਹੁ ਗੂਨਹਿਂ[2]। — [1]ਮੈਂ ਬੰਦਾ ਮੁਖ (ਵਿਚ ਪਾਂਵਦਾ ਹਾਂ) ਆਪਦੇ ਚਰਨਾਂ ਵਿਚ ਦੀ ਧੂੜੀ। [2]ਤੂੰ ਖ਼ੁਦਾ ਹੈਂ ਤੇ ਬਹੁਤ ਰੰਗਾਂ ਵਿਚ ਵਰਤਦਾ ਹੈਂ।
ਏਕ ਦਿਵਸ ਮੈਂ ਦਰਿ ਦਰਿਆਉ।
ਦੇਹਿ ਖੈਰ ਹਿਤ ਦੀਨਸਿ ਪਾਊ[1] ॥੨੦॥ — [1]ਦਰਿਆਉ ਵਿਚ ਆਪਣੀ ਦੇਹ ਦੀ ਸੁਖ ਵਾਸਤੇ ਪੈਰ ਰਖਿਆ (ਸ਼ਨਾਨ ਲਈ)
ਗ਼ੁਸਲ ਕੁਨਦ[1] ਮੈਂ ਡੁਬਕ ਲਗਾਈ। — [1]ਸ਼ਨਾਨ ਕਰਨ ਲਗਿਆਂ ਮੈਂ (ਜਦ) ਟੁੱਬੀ ਲਾਈ।
ਏਕ ਪੁਰਖ ਤਬਿ ਦੀਨ ਦਿਖਾਈ।
ਲੇ ਕਰਿ ਦੂਰ ਗਯੋ ਮੁਝ ਸੋਈ।
ਮਮ ਮਨ ਭਰਮ ਖਾਬ ਸਮ ਹੋਈ[1] ॥੨੧॥ — [1]ਸੁਪਨੇ ਵਾਂਗ ਝਾਂਵਲਾ ਪਿਆ।
ਤਹਾਂ ਪਹੁੰਚਿ ਇਕ ਦੇਖੀ ਦਾਰਾ[1]। — [1]ਇਸਤ੍ਰੀ।
ਜਿਸ ਕੇ ਤਨ ਮਹਿਂ ਜੀਵ ਹਜ਼ਾਰਾਂ[1]। — [1]ਮੱਛ ਕੱਛ ਆਦਿ।
ਮੰਦਰ ਅੰਦਰ ਸੋ ਲੇ ਗਈ।
ਮਮ ਸਨਮਾਨ ਕਰਤਿ ਬਹੁ ਭਈ

॥੨੨॥
ਪੂਜਾ ਕਰਿ ਅਕੋਰ ਮੁਝ ਦੀਨਿ।
ਪੁਨ ਇਕ ਪੁਰਖ ਬਿਲੋਕਨ ਕੀਨਿ।
ਬਹੁ ਬਾਹੂ ਬਹੁ ਬਦਨ ਸੁਹੇਲੇ[1]। — [1]ਬਹੁਤੀਆਂ ਬਾਹਾਂ ਬਹੁਤੇ ਮੁਖ ਸੁਹਣੇ।
ਨਾਗ ਲਪੇਟੇ ਮਨਹੁਂ ਸਪੇਲੇ[1] ॥੨੩॥ — [1]ਮਾਨੋ ਸਪਾਧੇ ਨੇ ਲਾਗ ਲਪੇਟੇ ਹਨ।
ਮੋਹਿ ਸੰਗ ਬੋਲਜੋ -ਸੁਖਦਾਈ[1]-! — [1]ਉਹ ਮੇਰੇ ਨਾਲ ਬੋਲਿਆ:-ਹੇ ਸਾਈਂ ਜੀ ਸੁਖ ਹੈ? (ਅ) ਹੇ ਸੁਖਾਂ ਦੇ ਸਾਈਂ (ਗੁਰੂ ਜੀਓ!)।
ਮੁਝ ਕੇ ਕਛੂ ਨ ਜਾਨਜੋ ਜਾਈ[1]। — [1]ਪਰ ਮੈਨੂੰ ਕੁਛ ਪਤਾ ਨਾ ਲਗੇ।
ਕਹਜੋ ਤਬੈ -ਮੈਂ ਨਹੀਂ ਪਛਾਨੋ।
ਕੋ ਤੂੰ, ਕੈਸੇ ਕਰਤਿ ਬਖਾਨੋ-?
॥੨੪॥
ਸੁਨਿ ਕਰਿ ਕਹਜੋ ਸੰਦੇਸਾ ਰੂਰਾ[1]। — [1]ਉਸ ਨੇ) ਕਿਹਾ ਸੁੰਦਰ ਸਨੇਹਾ।
-ਦਸਮੇ ਪਾਤਸ਼ਾਹ ਗੁਰ ਪੂਰਾ।
ਤਿਨ ਢਿਗ ਪਹੁਂਚਹੁ ਕਰਹੁ ਬਤਾਵਨ।
ਨਉਂ ਕਰੋਰ ਅਰੁ ਲਾਖ ਪਚਾਵਨਿ
॥੨੫॥
ਦਰਬ ਤੁਮਾਰੋ ਅਬਿ ਕੋ ਧਰਿਯੋ।
ਮੋਹਿ ਭਾਰਜਾ ਕੇ ਢਿਗ ਪਰਿਯੋ।
ਦਸ ਕਰੋਰ ਅਰ ਸੱਤਰ ਲਾਖਾ।
ਦੁਤੀ ਭਾਰਜਾ ਕੇ ਢਿਗ ਰਾਖਾ ॥੨੬॥
ਪ੍ਰਥਮ ਦੇਹਿ ਕੋ ਧਰਜੋ ਤੁਮਾਰੋ[1]। — [1]ਤੁਹਾਡੇ ਪਹਿਲੇ ਜਨਮ ਦਾ ਰੱਖਿਆ ਹੋਇਆ ਹੈ ਜੋ।
ਕਿਉਂ ਕਰਿ ਤਿਸ ਕੀ ਬਾਤ ਉਚਾਰੋ[1]। — [1]ਭਾਵ ਦੱਸੋ ਉਸ ਦਾ ਕੀ ਕੀਤਾ ਜਾਵੇ।
ਉਨੀ ਸਵਾ ਕਰੋਰ ਭਯੋ ਸਭਿ[1]। — [1]ਉੱਨੀਂ+ਸਵਾ ਕ੍ਰੌੜ (=ਸਵਾ ਵੀਹ ਕ੍ਰੌੜ)। ਪਿਛੇ ਕਿਹਾ ਹਿਸਾਬ ਇਉਂ ਹੈ। -੯੫੫੦੦੦੦੦। ੧੦੭੦੦੦੦੦੦=੨੦੨੫੦੦੦੦੦।
ਵਾਧੇ ਸਹਿਤ[1] ਲੀਜੀਐ ਸੋ ਅਬਿ — [1]ਭਾਵ ਬਿਆਜ ਸਮੇਤ।
॥੨੭॥
ਕੈ ਸਭਿ ਧਨ ਕੋ ਲੀਜੈ ਦੇਸ਼।
ਚਹਹੁ ਤੁਸੀਂ ਜਹਿਂ ਲੇਹੁ† ਅਸ਼ੇਸ਼[1]। — [1]ਸਾਰਾ। †ਪਾ:-ਲਹਹੁ।
ਦੇਨਦਾਰ† ਮੈਂ ਰਾਵਰਿ ਏਹੋ‡। — †ਪਾ:-ਦੇਨਹਾਰ। ‡ਪਾ:-ਏਵੋ।
ਜਹਿਂ ਜਬਿ ਚਾਹੋ ਤਹਿਂ ਤਬ ਲੇਹੋ-'
॥੨੮॥

ਹਸ ਕਰਿ ਸ਼੍ਰੀ ਪ੍ਰਭੁ ਗਿਰਾ ਅਲਾਈ।
'ਭਲਾ ਫਕੀਰ! ਭਲਾ ਸੁਨਿ ਸਾਈਂ[1]!
ਜਾਨ ਲੀਨ ਹਮ ਸਰਬ ਸੰਦੇਸਾ।
ਸਮੁਝਜੋ ਪਾਛਲ ਪ੍ਰਥਮ ਅਸ਼ੇਸ਼ਾ' ॥੨੯॥

[1]ਹੇ ਭਲੇ ਫਕੀਰ ਸਾਈਂ ਸੁਣ (ਲਿਆ ਹੈ) ਭਲਾ। (ਅ) (ਭਲਾ ਭਲਾ=) ਬਹੁਤ ਭਲਾ, ਸੁਣ ਲਿਆ ਹੈ ਫਕੀਰ ਸਾਈਂ।

ਸੁਨਿ ਫਕੀਰ ਹੁਇ ਦੀਨ ਬਖਾਨੈ।
'ਜ਼ਾਹਰ ਕਰਹੁ ਜਥਾ ਹਮ ਜਾਨੈਂ।
ਤਹਾਂ ਨ ਭੇਦ ਪਛਾਨਜੋ ਕੋਈ।
ਇਹਾਂ ਆਪ ਭਾਖੀ ਰਖਿ ਗੋਈ[1] ॥੩੦॥

[1]ਗੁਪਤ ਰੱਖਕੇ ਕਹੀ।

ਤਹਾਂ ਖਾਬ ਸਮ ਕਛੂ ਨ ਜਾਨਾ।
ਕਛੂ ਮੇਰੋ ਬਸ ਚਲਜੋ ਨ ਸਜਾਨਾ[1]।
ਤੁਮ ਅਬਿ ਕਰੁਨਾ ਕਰਿ ਸਮੁਝਾਵੋ।
ਕਹਾਂ ਬਾਤ ਏ ਸਕਲ ਬਤਾਵੋ?' ॥੩੧॥

[1]ਮੇਰੀ ਪਛਾਣ ਦੀ ਕੋਈ ਵਾਹ ਨਾ ਚੱਲੀ।

ਬਿਨੈ ਸੁਨਤਿ ਸਤਿਗੁਰੂ ਉਚਾਰੀ।
'ਪੁਰਖ ਉਦਧਿ[1], ਸਤੁੱਦ੍ਰਵ[2] ਸੋ ਨਾਰੀ।
ਦੂਜੀ ਗੋਦਾਵਰੀ ਸੁ ਦਾਰਾ।
ਤਿਨਹੁਂ ਸੁਨੇਹਾ ਤੋਹਿ ਉਚਾਰਾ ॥੩੨॥

[1]ਓਹ ਪੁਰਖ ਸਮੁੰਦਰ ਸੀ। [2]ਸਤਲੁਜ।

ਸੋ ਲੇਖਾ ਹਮ ਸਮਝਹਿਂ ਸਾਰਾ।
ਦਰਬ ਇਕੱਤ੍ਰ ਜੁ ਧਰਜੋ ਉਦਾਰਾ।
ਸਿਖ ਪੁੱਤ੍ਰਾਂ ਕੋ ਲੈ ਹਮ ਦੈਹੈਂ[1]।
ਜਬਹਿ ਪੰਥ ਜਗ ਮਹਿਂ ਬਿਰਧੈ ਹੈ ॥੩੩॥

[1]ਸਿੱਖਾਂ ਪੁੱਤ੍ਰਾਂ ਨੂੰ ਲੈ ਕੇ ਦਿਆਂਗੇ।

ਰਾਜ ਕਰਨ ਕੀ ਲਾਇਕ ਹੋਵਹਿ।
ਅਵਨੀ ਤੇ ਦੁਸ਼ਟਨ ਕੇ ਖੋਵਹਿ।
ਤਿਨ ਮਹਿਂ ਏਕ ਸਿੱਖ ਹ੍ਵੈ ਭਾਰਾ।
ਤਿਸ ਹੱਥੀਂ ਲੇਖਾ ਹੁਇ ਸਾਰਾ ॥੩੪॥
ਸੋ ਲੇਵੈ ਨਿਜ ਮਾਤਾ ਸਹਤਿ[1]।

[1]ਮਾਤਾ (ਧਰਤੀ) ਸਮੇਤ ਆਪ ਓਹ ਲਵੇਗਾ (ਰੁਪੱਯਾ) (ਅ) ਉਸ ਦੀ ਆਪਣੀ ਮਾਤਾ ਵੀ ਨਾਲ ਹੋਵੇਗੀ।

ਸਮੁਝਹਿੰਗੇ, ਲੇਖਾ ਹੈ ਮਹਿਤ।
ਇਸੀ ਹੇਤੁ ਦ੍ਵੈ ਬਾਰ ਉਚਾਰਾ।
ਭਲਾ ਭਲਾ ਜੀ ਜਾਨਜੋ ਸਾਰਾ ॥੩੫॥
ਹੈਗਾ ਸੱਚੁ ਫਕੀਰਹਿ ਸਾਂਈ[1]।
ਸਭਿ ਹਮ ਸਮੁਝਜੋ ਜਥਾ ਬਤਾਈ।'
ਸੁਨਤਿ ਫਕੀਰ ਝੁਕਜੋ ਕਰਿ ਨਮੋ।
ਬੂਝਨਿ ਹੇਤ ਕਹਜੋ ਤਿਹ ਸਮੋ ॥੩੬॥
'ਮੋ ਕਹੁ ਲਾਭ ਕਹਾਂ ਕਛੁ ਹੋਵਾ।
ਦਰਸ਼ਨ ਰਾਵਰ ਕੋ ਬਰ ਜੋਵਾ।'
ਸ੍ਰੀ ਕਲਗੀਧਰ ਤਬਿ ਮੁਸਕਾਏ।
'ਪੰਥ ਬਿਖੈ ਤੁਮ[†] ਉਪਜਹੁ ਆਏ
॥੩੭॥
ਤੁਮ ਭੀ ਤਪੁ ਕੋ ਫਲ ਹੁਇ ਜੇਤਾ।
ਭੋਗਹੁ ਭੋਗ ਹਰਖ ਕਰਿ ਤੇਤਾ।
ਕਰੋ ਰਾਜ ਕੋ ਲੇ ਕਰਿ ਧਰਨੀ।
ਜਿਸ ਪ੍ਰਕਾਰ ਕੀ ਕੀਨਸਿ ਕਰਨੀ'
॥੩੮॥
ਕ੍ਰਿਪਾ ਦ੍ਰਿਸ਼ਟਿ ਕੋ ਜਾਨਿ ਫਕੀਰ।
ਪੁਨ ਬੋਲਜੋ ਜੁਤਿ ਬਿਨੈ ਗਹੀਰ।
'ਭਉਜਲ ਤੇ ਪ੍ਰਭੁ ਹਮਹਿ ਬਚਾਵੋ।
ਭੋਗ ਰੋਗ ਮਹਿਂ ਨਾਹਿਨ ਪਾਵੋ ॥੩੯॥
ਸੱਚੁ ਹੱਕ ਸੋਂ ਮੋਹਿ ਮਿਲਾਵੋ[1]।
ਜਿਸ ਤੇ ਆਵਾਗਵਣ ਮਿਟਾਵੋ।'
ਸੁਨਿ ਸ੍ਰੀ ਮੁਖ ਤੇ ਮਾਲਕ ਬੋਲੇ।
'ਸਾਂਈ ਜੀ! ਪ੍ਰਭੁ ਪੂਰਾ ਤੋਲੇ ॥੪੦॥
ਦੋਹਰਾ:
ਭਾਣਾ ਹੈ ਇਸ ਰੀਤਿ ਕੋ,
ਕਿਸ ਬਿਧਿ ਮਿਟੈ ਨ ਕੋਇ।
ਹੁਕਮੈ ਅੰਦਰਿ ਸਭਿ ਕੋ,
ਬਾਹਰ ਹੁਕਮ ਨ ਕੋਇ ॥੪੧॥
ਤਲ ਤ੍ਰੀਮਤ ਊਪਰ ਮਰਦ,

[1]ਹੇ ਫਕੀਰ ਸਾਈਂ ਇਹ ਸੱਚ ਹੈ।
[†]ਪਾ:-ਤਬ।
[1]ਨਿਸ਼ਚੇ ਕਰਕੇ ਵਾਹਿਗੁਰੂ ਨਾਲ ਮੈਨੂੰ ਮਿਲਾਓ।

ਦੋਨੋ ਕੇ ਦਰ ਜੋਇ।
ਫੈਸਲ ਦੀਦਮ ਚਸ਼ਮ ਸਭਿ,
ਸਾਬਤ ਰਹੈ ਨ ਕੋਇ[1]' ॥੪੨॥

[1]ਮੈਂ ਇਹ) ਫੈਸਲਾ (ਦਰਗਾਹ ਦਾ) ਅੱਖੀਂ ਡਿੱਠਾ ਹੈ ਕਿ (ਤੇਰੇ ਉਪਰ) ਮਰਦ (ਰੱਬ) ਹੋਵੇਗਾ ਤੇ ਤੇਰੇ ਤਲੇ ਤ੍ਰੀਮਤ (ਮਾਇਆ) ਹੋਵੇਗੀ ਭਾਵ ਤੂੰ ਮਾਇਆ ਵਿਚ ਅਲੇਪ ਰੱਬ ਦਾ ਪ੍ਰੇਮੀ ਹੋਵੇਂਗਾ (ਇਸ ਹੁਕਮ ਦੀ ਗੱਲ ਨੂੰ ਸਮਝੇ ਬਿਨਾਂ) ਕੋਈ ਸਾਬਤ ਨਹੀਂ ਰਹਿੰਦਾ ਭਾਵ ਪੂਰਾ ਨਹੀਂ ਉਤਰ ਸਕਦਾ (ਅ) ਉਪਰ ਮਰਦ (ਅਕਾਸ਼) ਹੈ, ਤਲੇ ਤ੍ਰੀਮਤ (ਧਰਤੀ) ਹੈ ਦੋਹਾਂ ਦੇ ਵਿਚ ਜੋ ਕੋਈ ਆਇਆ ਹੈ ਮੈਂ ਇਹ ਫੈਸਲਾ ਅੱਖੀਂ ਡਿੱਠਾ ਹੈ ਕਿ ਸਾਬਤ ਕੋਈ ਨਹੀਂ ਰਹਿੰਦਾ, (ਭਾਵ ਸਾਈਂ ਵਿਚ ਜੁੜੇ ਬਿਨਾਂ) ਕੋਈ ਨਹੀਂ ਬਚਦਾ। ਇਸ਼ਾਰਾ ਹੈ ਇਸ ਗੁਰਵਾਕ ਵਲ- ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ [ਵਾਰ ਮਾਝ ਮ: ੧

ਸੁਨਿ ਕਲਗੀਧਰ ਕੇ ਬਚਨ
ਖੁਸ਼ੀ ਭਯੋ ਮਨ ਮਾਂਹਿ।
ਜਿਤ ਇੱਛਾ ਤਿਤ ਕੋ ਗਯੋ
ਗੁਰ ਦਰਸ਼ਨ ਕੋ ਚਾਹਿ ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਰਵੇਸ਼' ਪ੍ਰਸੰਗ ਬਰਨਨੰ ਨਾਮ ਤ੍ਰੈ ਬਿੰਸਤੀ ਅੰਸੂ ॥੨੩॥

## ੨੪. [ਕਵੀਆਂ ਨਾਲ ਪ੍ਰਸ਼ਨੋਤਰ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

†ਸੁਪਤੇ‡ ਨਿਸ ਮਹਿਂ ਸਤਿਗੁਰੂ, ਮਨ ਭਾਵਤਿ ਕਰਿ ਖਾਨ।

†ਇਹ ਸੌ ਸਾਖੀ ਦੀ ੮੪ਵੀਂ ਸਾਖੀ ਹੈ। ‡ਪਾ:-ਸੁਪਤਹਿ।

ਅੰਮ੍ਰਿਤ ਵੇਲਾ ਮਹਿਂ ਉਠੇ, ਕੀਨੋ ਸੌਚ ਸ਼ਨਾਨ ॥੧॥

ਚੌਪਈ:

ਬਸਤ੍ਰ ਸ਼ਸਤ੍ਰ ਕੋ ਪਹਿਰਨਿ ਕਰਿ ਕੈ।
ਸੁੰਦਰ ਅੰਗ ਬਿਭੂਖਨ ਧਰਿ ਕੈ।
ਸਭਾ ਬਿਖੈ ਕਲਗ਼ੀਧਰ ਆਏ।
ਚਾਮੀਕਰਿ ਪ੍ਰਯੰਕ ਜਿਸ ਥਾਏਂ ॥੨॥
ਆਸਤਰਨ ਮਖਮਲ ਕੋ ਕਸਿਯੋ।
ਜਰੀ ਸਹਿਤ ਗੁੰਫਨ ਯੁਤਿ ਲਸਿਯੋ।
ਤਿਸ ਪਰ ਥਿਰੇ ਬਿਸਾਲ ਕ੍ਰਿਪਾਲਾ।
ਆਇ ਖਾਲਸਾ ਗਨ ਤਿਸ ਕਾਲਾ ॥੩॥
ਨਮੋ ਕਰਤਿ ਅਰੁ ਬੈਠਤਿ ਹੇਰੇ।
ਲਗਯੋ ਦਿਵਾਨ ਆਨਿ ਤਿਸ ਬੇਰੇ।
ਹੇਮ ਲਸ਼ਟਕਾ ਧਾਰਨ ਕਰੇ।
ਆਗੇ ਚੋਬਦਾਰ ਤਹਿਂ ਖਰੇ ॥੪॥
ਸ਼੍ਰੀ ਮੁਖ ਤੇ ਤਬਿ ਹੁਕਮ ਬਖਾਨਾ।
'ਗੁਨੀ ਕਵੀਸ਼ੁਰ ਪੰਡਤਿ ਨਾਨਾ।
ਸਭਿਹਿਨਿ ਕੋ ਹਕਾਰਿ ਲੇ ਆਵਹੁ।
ਜਹਿਂ ਜਹਿਂ ਡੇਰੇ ਤਹਾਂ ਸਿਧਾਵਹੁ'
॥੫॥
ਸੁਨਿ ਕੈ ਸਭਿ ਤਤਕਾਲ ਬੁਲਾਏ।
ਤਿਨ ਕੇ ਦੈ ਹੌਂ ਨਾਮ ਬਤਾਏ।
ਕੇਸ਼ੋਦਾਸ ਪੁੱਤ੍ਰ ਕੁਵਰੇਸ਼।
ਦ੍ਰੋਣ ਪਰਬ ਜਿਨ ਕੀਨ ਅਸ਼ੇਸ਼[1] ॥੬॥

[1]ਜਿਸ (ਕੇਸ਼ੋਦਾਸ ਦੇ ਪੁੱਤ੍ਰ ਕੁਵਰੇਸ਼) ਨੇ ਮਹਾਂਭਾਰਤ ਵਿਚੋਂ ਦ੍ਰੋਣ ਪਰਬ ਸਾਰਾ (ਭਾਸ਼ਾ) ਕੀਤਾ ਸੀ।

ਗੁਣੀਆ, ਸੁਖੀਆ, ਬੱਲਭ ਆਯੋ।
ਧਜਾਨ ਸਿੰਘ ਗੁਰ ਦਰਸ਼ਨ ਪਾਯੋ।
ਇੱਤਜਾਦਿਕ ਪਹੁੰਚੇ ਕੁਛ ਔਰ।

ਬੰਦਤਿ ਭੇ ਸੋਢੀ ਸਿਰਮੌਰ ॥੭॥
ਸਾਦਰ ਬੈਠੇ ਸਭਾ ਮਝਾਰੀ।
ਸਭਿ ਪ੍ਰਤਿ ਸ਼੍ਰੀ ਪ੍ਰਭੁ ਗਿਰਾ ਉਚਾਰੀ।
'ਤੁਮ ਸਗਲੇ ਬੁਧਿਵੰਤਿ ਬਿਸਾਲੇ।
ਕਰਹੁ ਬਿਚਾਰਨ ਵਿੱਦਜਾ ਜਾਲੇ ॥੮॥
ਕਹਿਂ ਤੇ ਸੁਪਨਾ ਪਾਵਹਿ ਪ੍ਰਾਨੀ?
ਕਿਮ ਨਿਸਪਤਿ ਮੈਂ ਸ਼ਾਮ ਨਿਸ਼ਾਨੀ[1]?
[1]ਕਿਉਂ ਚੰਦ੍ਰਮਾ ਵਿਚ ਕਾਲੇ ਦਾਗ਼ ਹਨ।
ਕਿਮ ਗੋਡੇ ਪਰ ਪਾਗ ਰਖੰਤੇ?
ਕਿਮ ਚੀਤੇ ਪਾਛੇ ਥੁਕਿਯੰਤੇ[1]? ॥੯॥
[1]ਪਿਸ਼ਾਬ ਕਰਕੇ ਪਿਛੋਂ ਕਿਉਂ ਥੁੱਕਦੇ ਹਨ। [ਖਾਲਸਾਈ ਬੋਲਾ:, ਚੀਤਾ ਭਜਾਉਣਾ=ਪੇਸ਼ਾਬ ਕਰਨਾ]।
ਚੂਨ[1] ਪਕਾਵਨ ਜਬਿ ਹੀ ਲਾਗੇ।
[1]ਆਟਾ।
ਤੋਰਿ ਪਿਛੇ ਕਿਮ ਜੋਰਤਿ ਆਗੇ[1]?
[1]ਤਾਉਣ ਦੇ) ਅਗੋਂ ਆਟਾ ਤੋੜ ਕੇ ਪਿਛੇ ਕਿਉਂ ਲਾਉਂਦੇ ਹਨ।
ਰੁਖ਼ ਬਿਗੈਰ ਕਿਉਂ ਬੋਲਨ ਕਰਿਹੈ?
ਧਨੁ[1] ਟੰਕਾਰ ਕਰੈਂ ਕਿਉਂ ਨਰ ਹੈਂ? ॥੧੦॥
[1]ਧਨੁਖ਼ਦਾ।
ਕਹਹੁ ਤੁਮਾਕੁ ਕਿਉਂ ਨਹਿਂ ਛੁਹੈਂ?
ਕਥਾ ਦ੍ਵਾਦਸ਼ੀ ਕਿਮ ਨਹਿਂ ਕਹੈਂ?'
ਇਸ ਸ਼੍ਰੀ ਸਤਿਗੁਰ ਤੇ ਸਭਿ ਸੁਨੈਂ[1]।
[1]ਸਭ ਨੇ ਸੁਣਿਆਂ।
ਕਵਿ ਕੁਵਰੇਸ਼ ਪ੍ਰਥਮ ਹੀ ਭਨੈ ॥੧੧॥

ਦੋਹਰਾ:
[†]ਪਾ:-ਨਰ।
'ਖਾਇ ਸਕਲ ਰਸ[†] ਅੰਨ, ਦੇ
ਦਪਟੇ ਨਾਰੀ ਭਾਵ[1]।
[1]ਸਾਰੇ ਅੰਨ ਆਦਿ ਰਸ ਖਾਕੇ ਨਾੜੀਆਂ ਦੇ (ਸੂਖਮ) ਭਾਵ ਦਬ ਜਾਂਦੇ ਹਨ।
ਘੂੰਮ[1] ਨੀਦ ਪੀਛੈ ਪਚੇ[†]
[1]ਘੂਰਮ ਹੋਕੇ। [†]ਪਾ:-ਪਰੇ।
ਜੀਵ ਕਲਾ ਛੁਟ ਦਾਵ[1†] ॥੧੨॥
[1]ਅੰਨ ਪਚੇ ਤੇ ਪਿਛੋਂ ਗਾੜ੍ਹੀ ਨੀਂਦ ਪੈਂਦੀ ਹੈ ਤੇ ਜੀਵਕਲਾ (ਅੰਨ ਰਸ ਦੇ) ਦਬਾ ਤੋਂ ਛੁੱਟ ਜਾਂਦੀ ਹੈ। [†]ਪਾ:-ਜਾਵ।

ਫੁਰੇ ਸੁਪਨ ਸਭਿ ਜੰਤੁ ਕੌ
ਸਾਚ ਝੂਠ ਮਨ ਬੂਝਿ[1]।
[1]ਉਸ ਵੇਲੇ ਸੁਪਨੇ ਨੂੰ ਜੋ ਝੂਠਾ ਹੁੰਦਾ ਹੈ ਤਾਂ ਸੱਚ ਸਮਝਦਾ ਹੈ।
ਇਤਨੀ ਜਾਨੀ ਗਜਾਨ ਤੇ,

ਤਾਂ ਪਰ ਤੁਮਰੀ ਸੂਝ[1]' ॥੧੩॥

[1]ਇਸ ਤੋਂ ਪਰੇ ਆਪ ਨੂੰ ਖਬਰ ਹੈ (ਹੇ ਕਲਗੀਧਰ ਜੀ)!

[1]ਬਲਭ: 'ਕਾਲਸ਼ ਪਾਪ ਫਲ
ਗੋਤਮ ਪਤਨੀ ਪ੍ਰੀਤ।
ਸਸਿ ਉਠਾਇ ਰਿਖਿ ਨ੍ਹਾਣ ਕੋ
ਕਾਮੀ ਬਾਸ਼ਵ ਮੀਤ੯' ॥੧੪॥

[1]ਬੱਲਭ (ਕਵੀ ਨੇ ਕਿਹਾ):-(ਚੰਦ ਦੀ) ਕਾਲੋਂ ਪਾਪ ਦਾ ਫਲ ਹੈ ਜੋ ਗੋਤਮ ਦੀ ਵਹੁਟੀ ਨਾਲ ਪ੍ਰੀਤ ਕੀਤੀ ਸੀ (ਇੰਦਰ ਨੇ); ਤਦੋਂ ਚੰਦ੍ਰਮਾਂ ਨੇ ਵਕਤ ਤੋਂ ਪਹਿਲੇ ਉਦੇ ਹੋਕੇ ਰਿਖੀ (ਗੋਤਮ) ਨੂੰ ਨ੍ਹਾਉਣ ਲਈ ਉਠਾਇਆ ਕਾਮੀ ਇੰਦ੍ਰ ਦਾ ਮਿੱਤ੍ਰ ਬਣਕੇ।

ਗੁਨੀਆ: 'ਜਾਨੁ ਜਾਨਵੀ
ਸ਼ੁੱਧ ਠੌਰ ਵਰ ਈਸ਼[1]।
ਮੀਤ ਪਾਗ ਸ਼ਰਨਾਗਤੀ
ਗੋਡ ਲਾਗ ਸੁਖ ਸੀਸ[1]' ॥੧੫॥

[1]ਗੁਨੀਆਂ (ਕਵੀ ਨੇ ਕਿਹਾ):-(ਵਰ+ਈਸ਼=) ਸ੍ਰੇਸ਼ਟ ਸ਼ਿਵਜੀ ਦੇ ਸ਼ੁੱਧ ਠੌਰ (ਭਾਵ ਜਟਾਂ ਵਿਚੋਂ ਨਿਕਲੀ) ਗੰਗਾ ਨੂੰ ਜਾਨੁ ਰਿਸ਼ੀ ਨੇ ਪੀ ਲਿਆ ਫਿਰ ਉਸਨੇ (ਆਪਣੇ) ਜਾਨੁ (ਗੋਡੇ ਤੋਂ ਕੱਢੀ ਤਾਂਤੇ ਗੋਡਾ ਪਵਿੱਤ੍ਰ ਮੰਨਿਆਂ ਗਿਆ)।

[1]ਦੂਜਾ ਕਾਰਣ) ਮਿੱਤ੍ਰ ਦੀ ਸ਼ਰਨ ਆਇਆਂ ਪਗ ਸਿਰ ਸਮੇਤ ਗੋਡਿਆਂ ਨੂੰ ਲਗ ਜਾਂਦੀ ਹੈ (ਤਾਂ ਇਸ ਨੂੰ ਉਸ ਤੋਂ) ਸੁਖ ਮਿਲਦਾ ਹੈ।

ਸੁਖੀਆ: 'ਤੰਤਰ ਮੰਤ੍ਰ ਕੇ
ਨਾਸ਼ ਕਰਨ ਕੇ ਹੇਤ।
ਥੂਕ ਕੀਏ ਹਤਿ ਹੋਤਿ ਹੈਂ
ਜਾਂ ਤੇ ਕੀਨਾ ਚੇਤਿ[1]' ॥੧੬॥

[1]ਸੁਖੀਆ (ਕਵੀ ਨੇ ਕਿਹਾ):-ਕਿਉਂਕਿ ਥੁੱਕ ਸੁਟਿਆ ਤੰਤ੍ਰ ਮੰਤ੍ਰ ਨਾਸ਼ ਹੋ ਜਾਂਦੇ ਹਨ (ਤੇ ਖ਼ਯਾਲ ਇਹ ਹੈ ਕਿ ਪਿਸ਼ਾਬ ਕੀਤਿਆਂ ਅਪਵਿੱਤ੍ਰ ਹੋਈਦਾ ਹੈ ਤੇ ਅਪਵਿੱਤ੍ਰ ਤੇ ਤੰਤ੍ਰ ਮੰਤ੍ਰ ਚਲ ਜਾਂਦਾ ਹੈ, ਇਸ ਕਰਕੇ ਥੁਕ ਸੁਟਣੀ ਸਭ ਦੇ) ਚੇਤੇ ਵਿਚ ਹੈ। (ਅ) ਕੀਨਾਚੇਤ=ਚੀਤਾ ਕਰਕੇ, ਪਿਸ਼ਾਬ ਕਰਕੇ।

ਗੁਰਦਾਸ: 'ਦਾਸ ਪਗ ਸਤਿਗੁਰੂ
ਅਹੰ ਮਿਟੈ ਤੁਮ ਸ਼ਰਨ।
ਤੁਵਨ ਕ੍ਰਿਪਾ ਬਿਨ ਅਹੰਮਤੀ
ਬੋਲਤ ਪ੍ਰੀਤੀ ਹਰਨ[1]†' ॥੧੭॥

[1]ਰੁਖ ਬਿਗੈਰ ਬੋਲਣ ਦਾ ਉਤਰ) ਗੁਰਦਾਸ (ਨੇ ਕਿਹਾ:-ਮੈਂ) ਸਤਿਗੁਰੂ ਦੇ ਚਰਨਾਂ ਦਾ ਦਾਸ ਹਾਂ, ਆਪਦੀ ਸ਼ਰਨ ਆਇਆ ਅਹੰਕਾਰ ਮਿਟ ਜਾਂਦਾ ਹੈ (ਪਰ) ਜੋ ਜੀ ਤੁਸਾਡੀ ਕ੍ਰਿਪਾ ਤੋਂ ਬਿਨਾਂ ਹਨ ਓਹ (ਇੰਨੇ) ਹੰਕਾਰੀ (ਮੂਰਖ) ਹੋ ਜਾਂਦੇ ਹਨ (ਕਿ ਜਦੋਂ ਕਿਸੇ ਦੀ ਵਿਚ) ਪ੍ਰੀਤੀ ਨਹੀਂ ਬੀ ਹੈ ਤਾਂ ਬੀ ਬੋਲੀ

ਜਾਂਦੇ ਹਨ। †ਪਾ:-ਸਰਨ।

ਸੈਨਾਪਤਿ ਕਹਿਤਾ 'ਇਹੀ
ਪ੍ਰਥਮ ਬਰਕਤੀ ਜਾਨ।
ਗਨਪਤਿ ਆਦਿ ਮਨਾਈਏ
ਆਦਿ ਤਵਨ ਕੀ ਕਾਨ[1]' ॥੧੮॥

[1]ਸੈਨਾਪਤ ਨੇ ਕਿਹਾ ਕਿ ਪਹਿਲਾਂ ਇਹ (ਆਟਾ ਤੌਣ ਵਿਚੋਂ) ਬਰਕਤ ਵਾਸਤੇ ਜਾਣਕੇ ਕੱਢਦੇ ਹਨ, ਜਿਵੇਂ ਗਣਪਤ ਨੂੰ (ਹਰ ਗਲ ਦੇ) ਆਦਿ ਵਿਚ ਮਨਾਕੇ (ਉਸਦਾ ਹਿੱਸਾ ਕਢੀਦਾ ਹੈ ਤਿਵੇਂ) ਤੌਣ ਵਿਚੋਂ (ਉਸਦਾ ਹਿੱਸਾ) ਪਹਿਲੋਂ ਕਢੀਦਾ ਹੈ। [ਕਾਨ=ਕੱਢੀਦਾ ਹੈ] । (ਅ) ਤਵਨਕੀ ਕਾਨ=ਉਸ ਗਣੇਸ਼ ਦੇ ਵਾਸਤੇ।

ਸੁੱਖਾ ਸਿੰਘ 'ਟੰਕਾਰ ਕੀ
ਸ਼ੱਤ੍ਰਨਿ ਦਯੋ ਵੰਗਾਰ[1]।

[1]ਧਨੁਖ ਦੀ) ਟੰਕਾਰ ਪਹਿਲੋਂ ਤਾਂ ਕਰੀਦੀ ਹੈ ਕਿ ਵੈਰੀਆਂ ਨੂੰ ਵੰਗਾਰ ਦੇਈਦਾ ਹੈ ਕਿ.....।

ਹੈ ਬਲ ਬਿੱਦਜਾ ਜਾਸ ਕੈ
ਆਵੈ ਮਮ ਢਿਗੁ ਸਾਰ[1]' ॥੧੯॥

[1]ਕਿ ਜਿਸ ਪਾਸ ਬਲ ਤੇ ਵਿਦਜਾ ਹੈ ਉਹ ਲੋਹਾ (ਸ਼ਸਤ੍ਰ) ਲੈਕੇ ਮੇਰੇ ਸਾਹਮਣੇ ਆਵੇ।

[1]ਕਲੂਆ: 'ਤੁਰਕਨਿ ਰਾਜ ਜਬਿ
ਰਹਜੋ ਭੂਮ ਪਰ ਛਾਇ।
ਜੂਠ ਪਾਨ ਜਪ ਮੰਤ੍ਰ ਫਲ
ਹਿੰਦੂ ਕੇ ਛਪ ਜਾਇ[8] ॥੨੦॥

[1]ਕਲੂਆ (ਕਵੀ ਕਹਿੰਦਾ ਹੈ) ਤੁਰਕਾਂ ਦਾ ਰਾਜ ਜਦੋਂ ਪ੍ਰਿਥਵੀ ਤੇ ਛਾ ਰਿਹਾ ਸੀ, (ਉਥੋਂ) ਜੂਠ ਪਾਨ (=ਤੰਬਾਕੂ) ਚਲੀ (ਤਾਂਕਿ) ਹਿੰਦੂਆਂ ਦੇ ਮੰਤ੍ਰ ਜਪਣ ਦਾ ਫਲ ਛਪ ਜਾਵੇ। [ਹੁੱਕਾ ਇਕ ਦੂਜੇ ਦੀ ਜੂਠ ਵਰਤਣਾ ਹੈ ਇਸ ਕਰਕੇ ਤਮਾਕੂ ਦਾ ਨਾਮ 'ਜਠ ਪਾਨ' ਹੈ]।

ਸਕਲ ਪਾਪ ਜੇ ਭੂਮ ਕੇ
ਹਰਿ ਪੈ ਗਏ ਫਿਰਜਾਦਿ।
ਕਲ ਮਹਿਂ ਤੁਮਰੀ ਮਹਿ ਹਨਨ
ਹਰਿ ਕਹਿ ਸ੍ਰੁਤ ਕਥ ਬਾਦ[1] ॥੨੧॥

[1]ਦ੍ਵਾਦਸ਼ੀ ਸੰਬੰਧੀ ਉਤਰ) ਧਰਤੀ ਦੇ ਸਾਰੇ ਪਾਪ ਹਰੀ ਫਰਯਾਦੀ ਹੋਕੇ ਗਏ ਕਿ ਕਲਜੁਗ ਵਿਚ ਤੁਹਾਡੀ ਮਹਿਮਾ (ਭਾਵ ਤੁਹਾਡੀ ਕਥਾ ਸਾਨੂੰ) ਮਾਰਨਹਾਰੀ ਹੈ ਤਾਂ ਹਰੀ ਨੇ ਕਿਹਾ (ਦ੍ਵਾਦਸ਼ੀ ਦੇ ਦਿਨ ਮੇਰੀ) ਕਥਾ ਸੁਣਨੀ (ਇਹ ਫਲ ਦੇਣੋ) ਬਿਰਥਾ ਜਾਏਗੀ, ਭਾਵ ਦ੍ਵਾਦਸ਼ੀ ਨੂੰ ਮੇਰੀ ਕਥਾ ਸੁਣਨ ਦਾ ਫਲ ਪਾਪਾਂ ਦਾ ਨਾਸ਼ ਹੋਣਾ ਨਹੀਂ ਹੋਵੇਗਾ।

ਨਾਨਕ ਜਾਂ ਤੁਮ ਦਯਾਲ ਹੁਇ
ਸਕਲ ਦੋਖ ਮਿਟ ਜਾਇਂ।
ਸੰਕਰ ਬਿਦਰ, ਦਾਰਿਦ ਬਿੱਪ੍ਰ,
ਅਜਮਿਲ, ਕੁਬਜ, ਭਿਲਾਇ[1]' ॥੨੨॥

[1]ਪਰ ਹੇ ਗੁਰੂ) ਨਾਨਕ ਦੇਵ ਜਦੋਂ ਤੁਸੀਂ ਦਿਆਲ ਹੋ ਜਾਓ ਸਾਰੇ ਦੂਸ਼ਨ ਮਿਟ ਜਾਂਦੇ ਹਨ ਜੈਸੇ ਕਿ ਸ਼ੰਕਰ ਵਰਨੀ ਬਿਦਰ ਦੇ, ਦਰਿੱਦ੍ਰੀ ਬ੍ਰਹਮਣ (ਸੁਦਾਮਾਂ) ਦੇ, ਅਜਾਮਿਲ ਦੇ, ਕੁਬਜਾਂ ਦੇ ਤੇ ਭੀਲਨੀ ਦੇ (ਪਾਪ ਤੁਹਾਡੀ ਕਿਰਪਾ ਨਾਲ ਮਿਟ ਗਏ ਸਨ)। (ਸੂਚਨਾ- ਨਾਨਕ ਕਿਸੇ ਕਵੀ ਦਾ ੫੨ ਵਿਚੋਂ ਨਾਮ ਨਹੀਂ ਹੈ)।

ਚੁੱਪ ਹੂਏ ਸਭਿ ਗੁਰ ਕਹੈਂ
'ਲੜਕੇ ਗੁਰਬਖ਼ਸ਼ ਸਿੰਘ!
ਤੂੰ ਕਯੋਂ ਬੋਲਤਿ ਨਹਿਂ ਅਬੈ,
ਕਹਿਨ ਹੋਗ ਮਮ ਸਿੰਘ[1]' ॥੨੩॥

[1]ਮੇਰੇ ਸਿੰਘਾਂ ਪ੍ਰਤੀ ਤੂੰ ਕਹਿਣਾ ਹੋਵੇਗਾ, ਭਾਵ ਤੂੰ ਅਗੋਂ ਨੂੰ ਖਾਲਸੇ ਵਿਚ ਕਥਾ ਕਰੇਂਗਾ। (ਅ) ਹੇ ਮੇਰੇ ਸਿੰਘ ਤੂੰ ਬੀ ਕੁਛ ਕਹੁ।

ਤਬਿ ਮੈਂ ਬੋਲਯੋ ਸਮੁਝਿ ਕੈ
'ਮਨ ਪਰਚਾ ਤੁਮ ਚਰਨ[1]।
[1]ਜੰਤੀ ਕੇ ਕਜਾ ਬਸ ਸਹੀ?

[1]ਮੇਰਾ ਪ੍ਰੇਮ ਆਪ ਦੇ ਚਰਨਾਂ ਨਾਲ ਹੈ।

[1]ਵਾਜੇ ਦੇ ਕੀਹ ਵੱਸ ਹੈ, ਨਿਸ਼ਚੇ ਹੇ ਕਰਤਾਰ ਜੀ! ਮੈਂ ਤੇਰੀ ਸ਼ਰਨ ਹਾਂ।

ਕਰਤਾ ਤੁਮਰੀ ਸ਼ਰਨ੬ ॥੨੪॥
ਆਠ ਪਹਿਰ ਕੀ ਚੇਸ਼ਟਾ
ਬੈਠਿ ਸਮਰਪਯੋ ਧਯਾਨ।
ਨੱਥ ਹਮਾਰੀ ਕੱਥ ਕਰਿ
ਤੁਮਰੇ ਹਮਰਾ ਗਯਾਨ[1]' ॥੨੫॥

[1]ਸਾਡੀ ਕਥਾ ਦੀ ਨੱਥ ਤੁਹਾਡੇ ਹੱਥ ਵਿਚ ਹੈ ਗਯਾਨ ਸਾਡਾ ਤੁਹਾਡਾ (ਦਿਤਾ) ਹੈ। (ਅ) ਸਾਡੀ ਨੱਥ ਆਪ ਦੇ (ਕਰ=) ਹੱਥ ਵਿਚ ਹੈ ਤੇ ਸਾਡਾ ਕਥਨ (ਆਪ ਦੇ ਬਖਸ਼ੇ) ਗਿਆਨ (ਨੂੰ ਕਥਨ ਕਰਨਾ ਹੈ)।

ਸੁਨਿ ਸਾਹਿਬ ਸਿੰਘ! ਸੁਨਿ ਹਸੇ
ਤਬਿ ਹਉਂ ਕਹਿਂ[1] ਕਰ ਜੋਰਿ।
'ਸਭਿ ਕੋ ਉੱਤਰ ਆਪ ਹੀ
ਕਹੀਏ ਸੰਗਤ ਤੋਰ[1]' ॥੨੬॥
[†]ਬੋਲੇ ਪ੍ਰਭੁ ਤਬਿ ਦਯਾਲ ਹੁਇ

[1]ਆਖਿਆ।

[1]ਇਹ ਸੰਗਤ ਆਪ ਦੀ ਹੈ।

[†]ਇਹ ਸੌ ਸਾਖੀ ਦੀ ੯੫ਵੀਂ ਸਾਖੀ ਹੈ।

'ਜਨਮ ਜੋਨਿ ਭ੍ਰਮ ਜੀਵ।
ਨਿੰਦ੍ਰਾ ਵਸ਼ਿ ਏਕਾਂਤ ਚਿਤ

ਲਖੈ ਭ੍ਰਮੈ ਸੁਪਨੀਵ[1] ॥੨੭॥

[1]ਜੋਨੀਆਂ ਵਿਚ ਭ੍ਰਮਣ ਤੇ ਅਰ ਇਸ ਜਨਮ ਦੇ (ਅੰਦਰ ਦਬੇ ਸੰਸਕਾਰ) ਨਿੰਦ੍ਰਾ ਦੇ ਵੱਸ ਵਿਚ (ਪਿਆਂ) ਜੀਵ ਚਿੱਤ ਦੀ ਏਕਾਂਤ ਲਖਕੇ ਸੁਪਨੇ ਵਿਚ (ਉਹ ਦਬੇ ਸੰਸਕਾਰ) ਭਖਲਾਉਂਦਾ ਹੈ। ਭਾਵ ਇਸ ਜਨਮ ਤੇ ਅਗਲੇ ਜਨਮਾਂ ਦੇ ਚਿਤ (ਡੂੰਘੇ ਮਨ) ਵਿਚ ਪਏ ਸੰਸਕਾਰਾਂ ਨੂੰ ਸੁਪਨਿਆਂ ਵਿਚ ਲਿਆਕੇ ਜੀਵ ਦੇਖਦਾ ਹੈ। (ਅ) ਜੀਵ ਜਿਵੇਂ ਜਨਮ (ਲੈ ਲੈ) ਜੂਨਾਂ ਵਿਚ ਭਟਕਦਾ ਹੈ ਤਿਵੇਂ ਨਿੰਦ੍ਰਾ ਦੇ ਵਸ ਏਕਾਂਤ ਹੋਕੇ ਸੁਪਨਿਆਂ ਵਿਚ ਆਪ ਨੂੰ ਭਟਕਦਾ ਲਖਦਾ ਹੈ।

ਤਾਰਾ ਗੁਰ ਪਤਨੀ ਭੁਗੀ
ਚੰਦ ਕਾਲਖਾ ਦੇਖਿ।
ਪਰ ਨਾਰੀ ਪਰਸਨ ਅਘੀ
ਲੋਕ ਦਿਖਾਯੋ ਲੇਖ[1] ॥੨੮॥

[1]ਗੁਰੂ (=ਬ੍ਰਹਸਪਤੀ) ਦੀ ਤਾਰਾ ਨਾਮੇ ਇਸਤ੍ਰੀ (ਚੰਦ੍ਰਮਾਂ ਨੇ) ਭੋਗੀ ਸੀ (ਇਸ ਕਰਕੇ) ਚੰਦ ਵਿਚ ਕਾਲਖ ਦੇਖੀਦੀ ਹੈ। ਪਰ ਨਾਰੀ ਦੇ ਪਰਸਨ (ਨਾਲ) ਪਾਪੀ (ਹੋਇਆ ਚੰਦ੍ਰਮਾ ਹੁਣ) ਲੋਕਾਂ ਵਿਚ (ਆਪਣੇ ਪਾਪ ਦਾ) ਲੇਖ ਦਿਖਾ ਰਿਹਾ ਹੈ।

[1]ਰਾਮ ਲਖਨਿ ਮ੍ਰਿਗੀਆ ਗਏ
ਵਿਛੁਰੇ ਦੋਨੋ ਭ੍ਰਾਤ।

[1]ਰਾਮ ਲਛਮਨ ਸ਼ਿਕਾਰ ਨੂੰ ਗਏ ਤੇ ਦੋਨੋਂ ਭਾਈ ਆਪਸ ਵਿਚ ਵਿੱਛੁੜ ਗਏ, ਸਵੇਰੇ (ਦੋਵੇਂ ਭਰਾ) ਮਿਲ ਪਏ (ਰਾਤ ਨੂੰ) ਪਗੜੀ ਦੇ ਪਰਚੇ (ਦੀ ਗਲ ਬਾਤ ਸੁਣਕੇ) ਇਹ ਵਰ ਤਦੋਂ ਦਿੱਤਾ ਕਿ ਜੋ ਗੋਡੇ ਪਰ ਪੱਗ ਰਖੇਗਾ ਉਹ ਆਪਣੀ ਦੇਹੀ ਨਿਰਦੁਖ ਕਰ ਲਏਗਾ। ਕਥਾ ਇਉਂ ਹੈ ਕਿ ਸ਼ਿਕਾਰ ਵਿਚ ਮ੍ਰਿਗ ਦੇ ਮਗਰ ਰਾਮ ਲਛਮਨ ਜੀ ਨੇ ਘੋੜਾ ਸੁੱਟਿਆ ਤਾਂ ਆਪੋ ਵਿਚ ਵਿਛੜ ਗਏ। ਰਾਤ ਨੂੰ ਦੋਵੇਂ ਸੁਤੇ ਨਹੀਂ ਇਕ ਬ੍ਰਿੱਛ ਨਾਲ ਢੋ ਲਾਕੇ ਗੋਡੇ ਉੱਤੇ ਆਪੋ ਆਪਣੀ ਪਗ ਰੱਖਕੇ ਬੈਠ ਗਏ ਤੇ ਲਛਮਨ ਜੀ ਪੱਗ ਨੂੰ ਰਾਮ ਸਮਝਕੇ ਤੇ ਰਾਮ ਦੀ ਪਗ ਨੂੰ ਲਛਮਣ ਸਮਝਕੇ ਪੱਗ ਨਾਲ ਸਾਰੀ ਰਾਤ ਗੁਣਾਨੁਵਾਦ ਕਰਦੇ ਰਹੇ। ਸਵੇਰੇ ਦੋਵੇਂ ਮਿਲ ਪਏ ਤਾਂ ਪਗ ਨਾਲ ਰਾਤ ਦੇ ਪਰਚਾਵੇ ਦੀ ਗੱਲ ਦੱਸੀ, ਤਦੋਂ ਇਹ ਵਰ ਦਿੱਤਾ ਜੋ ਗੋਡੇ ਪਰ ਪਗ ਧਰੇਗਾ ਉਸਦੀ ਦੇਹਿ ਦੁਖ ਰਹਿਤ ਰਹੇਗੀ।

ਨਿਸ ਗੋਡੇ ਪਗੜੀ ਧਰੀ
ਮਿੱਤ੍ਰ ਕਹਾਨੀ ਬਾਤ ॥੨੯॥
ਭਿਆਨ ਮਿਲੇ ਪਰਚਾ ਪਗੜ
ਵਰ ਦੀਨਾ ਤਬਿ ਏਹ।
ਗੋਡੇ ਪਰ ਦਸਤਾਰ ਧਰਿ
ਪਾਵਹਿ ਨਿਰਦੁਖ ਦੇਹਿ ॥੩੦॥
[1]ਭੂਤ ਜਾਤਿ ਭੂ ਪਰ ਜਿਤੇ
ਮੂਤ੍ਰ ਦੋਖ ਮਿਟਿ ਜਾਇ।
ਥੁਕ ਦਿਏ ਸੁਧਿ ਕਾਇ ਹੁਇ
ਪੀਛੇ ਸਹੀ ਬਨਾਇ[1] ॥੩੧॥

[1]ਪ੍ਰਯਾਯ ਦੇਖੋ ਅੰਕ ੧ ਅਗਲੇ ਸਫੇ ਦਾ।

[1]ਧਰਤੀ ਉਤੇ (ਜਿਤੇ=) ਜਿੱਥੇ ਕਿਤੇ ਭੂਤ ਜਾਤੀ (ਹੋਵੇ ਤੇ ਉਥੇ) ਪਿਸ਼ਾਬ (ਕੋਈ ਕਰ ਬੈਠੇ ਤਾਂ ਉਸ ਤੇ ਪਿਸ਼ਾਬ ਕਰ ਬੈਠਣ ਦਾ) ਦੋਸ਼ ਦੂਰ ਕਰਨ ਲਈ (ਪਿਸ਼ਾਬ, ਕਰਨ ਮਗਰੋਂ) ਥੁੱਕ ਦੇਵੇ ਪਿਛੋਂ (ਥੁੱਕ ਦੇਣ ਦੇ ਮਗਰੋਂ ਫਿਰ ਸਹੀ ਬਣਾਵੇ ਭਾਵ ਹੱਥ ਆਦਿਕ ਧੋਣੇ ਥੁੱਕ ਸੁੱਟਣ ਤੋਂ ਕਰੇ, ਫਿਰ ਸਰੀਰ ਸ਼ੁੱਧ ਹੋ ਜਾਵੇਗਾ।

[1]ਪਾਪ ਗ੍ਰਸੈ ਜਬਿ ਆਨਿ ਕੈ

ਤ੍ਰਿਸਕਾਰੈ ਬਿਧਿ ਆਨ।

[1]ਜਦੋਂ ਪਾਪ ਆਕੇ ਗ੍ਰਸਦੇ ਹਨ ਤੇ ਤ੍ਰਿਸਕਾਰ ਦੀ ਬਿਧੀ ਆ ਬਣਦੀ ਹੈ ਤਦੋਂ ਬਿਨਾਂ ਬੁਲਾਏ ਬੋਲੀ ਦਾ ਹੈ ਇਸ ਬਿਧੀ ਨੂੰ ਚੰਗਾ ਨਾ ਜਾਣੇਂ ਭਾਵ ਜਦੋਂ ਬਿਨ ਬੁਲਾਏ ਬੋਲਣ ਨੂੰ ਜੀ ਕਰੇ ਤਾਂ ਸਮਝ ਲਓ ਕਿ ਪਾਪ ਉਦੇ ਹੋਏ ਹਨ ਤੇ ਨਿਰਾਦਰ ਦੀ ਬਿਧੀ ਬਣਨ ਲਗੀ ਹੈ।

ਬਿਨਾ ਬੁਲਾਏ ਬੋਲੀਏ

ਜਾਂ ਬਿਧਿ ਭਲੀ ਨ ਮਾਨਿ[2] ॥੩੨॥

[1]ਆਦਿ ਅੰਤਿ ਰੋਟੀ ਗ੍ਰਿਹੀ

ਦੇਵ ਪਿਤ੍ਰ ਹਿਤ ਦੇਨਿ।

[1]ਗ੍ਰਿਹਸਤੀ (ਰੋਟੀ ਪਕਾਉਣ ਦੇ) ਆਦਿ ਅੰਤ ਵਿਚ (ਦੋ ਰੋਟੀਆਂ) ਦੇਵ ਤੇ ਪਿਤ੍ਰਾਂ ਨਮਿੱਤ ਦੇਂਦੇ ਹਨ, ਵੇਦ ਦੀ ਉਕਤੀ ਮੁਜਬ ਚਲਣ ਵਾਲੇ ਧਰਮਵਾਨ ਇਕ ਪਿਛਲੀ ਰੋਟੀ ਹੀ ਲੈਣ। ਭਾਵ ਇਹ (ਕਿ ਤੌਣ ਤੋਂ ਪਹਿਲਾਂ ਟੁਕੜਾ ਜੋ ਤੋੜੀਦਾ ਹੈ ਉਹ ਦੇਵ (ਭਗਵਾਨ) ਨਮਿੱਤ ਹੁੰਦਾ ਹੈ ਉਸ ਨੂੰ ਪਕਾਉਣ ਵਾਲੀ ਤੌਣ ਦੇ ਪਿਛੇ ਲਾ ਦੇਂਦੀ ਹੈ ਕਿ ਛਾਂਦਾ ਦੇਵ ਦਾ ਕੱਢਕੇ ਰੱਖ ਲਿਆ ਹੈ। ਫਿਰ ਉਹ ਦੂਸਰਾ ਟੁਕੜਾ ਕੱਟਕੇ ਪੇੜਾ ਬਣਾਉਂਦੀ ਹੈ ਇਹ ਪਿਤਰਾਂ ਨਮਿੱਤ ਹੁੰਦਾ ਹੈ। ਇਸ ਨੂੰ ਹੰਦਾ ਆਖਦੇ ਹਨ ਤੇ ਬ੍ਰਾਹਮਣ ਲੈ ਜਾਂਦਾ ਹੈ। ਪਰ ਜੋ ਆਟਾ ਪਹਿਲੋਂ ਕੱਟਕੇ ਤੌਣ ਦੇ ਅੰਤ ਰੱਖ ਲਿਆ ਹੈ ਇਸ ਦੀ ਰੋਟੀ ਅਖੀਰ ਪੱਕਦੀ ਹੈ। ਇਹ ਸਾਧੂ ਅਭਜਾਗਤ ਧਰਮ ਅਵਲੰਬੀਆਂ ਨੂੰ ਦੇਈਦੀ ਹੈ, ਇਸ ਨੂੰ ਮੰਡਾ ਆਖਦੇ ਹਨ। ਅਰਥਾਤ ਜੋ ਅਭਜਾਸੀ ਲਈ ਮੰਡਨ ਕੀਤਾ ਗਿਆ ਹੈ। ਇਸ ਪਰ ਲੇਖਕ ਕਹਿੰਦਾ ਹੈ ਇਕ ਪਿਛਲੀ ਰੋਟੀ ਜੋ ਹੈ ਧਰਮਵਾਨ ਉਹੋ ਅੰਗੀਕਾਰ ਕਰੇ ਇਹ ਵੇਦ ਦਾ ਹੁਕਮ ਹੈ, ਕਿਉਂਕਿ ਉਹ ਈਸ਼ਵਰ ਨਮਿੱਤ ਹੁੰਦੀ ਹੈ।

ਬੇਦ ਉਕਤਿ ਤੇ ਧਰਮਵਾਨਿ

ਏਕ ਪਿਛਾੜੀ ਲੇਨਿ[3] ॥੩੩॥

ਸਗੁਨ ਹੋਹਿ ਸਭਿ ਸੂਰਮੇ

ਦੇਵ ਦਾਹਿਨੇ ਹੋਹਿ।

ਰਨ ਸ਼ੱਤ੍ਰੁਨਿ ਕੋ ਸਾਮਨੇ

ਕਰੇ ਟੰਕਾਰੀ ਕ੍ਰੋਹਿ[1] ॥੩੪॥

[1]ਜੋ ਰਣ ਵਿਚ ਸ਼ਤ੍ਰੂਆਂ ਦੇ ਸਾਹਮਣੇ ਕ੍ਰੋਧ ਵਿਚ ਭਰਕੇ (ਧਨੁਖ ਦੀ) ਟੰਕਾਰ ਕਰਦਾ ਹੈ ਉਸ ਸੂਰਮੇਂ ਦੇ ਸਾਰੇ (ਸ਼ੁਭ) ਸ਼ਗਨ ਹੋ ਜਾਂਦੇ ਹਨ ਤੇ ਦੇਵ ਉਸ ਦਾ ਸਹਾਈ ਹੋ ਜਾਂਦਾ ਹੈ (ਕਿਉਂਕਿ ਸ਼ਗਨ ਵੇਲੇ ਭੀ ਵਾਜੇ ਦਾ ਸ਼ਬਦ ਹੁੰਦਾ ਹੈ ਤੇ ਦੇਵ ਪੂਜਨ ਵੇਲੇ ਭੀ ਘੜਿਆਲ, ਛੈਣੇ, ਕੈਂਸੀ ਆਦਿ ਦਾ ਸ਼ੁਭ ਸ਼ਬਦ ਹੁੰਦਾ ਹੈ, ਸੋ ਧਨੁਖ ਦੀ ਟੰਕਾਰ ਦੁਵੱਲੀ ਅਸਰ ਕਰਦੀ ਹੈ)।

ਚੌਪਈ:

ਅਜਮੇਰ ਸ਼ਾਹ ਕੀ ਕੰਨਜਾਂ ਹੋਈ।

ਪਿਤ ਆਇਸੁ ਕੋ ਲੇ ਕਰਿ ਸੋਈ।

ਚਹਿਤਿ ਕੰਤ ਕੋ ਕਰਨਿ ਨਿਹਾਰੈ[1]।

[1]ਕੰਤ ਆਪ ਦੇਖਕੇ ਕਰਨਾ ਚਾਹੁੰਦੀ ਸੀ।

ਖੋਜਨਿ ਕਰਹਿ ਨ ਨਿਸ਼ਚੈ ਧਾਰੈ

॥੩੫॥
-ਤਪ ਬਿਸਾਲ ਕੋ ਤਾਪਤਿ ਜੋਇ।
ਤੇਜ ਸਹਿਤ, ਮਮ ਪਤਿ ਹ੍ਵੈ ਸੋਇ-।
ਖੋਜਤਿ ਰਹੀ ਬਿੱਪ੍ਰ ਇਕ ਹੇਰਾ।
ਜਿਨ ਤਨ ਤਾਪਯੋ ਬਹੁਤ ਬਡੇਰਾ
॥੩੬॥
ਬੇਦ ਮੰਤ੍ਰ ਹਸਤਾਮਲ ਜਾਂਹੀ।
ਦ੍ਰਿੜ ਤਪੁ ਰਹੈ ਉਂਛਬ੍ਰਿਤ[1] ਮਾਂਹੀ। [1]ਭਾਵ ਸਿਲਾ ਚੁਗਕੇ ਗੁਜ਼ਾਰਾ ਕਰਨ ਵਾਲਾ ਸੀ (ਉਹ ਬ੍ਰਾਹਮਣ)।
ਰਾਹਕ ਕ੍ਰਿਖੀ ਬਾਢ ਲੈ ਜਾਵੈ।
ਬੀਨ ਬੀਨ ਦਾਨੇ ਤਹਿਂ ਲਜਾਵੈ ॥੩੭॥
ਖਾਇ ਨ੍ਰਿਬਾਹਿਨ ਕਰਹਿ ਸਰੀਰ।
ਬੇਦ ਖੜੰਗਨ ਥਿਤ ਚਿਤ ਧੀਰ[1]। [1]ਵੇਦ ਦੇ ਖਟ ਅੰਗ ਪੜ੍ਹੇ ਤੇ ਚਿਤ ਧੀਰਜ ਧਾਰੇ।
ਤਿਸ ਬਿਲੋਕਿ ਅਜਮੇਰ ਕੁਮਾਰੀ।
ਤਪ ਬਿਸਾਲ ਕੀ ਨਿਧਿ ਜਿਨ ਭਾਰੀ[1] [1]ਦਾ ਖਜ਼ਾਨਾ ਜਿਸ ਨੇ ਲੱਭਿਆ ਸੀ।
॥੩੮॥
ਬੁਧਿ ਬਲ ਤੇ ਕਰਿ ਬਿਬਿਧ ਉਪਾਇਆ।
ਤਿਸੀ ਬਿੱਪ੍ਰ ਸੋਂ ਬਜਾਹ ਕਰਾਇਆ।
ਦਿਜਬਰ ਕੇ ਉਰ ਅਤਿ ਦੁਚਿਤਾਈ।
ਮੈਥੁਨ ਕਰੇ ਧਰਮ ਬਿਨਸਾਈ ॥੩੯॥
ਭਾਜਯੋ ਜਾਇ ਨ ਕਿਸਹੂੰ ਦੇਸ਼।
ਇਨਹੁਂ ਗੰਮਤਾ ਥਾਨ ਅਸ਼ੇਸ਼[1]। [1]ਇਨ੍ਹਾਂ ਦੀ ਪਹੁੰਚ ਹਰ ਥਾਂ ਹੈ।
ਰਹਯੋ ਬਿਚਾਰਤਿ ਬਸ ਨ ਬਸਾਯੋ।
ਪਕਰਿ ਮਲੇਛਨਿ ਸਦਨ ਸੁਵਾਯੋ[1] [1]ਮਲੇਛਾਂ ਨੇ ਪਕੜ ਕੇ ਘਰ ਸੁਲਾ ਦਿੱਤਾ।
॥੪੦॥
ਦ੍ਵਾਰ ਕਿਵਾਰ ਅਸੰਜਤਿ ਕਰੇ।
ਨਿਸਾ ਬਿਖੈ ਬਾਸੋ ਕਰਿ ਥਿਰੇ[1]। [1]ਟਿਕ ਕੇ ਵਾਸਾ ਕਰੇ।
ਇਸ ਬਿਧਿ ਦਿਜ ਬੇਬਸਿ ਭਾ ਜਬੈ।
ਬੇਦ ਮੰਤ੍ਰ ਕੋ ਪਠਿ ਕਰਿ ਤਬੈ ॥੪੧॥
ਕੋਟ ਲੋਹ ਕੋ ਚਹੁਂਦਿਸ਼ਿ ਰਚਯੋ।
ਤਿਸ ਅੰਤਰ ਥਿਰ ਹ੍ਵੈ ਕਰਿ ਬਚਯੋ।

ਤਬਿ ਅਜਮੇਰ ਸੁਤਾ ਅਵਲੋਕਾ।
ਲੋਹ ਦੁਰਗ ਤੇ ਚਹੁਂ ਦਿਸ਼ ਰੋਕਾ ॥੪੨॥
ਕੁਛ ਨਹਿਂ ਜਤਨ ਚਲ੍ਯੋ ਬਿਤਿ ਰਾਤੀ[1]। [1]ਰਾਤ ਬੀਤ ਗਈ।
ਖੋਲਿ ਕਿਵਾਰ ਦਏ ਪਿਖਿ ਪ੍ਰਾਤੀ ॥੪੩॥
ਬਹੁਰ ਜਾਮਨੀ ਪ੍ਰਾਪਤਿ ਜਬੈ।
ਘਰ ਮਹਿਂ ਰੋਕ ਦਿਯੋ ਦਿਜ ਤਬੈ।
ਥਿਰ ਅੰਤਰ ਸੁਪਤਨਿ ਕੇ ਕਾਲ।
ਪਠਹਿ ਮੰਤ੍ਰ ਅਯਕੋਟ ਬਿਸਾਲ[1] ॥੪੪॥ [1]ਲੋਹੇ ਦਾ ਕਰੜਾ ਕੋਟ (ਬਣਾ ਲਵੇ)।
ਬਿਨ ਚਿੰਤਾ ਸੁਪਤਹਿ ਸੁਖ ਪਾਵੈ।
ਭਈ ਭੋਰ ਬਾਹਰ ਨਿਕਸਾਵੈ।
ਕੇਤਿਕ ਬਾਸਰ ਇਸ ਬਿਧਿ ਕੀਨ।
ਨਰ ਨਾਰੀ ਸਭਿਹੂੰ ਸੁਨਿ ਲੀਨ ॥੪੫॥
ਤਬਿ ਅਜਮੇਰ ਸ਼ਾਹ ਕੇ ਪਾਸ।
ਮੰਤ੍ਰ ਸ਼ਕਤਿ ਦਿਜ ਕਰਤ ਪ੍ਰਕਾਸ਼[1]। [1]ਦਿਜ ਦੀ ਮੰਤ੍ਰ ਸ਼ਕਤੀ ਦਾ ਪ੍ਰਕਾਸ਼ (ਜ਼ਿਕਰ) ਕੀਤਾ (ਲੋਕਾਂ ਨੇ)।
ਕਹ੍ਯੋ ਮਲੇਛਨਿ ਸਭਿ ਸਮੁਝਾਇ।
-ਇਸ ਕੋ ਜਾਨੋ ਸੁਗਮ ਉਪਾਇ ॥੪੬॥
ਤਨਕ ਤਮਾਕੂ ਇਸੇ ਪਿਲਾਵਹੁ।
ਸਭਿ ਹਿੰਦੁਨਿ ਕੇ ਮੰਤ੍ਰ ਨਸਾਵਹੁ।
ਕਿਸੂ ਮੰਤ੍ਰ ਕੀ ਸ਼ਕਤਿ ਨ ਰਹੈ।
ਤਨਕ ਤਮਾਕੂ ਹਿੰਦੁ ਜਿ ਛੁਹੈ- ॥੪੭॥
ਅਸ ਮਸਲਤ ਕਰਿ ਕੈ ਸਮੁਦਾਇ।
ਸਭਾ ਬਿਖੈ ਦਿਜ ਲੀਨ ਬੁਲਾਇ।
ਸਭਿਨਿ ਮਲੇਛਨਿ ਆਦਰ ਕੀਨਾ[1]। [1]ਸੌ ਸਾਖੀ ਵਿਚ ਇਥੇ ਐਉਂ ਲਿਖਿਆ ਹੈ:-ਪੀਰ ਮਲੇਛੀ ਬੈਠ ਕੇ ਕਰ ਆਦਰ ਬੈਠਾਇ। ਇਸੇ ਪੀਰ ਮਲੇਛੀ ਦਾ ਜ਼ਿਕਰ ੨੯ ਅੰਸੂ ਦੇ ਅੰਕ ੯, ੧੫ ਤੇ ੧੭ ਵਿਚ ਆਯਾ ਹੈ।
ਨਿਕਟ ਬਿਠਾਇ ਤਪੋਧਨ ਲੀਨਾ[1] [1]ਤਪੱਸ੍ਰੀ ਨੂੰ ਕੋਲ ਬਿਠਾ ਲਿਆ।

॥੪੮॥
ਕੰਚਨ ਕੋ ਹੁੱਕਾ ਬਨਵਾਯੋ।
ਦਿਜ ਦਿਖਾਇ ਗੁੜ ਸੰਗ ਮਿਲਾਯੋ।
ਅਪਰ ਬਿੱਪ੍ਰ ਕੇ ਹਾਥ ਗਹਾਇ।
ਤਿਸ ਕੇ ਆਗੇ ਧਰਜੋ ਬਨਾਇ ॥੪੯॥
ਰਿਖਿ ਪਿਖਿ ਕੈ ਸਭਿ ਸੰਗ ਉਚਾਰਾ।
-ਮੈਂ ਨ ਕਰਹੁਂ† ਇਹ ਅੰਗੀਕਾਰਾ। †ਪਾ:-ਕਬਹਿ।

ਭਲੋ ਕਿ ਬੁਰੋ ਨਹੀਂ ਸੁਧ ਕੋਈ।
ਨਹੀਂ ਸਪਰਸੌਂ ਦੋਸ਼ ਜਿ ਹੋਈ-
॥੫੦॥
ਸੁਨਿ ਕਰਿ ਜੇ ਮਲੇਛ ਬੁਧਿਵੰਤੇ।
ਹਿਤ ਨਿਰਦੋਖ ਕਰਨ ਉਚਰੰਤੇ।
-ਸਕਲ ਸਭਾ ਕੋ ਕਜੋਂ ਨ ਨਿਹਾਰੇ।
ਮਿਲਿ ਪੀਵਤਿ ਹੈਂ ਸ੍ਵਾਦਤਿ ਸਾਰੇ
॥੫੧॥
ਇਸ ਮਹਿਂ ਦੋਸ਼ ਕਹਾਂ ਅਵਲੋਕਾ।
ਕੰਚਨ ਪਾਵਨ ਕੋ ਬਨ ਹੋਕਾ[1]। [1]ਹੁੱਕਾ।
ਗੁੜ ਸਨ ਮਿਲਜੋ, ਬਿੱਪ੍ਰ ਲੇ ਆਯੋ-।
ਇੱਤਜਾਦਿਕ ਕਹਿ ਕੈ ਬਿਰਮਾਯੋ
॥੫੨॥
ਕਹੇ ਸਭਿਨਿ ਕੇ ਕੀਨਸਿ ਪਾਨ।
ਭਈ ਜਾਮਨੀ ਦਿਜ ਜੁ ਬਿਹਾਨ[1]। [1]ਬੀਤ ਗਿਆ।
ਘਰ ਅਜਮੇਰ ਸੁਤਾ ਕੇ ਗਯੋ।
ਤਥਾ ਮੰਤ੍ਰ ਪਠਿ ਕਰਿ ਥਿਰ ਭਯੋ† †ਪਾ:-ਬਿਰਮਯੋ।
॥੫੩॥
ਬਨਜੋ ਨ ਕੋਟ ਮੰਤ੍ਰ ਨਹਿਂ ਫੁਰਜੋ।
ਬਿੱਪ੍ਰ ਬਿਬਸਿ ਹ੍ਵੈ ਕਰਿ ਪੁਨ ਥਿਰਜੋ।
ਮਿਲਿ ਅਜਮੇਰ ਸੁਤਾ ਨਿਜ ਅੰਗ।
ਮੈਥੁਨ ਕਰਜੋ ਤਿਸੀ ਕੇ ਸੰਗ†'
॥੫੪॥

†ਇਹੋ ਜੇਹੀਆਂ ਰਵਾਯਤਾਂ ਦੇ ਆਧਾਰ ਤੇ ਕਥੀਆਂ ਸੌ ਸਾਖੀ ਦੀਆਂ ਕਥਾਵਾਂ ਦਾ ਇਤਿਹਾਸਕ ਪਤਾ ਕਰਨਾ ਕਠਨ ਹੈ। ਪਰ ਸ਼ੱਕ ਹੁੰਦਾ ਹੈ ਕਿ ਲੇਖਕ 'ਮੁਅੱਯਨੁੱਦੀਨ ਚਿਸ਼ਤੀ' ਤੋਂ 'ਅਜਮੇਰਸ਼ਾਹ' ਦੀ ਮੁਰਦਾ ਲੈ ਰਿਹਾ ਹੈ। ਆਪ ਨੇ ੧੧੯੬ ਸੰਨ ਈ: ਦੇ ਲਗ ਪਗ ਹਿੰਦ ਦੇ ਰਾਜਪੂਤਾਨੇ ਦੇ ਅਜਮੇਰ ਸ਼ਹਿਰ ਜਾਕੇ ਡੇਰਾ ਲਾਇਆ। ਇਨ੍ਹਾਂ ਨੇ ਇਸਲਾਮ ਦਾ ਅਤਿ ਪ੍ਰਚਾਰ ਕੀਤਾ। ਇਨ੍ਹਾਂ ਦੀ ਖਾਨਕਾਹ ਓਥੇ ਹੋਣ ਕਰਕੇ ਮੁਸਲਮਾਨ ਅਜਮੇਰ ਸ਼੍ਰੀਫ ਕਹਿੰਦੇ ਹਨ। ਆਪ ਨੇ ਅਜਮੇਰ ਦੇ ਸਭ ਤੋਂ ਵੱਡੇ ਬ੍ਰਾਹਮਣ ਮਹੰਤ ਨੂੰ ਆਪਣੇ ਦੀਨ ਵਿਚ ਆਂਦਾ ਸੀ। ਇਸ ਮਹੰਤ ਦੇ ਇਸਲਾਮ ਵਿਚ ਦਾਖਲ ਹੋਣ ਬਾਬਤ ਇਸ ਪ੍ਰਕਾਰ ਦੀਆਂ ਰਵਾਯਤਾਂ ਹਿੰਦੂਆਂ ਵਿਚ ਹੋਣਗੀਆਂ। ਪੀਰ ਜੀ ਦੀ ਪੁੱਤ੍ਰੀ ਨੇ ਬੀ ਦੀਨ ਫੈਲਾਉਣ ਵਿਚ ਬਹੁਤ ਹਿੱਸਾ ਲਿਆ ਸੀ। ਤਮਾਕੂ ਅਮਰੀਕਾ ਤੋਂ ੧੫੫੮ ਈ: ਵਿਚ ਪਹਿਲੋ ਪਹਿਲ ਯੂਰਪ ਵਿਚ ਆਇਆ ਹੈ ਤੇ ਹਿੰਦ ਵਿਚ ਲਗ ਪਗ ੧੬੦੫ ਈ: ਵਿਚ ਆਇਆ ਹੈ। ਇਸੇ ਸਾਲ ਅਕਬਰ ਗੁਜ਼ਰਿਆ ਹੈ। ਉੱਪਰ ਕਥੇ ਪੀਰ ਅਜਮੇਰੀ ਸੰਨ ੧੬੩੫ ਵਿਚ ਚੜ ਚੁਕੇ ਸਨ। ਇਤਿਹਾਸਕ ਹਿਸਾਬ ਤਾਂ ਇਸ ਪੀਰ ਤਕ ਠੀਕ ਨਹੀਂ ਬੈਠਦਾ, ਪਰ ਮਗਰੋਂ ਕਹਾਣੀ ਘੜਨ ਵਾਲੇ ਨੂੰ ਤਾਰੀਖਾਂ ਦਾ ਕੀ ਥਹੁ ਤੇ ਕੀ ਪਰਵਾਹ। ਇਹ ਬੀ ਹੋ ਸਕਦਾ ਹੈ ਕਿ ਮਗਰੋਂ ਦੇ ਕਿਸੇ ਪੀਰ ਵਲ ਸੈਨਤ ਹੋਵੇ। ਪਹਿਲੇ ਪੀਰ ਤੋਂ ਮਗਰੋਂ ਪੀਰ ਅਜਮੇਰੀ ਇਨ੍ਹਾਂ ਦੀ ਅੱਲ ਤਾਂ ਪੈ ਗਈ ਸੀ।

ਜਗਤ ਜੂਠ ਮਹਿਂ ਦੋਸ਼ ਬਡੇਰਾ।
ਕਰਜੋ ਬਤਾਵਨਿ ਪ੍ਰਭੁ ਤਿਸ ਬੇਰਾ।
'ਧਰਮ ਹਿੰਦ ਕੋ ਮੰਤ੍ਰ ਸਮੇਤ।
ਕਰਮ† ਬਿਨਾਸ਼ਨਿ ਕੋ ਬਡ ਹੇਤ[1] ॥੫੫॥

[1]ਵੱਡਾ ਕਾਰਨ ਹੈ। †ਪਾ:-ਕਰਨ।

ਚੋਬਦਾਰ ਕਲਜੁਗ ਕੋ ਜਗ ਮੈਂ[1]।

[1]ਜਗਤ ਵਿਚ ਕਲਜੁਗ ਦਾ ਚੋਬਦਾਰ ਹੈ।

ਸੌਚ ਆਦਿ ਗੁਨ ਨਾਸ਼ਕ ਲਗਿ ਮੈਂ[1]।

[1]ਸੌਚ ਆਦਿ ਦੇ (ਸਾਰੇ) ਗੁਣਾਂ ਨੂੰ ਨਾਸ਼ ਕਰਨ ਵਾਲਾ ਹੈ ਨਾਲ ਲਗਣ ਨਾਲ ਹੀ।

ਅਧਿਕ ਅਪਾਵਨ ਕਰਿਬੇ ਹਾਰੋ।'
ਕਵਿਨਿ ਸਭਾ ਮਹਿਂ ਗੁਰੂ ਉਚਾਰੋ[1] ॥੫੬॥

[1]ਕਵੀਆਂ ਦੀ ਸਭਾ ਵਿਚ ਇਹ ਗੁਰੂ ਜੀ ਨੇ ਕਿਹਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਵਿਯਨਿ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥੨੪॥

## ੨੫. [ਪ੍ਰਸ਼ਨੋਤਰ। ਕਲਿ ਵਰਤਾਰਾ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਉੱਤਰ ਅਪਰ ਜਿ ਰਹਿ ਗਏ, ਸਤਿਗੁਰ ਸਭਿਨਿ ਬਤਾਇ[1]। [1]ਸਾਰਿਆਂ ਨੂੰ ਦੱਸੇ।

ਸੁਨਿ ਕੈ ਜਿਨ ਕਉ[1] ਰਿਦੇ ਮਹਿਂ, ਨਿਸ਼ਚੈ ਤਤਛਿਨ ਆਇ ॥੧॥ [1]ਜਿਨ੍ਹਾਂ ਉਤ੍ਰਾਂ ਨੂੰ।

'[1]ਤਾਂ ਰਿਖਿ ਸ਼ੁਭ ਗੋਪਦ ਸੁਵਨ, ਦੀਨਾ ਸ੍ਰਾਪ ਬਨਾਇ।

ਮਰਨ ਕਾਲ ਨਭ ਸ਼ਬਦ ਹੁਇ, ਗੋ ਕਰਨੀ ਤਜਿ ਜਾਇ ॥੨॥

[1]ਉਸ ਸ਼ੁਭ ਰਿਖੀ ਨੇ ਗਊ ਦੇ ਪੈਰਾਂ ਦੇ ਪੱਤ੍ਰ ਭਾਵ ਤਮਾਕੂ ਨੂੰ ਮਾਰਨ ਸਮੇਂ ਸ੍ਰਾਪ ਦਿੱਤਾ ਜੋ ਅਕਾਸ਼ ਬਾਣੀ (ਹੋਕੇ ਸੁਣਾਈ ਦਿਤਾ ਕਿ ਤਮਾਕੂ ਦੇ ਪੀਣ ਵਾਲੇ ਨੂੰ) ਸ਼ੁਭ ਕਰਨੀ ਛੱਡ ਜਾਏਗੀ। ਸੋ ਸਾਖੀ ਵਿਚ ਪਿਛਲੇ ਅੰਸੂ ਵਾਲੇ ਰਿਖੀ ਦੀ ਜਦ ਤਮਾਕੂ ਪੀਣ ਨਾਲ ਮੰਤ੍ਰ ਸ਼ਕਤੀ ਦੂਰ ਹੋ ਗਈ ਅਗਲੀ ਤੁਕ ਫਿਰ ਇਹੋ ਹੈ ਕਿ 'ਤਾਂ ਰਿਖ ਸੁਤ.... ' ਤਾਂ ਉਸ ਵੇਲੇ ਰਿਖੀ ਸੁਤ ਨੇ ਸ੍ਰਾਪ ਦਿੱਤਾ। ਜਿਸ ਤੋਂ ਸਿੱਧ ਹੋਇਆ ਕਿ ਗੁਰ ਪ੍ਰਤਾਪ ਸੂਰਜ ਵਿਚ ਪਿਛਲੇ ਅੰਸੂ ਵਾਲੀ ਕਥਾ ਹੀ ਚਲ ਰਹੀ ਹੈ। ਪਰੰਤੂ ਕਈ ਗਿਆਨੀ ਇਸ ਦੋਹੇ ਦਾ ਹੋਰ ਅਰਥ ਕਰਦੇ ਹਨ, ਕਿ ਯਮਦਗਨੀ ਨੇ ਜਦੋਂ ਸਹੱਸ੍ਰ ਬਾਹੂ ਨੂੰ ਕਾਮਧੇਨ ਗਾਂ, ਜੋ ਉਸ ਨੇ ਸੁਰਗਾਂ ਤੋਂ ਮਾਂਗਵੀ ਮੰਗਾਈ ਸੀ, ਨਾ ਦਿੱਤੀ ਤਾਂ ਗਊ ਅਕਾਸ਼ਾਂ ਨੂੰ ਉੱਡ ਚਲੀ। ਸਹੱਸ੍ਰ ਬਾਹੂ ਨੇ ਤੀਰ ਮਾਰਿਆ ਗਊ ਦੇ ਪੈਰੋਂ ਲਹੂ ਢੱਠਾ ਜਿਸ ਤੋਂ ਤਮਾਕੂ ਉਪਜਿਆ, ਸਹੱਸਰ ਬਾਹੂ ਨੇ ਯਮਦਗਨੀ ਦਾ ਸਿਰ ਕਟ ਦਿੱਤਾ, ਉਸ ਵੇਲੇ ਆਕਾਸ਼ ਬਾਣੀ ਹੋਈ ਕਿ ਤਮਾਕੂ ਵਰਤਣ ਵਾਲੇ ਦੀ ਗੋ ਕਰਨੀ ਨਸ਼ਟ ਹੋ ਜਾਏਗੀ [ਗੋ ਕਰਨੀ=ਧਰਤੀ ਤੇ ਰਹਿਕੇ ਕੀਤੀ ਸ਼ੁਭ ਕਰਨੀ ਯਾ ਵੇਦ ਅਨੁਸਾਰ ਕੀਤੀ ਕਰਨੀ]।

ਸਕਲ ਪਾਪ ਜੇ ਭੂਮ ਮਹਿਂ, ਬਸੇਂ ਆਇ ਪਦ ਮਾਂਝ।

ਸ਼੍ਰੋਤਾ ਬਕਤਾ ਕੋ ਲਗੈ, ਕਬੈ ਨ ਪੂਜ ਕਰਾਂਝ[1] ॥੩॥

[1]ਭੂਮੀ ਦੇ ਜੋ ਸਾਰੇ ਪਾਪ ਹਨ ਉਹ ਤਮਾਕੂ ਵਿਚ ਆਕੇ ਵੱਸਣਗੇ, (ਉਸ ਤਮਾਕੂ ਪੀਣ ਵਾਲੇ) ਵਕਤਾ (ਬ੍ਰਾਹਮਣ ਤੋਂ) ਜੋ ਸ਼੍ਰੋਤਾ ਕਥਾ ਸੁਣੇਗਾ ਉਸ ਨੂੰ ਵੀ ਲੱਗਣਗੇ, ਇਸ ਕਰਕੇ (ਐਸੇ ਬ੍ਰਾਹਮਣ ਦੀ) ਪੂਜਾ ਕਦੇ ਨਾ ਕਰੋ। [ਪਦ ਦਾ ਭਾਵ ਹੈ;-ਗੋ ਪਦ ਸੁਵਨ=ਤਮਾਕੂ। ਟੂਕ-ਅਗੇ ੨੯ ਅੰਸੂ ਵਿਚ ਇਸ ਜ਼ਿਕਰ ਦਾ ਪਤਾ ਸਕੰਧ ਸੰਹਿਤਾ ਵਿਚੋਂ ਦਿੱਤਾ ਹੈ (ਦੇਖੋ ਅੰਸੂ ੨੯ ਅੰਕ ੪) ਤੇ ਸਕੰਧ ਸੰਹਿਤਾ ਵਿਚ ਐਉਂ ਲਿਖਿਆ ਹੈ;- ਦਾਤਾਰੰ ਨਰਕੰ ਯਾਤੀ ਬ੍ਰਾਹਮਣੋ ਗ੍ਰਾਮ ਸ਼ੂਕਰਾ। ਅਰਥਾਤ-ਤਮਾਕੂ ਪੀਣ ਵਾਲਾ ਦਾਨੀ ਨਰਕ ਨੂੰ ਜਾਏਗਾ ਤੇ ਤਮਾਕੂ ਪੀਣ ਹਾਰ ਦਾਨ ਲੈਣ ਵਾਲਾ ਬ੍ਰਾਹਮਣ ਪਿੰਡ ਦਾ ਸਰ ਬਣੇਗਾ।

[1]ਅਨੱਧਜਾਇ ਬਿੱਦਜਾ ਘੁਖੈ, ਸੋ ਬਾਦੀ ਜਗ ਮਾਂਹਿ।

ਦਾਰਿਦ ਆਰਬਲ ਨਾਸ਼ ਹੁਇ, ਆਪਦ ਇਹੁ ਉਹੁ ਆਹਿ[1] ॥੪॥

[1]ਜੋ ਛੁੱਟੀ ਵਾਲੇ ਦਿਨ ਵਿੱਦਜਾ ਪੜ੍ਹੇਗਾ (ਭਾਵ ਹਰੀ ਦੀ ਕਥਾ ਕਰੇਗਾ) ਉਹ ਜਗਤ ਵਿਚ ਝਗੜਾਲੂ ਬਣੇਗਾ, ਉਸ ਨੂੰ ਦਰਿੱਦ੍ਰ ਪਏਗਾ, ਉਮਰਾ ਨਾਸ਼ ਹੋਏਗੀ। ਇਹ ਤੇ ਉਹ (ਭਾਵ ਸਾਰੀਆਂ) ਅਪਦਾ ਉਸ ਨੂੰ ਪੈਣਗੀਆਂ [ਅਨਅੱਧਜਾਈ=ਉਹ ਦਿਨ ਜਿਸ ਦਿਨ ਪੜ੍ਹਨਾ ਵਿਵਰਜਤ ਹੈ। ਛੁੱਟੀ ਦਾ ਦਿਨ। ਸੋ ਆਮ ਕਰਕੇ ਅਸ਼ਟਮੀ, ਚੌਦਸ, ਅਮਾਵਸ ਤੇ ਪੂਰਣਮਾ ਹਨ, ਅਰ ਏਕਮ ਵੀ ਵਿਚ ਸ਼ਾਮਲ ਸਮਝੀ ਜਾਂਦੀ ਹੈ। ਪਰ ਪਿਛੇ ਪ੍ਰਸ਼ਨ ਵਿਚ ਦ੍ਵਾਦਸ਼ੀ ਨੂੰ ਕਥਾ ਮਨ੍ਹੇ ਦਾ ਕਾਰਨ ਪੁੱਛਿਆ ਸੀ। ਏਥੇ ਉਤਰ ਨਾ ਪੜ੍ਹਨ ਦੇ ਦਿਨ ਦੇ ਆਏ ਹਨ]।

[†]ਰਜ ਨਾਰੀ[1] ਤਜਾਗਨ ਬਨੈ, ਤਜੈ ਰਾਂਡ ਕਾ ਭੋਗ।

[1]ਰਿਤੂ ਵਾਲੀ ਇਸਤ੍ਰੀ। [†]ਪ੍ਰਸ਼ਨਾਂ ਦੇ ਉਤਰ ਮੁਕ ਗਏ, ਅਗੇ ਖੁੱਲ੍ਹੇ ਖਿਆਲ ਚੱਲੇ ਹਨ।

ਬਿਨ ਬਜਾਹੀ, ਅਨਰੁਚ ਤ੍ਰਿਯਾ[1], ਤਜਾਗੈ ਕੁਲ ਅਰੁ ਰੋਗ[2] ॥੫॥

[1]ਜਿਸ ਇਸਤ੍ਰੀ ਦੀ ਰੁਚੀ (ਭੋਗ ਵਿਚ) ਨਾ ਹੋਵੇ। [2]ਆਪਣੀ ਕੁਲ ਦੀ (ਆਪਣੀ ਜ਼ਾਤ ਦੀ ਤੇ) ਰੋਗਣ ਭਾਵ ਬੀਮਾਰ ਇਸਤ੍ਰੀ ਬੀ ਤਿਆਗੇ।

ਸੌਚ ਸ਼ੇਖ ਜਲ ਅਸੁੱਚ ਹੁਇ[1], ਨਿਗੁਰੇ ਕਰ ਅਪਵਿੱਤ੍ਰ[2]।

[1]ਸੌਚ ਦਾ ਬਚਿਆ ਜਲ ਅਪਵਿੱਤ੍ਰ ਹੁੰਦਾ ਹੈ। [2]ਤੇ ਨਿਗੁਰੇ ਦੇ ਹੱਥਾਂ ਦਾ (ਪਾਣੀ ਬੀ) ਅਪਵਿੱਤ੍ਰ ਹੁੰਦਾ ਹੈ।

ਸ੍ਵਾਨ, ਸੁਪਚ ਜੂਠਾ, ਅਲਪ, ਘਟਿ ਬੰਧਾ, ਜਲ ਅਸਿਤ[1] ॥੬॥

[1]ਕੁਤੇ ਤੇ ਚੂੜ੍ਹੇ ਦਾ ਜੂਠਾ ਥੋੜਾ ਖੜੋਤਾ ਹੋਇਆ ਤੇ ਘੜੇ ਵਿਚ (ਬਹੁਤ ਦਿਨਾਂ ਦਾ) ਬੰਦ ਪਿਆ ਹੋਇਆ ਤੇ ਮੈਲਾ (ਪਾਣੀ ਅਪਵਿੱਤ੍ਰ ਹੈ) [ਅਸਤਿ=ਜੋ ਚਿੱਟਾ ਨਾ ਹੋਵੇ ਭਾਵ ਮੈਲਾ]।

ਐਸੇ ਵੇਦ ਪੁਰਾਨ ਸੁਚ, ਸੰਕਰ ਮਲਿਨ ਨ ਜੋਗ।

ਸ਼੍ਰੋਤਾ ਸੁਨਿ ਨਾਰਕ ਪਸੂ, ਹਾਨ, ਕੁਲੀਨੀ ਜੋਗ[1] ॥੭॥

[1]ਐਸੇ ਹੀ ਪਵਿੱਤ੍ਰ ਵੇਦ ਅਰ ਪੁਰਾਣ ਸ਼ੰਕਰ ਵਰਨ ਤੇ ਮੈਲੀਆਂ (ਭਾਵ ਨੀਚ) ਜਾਤੀਆਂ ਦੇ (ਪੜ੍ਹਨ) ਜੋਗ ਨਹੀਂ ਹਨ। (ਐਸਿਆਂ ਤੋਂ) ਸੁਣਨ ਵਾਲਾ ਨਾਰਕੀ ਤੇ ਪਸ਼ੂ ਹੋਵੇਗਾ। (ਤੇ ਉਸ ਦੀ ਹਰ ਤਰ੍ਹਾਂ) ਹਾਨੀ ਹੋਵੇਗੀ (ਇਹ ਕੰਮ ਕਥਾ ਵਾਰਤਾ ਕਰਨ ਦਾ) ਕੁਲੀਨ ਪੁਰਖਾਂ ਨੂੰ ਹੀ ਜੋਗ ਹੈ। [ਸਤਿਗੁਰੂ ਜੀ ਸਿੱਖਾਂ ਨੂੰ ਵਿਦਿਆ ਦੇ ਰਹੇ ਸਨ। ਇਸ ਕਰਕੇ ਉੱਚ ਜਾਤ ਦਾ ਕੋਈ ਅਭਿਮਾਨੀ ਆਖੇਪਕਾਰ ਪੇਸ਼ਬੰਦੀਆਂ ਕਰ ਰਿਹਾ ਹੈ ਕਿ ਆਮ ਸਿੱਖਾਂ ਨੂੰ ਕਥਾ ਵਰਤਾ ਦਾ ਅਧਿਕਾਰ ਨਾ ਰਹੇ]। (ਅ) ਇਨ੍ਹਾਂ ਦੇ ਅਰਥ ਐਉਂ ਬੀ ਲਗਦੇ ਹਨ:–ਐਸੇ ਵੇਦ ਪੁਰਾਨ ਸੁੱਚਤਾ (ਕਹਿਣ ਵਾਲੇ ਕਹਿੰਦੇ ਹਨ ਕਿ ਤਮਾਕੂ) ਸ਼ੰਕਰ (ਵਰਣ ਕਰਨ ਵਾਲਾ ਹੈ ਤੇ) ਮਲੀਨ ਹੈ (ਇਸ ਕਰਕੇ ਵਰਤਣੇ) ਜੋਗ ਨਹੀਂ। ਹੇ ਸ਼੍ਰੋਤਾ ਜਨੋ ਸੁਣੋ (ਪੀਣ ਵਾਲਾ ਨਾਰਕੀ ਪਸ਼ੂ ਤੇ ਉੱਚ ਕੁਲਤਾ ਨੂੰ ਹਾਨੀ ਦੇਣ ਵਾਲਾ ਹੈ। ਜੈਸੇ ਕਿ (ਸ੍ਰੈ) ਇਸਤ੍ਰੀ ਇਸਤ੍ਰਿਤਯ ਕਰਕੇ ਬੁਰੀ ਨਹੀਂ, ਪਰ ਰਜਸ੍ਵਲਾ (ਮਨ੍ਹੇ ਹੈ)। ਵਿਧਵਾ ਰੰਡੀ, ਅਨਵਿਆਹੀ ਤੇ ਅਨਰੁਚ ਭਾਵ ਵਿਧਵਾ, ਕੁਆਰੀ, ਤੇ ਜਬਰੀ ਸਭ ਮਨ੍ਹੇ ਹੈ ਕੇਵਲ ਵਿਆਹੀ ਵਿਹਤ ਹੈ। ਤੇ ਜੈਸੇ ਪਾਣੀ ਪਾਣੀਪੁਣੇ ਕਰਕੇ ਤਜਾਗਨੇ ਜੋਗ ਨਹੀ ਪਰ ਸੌਚ ਦੀ ਅਪਵਿੱਤ੍ਰਤਾ ਕਰਕੇ, ਨਿਗੁਰੇ ਦੇ ਬੁਰੇ ਪ੍ਰਭਾਵ ਕਰਕੇ, ਕੁੱਤੇ ਚੂੜੇ ਦਾ ਜੂਠਾ ਹੋਣ ਕਰਕੇ, ਮੈਲਾ ਤੇ ਬੱਧਾ ਹੋਣ ਕਰਕੇ ਤਜਾਗਨੇ ਯੋਗ ਹੈ। ਐਸੇ ਹੀ ਵੇਦ ਪੁਰਾਣ ਤਾਂ ਸੁੱਚੇ ਹਨ ਪਰ ਦ੍ਵਾਦਸ਼ੀ ਵਾਲੇ ਦਿਨ ਅਨਅੱਧਜਾਯੀ ਦਿਨ ਹੋਣ ਕਰਕੇ ਨਹੀਂ ਸੁਣਨੇ ਚਾਹੀਏ। ਜੋ ਸ਼੍ਰੋਤਾ ਸੁਣਨਗੇ ਓਹ ਸ਼ੰਕਰ ਬਰਨੀ ਤੇ ਮੈਲੇ ਹੋ ਜਾਣਗੇ, ਨਾਰਕੀ ਪਸ਼ੂ ਤੇ ਅਕੁਲੀਨ ਹੋਕੇ ਕਿਸੇ ਗਲ ਜੋਗੇ ਨਹੀਂ ਰਹਿਣਗੇ।

ਪੰਥ ਰਚਜੋ ਮੈਂ ਧਰਮ ਹਿਤ, ਪੂਜਾ ਦਾਨ ਨ ਖਾਇ।

ਲੋਭ ਬੰਧ[1] ਮਾਨਤਿ ਨਹੀਂ, ਸ਼ੂਕਰ ਜੋਨੀ ਪਾਇ ॥੮॥ [1]ਜੋ ਲੋਭ ਦੇ ਵੱਸ ਹੋ ਕੇ।

ਦਿਵਸ ਰੈਨ ਗੁਰ ਚਰਨ ਭਜਿ, ਕੁਲ ਕੀ ਕਰਿ ਹੈ ਕਾਰ।

ਪਾਪ ਬਿਡਾਰੈ ਸਿੱਖ ਮਮ, ਸਾਖੀ ਸੁਨਿ ਉਪਕਾਰ[1] ॥੯॥

[1]ਸਿੱਖ ਮੇਰੀ ਸਿੱਖਜਾ ਸੁਣਕੇ ਪਾਪ ਦੂਰ ਕਰੇ, ਉਪਕਾਰ ਕਰੇ। (ਅ) ਗੁਰ ਉਪਕਾਰ ਦੀਆਂ ਸਾਖੀਆਂ ਸੁਣੇ ਅਤੇ ਪਰਉਪਕਾਰ ਵਾਸਤੇ ਸਾਖੀਆਂ ਸੁਣਾਵੇ।

ਖੰਡੇ ਕੀ ਪਾਹੁਲ ਜਿਨਹੁ, ਸੋ ਸ਼ਸਤ੍ਰਨਿ ਕੋ ਧਾਰਿ।

ਕਰੈਂ ਜੀਵਕਾ ਆਪਨੀ, ਪਰਾਲਬਧ ਅਨੁਸਾਰ ॥੧੦॥

ਰਣ ਮਹਿਂ ਸ੍ਵਾਮੀ ਧਰਮ ਕੋ, ਪੀਠ ਨ ਰਿਪੁ ਕੋ ਦੇਹਿ[1]।

[1]ਸੁਆਮੀ ਧਰਮ=ਮਾਲਕ ਨਾਲ ਅੰਗ ਪਾਲਨ ਤੋਂ ਮੂੰਹ ਨਾ ਮੋੜੇ ਤੇ (ਸ਼ੱਤ੍ਰੂ ਦੇ ਸਾਹਮਣੇ ਹੋਕੇ ਲੜੇ), ਉਸ ਨੂੰ ਪਿੱਠ ਦੇਕੇ ਭੱਜੇ ਨਾ।

ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ[1] ॥੧੧॥

[1]ਐਥੇ) ਜਸ ਤੇ (ਅੱਗੇ) ਸੁਰਗ ਨੂੰ ਲਵੇਗਾ।

ਤਜਿ ਧੀਰਜ ਰਣ ਤੇ ਭਜਹਿ, ਜਗ ਮਹਿਂ ਲੇ ਅਪਵਾਦ[1]। [1]ਨਿੰਦਾ।

ਮਰੇ ਪਾਪ ਫਲ ਭੋਗਿ ਹੈ, ਪਾਇ ਨ ਕਿਤ ਅਹਿਲਾਦ ॥੧੨॥

ਜਾਤ ਬਰਣ ਕੀ ਕਾਨ ਤਜਿ, ਮਿਲਹਿ ਖਾਲਸੇ ਸੰਗ।
ਗੁਰਬਾਣੀ ਸੋਂ ਪ੍ਰੇਮ ਕਰਿ, ਮਨ ਰਪ ਗੂੜ੍ਹਾ ਰੰਗੁ[1] ॥੧੩॥
[1]ਗੂੜ੍ਹੇ ਰੰਗ (ਪ੍ਰੇਮ) ਵਿਚ ਮਨ ਰੰਗੇ।
ਹਮਰੋ ਹੈ ਉਪਦੇਸ਼ ਅਸ, ਜੋ ਧਾਰਹਿ ਸੁਖ ਪਾਇ।
ਵਧਹਿ ਖਾਲਸਾ ਜਗਤ ਮਹਿਂ, ਸਭਿ ਅਵਨੀ ਪਰ ਛਾਇ ॥੧੪॥
[†]ਵਧੈਂ ਪੰਥ ਪਰ ਧਰਮ ਨਹਿਂ[1], ਯਾ ਬਿਧਿ ਕਲਿ ਕਾ ਧਰਮ।
[1]ਕਲਿਜੁਗ ਵਿਚ ਹੋਰ ਪੰਥ (ਬਥੇਰੇ) ਵਧਣਗੇ ਪਰ ਉਨ੍ਹਾਂ ਵਿਚ ਧਰਮ ਭਾਵ ਨਹੀਂ ਹੋਵੇਗਾ। [†]ਇਹ ਸੌ ਸਾਖੀ ਦੀ ੮੬ਵੀਂ ਸਾਖੀ ਹੈ।
ਵਰਤਹਿ ਸਕਲ ਜਹਾਨ ਮਹਿਂ, ਵਿਰਲਾ ਜਾਨੈ ਮਰਨ ॥੧੫॥
ਕਰਤਾ ਹੁਕਮ ਹੁਇਓ ਹਮੈ, ਤਬਿ ਕਲਿ ਜੋਰੇ ਹਾਥ[1]।
[1]ਕਲਿਜੁਗ ਨੇ (ਤਦੋਂ) ਹੱਥ ਜੋੜੇ ਸਨ।
-ਰਾਜ ਤੁਮਾਰੋ ਬੇਰ ਹਮ, ਹਮੈ ਪੰਥ ਕੇ ਸਾਥ[1] ॥੧੬॥
[1]ਤੁਹਾਡਾ (ਅਰਥਾਤ ਖਾਲਸੇ ਦਾ) ਰਾਜ ਮੇਰੇ ਸਮੇਂ ਵਿਚ ਹੈ ਤਾਂਤੇ ਮੈਨੂੰ ਵੀ ਪੰਥ ਦੇ ਨਾਲ ਰੱਖੋ।
ਜਗੰਨਾਥ ਦੀ ਠਉਰ ਮੁਹਿ, ਦ੍ਵਾਰਕਾ ਮਹਿਂ ਰਨਛੋਰ।
ਕਾਂਸ਼ੀ ਬਿਸ੍ਵਾ ਨਾਥ ਮੈਂ, ਕੁਰ ਮਹਿਂ ਧਰਮਨਿ ਵੋਰ[1] ॥੧੭॥
[1]ਜੈਸੇ ਜਗਨਨਾਥ ਵਿਚ (ਜਗਨ ਨਾਥ ਨੇ) ਤੇ ਰਣਛੋਰ (ਭਗਵਾਨ) ਦ੍ਵਾਰਕਾ ਵਿਚ, ਕਾਸ਼ੀ ਵਿਸ਼ੇਸ਼੍ਵਰ ਨਾਥ ਤੇ ਕੁਰਛੇਤਰ ਵਿਚ ਧਰਮ ਵਾਲਿਆਂ ਨੇ ਮੈਨੂੰ ਠਉਰ ਦਿੱਤੀ ਹੈ [ਧਰਮਨਿ ਵੋਰ=ਧਰਮ ਵਾਲਿਆਂ ਨੇ]।
ਤੈਸੇ ਤੁਮ ਮਮੁ ਰਾਖੀਯੋ, ਸਕਲ ਕਰੌਂਗਾ ਕਾਜ।
ਸਕਲ ਲੋਕ ਮਹਿਂ ਜਾਨੀਯੋਂ, ਮੋਰ ਤੁਮਾਰੋ ਰਾਜ[1]- ॥੧੮॥
[1]ਕਿ ਮੇਰੇ ਸਮੇਂ ਆਪ ਦਾ ਰਾਜ ਹੋਯਾ ਹੈ। (ਅ) ਜਾਨਿਆ ਜਾਏ ਕਿ ਮੇਰਾ ਤੁਹਾਡਾ ਰਾਜ (ਇਕੱਠਾ ਹੋ ਰਿਹਾ) ਹੈ।
ਤਬਿ ਹਮ ਐਸੇ ਕਹਜੋ ਤਿਹ, -ਤੁਮ ਕੋ ਕਰਨੀ ਸਿੱਧ[1]-?
[1]ਤੇਰੇ ਸਮੇਂ ਵਿਚ ਕੇਹੜੀ ਕਰਨੀ ਸਿੱਧ ਹੋਸੀ, ਭਾਵ ਕਿਸ ਕਰਨੀ ਨਾਲ ਫਲ ਦੀ ਪ੍ਰਾਪਤੀ ਹੋਵੇਗੀ।
ਬੋਲਾ -ਕਰਨੀ ਨਾਂਹਿ ਕੋ, ਕਰੌਂ ਨਾਮ ਕੀ ਬ੍ਰਿੱਧ[1] ॥੧੯॥ [1]ਨਾਮ ਦਾ ਵਾਧਾ ਕਰਾਂਗਾ।
ਕਲਹਿ ਕਰਾਵੌਂ ਬਾਪ ਸੁਤ, ਨਾਰਿ ਪੁਰਖ ਕੋ ਜੁੱਧ।
ਭੈਨ ਮਾਇ ਕੋ ਛੋਡਿ ਕੈ, ਪਾਲੈ ਗ੍ਰੇਹਨ ਸੁੱਧ[1] ॥੨੦॥
[1]ਨਿਰੋਲ ਵਹੁਟੀ ਨੂੰ ਪਾਲਣਗੇ (ਕਲਜੁਗ ਦੇ ਜੀਵ)।
ਸੁਤ ਨਾਰੀ ਸਸੁਰਾ ਭਜੈ, ਸਾਸੂ ਭਜੈ ਜਮਾਤ[1]। [1]ਜਵਾਈ।
ਦਾਸ ਭਜੈ ਭੂਪਤਿ ਜੁਵਤਿ[1], ਬਿੱਪ੍ਰਨ ਉਪਜੈ ਸ਼ਾਂਤਿ ॥੨੧॥ [1]ਰਾਜੇ ਦੀ ਇਸਤ੍ਰੀ।
ਸ਼ੂਦ੍ਰ ਨੇਂਵਦਾ ਜੇਂਵਦੇ, ਬਿੱਪ੍ਰਹਿਂ ਦੇਂ ਧਿਧਕਾਰ।
ਉਪਕਾਰੀ ਸੂਝੇ ਨਹੀਂ[1], ਬਹੁਤੇ ਬਧੈਂ ਬਿਕਾਰ ॥੨੨॥
[1]ਲੱਭੇਗਾ ਨਹੀਂ। (ਅ)...... ਦੀ ਸੋਝੀ ਨਹੀਂ ਰਹੇਗੀ।
ਪੁੱਤ੍ਰ ਜਨੈ ਨਾਰੀ ਭਲੀ, ਕੰਨਜਾਂ ਜਨਨੀ ਦੂਰ[1]। [1]ਕੰਨਜਾਂ ਜੰਮਣ ਵਾਲੀ ਨੂੰ ਤਿਆਗਣਗੇ।
ਸੁਤ ਸਮੁਝਾਵੈ ਬਾਪ ਕੋ, ਨੁਹਿ[1] ਕਹਿ ਸਾਸੂ ਕੂਰ[2] ॥੨੩॥ [1]ਨੂੰਹ। [2]ਸੱਸ ਝੂਠੀ ਹੈ।

ਸਿਖ ਉਪਦੇਸ਼ੈ ਗੁਰੂ ਕੋ, ਅੰਨ ਅਪਾਵਨ ਖਾਇੰ[1]। [1]ਅੰਨ ਅਪਵਿੱਤ੍ਰ ਖਾਣਗੇ।

ਨ੍ਹਾਣ ਤਜੈਂ ਕਾਯਾਂ ਦੁਖੀ[1], ਖਾਵੈਂ ਬਹੁ ਰੁਚਿ ਭਾਇ[2] ॥੨੪॥

[1]ਨ੍ਹਾਉਣਾ ਛੱਡ ਦੇਣਗੇ (ਕਹਿਣਗੇ ਕਿ) ਸਰੀਰ ਦੁਖੀ ਹੈ। [2]ਰੁਚੀ ਤੋਂ ਬਹੁਤ, (ਭਾਇ=) ਲੋਭ ਨਾਲ।

ਪ੍ਰੀਤ ਥੋਰ ਖੁਸ਼ਮਤਿ ਬਚਨ, ਉਦਰ ਭਰਨ ਕੇ ਕਾਜ[1]।

[1]ਖੁਸ਼ਾਮਦ ਦੇ ਬਚਨ (ਕਹਿਣਗੇ) ਪੇਟ ਪਾਲਣ ਲਈ।

ਨਾਰੀ ਮਿਲਨਾ ਭੋਗ ਕਵਿ, ਗ੍ਰਿਹ ਗ੍ਰਿਹ ਜਜੀਏ ਸਾਜ[1] ॥੨੫॥

[1]ਮਰਦ ਤਾਂ ਸਾਰਾ ਦਿਨ ਇਨ੍ਹਾਂ ਮੰਦ ਸੋਚਾਂ ਵਿਚ ਰਹਿਣਗੇ ਕਿ) ਕਦੋਂ (ਰਾਤ ਆਵੇ ਤੇ) ਨਾਰੀ ਦਾ ਭੋਗ ਮਿਲੇ (ਤੇ ਇਸਤ੍ਰੀਆਂ ਸਾਰਾ ਦਿਨ) ਘਰ ਘਰ ਵਿਚ (ਸੰਭੋਗ) ਦੇ ਸਮਾਨ ਇਕੱਤ੍ਰ ਕਰਨਗੀਆਂ। (ਅ) ਕਵੀ ਨਾਰੀਆਂ ਦੇ ਮਿਲਣ ਤੇ ਭੋਗ ਬਿਲਾਸ ਦੀ ਸਾਜਨਾ (ਰਚਨਾ) ਰਚਣਗੇ ਤੇ ਘਰ ਘਰ (ਇਹ ਸੋਹਿਲੇ) ਸੁਣਾਕੇ ਮੰਗਦੇ ਫਿਰਨਗੇ।

ਬੇਦ ਬੇਚਦੇ ਬੇਦਧਰ[1] ਭੂਮਿ ਬੇਚਤੇ ਛੱਤ੍ਰਿ[2]†।

[1]ਬ੍ਰਾਹਮਣ। [2]ਛੱਤ੍ਰੀ ਜ਼ਿਮੀਨ ਵੇਚਣਗੇ। †ਪਾਠਾਂਤ੍ਰ-ਭੂਪ ਬੇਚਤੇ ਛਤ੍ਰ=ਰਾਜੇ ਛੱਤ (ਭਾਵ) ਰਾਜ ਵੇਚਣਗੇ, ਯਾ ਰਾਜੇ ਭੂਮੀ=ਜ਼ਿਮੀਨਾਂ ਵੇਚਣਗੇ।

ਘਰ ਬੇਚੇ ਬਨੀਏ[1] ਬਹੁਤ, ਸ਼ੂਦ੍ਰ ਬੇਚਤੇ ਪੁੱਤ੍ਰ ॥੨੬॥ [1]ਵੈਸ਼।

ਭੂਖੇ ਮਰਤੇ ਕਾਮ ਬਿਨ, ਭਗਵਾ ਕਰਿ ਕੈ ਭੇਖ[1]।

[1]ਕੰਮ ਤੋਂ ਬਿਨਾਂ (ਬੇਰੁਜ਼ਗਾਰੇ ਹੋਕੇ) ਸਾਧ ਬਣਨਗੇ।

ਜਟਾ ਬੰਧਿ ਕਰਤੇ ਸੁਰਗ, ਮ੍ਰਿਗਛਾਲਾ ਪਰਵੇਖ[1] ॥੨੭॥

[1]ਜਟਾਂ ਬੰਨ੍ਹਕੇ ਤੇ ਮ੍ਰਿਗਛਾਲਾ ਪਹਿਨਕੇ ਵਿਸ਼ੇ ਭੋਗ ਭੋਗਣਗੇ [ਸੰਸ. ਪਰਿਵਿਸ਼=ਲਪੇਟੇ ਹੋਏ। ਰਸ=ਵਿਸ਼ੇ ਰਸ]।

ਲੋਕਨ ਕਉ ਐਸੇ ਕਹੈਂ, ਸੰਤ ਸੰਗ ਹ੍ਵੈ ਭਾਗ[1]। [1]ਭਾਗਾਂ ਨਾਲ ਮਿਲਦਾ ਹੈ।

ਆਪ ਨਰਕ ਅਵਰਨ ਨਰਕ, ਕਰਨੀ ਬਨੈ ਨ ਲਾਗ[1] ॥੨੮॥

[1]ਸ਼ੁਭ ਕਰਨੀ ਨਾਲ ਲੱਗਣਾਂ ਹੀ ਨਾ ਬਣੇਗਾ ਭਾਵ ਛੁਹਣਗੇ ਨਹੀਂ।

ਲੋਕਨਿ ਕੋ ਬੰਚਨ ਕਰੈਂ, ਕਥੈਂ ਗਜਾਨ ਕੀ ਬਾਤ।

ਸਿਰ ਧੁਨ[1], ਲੋਚਨ ਜਲ ਸ੍ਰਵਤ[2], ਕਪਟੀ ਅਧਿਕ ਸੁਹਾਤ ॥੨੯॥

[1]ਸਿਰ ਝੁਮਾਉਣਗੇ। [2]ਭਾਵ ਅੱਥਰੂ ਕਿਰਨਗੇ।

ਗਰਭ ਗਿਰਾਵੈਂ ਰੰਡ ਕਾ, ਸੁਭਗਾ ਹੋਹਿ ਨ ਗਰਭ[1]। [1]ਸੁਹਾਗਣਾਂ ਨੂੰ ਗਰਭ ਨਹੀਂ ਹੋਵੇਗਾ।

ਭੂਤ ਪ੍ਰੇਤ ਸੇਵਨ ਕਰੈਂ, ਨਹਿਂ ਸਿਮਰੈਂ ਸ੍ਰੀ ਪ੍ਰਭੁ ॥੩੦॥

ਜਹਾਂ ਚਾਹ[1] ਤਹਿਂ ਬਿਘਨ ਬਹੁ, ਬਿਨਾਂ ਚਾਹ[2] ਹੁਇ ਕਾਮ।

[1]ਸ਼ੁਭ ਕੰਮ ਦੀ ਇੱਛਾ। [2]ਅਸ਼ੁੱਭ ਇੱਛਾ।

ਮਿੱਤ੍ਰ ਕਰੈਂ ਅਤਿ ਸ਼ੱਤ੍ਰਤਾ, ਸ਼ੱਤ੍ਰ ਮੀਤ ਕਾ ਕਾਮ[1]- ॥੩੧॥

[1]ਕੰਮ ਆ ਪਏ ਤੇ) ਮਿੱਤ੍ਰ ਅਤਿ ਸ਼ੱਤ੍ਰਤਾ ਕਰੇਗਾ, (ਪਰ ਜਦ ਆਪਣਾ ਕੰਮ ਆ ਪਏਗਾ ਤਾਂ ਓਹੋ) ਸ਼ੱਤ੍ਰ ਮਿੱਤ੍ਰਤਾ ਦਾ ਕੰਮ ਆ ਕਰੇਗਾ ਭਾਵ, ਉਸ ਨੂੰ ਸ਼ਰਮ ਨਾ ਆਏਗੀ ਕਿ ਮੈਂ ਅੱਗੇ ਵੈਰ ਕਮਾਯਾ ਸੀ ਹੁਣ ਮੇਰੀ ਮਿੱਤ੍ਰਤਾ ਦਾ ਕੀ ਅਰਥ ਹੈ ਪਰੰਤੂ ਸ੍ਵਾਰਥਵਸ਼ ਫੇਰ ਬਨਾਵਟਾਂ ਆ ਕਰੇਗਾ (ਅ) ਜਿੱਥੇ (ਮਿੱਤ੍ਰ ਨੂੰ ਕਿਸੇ ਕੰਮ ਦੇ ਸਿਰੇ ਚਾੜ੍ਹਨ ਦੀ ਤੀਬਰ) ਇੱਛਾ ਹੋਵੇਗੀ ਓਥੇ ਤਾਂ ਬਹੁਤੇ ਵਿਘਨ (ਪਾਉਣੇ ਚਾਹੁਣਗੇ ਤੇ ਜਿੱਥੇ ਆਪਨੂੰ ਕਿਸੇ) ਕੰਮ ਦੀ ਚਾਹ ਹੋਵੇਗੀ (ਓਥੇ ਚਾਹੁਣਗੇ ਕਿ) ਬਿਨਾਂ ਵਿਘਨ ਕੰਮ ਹੋ ਜਾਏ।

ਸੁਨਿ ਬੋਲੇ -ਕਉਤਕ ਭਲੇ, ਤੂੰ ਤਾ ਨਟ ਜਿਉਂ ਪੰਥ।

ਨਾਮ ਦਾਨ ਹੁਇ ਪੰਥ ਮਹਿਂ, ਕਰੀਅਹੁ ਅਪਨੀ ਸੰਥ[1]' ॥੩੨॥

[1]ਸੁਣ ਕੇ ਆਪ ਬੋਲੇ (ਤੇਰੇ) ਕਰਮ ਤਾਂ ਅਚਰਜ ਹਨ, ਤੂੰ ਤਾਂ ਐਉਂ ਗੱਲਾਂ ਕਰਦਾ ਹੈਂ ਜਿਵੇਂ ਨਟ ਪੰਥੀ (ਹੁੰਦਾ ਹੈ), ਤੇ ਸਾਡੇ ਪੰਥ ਵਿਚ ਨਾਮ ਤੇ ਦਾਨ ਨੇ (ਪ੍ਰਧਾਨ) ਹੋਣਾ ਹੈ, (ਮੇਲ ਕੀਕੂੰ ਬਣੇ? ਤਦ ਕਲਜੁਗ ਬੋਲਿਆ, ਕਿਵੇਂ ਜਿਵੇਂ ਹੋ ਸਕੇ ਆਪਣੇ ਪੰਥ ਨਾਲ) ਮੇਰੀ ਸਾਂਝ ਰਲਾਓ। [ਸੰਥ=ਸੰਧਿ=ਮੇਲ] (ਅ) (ਪਿਛਲੀ ਤੁਕ ਦਾ) ਮੇਰੇ ਪੰਥ ਵਿਚ ਨਾਮਦਾਨ ਹੋਵੇਗਾ (ਤੂੰ ਕੋਈ ਆਪਣੀ) ਮ੍ਰਿਯਾਦਾ (ਵੱਖਰੀ ਟੋਰ) [ਸੰਸ. ਸੰਸਥਾ=ਮ੍ਰਿਯਾਦਾ]।

[1]ਤਬਿ ਬੋਲੇ ਸਤਿਗੁਰੂ 'ਸਹੀ, ਸੁਨੈ ਸੁਨਾਵ ਉਦਾਤ। [1]ਭਾਈ ਰਾਮਕੁਇਰ ਜੀ ਕਹਿੰਦੇ ਹਨ।

ਹਮ ਹਮਰੇ ਸੰਗਤਿ ਭਗਤ, ਕਹਾਂ ਤੁਮਾਰੀ ਬਾਤ[1]- ॥੩੩॥

[1]ਤਦ ਸਤਿਗੁਰ ਜੀ ਬੋਲੇ:- ਸਚੀ ਸੁਣਨਾ ਹੈਂ? (ਲੈ ਤੈਨੂੰ) ਉੱਚੀ ਉਚਾਰ ਕੇ ਸੁਣਾਉਂਦੇ ਹਾਂ ਕਿ ਸਾਡੇ ਭਗਤ ਤਾਂ ਸਾਡੇ ਨਾਲ ਜੁੜੇ ਰਹਿੰਦੇ ਹਨ, ਤੁਹਾਡੀ ਗੱਲ ਹੀ ਕੀ ਹੈ ਭਾਵ ਕੋਈ ਥਾਂ ਨਹੀਂ [ਸੰਗਤਿ=ਮਿਲੇ ਹੋਏ, ਜੁੜੇ ਹੋਏ]।

ਕਲਜੁਗ ਬੋਲ ਸੁਨਾਇਓ, -ਸੁਨੋ ਹਮਾਰੀ ਖਜਾਤ।

ਕਥਾ ਸੁਨਾਵਹੁਂ ਆਦਿ ਕੀ, ਮਤ ਕਰੀਅਹੁ ਬਿੱਖਜਾਤ[1]-' ॥੩੪॥

[1]ਕਲਜੁਗ ਨੇ ਫੇਰ ਬੋਲਕੇ ਸੁਣਾਇਆ:-ਸਾਡੀ ਪ੍ਰਗਟਤਾਈ (ਦੀ ਗੱਲ) ਸੁਣੋਂ ਮੈਂ ਮੁੱਢਲੀ ਕਥਾ ਸੁਣਾਉਂਦਾ ਹਾਂ ਇਸ ਨੂੰ ਵਿਸ਼ੇਸ਼ ਕਰਕੇ ਪ੍ਰਗਟ ਨਾ ਕਰਨਾ [ਸੰਸ. ਖਜਾਤ=ਪ੍ਰਗਟ, ਪ੍ਰਗਟਤਾਈ। ਬਿੱਖਜਾਤ=ਵਿਸ਼ੇਸ਼ ਕਰਕੇ ਪ੍ਰਗਟ]।

'ਕਲਿ ਨਾਮਾ ਗੁਰਬਖਸ਼ ਸਿੰਘ, ਤੋ ਕੋ ਦੀਨੋ ਏਹ।

ਸਤਿਗੁਰ ਆਪ ਸੁਨਾਇਆ, ਸਾਚੁ ਸੁਨਾਵੌਂ ਤੋਹਿਂ[1] ॥੩੫॥

[1]ਸੁਣੋਂ ਸਾਹਿਬ ਸਿੰਘ ਜੀ! ਸਤਿਗੁਰ ਜੀ ਮੈਨੂੰ ਕਹਿਣ ਲੱਗੇ) (ਹੁਣ ਰਾਮ ਕੌਰ ਜੀ ਸਾਹਿਬ ਸਿੰਘ ਨੂੰ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਬੋਲੇ ਕਿ ਹੇ) ਗੁਰਬਖਸ਼ ਸਿੰਘ ਅਸੀਂ ਇਹ ਕਲਿਨਾਮਾਂ ਤੈਨੂੰ ਦਿੱਤਾ ਹੈ। ਸੋ ਸਤਿਗੁਰੂ ਜੀ ਨੇ ਮੈਨੂੰ ਕਹਿਕੇ ਸੁਣਾਇਆ ਸੀ (ਹੇ ਸਾਹਿਬ ਸਿੰਘ!) ਉਹ ਤੈਨੂੰ ਮੈਂ ਸੱਚੋ ਸੱਚ ਸੁਣਾਉਂਦਾ ਹਾਂ।

ਕਲਿਜੁਗ ਕਹਿਤਾ -ਆਦਿ ਮੈਂ, ਬ੍ਰਹਮਾ ਜਨਤਾ ਕੀਨ[1]।

[1]ਕਲਜੁਗ ਕਹਿੰਦਾ ਹੈ ਕਿ ਮੁੱਢਕਾਲ ਵਿਚ ਜਦ ਬ੍ਰਹਮਾ ਜੀ ਨੇ ਸਾਡੀ ਉਤਪਤੀ ਕੀਤੀ।

ਕਹੈਂ ਸਕਲ ਹਮ ਹੈਂ ਅਧਿਕ, ਹੰਕਾਰੀ ਲਖਿ ਲੀਨ[1] ॥੩੬॥

[1]ਅਸੀਂ ਸਾਰੇ) ਆਖੀਏ ਅਸੀਂ ਵੱਡੇ ਹਾਂ ਤਾਂ ਬ੍ਰਹਮਾ ਜੀ ਨੇ ਸਾਨੂੰ ਹੰਕਾਰੀ ਜਾਣ ਲਿਆ।

ਤਬਿ ਬ੍ਰਹਮਾ ਸਮੁਝਾਯਹੁ, -ਤੁਮਾਰਾ ਨਜਾਇ ਸਮਾਜ[1]-।

[1]ਹੇ ਬੇਟਿਓ!) ਤੁਹਾਡਾ (ਜਦ ਰਾਜ) ਸਮਾਜ (ਹੋਵੇਗਾ ਤਦੋਂ) ਨਜਾਯ ਕਰਨਾ।

ਕਹਿ ਸਮਾਧਿ ਕਰਿ[†] ਮੌਨ ਹੁਇ, ਚਿਤਵਾ ਪੁਰਖ ਜੁਰਾਜ[1] ॥੩੭॥

[†]ਪਾ:-ਕਹਿ। [1]ਇਹ ਗਲ) ਕਹਿਕੇ ਬ੍ਰਹਮਾ ਚੁਪ ਕਰਕੇ ਟਿਕ ਗਿਆ ਤੇ ਯੁਵਰਾਜ (ਟਿੱਕੇ ਵਲ) ਤੱਕਿਆ [ਸੰਸ. ਪੁਰਖ=ਬ੍ਰਹਮਾ। ਯੁਵਰਾਜ ਨੂੰ ਜੁਰਾਜ ਲਿਖਿਆ ਹੈ]।

ਏਕ ਖਰਾ ਦੂਵਾ ਹੂਯਾ, ਤੀਜਾ ਚੌਥਾ ਸੁਵਨ[1†]।

[1]ਇਕ ਖੜੋ ਗਿਆ ਫੇਰ ਦੂਜਾ (ਵੀ ਖੜੋ) ਗਿਆ ਫੇਰ ਤੀਜਾ ਚੌਥਾ ਪੁੱਤਰ (ਖੜੇ ਹੋ ਗਏ)। [†]ਪਾ:-ਸੁੰਨਿ।

ਪ੍ਰਥਮ ਜਨਮ ਕੋ ਸੌਂਪ ਕਰਿ, ਨੀਤਿ ਪੜਾਈ ਗੁੰਨ[1] ॥੩੮॥

[1]ਪਹਿਲੇ ਜੰਮੇ ਭਾਵ (ਸਤਿਜੁਗ) ਨੂੰ (ਰਾਜ) ਸੌਂਪਕੇ ਪੜ੍ਹਾਈ ਹੋਈ ਨੀਤੀ ਪਰ ਵੀਚਾਰ ਅਰੰਭੀ [ਗੁਣਨਾ=ਵੀਚਾਰਨਾ]।

ਬਿਧਿ ਬੂਝਹੁ -ਕਜਾ ਵਰਤਣੀ, ਪੁਤ੍ਰ ਕਰੇਂਗਾ ਜਾਇ[1]?

[1]ਬ੍ਰਹਮਾ ਨੇ ਪੁਛਿਆ ਕਿ ਹੇ ਪੁੱਤਰ (ਨਜਾਯ ਦੀ) ਵਰਤੋਂ ਤੂੰ ਜਾਕੇ ਕੀਹ ਕਰੇਂਗਾ?

ਸੋ ਈਹਾਂ ਕਹੁ ਮੋਹਿ ਢਿਗ, ਹੁਕਮ ਰਾਜ ਮਹਿਂ† ਦਾਇ[1]- ॥੩੯॥

[1]ਜੋ ਹੁਕਮ ਰਾਜ ਵਿਚ ਦੇਵੇਂਗਾ। †ਪਾ:-ਮੁਹਿ।

ਸਤ ਬੋਲਜੋ ਤਬਿ -ਪੁਰਖਿ ਨੈ, ਦੇਸ਼ ਦੇਸ਼ ਦਿਯੋ ਬਾਂਟ।

ਜਿਸੈ ਦੇਸ਼ ਤਾਂ ਕਾ ਲਿਖੋਂ, ਪਾਪ ਪੁੰਨ ਕੀ ਸਾਂਟ[1] ॥੪੦॥

[1]ਤਬ ਸਤਿਗੁਰ ਬੋਲਿਆ ਕਿ (ਜੋ ਪਾਪ ਪੁੰਨ ਕਿਸੇ) ਦੇਸ਼ ਦੇ ਪੁਰਖ ਨੇ (ਕੀਤਾ ਸੋ ਮੈਂ ਉਸਦੇ ਆਪਣੇ) ਦੇਸ਼ ਵਿਚ ਵੰਡ ਦਿਆਂਗਾ। ਜਿਸ (ਦੇਸ਼ ਨੇ) ਪਾਪ ਪੁੰਨ ਕੀਤਾ ਉਸ ਦੇਸ਼ ਦਾ ਲਿਖ ਲਵਾਂਗਾ (ਤੇ ਉਸ ਦੇਸ਼ ਨੂੰ ਪਾਪ ਪੁੰਨ ਦਾ ਸਾਂਟ=) ਬਦਲਾ ਦਿਆਂਗਾ।

ਤਪਿ, ਸਤ, ਅਰੁ ਮਖ, ਅਰਚਨਾ, ਲੋਕ ਕਰਾਊਂ ਰੋਜ[1]।

[1]ਤਪੱਸਜਾ, ਸੱਚ, ਜੱਗਜ, ਪੂਜਾ, (ਚਾਰੇ ਧਰਮ ਦੇ ਕੰਮ) ਰੋਜ਼ ਕਰਵਾਵਾਂਗਾ (ਲੋਕਾਂ ਤੋਂ)।

ਬ੍ਰਾਹਮਣ ਬ੍ਰਹਮ ਪਰਾਯਣੀ, ਊਚਾ ਬਨ ਬਸਿ ਜੋਜ[1]† ॥੪੧॥

[1]ਬ੍ਰਾਹਮਣ ਬ੍ਰਹਮ ਪ੍ਰਾਯਣ ਹੋਣਗੇ, ਬਨਾਂ ਵਿਚ ਵੱਸਕੇ ਯੋਗ ਕਰਕੇ ਉੱਚੇ ਹੋਣਗੇ (ਅ) ਊਚਾ ਬਨ ਬਸ ਸੋਜ=ਸੌਜ (ਗ੍ਰਿਹਸਤ ਦੀ ਸਮੱਗਰੀ ਵਿਚ) ਵਸਦੇ ਹੋਏ ਉੱਚੇ ਬਣਨਗੇ। (ੲ) ਬਨ ਬਸ ਸੌਜ=ਬਨਾਂ ਵਿਚ ਵੱਸਣਾ ਉਨ੍ਹਾਂ ਨੂੰ ਫਬੇਗਾ। †ਪਾ:-ਸੋਜ।

ਬੀਜ ਫਲਾਊ ਬੇਰ ਸੌਂ, ਉਮਰ ਲਾਖਿ ਇਕ ਬਰਸ[1]।

[1]ਇਕ ਵੇਰ ਦਾ ਬੀਜਿਆਂ ਸੌ ਵੇਰ ਫਲਾਵਾਂਗਾ। (ਅ) ਭਾਵ ਏਥੇ ਇਕ ਬੀਜਿਆ ਅਗਲੇ ਲੋਕ ਵਿਚ ਸੌ ਗੁਣਾਂ ਹੋਕੇ ਫਲੇਗਾ। ਉਮਰ ਲੱਖ ਵਰ੍ਹੇ ਦੀ ਦਿਆਂਗਾ।

ਜੋਗ ਬਿਖੈ ਲਾਊਂ ਨਰਨਿ, ਸ਼ੁਭ ਗੁਨ ਉਪਜੈਂ ਸਰਸ[1] ॥੪੨॥ [1]ਬਹੁਤੇ।

ਸ਼ਸਤ੍ਰ ਧਰਮ ਛੱਤ੍ਰੀ ਕਰੈਂ, ਪੁੰਨਜ ਬਿਹਾਰੀ ਬੈਸ[1]। [1]ਵੈਸ਼ ਧਰਮ ਦਾ ਵਿਹਾਰ ਕਰਨਗੇ।

ਤੀਨ ਬੇਦ ਤੀਨੋ ਬਰਨ, ਸਭਿਨਿ ਲਖਾਊਂ ਐਸ[1]- ॥੪੩॥

[1]ਤਿੰਨਾਂ ਵਰਨਾਂ ਨੂੰ ਤਿੰਨਾਂ ਵੇਦਾਂ ਦੇ ਧਰਮ ਐਸ ਤਰ੍ਹਾਂ ਲਖਾ ਦਿਆਂਗਾ।

ਦੂਜਾ[1] ਬੋਲਜੋ -ਪਿਤਾ ਜੀ! ਸ਼ਸਤ੍ਰ ਧਰਮ ਮੁਹਿ ਖੂਬ[2]।

[1]ਭਾਵ ਤ੍ਰੈਤਾ। [2]ਮੇਰੇ ਸਮੇਂ ਵਿਚ ਸ਼ਸਤ੍ਰ ਧਰਮ ਚੰਗਾ ਹੋਵੇਗਾ।

ਸਭੈ ਚਲਾਊਂ ਰੀਤ[1] ਮੈਂ, ਦੇਵੌਂ ਸੇਵਾ ਹੂਬ[2] ॥੪੪॥

[1]ਸਭ ਨੂੰ ਮਿਰਯਾਦਾ ਵਿਚ ਚਲਾਵਾਂਗਾ। [2]ਸੇਵਾ ਵਿਚ ਭਾਵਨਾ ਲਾ ਦਿਆਂਗਾ [ਹੁੱਬ (=ਮੁਹੱਬਤ) ਤੋਂ ਹੂਬ]।

ਜੱਗਜ ਕਰਾਊਂ ਅਰਥ ਸੰਜਿ, ਪਾਪ ਮਿਟਾਊਂ ਲੋਗ[1]।

[1]ਧਨ ਕੱਠਾ ਕਰਕੇ ਜੱਗ ਕਰਵਾਵਾਂਗਾ ਤੇ ਲੋਕਾਂ ਦੇ ਪਾਪਾਂ ਨੂੰ ਮਿਟਾਵਾਂਗਾ।

ਸੁਰਗ ਲੋਕ ਲਗ ਕਰਮ ਹੀ, ਦਸ ਬੋਈ ਲੇ ਭੋਗ[1] ॥੪੫॥

[1]ਸੁਰਗ ਲੋਕ ਤਕ (ਅੱਪੜਨ ਲਈ ਸ਼ੁਭ) ਕਰਮ ਹੀ ਕਰਨਗੇ, ਤੇ ਇਕ ਵੇਰ ਬੀਜਿਆ ਦਸ ਵੇਰੀ ਲੈਕੇ ਭੋਗਣਗੇ [ਬੋਈ=ਬੀਜਿਆ]। (ਅ) ਜੋ ਕਰਮਾਂ ਦਾ (ਬੋਈ=) ਬੀਜ ਬੀਜਣਗੇ ਉਹ ਸੁਰਗ ਲੋਕ ਵਿਚ ਦਸ ਹਿੱਸੇ ਜ਼ਜਾਦਾ ਭੋਗਣਗੇ।

ਦਸ ਸਹੰਸ੍ਰ ਜੀਵੈਂ ਸਕਲ, ਪਾਪ ਡਰਨ ਸਭਿ ਆਹ[1]।

[1]ਦਸ ਹਜ਼ਾਰ (ਵਰਖ) ਸਾਰੇ (ਜੀਵ) ਜੀਵਿਆ ਕਰਨਗੇ, ਪਾਪਾਂ ਤੋਂ ਸਾਰੇ ਡਰਨਗੇ।

ਬਡੇ ਭ੍ਰਾਤ ਤੇ ਊਨ ਦਸ, ਧਰਮ ਚਲਾਊਂ ਰਾਹ[1]- ॥੪੬॥

[1]ਵਡੇ ਭਿਰਾ (ਭਾਵ ਸਤਿਜੁਗ) ਤੋਂ ਦਸ ਹਿੱਸੇ ਘੱਟ ਧਰਮ ਦਾ ਰਾਹ ਚਲਾਵਾਂਗਾ।

ਚੁੱਪ ਹੋਇ, ਤੀਜਾ ਕਹੈ, -ਅਰਚਾ ਘਰ ਕੀ ਵੰਡ।
ਸਹੰਸ੍ਰ ਜੀਵਨਾ, ਚਾਰ ਬੀਜ[1], ਅਰਧ ਪੁੰਨ ਅਘ ਖੰਡ[2] ॥੪੭॥

[1]ਜਦੋਂ ਦੂਜਾ ਜੁਗ) ਚੁਪ ਹੋ ਗਿਆ ਤਾਂ ਤੀਜਾ (=ਦੁਆਪਰ) ਕਹਿੰਦਾ ਹੈ ਕਿ ਮੈਂ ਘਰ ਘਰ ਵਿਚ ਪੂਜਾ ਵੰਡ ਦਿਆਂਗਾ ਤੇ ਆਰਬਲਾ ਹਜ਼ਾਰ ਵਰ੍ਹੇ ਦੀ ਹੋਸੀ (ਇਕ ਵੇਰ ਦਾ) ਬੀਜਿਆ ਚਾਰ (ਵੇਰ ਫਲੇਗਾ)। (ਅ) ਇਥੇ ਇਕ ਦਿੱਤਾ ਅੱਗੇ ਚੱਲਕੇ ਚੌਗੁਣਾ ਮਿਲੇਗਾ। [2]ਅੱਧਾ ਪੁੰਨ ਤੇ ਅੱਧਾ ਪਾਪ ਦਾ ਹਿੱਸਾ (ਰਹਿ ਜਾਏਗਾ)। (ਅ) ਪਾਪਾਂ ਦੇ ਖੰਡਨ ਲਈ (ਜੀਵ ਦੇ ਕੀਤੇ) ਪੁੰਨ ਅੱਧੇ (ਕੱਟੇ ਜਾਣਗੇ, ਅੱਧਿਆਂ ਦਾ ਫਲ ਭੋਗੇਗਾ)।

ਅਧਿਕ ਬਿੱਪ੍ਰ ਅਰ ਛੱਤ੍ਰ ਕੀ, ਵਣਜ ਕਰੈ ਜਨ ਆਪ।
ਰਾਜਾ ਕੋ ਗੁਰ ਮਾਨਿ ਕੈ, ਨਜਾਇ ਕਰਾਵੈ ਆਪ[1]- ॥੪੮॥

[1]ਬਹੁਤ ਬ੍ਰਹਮਨ ਤੇ ਛੱਤ੍ਰੀ (ਲੋਭ ਵਸ਼ ਹੋਏ) ਵਪਾਰ ਕਰਨ ਲਗ ਪੈਣਗੇ, ਕੋਈ ਆਪ (ਕਰਨਗੇ ਕੋਈ) ਜਨ (=ਨੌਕਰ ਰੱਖਕੇ ਉਨ੍ਹਾਂ ਦੇ ਜ਼ਰੀਏ ਵਪਾਰ ਕਰਨਗੇ)। ਰਾਜਾ ਨੂੰ ਵੱਡਾ ਮੰਨਕੇ ਉਸ ਤੋਂ ਜਾ ਕੇ ਨਜਾਇ ਕਰੌਣਗੇ (ਭਾਵ ਪੰਚੈਤ ਦਾ ਯਾ ਘਰ ਦਾ ਘਰੇ ਫੈਸਲਾ ਨਹੀਂ ਨਜਿੱਠਿਆ ਜਾ ਸਕੇਗਾ। [ਛੱਤ੍ਰਕੀ=ਛੱਤ੍ਰੀ ਵੰਸ਼ ਦੇ]।

ਚੁੱਪ ਹੂਆ ਚੁਪ ਚਤੁਰਥਾ, ਬ੍ਰਹਮਾ ਕਹਿ -ਤੂੰ ਬੋਲ-।
ਤਬਿ ਹਮ ਕਰਿ ਜੋਰੇ ਨੰਮ੍ਰ, -ਆਢਿਸ ਤੁਮਰੀ ਕੋਲ[1]- ॥੪੯॥

[1]ਤੀਜਾ) ਚੁੱਪ ਹੋਯਾ (ਤੇ) ਚੌਥਾ (ਮੈਂ) ਜੋ ਚੁੱਪ (ਸਾਂ ਮੈਨੂੰ) ਬ੍ਰਹਮਾਂ ਨੇ ਕਿਹਾ:-ਤੂੰ ਬੋਲ; ਤਦ ਮੈਂ ਹੱਥ ਜੋੜਕੇ ਨਿਵਿਆਂ (ਤੇ ਕਿਹਾ ਕਿ) ਤੁਸਾਂ ਕੋਲ (ਮੇਰੀ) ਨਮਸਕਾਰ ਹੋਵੇ। [ਆਢਿਸ਼= ਆਦਿਸ, ਆਦੇਸ਼=ਨਮਸਕਾਰ ਹੋਵੇ]। (ਅ) ਤੁਸੀਂ ਮੇਰਾ ਆਸਰਾ ਹੋ। [ਆਢਿ+ਸ=ਆਸਰਾ ਹੋ]।

ਹਸ ਕਰਿ ਬ੍ਰਹਮਾ ਬੋਲਿਯੋ, -ਪੁੱਤ੍ਰ ਪਿਛਾਰੀ ਮੋਰ।
ਤੇਰੀ ਇੱਛਾ ਹੋਇ ਜੋ, ਸੋ ਮੇਰੇ ਮਨ ਲੋਰ[1]- ॥੫੦॥

[1]ਹੱਸਕੇ ਬ੍ਰਹਮਾ ਬੋਲਿਆ:-ਤੂੰ ਮੇਰਾ ਪਿਛਲਾ ਪੁੱਤ੍ਰ ਹੈਂ, ਜੋ ਤੇਰੀ ਇੱਛਾ ਹੋਵੇ ਸੋ ਮੇਰਾ ਮਨ (ਸੁਣਨਾ) ਲੋੜਦਾ ਹੈ।

-ਕੁਛ ਤੋ[†] ਹੌਂ ਕਹਿਨੇ ਲਗਾ, ਜਮ ਘਰ ਪੁੰਨ ਰੁ ਪਾਪ।

[†]ਪਾ:-ਕਹਤੋ-ਸੌ ਸਾਖੀ ਦਾ ਪਾਠ ਹੈ।

ਬਯ ਸੌ ਬਰਖ ਦੁ ਬੀਜ ਲੇ, ਕਰੈ ਸੁ ਭੋਗੈ ਆਪ[1] ॥੫੧॥

[1]ਸੰਕੁਚਦਿਆਂ ਹੋਇਆਂ ਮੈਂ ਕਹਿਣ ਲਗ ਪਿਆ ਕਿ ਪੁੰਨ ਤੇ ਪਾਪ (ਜੋ) ਜਨ (ਕਰੇਗਾ ਆਪਣੇ ਘਰ=) ਦੇਹ (ਉਪਰ ਹੀ ਕਰੇਗਾ,) ਜੋ ਕਰੇਗਾ ਸੋ ਆਪ ਭੋਗੇਗਾ, ਉਮਰਾ ਸੌ ਵਰ੍ਹੇ ਦੀ ਹੋਵੇਗੀ, ਜੋ ਬੀਜੇਗਾ ਦੂਣਾ ਲਵੇਗਾ। [ਕੁਛਤੋ=ਸੰਕੋਚਦਾ]। (ਅ) ਜੋ ਏਥੇ ਬੀਜੇਗਾ ਅਗੇ ਚਲਕੇ ਦੂਣਾ ਹੋਵੇਗਾ। (ੲ) ਦੋ ਬੀਜ ਦਾ ਅਰਥ ਨਾਮ ਦਾਨ ਤੇ ਪਾਪ ਪੁੰਨ ਬੀ ਕਰਦੇ ਸਨ।

[1]ਬਹੁਤ ਪੁੱਤ੍ਰ ਬਹੁ ਬਾਸ਼ਨਾ, ਇੱਛਜਾ ਸਿੱਛਜਾ ਸਾਰ।

ਵਿਸ਼ੇ) ਵਾਸ਼ਨਾ ਬਹੁਤ (ਹੋਵੇਗੀ), ਪੁੱਤ੍ਰ ਬਹੁਤੇ (ਹੋਣਗੇ), ਸਿੱਖਸ਼ਾ ਦਾ ਸਾਰ ਇੱਛਜਾ ਹੋਵੇਗੀ ਭਾਵ ਮਨਮਤੀਏ ਹੋਣਗੇ, ਜੋ ਜੀ ਕਰੇਗਾ ਉਸ ਨੂੰ ਸਾਰ ਸਿਧਾਂਤ ਆਖਣਗੇ। ਸ਼ੂਦ੍ਰਾਂ ਦੇ ਘਰ ਰਾਜ ਹੋਵੇਗਾ ਤੇ ਅਹੀਰ (ਨੀਵੇਂ ਲੋਕ) ਵੇਦਾਂ ਦਾ (ਪਾਠ) ਕਰਨਗੇ ਤੇ ਹਰੀ ਦਾ ਜਾਪ ਧਾਰਨ ਕਰਨਗੇ। (ਅ) ਸ਼ੂਦਰ ਰਾਜ ਕਰਨਗੇ ਘਰ (ਘਰ ਵਿਚ ਹੀ) (ਰਨ=) ਜੁੱਧ ਮਚੇਗਾ ਤੇ ਵੇਦ ਉਚਾਰਨ ਤੇ ਉਸ ਦਾ ਧਾਰਨਾ (ਹਰਿ=) ਦੂਰ ਹੋ ਜਾਏਗਾ। (ੲ) ਇਕ ਥਾਵੇਂ 'ਹੀਯਰਨ' ਦੀ ਥਾਵੇਂ ਪਾਠ ਹੈ 'ਹੀ ਅਰਨ' ਇਸ ਨਾਲ ਅਰਥ ਲਗੇਗਾ 'ਸ਼ੂਦ੍ਰ' ਰਾਜ ਕਰਨਗੇ, ਘਰ ਹੀ ਬਨ (ਹੋਣਗੇ ਤੇ) ਹਰ ਕੋਈ ਵੇਦ ਜਪ ਨੂੰ ਧਾਰੇਗਾ, ਭਾਵ ਸਤਿਗੁਰ ਵਾਂਗੂੰ ਬਨਾਂ ਵਿਚ ਵੇਦ ਪਾਠ ਦੀ ਮ੍ਰਿਯਾਦਾ ਨਹੀਂ ਰਹੇਗੀ ਤੇ ਵਰਣਾਸ਼੍ਰਮ ਦੀ ਸੋਝੀ ਉਡ ਜਾਏਗੀ।

ਸ਼ੂਦ੍ਰ ਰਾਜ ਘਰ, ਹੀਯਰਨ, ਬੇਦ ਜਾਪ ਹਰਿ ਧਾਰ[2] ॥੫੨॥
[1]ਭਗਤ ਕਰੈ ਪਾਪੀ ਤਰੈ, ਨਰ ਨਾਰੀ ਦਿਜ ਸੂਦ।

[1]ਮੇਰੇ ਰਾਜ ਵਿਚ) ਜੋ ਭਗਤੀ ਕਰੇਗਾ ਉਹ ਤਰੇਗਾ (ਚਾਹੋ) ਪਾਪੀ ਹੋਵੇ (ਚਾਹੋ) ਨਾਰੀ ਹੋਵੇ, (ਚਾਹੋ) ਬ੍ਰਹਮਣ (ਚਾਹੋ) ਸ਼ੂਦ੍ਰ (ਹੋਵੇ, ਚਾਹੋ) ਨੀਚ ਹੋਵੇ, (ਚਾਹੋ) ਬਾਲ (ਹੋਵੇ) ਚਾਹੋ ਜ੍ਵਾਨ (ਹੋਵੇ, ਚਾਹੋ) ਤੁਰਕ (ਹੋਵੇ, ਚਾਹੋ) ਸ਼ੰਕਰ ਬਰਨੀ ਹੋਵੇ ਤੇ ਚਾਹੋ ਅਨਾਸ਼੍ਰਮੀ ਹੋਵੇ। ਆਸਮ ਖੁਦ=ਆਸ਼੍ਰਮ ਖੁੰਦ। ਹਿੰਦੀ, ਖੁੰਦਨਾ=ਤੋੜਨਾ, ਕੁਚਲਨਾ। [ਸੰਸ. ਖੁੰਡਨ ਤੋਂ ਖੁੰਦ ਤੋੜਿਆ ਹੋਇਆ, ਵਿਹੂਣਾ। ਭਾਵ ਆਸ਼੍ਰਮ ਤੋਂ ਵਿਹੂਣਾ। ਅਨਾਸ਼੍ਰਮੀ]।

**ਨੀਚ ਬਾਲ ਜ੍ਵਾਨੀ ਤੁਰਕ, ਸੰਕਰ ਆਸਮ ਖੁਦ[3] ॥੫੩॥**

**[1]ਨਾਮ ਬਿਨਾ ਦੰਡੋਂ ਸਕਲ, ਨਰਕ ਸੁਰਗ ਮਮ ਰਾਜ।**

[1]ਨਾਮ ਤੋਂ ਬਿਨਾ ਸਰਬੱਤ ਨੂੰ ਮੈਂ ਦੰਡ ਦਿਆਂਗਾ, ਨਰਕ ਸੁਰਗ (ਸਭ ਥਾਂ) ਮੇਰਾ ਰਾਜ ਹੋਵੇਗਾ।

**ਭੂਹੀ ਦੋਨੋਂ ਗਤਰਦੇ, ਜੋਨੀ ਅਰਥ ਸਮਾਜ[1] ॥੫੪॥**

[1]ਪ੍ਰਿਥ੍ਵੀ ਪਰ ਦੇ ਹੀ ਤੋਰੇ ਤੋਰਾਂਗਾ:-ਵਿਸ਼ੇ ਭੋਗ ਤੇ ਪਦਾਰਥਾਂ ਦੀ ਇਕੱਤ੍ਰਤਾ [ਸੰਸ. ਗਤ੍ਵਰ।] [ਹਿੰਦੀ, ਗਤਰ=ਟੁਰਨੇ ਯੋਗ। ਤੋਰਾ]।

**ਇਹ ਭਾਵੀ ਪੂਰਨ ਕਰੋ, ਤਬਿ ਜਾਵੌਂਗਾ ਖੂਬ[1]।**

[1]ਇਹ ਭਾਵੀ (ਇੱਛਾ ਪੂਰਨ ਕਰੋ ਤਾਂ ਮੈਂ ਜੌਂਕੀ ਸੰਸਾਰ ਵਿਚ ਜਾਵਾਂਗਾ। [ਫਾ. ਖੂਬ=ਚੰਗੀ ਤਰ੍ਹਾਂ ਜੌਂਕੀ। ਸੂਚਨਾਂ=ਭਾਵੀ ਦਾ ਏਥੇ ਭਵਿੱਖਤ ਅਰਥ ਕਰਨਾ ਪ੍ਰਕਰਣ ਵਿਰੁੱਧ ਹੈ, ਸੌ ਸਾਖੀ ਵਿਚ 'ਭਾਵਨੀ' ਪਾਠ ਹੈ ਜੋ ਸੰਸਾ ਦੂਰ ਕਰ ਦਿੰਦਾ ਹੈ]।

**ਏਕ ਤੁਮਾਰੇ ਦੰਡ ਸਹੁੰ, ਅਵਰ ਨ ਜਾਨੌਂ ਦੂਬ[1]-' ॥੫੫॥**

[1]ਇਕ ਆਪ ਦਾ (ਬ੍ਰਹਮਾ ਦਾ) ਦੰਡ ਸਹਾਂਗਾ ਹੋਰ ਕਿਸੇ ਦੂਸਰੇ ਨੂੰ ਨਹੀਂ ਪਛਾਣਾਂਗਾ ਭਾਵ ਪਰਵਾਹ ਨਹੀਂ ਕਰਾਂਗਾ। [ਦੂਬ=ਦੂਸਰਾ]।

**[†]ਸਤਿਗੁਰ ਕਹਿ 'ਇਕ ਸਮੇ ਮੈਂ, ਬ੍ਰਹਮਾ ਕਹਤਿ ਸੁਹਾਤ।**

[†]ਇਹ ਸੌ ਸਾਖੀ ਦੀ ੮੮ਵੀਂ ਸਾਖੀ ਹੈ।

**-ਸੁਨਿ ਸੁਤ! ਭੂਮੀ ਜਾਈਅਹੁ, ਧਰਮ ਕਰਮ ਵਿੱਖਜਾਤ[1] ॥੫੩॥**

[1]ਰਾਮਕੁਇਰ ਜੀ ਕਹਿੰਦੇ ਹਨ ਕਿ) ਸਤਿਗੁਰੂ ਜੀ (ਮੈਨੂੰ ਫੇਰ) ਕਹਿਣ ਲਗੇ (ਕਿ ਸੁਣ ਰਾਮ ਕੁਇਰ!) ਇਕ ਸਮੇਂ ਬ੍ਰਹਮਾਂ ਨੇ (ਕਲਜੁਗ ਨੂੰ) ਸ਼ੋਭਨੀਕ ਬਚਨ ਕਹੇ 'ਸੁਣ ਹੇ ਪੁੱਤ੍ਰ ਪ੍ਰਿਥਵੀ ਵਿਚ ਜਾਓ ਤਾਂ ਉਥੇ (ਆਪਣੇ) ਧਰਮ ਕਰਮ ਪ੍ਰਗਟ ਕਰੋ'। (ਅ) (ਓਥੇ ਪਿਛਲੇ ਜੁਗ ਦੇ) ਧਰਮ ਕਰਮ (ਅੱਗੇ) ਪ੍ਰਗਟ ਹੀ ਹੋਣਗੇ।

**ਸੁਨਿ ਕਲਜੁਗ! ਮੇਰੋ ਹੁਕਮ, ਤੂੰ ਮਮ ਆਗਜਾਵਾਰੁ।**
**ਸਰਬ ਮੰਤ੍ਰ ਤੁਹਿ ਰਾਜ ਰੱਦ, ਨਾਮ ਮੰਤ੍ਰ ਸਿਧ ਸਾਰੁ[1] ॥੫੭॥**

[1]ਸੁਣ ਹੇ ਕਲਿਜੁਗ ਮੇਰਾ ਹੁਕਮ, ਤੂੰ ਮੇਰਾ ਆਗਿਆਕਾਰੀ ਹੈਂ; ਸਾਰੇ ਮੰਤ੍ਰ ਤੇਰੇ ਰਾਜ ਵਿਚ ਮੈਂ ਰੱਦ ਦਿਆਂਗਾ; ਨਾਮ ਮੰਤ੍ਰ ਹੀ ਸਾਰ ਸਿੱਧ (ਮੁਕਤੀ ਦਾ ਦਾਤਾ) ਹੋਵੇਗਾ।

**[1]ਔਰ ਜੁਗਨਿ ਮਹਿਂ ਆਸਰਾ, ਬਹੁਤ ਜੱਗ ਤਪੁ ਅਰਚ।**
**ਰਾਮ ਨਾਮ ਜਪੁ ਰਸਨ ਸ੍ਵਾਸ, ਕਲਿ ਮਹਿਂ ਕਾਰਜ ਸਰਚ[3] ॥੫੮॥**

[1]ਹੋਰ ਜੁਗਾਂ ਵਿਚ ਤਾਂ ਜੱਗ ਤਪ ਅਰਚਨਾ ਆਦਿ ਦਾ ਆਸਰਾ ਬਹੁਤਾ ਹੋਵੇਗਾ ਪਰ ਰਸਨਾਂ ਤੋਂ ਸਵਾਸ ਸਵਾਸ ਈਸ਼੍ਵਰ ਦਾ ਨਾਮ ਜਪਣਾਂ ਤੇਰੇ ਰਾਜ ਵਿਚ ਕਾਰਜ ਸਾਰਨ ਵਾਲਾ ਹੋਵੇਗਾ [ਸਰਚ=ਸਾਰਨੇ ਵਾਲਾ]।

**ਤੋਹਿ ਰਾਜ ਹੁਇ ਪੁੱਤ੍ਰ! ਜਬਿ, ਸਭਿ ਦੇਵਨ[1] ਦਯੋਂ ਵਰਜ।** [1]ਦੇਵਤਿਆਂ ਨੂੰ।
**ਜਿਉਂ ਇੱਛਾ ਤਿਉਂ ਵਰਤੀਏ, ਨਾਮ ਮਹਾਤਮ ਗਰਜ[1] ॥੫੯॥**

[1]ਨਾਮ ਮਹਾਤਮ ਗੱਜਕੇ (ਸੁਣਾਵੀਂ)।

**ਭਲਾ ਤੁਮਾਰਾ ਰਾਜ ਹੁਇ, ਸਕਲ ਸਿੱਧ ਹੁਇ ਵਾਚ[1]।**

[1]ਸੌ ਸਾਖੀ ਦਾ ਪਾਠ ਹੈ-ਤੁਹਿ ਵਾਚ=ਤੇਰੇ ਬਚਨ ਜੋ ਤੂੰ ਕਹੇ ਹਨ ਸਿੱਧ ਹੋ ਜਾਣਗੇ।

ਥੋੜੀ ਕਰਨੀ ਫਲ ਅਧਿਕ, ਤੀਨ ਰਾਖੀਓ ਸਾਚੁ[1] ॥੬੦॥

[1]ਤਿੰਨਾਂ (ਜੁਗਾਂ ਨਾਲੋਂ ਇਹ ਗਲ ਆਪਣੇ ਸਮੇਂ) ਸੱਚ ਜਾਣ ਰਖੀਂ ਕਿ (ਨਾਮ ਦੀ) ਥੋੜੀ ਕਰਨੀ ਦਾ ਵੀ ਬਹੁਤ ਫਲ ਹੋਸੀ। (ਅ) ਤਿੰਨ ਗਲਾਂ ਸਚ ਰਖੀਂ ਜੋ ਅਗੇ ਦਸਦੇ ਹਨ। ਪਰ ਅੰਸ਼ ਰਹਿਤਤਾ, ਪਰ ਨਾਰ ਤੋਂ ਬਚਣਾ, ਸਵਾਸ ਸਵਾਸ ਨਾਮ ਜਪਣਾ।

ਪਰ ਅੰਸ਼ੀ ਪਰ ਨਾਰ ਤਜਿ, ਨਾਮ ਸਰਾਹੈ ਸ੍ਵਾਸ।

ਹਰਿ ਭਜ, ਹਰਿ ਚਿਤ, ਹੇਤ ਹਰਿ[1], ਹਰਿ ਸਿਦਕੀ ਕੁਲ ਆਸ[2] ॥੬੧॥

[1]ਹਰਿ ਜਪਨਾ, ਹਰਿ ਸਿਮਰਨਾ ਤੇ ਹਰਿ ਪ੍ਰੇਮ। [2]ਹਰਿ ਤੇ ਭਰੋਸਾ ਤੇ ਸਭ ਆਸਾਂ (ਹਰੀ ਪਰ ਰੱਖਣੀਆਂ)।

ਦੇਹ ਅੰਤ ਭੀ[1] ਹਰਿ ਭਜੇ, ਤਉ ਭੀ ਹੁਇ ਨਿਸਤਾਰ। [1]ਭਾਵ ਦੇਹੀ ਦੇ ਅੰਤ ਸਮੇਂ ਬੀ ਜੇ।

ਐਸੇ ਹਰਿ ਕੋ ਨਿਤ ਭਜੈ, ਭਉਜਲ ਉਤਰੈ ਪਾਰੁ ॥੬੨॥

ਬ੍ਰਹਮ ਪਰਾਇਣ[1] ਹੋਇ ਕੈ, ਤਨ ਮਨ ਅਰਪੈ ਜੋਇ।

[1]ਵਾਹਿਗੁਰੂ ਵਿਚ ਭਗਤੀ ਭਾਵ।

ਤਾਂ ਕਾ ਭੀ ਤੂੰ ਭੈ ਕਰੀਂ, ਇਹੈ ਹਮਾਰੀ ਖੋਇ[1] ॥੬੩॥

[1]ਖਸਲਤ ਹੈ, ਭਾਵ ਇਹ ਹੈ ਕਿ ਇਹ ਓਪਰੀ ਸਿਖਿਆ ਨਹੀਂ ਸਾਡੇ ਸੁਭਾਵ ਭੂਤ ਹੋ ਚੁਕੀ ਹੈ ਤੂੰ ਇਸ ਦਾ ਉਲੰਘਨ ਕਰੇਂਗਾ ਤਾਂ ਅਸੀਂ ਬੇਵਸੇ ਵਿਰੋਧੀ ਹੋ ਜਾਵਾਂਗੇ।

ਅਪਰ ਸਕਲ ਤਜਿ ਆਸਰੋ, ਏਕ ਨਾਮ ਕੋ ਪ੍ਰੇਮ[1]।

[1]ਜੋ ਕੋਈ) ਇਕ ਨਾਮ ਨਾਲ ਪ੍ਰੇਮ ਕਰੇਗਾ ਸੋ......।

ਤੀਨ ਲੋਕ ਕਉ ਬੇਧਿ ਕੈ, ਜਾਇ ਸਾਜੁਸੀ ਖੇਮ[1] ॥੬੪॥

[1]ਤਿੰਨਾਂ ਲੋਕਾਂ ਨੂੰ ਚੀਰ ਕੇ (ਉਲੰਘ ਕੇ) ਸਾਯੁਜ ਮੁਕਤੀ (ਪਾਏਗਾ) [ਸਾਜੁਜੀ ਖੇਮ;-ਸਾਯੁਜ=ਅਭੇਦ। ਕਸ਼ੇਮ=ਮੁਕਤੀ]।

ਅਪਨੀ ਨਾਰੀ, ਸੱਚ ਬ੍ਰਿਤ, ਖਾਜ ਅਖਾਜੀ ਬ੍ਰਿੱਤ[1]।

[1]ਆਪਣੀ ਨਾਰ (ਤੇ ਸੰਤੋਖ), ਸੱਚ (ਦੀ) ਵੀਚਾਰ (ਯਾ ਸੱਚ ਦਾ ਵਰਤ) ਤੇ ਖਾਣੇ ਯੋਗ ਕੀ ਹੈ ਤੇ ਨਾ ਖਾਣੇ ਜੋਗ ਕੀ ਹੈ (ਇਸ ਦਾ) ਵੀਚਾਰ (ਜੋ ਧਾਰੇਗਾ)। (ਅ) ਆਪਣੀ ਨਾਰੀ ਵਿਚ ਸਤਿਬ੍ਰਿਤ ਹੋਵੇ ਤੇ ਅਖਾਜ ਦੇ ਖਾਣ ਵਿਚ ਬ੍ਰਿਤੀ (ਵੈਰਾਗਵਾਨ ਹੋਵੇ)।

ਸੋਈ ਸੰਤ ਗੁਰੁ ਮਾਨੀਯਹੁ, ਕਲੂ ਪੁੱਤ੍ਰ ! ਸਤਿ ਚਿੱਤ[1] ॥੬੫॥

[1]ਚਿੱਤ ਵਿਚ ਸੱਚ ਕਰਕੇ (ਧਾਰ ਲੈ)।

ਸਤਿਜੁਗ ਮੇਰੇ ਸਿਰ ਬਸਹੁ, ਭੁਜਾ ਬਸਹੁ ਤ੍ਰਿਤੇਯ[1]। [1]ਤ੍ਰੇਤਾ।

ਦੁਆਪੁਰ ਬਸੀਯਹੁ ਜੰਘ[1] ਮਮ, ਤੂੰ ਚਰਨਨ ਕੋ ਸੇਯ[2] ॥੬੬॥ [1]ਲੱਤਾਂ ਵਿਚ। [2]ਸੇਵਾ ਕਰ।

ਅੰਗ ਅੰਗ ਕੀ ਮੁਕਤਿ ਇਹ, ਬੇਦ ਮਾਂਝ ਲਿਖਿ ਦੀਨ[1]।

[1]ਵੇਦ ਵਿਚ ਇਹ ਗਲ ਲਿਖ ਦਿੱਤੀ ਹੈ ਕਿ (ਧਰਮ ਦੇ ਕਿਹੜੇ) ਅੰਗ ਨਾਲ (ਬ੍ਰਹਮਾ ਦੇ ਕਿਹੜੇ) ਅੰਗ (ਭਾਵ ਜੁੱਗ ਵਿਚ) ਮੁਕਤੀ ਹੋਣੀ ਹੈ।

ਸੋਈ ਸੋ ਸਾਚੀ ਭਲੀ, ਸਕਲ ਸਮਾਲਾ ਕੀਨ[1] ॥੬੭॥

[1]ਉਹੋ (ਪਿਛੇ ਕਹੀ ਗਲ) ਸੱਚੀ ਹੈ, ਉਹੋ ਭਲੀ ਹੈ ਸਾਰੀ ਦਾ ਸਮਾਲ੍ਹਾ ਤੁਹਾਨੂੰ ਕਰ ਦਿੱਤਾ ਹੈ। ਅਥਵਾ ਤੁਸਾਂ ਸਮਾਲ੍ਹਾ ਕਰਨਾ।

ਅਪਨੋ ਅਪਨੋ ਰਾਜ ਕਰਿ, ਤੁਮ ਆਈਅਹੁ ਮਮ ਧਾਮ।

ਕਰਿ ਕਰਿ ਕਰਨੀ ਕਲਪ ਲਗ[1], ਪਾਈਅਹੁ ਆਇ ਅਰਾਮ ॥੬੮॥ [1]ਤਕ।

ਬ੍ਰਹਮ ਵਾਕ ਕਹਿ ਸੰਘਤਾ[1], ਪਰਾ ਪਸੰਤੀ ਜਾਪੁ।

[1]ਸੰਹਿਤਾ ਵਿਚ ਬ੍ਰਹਮਾ ਦੇ ਇਹ ਵਾਕ ਕਹੇ ਹਨ। (ਅ) ਇਹ ਵਾਕ ਬ੍ਰਹਮ ਸੰਹਿਤਾ ਵਿਚ ਕਹੇ ਹਨ।

ਮਧਮਾ, ਵੈਖਰੀ ਜਾਪ ਰਸਿ[1] ਚਾਰ ਵੇਦ[†] ਇਸ ਥਾਪੁ[2] ॥੬੯॥

[1]ਕਿ ਜਪ (ਚਾਰ ਪ੍ਰਕਾਰ ਦਾ ਹੈ) ਪਰਾ, ਪਸੰਤੀ, ਮਧਮਾਂ; ਬੈਖਰੀ, (ਇਨ੍ਹਾਂ ਵਿਚੋਂ ਕਿਸੇ ਦ੍ਵਾਰਾ ਨਾਮ ਦੇ) ਜਾਪ ਦਾ ਰਸ (ਲਵੇ, ਦੇਖੋ ਜ: ਸਾ: ਭਾ: ਮਨੀ ਸਿੰਘ:-ਪਰ ਸੋਈ ਬਾਣੀ ਵਿਸੇਖ ਹੈ ਜੋ ਯਕ ਦਿਲ ਹੋਕੇ ਕਰਤਾਰ ਨੂੰ ਯਾਦ ਕਰੀਏ)। [2]ਚਾਰ ਇਨ੍ਹਾਂ ਦੇ ਦੇਵਤੇ ਹਨ। [†]ਸੌ ਸਾਖੀ ਵਿਚ ਪਾਠ 'ਦੇਵ' ਹੈ, ਕਿਉਂਕਿ ਅਗਲੀ ਤੁਕ ਵਿਚ ਚਾਰ ਦੇਵਤਾ ਗਿਣੇ ਹਨ ਇਸ ਕਰਕੇ 'ਦੇਵ' ਪਾਠ ਸ਼ੁੱਧ ਸਮਝਣਾ ਚਾਹੀਏ।

ਨਾਰਾਇਨ ਦੇਵ ਹੈ ਪਰਾ ਕਾ, ਨਰ ਪਸਜੰਤੀ ਇਸ਼ਟ[1]।

[1]ਪਰਾ ਦਾ ਦੇਵਤਾ ਨਾਰਾਯਣ ਤੇ ਪਸਜੰਤੀ ਦਾ ਦੇਵ ਨਰ ਹੈ। (ਨਰ ਨਾਰਾਯਣ ਦੋਵੇਂ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ)।

ਵਾਗਦੇਵੀ[1] ਮੱਧਮਾ ਬਸੈ, ਬਜਾਸ ਬੈਖਰੀ ਸ੍ਰਿਸ਼ਟਿ[2] ॥੭੦॥

[1]ਸਰੱਸ੍ਵਤੀ। [2]ਬੈਖਰੀ ਦਾ ਸ੍ਰੇਸ਼ਟ (ਦੇਵਤਾ) ਬਜਾਸ ਹੈ।

ਸ੍ਵਾਸ ਠਹਿਰਾਵੈ ਨਾਭਿ ਘਰ, ਉਠੇ ਤਰੰਗੀ ਤੌਜ[1]।

[1]ਨਾਭੀ ਦੇ ਟਿਕਾਣੇ ਸਵਾਸ ਟਿਕਾਵੇ ਤਾਂ ਅਨੰਦ ਦੀ ਲਹਿਰ ਉਠਦੀ ਹੈ [ਤੁਰੰਗ-ਲਹਿਰ। ਤੌਜ=ਖੁਸ਼ੀ। ਸੂਚਨਾ-ਨਾਭੀ ਵਿਚ 'ਮਨਿਪੂਰ ਚੱਕ੍ਰ' ਨੂੰ ਕਈ ਵੇਰ ਅਨੰਦ ਦਾ ਟਿਕਾਣਾ ਵੀ ਜੋਗੀ ਦੱਸਦੇ ਹਨ:-ਦੇਖੋ ਵਸੰਤ ਰੇਲੇ ਦੀ ਕੁੰਡਲਨੀ ਸਫਾ ੪੦]। (ਅ) ਨਾਭੀ ਟਿਕਾਣੇ ਸਵਾਸ ਟਿਕਾਉਣ ਨਾਲ ਦੂਰ ਹੁੰਦੀ ਹੈ ਸੰਕਲਪਾਂ ਦੀ ਤੇਜ਼ੀ। [ਉਠੇ=ਦੂਰ ਹੁੰਦੀ ਹੈ। ਤਰੰਗ=ਲਹਿਰ, ਸਕੰਲਪ। ਤੌਜ ਦੀ ਥਾਵੇਂ ਸੌ ਸਾਖੀ ਵਿਚ ਪਾਠ ਤੇਜ ਹੈ]।

ਨਾਮ ਭਜਨ ਕੀ ਜੁਗਤ ਇਹ, ਮਥਰਾ[1][†] ਬਖਸ਼ੀ ਮੌਜ-' ॥੭੧॥

[1]ਮਥੁਰਾ ਕਹਿੰਦਾ ਹੈ ਕਿ ਨਾਮ ਭੋਜਨ ਦੀ ਇਸ ਜੁਗਤੀ ਦੀ ਮੌਜ (=ਸੁਖ) ਮੈਨੂੰ (ਰਾਮ ਕੁਇਰ ਜੀ ਨੇ) ਬਖਸ਼ੀ ਹੈ। [†]ਸੌ ਸਾਖੀ ਦੇ ਮੁੱਢ ਵਿਚ ਮਥਰਾ ਆਪਣੇ ਆਪ ਨੂੰ 'ਪ੍ਰਸ਼ਨੋਤਰ ਕਰਤਾ' ਸਾਖੀਆਂ ਦਾ ਦੱਸਦਾ ਹੈ, ਪਰ ਏਥੋਂ ਬੜਾ ਸੰਸਾ ਪੈ ਜਾਂਦਾ ਹੈ ਕਿ ਸੌ ਸਾਖੀ ਦਾ ਲੇਖਕ ਮਥਰਾ ਮਿਸਰ ਆਪ ਹੀ ਨਾ ਕਿਤੇ ਹੋਵੇ।

ਕਹਿ ਕਰਿ ਸਾਹਿਬ ਸਿੰਘ ਸੁਨਹੁਂ, ਚੁਪ ਕੀਨੀ, ਕਲਿ ਗੰਮ[1]।

[1]ਹੇ ਸਾਹਿਬ ਸਿੰਘ ਸੁਣੋ (ਇਹ ਗੱਲਾਂ ਕਹਿਕੇ ਬ੍ਰਹਮਾ ਨੇ) ਚੁਪ ਕੀਤੀ ਤੇ ਕਲੀ ਚਲਾ ਗਿਆ।

ਇਹ ਸਾਖੀ ਸਤਿਗੁਰ ਦਈ, ਪੜਤਿ ਸੁਨਤਿ ਸੁਖ ਸੰਮ[1] ॥੭੨॥

[1]ਸੁਖ ਸੰਜੁਗਤ ਹੋਵੇਗਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਲਜੁਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਅੰਮ੍ਰਿਤ ਰਾਯ ਕਵੀ। ਚੰਦਨ ਕਵਿ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਸਭਾ ਸਰਬ ਕਵੀਅਨਿ ਬਿਖੈ, ਇਸ ਬਿਧਿ ਭਯੋ ਸੰਬਾਦ।
ਧੰਨ ਧੰਨ ਸਭਿ ਹੀ ਕਹੈਂ, ਰਿਦੈ ਅਧਿਕ ਅਹਿਲਾਦ ॥੧॥

ਚੌਪਈ:

ਉਠੇ ਪ੍ਰਭੁ ਮੰਦਰ ਕੋ ਗਏ।
ਨਾਨਾ ਰਸ ਅਹਾਰ ਅਚਿ ਲਏ।
ਪੁਨ ਪ੍ਰਯੰਕ ਪਰ ਕਰਜੋ ਅਰਾਮੂ।
ਇਮ ਸੰਬਾਦ ਕਵਿਨਿ[1] ਅਭਿਰਾਮੂ ॥੨॥

[1]ਕਵੀਆਂ ਦਾ।

ਦੇਸ਼ ਬਿਦੇਸ਼ਨਿ ਮਹਿਂ ਕਵਿ ਗੁਨੀ।
ਆਵੈਂ ਚਲੇ ਸੁ ਕੀਰਤਿ ਸੁਨੀ।
'ਦਰਬ ਕਰੋਰਹੁਂ ਲਗ ਬਖਸ਼ੰਤੇ।
ਜੁਗ ਲੋਕਨਿ ਕੇ ਸੁਖਨਿ ਲਭੰਤੇ' ॥੩॥

ਅੰਮ੍ਰਿਤਰਾਇ ਕਵੀ ਇਕ ਆਯੋ।
ਕਰਿ ਕੀਰਤ† ਕੋ ਕਵਿੱਤ ਲਿਆਯੋ।

†ਪਾ:-ਕਰਿ ਕਵਿ ਗੁਰ।

ਮਿਲਜੋ ਪ੍ਰਥਮ ਹੂੰ ਕੀਨਿ ਪ੍ਰਣਾਮੂ।
ਬਹੁਰ ਸੁਨਾਇ ਸੁਜਸ ਅਭਿਰਾਮੂ ॥੪॥

ਕਬਿੱਤ:

ਜਾਂਹੀ ਓਰ ਜਾਊਂ, ਅਤਿ ਆਦਰ ਤਹਾਂ ਤੇ ਪਾਊਂ,
ਤੇਰੇ ਗੁਨ ਗਨ ਕੋ ਅਗਾਊ ਗਨੈ ਸ਼ੇਸ਼ ਜੂ[1]।

[1]ਜਿਸ ਤਰਫ ਮੈਂ ਜਾਂਦਾ ਹਾਂ ਓਥੋਂ ਹੀ ਆਦਰ ਪਾਂਵਦਾ ਹਾਂ। ਤੇਰੇ ਸਾਰੇ ਗੁਣਾਂ ਨੂੰ ਤਾਂ ਸ਼ੇਸ਼ਨਾਗ ਪਹਿਲੇ ਤੋਂ ਹੀ ਗਿਣ ਰਿਹਾ ਹੈ। ਭਾਵ ਇਹ ਹੈ ਕਿ ਮੈਂ ਹੋਰਨਾਂ ਦਰਬਾਰਾਂ ਵਿਚ ਜਾਕੇ ਸਾਰੇ ਥਾਂ ਹੀ ਆਦਰ ਪਾਉਂਦਾ ਹਾਂ ਪਰ ਤੇਰੇ ਦਰਬਾਰ ਵਿਚ ਮੈਂ ਨੰਮ੍ਰੀਭੂਤ ਹੋਕੇ ਹੀ ਆ ਸਕਦਾ ਹਾਂ ਕਿਉਂਕਿ ਤੇਰਾ ਗੁਣ ਗਾਯਕ ਕਵੀ ਤਾਂ ਸ਼ੇਸ਼ਨਾਗ ਆਪ ਹੈ ਉਸਦੇ ਸਾਹਮਣੇ ਹੋਰ ਕਵੀ ਮਾਤ ਹੈਨ, ਕਿਉਂਕਿ ਉਸਦੀ ਹਜ਼ਾਰ ਜੀਭ ਹੈ ਤੇ ਮੇਰੀ ਇਕ ਹੈ, ਉਹ ਆਦਿ ਤੋਂ ਕੀਰਤ ਕਰ ਰਿਹਾ ਹੈ ਮੈਂ ਅਜ ਕਰਨ ਲਗਾ ਹਾਂ।

ਹੀਰ ਚੀਰ ਮੁਕਤਾ ਜੇ ਦੇਤਿ ਦਿਨ ਪ੍ਰਤਿ ਦਾਨ
ਤਿਨੈ ਦੇਖ ਦੇਖ ਅਭਿਲਾਖਤਿ ਧਨੇਸ਼ ਜੂ[1]।

[1]ਹੀਰੇ, ਬਸਤਰ, ਮੋਤੀ, ਜੇਹੜੇ ਆਪ ਹਰ ਰੋਜ਼ ਦਾਨ ਦੇਂਦੇ ਹੋ ਤਿੰਨ੍ਹਾਂ ਨੂੰ ਵੇਖ ਵੇਖ ਕੇ ਕੁਬੇਰ ਵੀ ਚਾਹੁੰਦਾ ਹੈ (ਕਿ ਮੈਨੂੰ ਵੀ ਇਹੋ ਜਿਹਾ ਦਾਨ ਮਿਲੇ)।

ਗੁਨਨ ਮੈਂ ਗੁਨੀ ਕਵਿ ਅੰਮ੍ਰਿਤ ਪਢੱਯਾ ਮੇਰੋ
ਜਬ ਇਨੈ ਹੇਰੋ ਪਯਾਰ ਕੀਜੇ ਅਮਰੇਸ਼ ਜੂ[1]।

[1]ਹੇ ਅਮਰਾਂ (ਦੇਵਤਿਆਂ) ਦੇ ਈਸ਼੍ਵਰ ਜੀ! ਆਪ ਗੁਣੀਆਂ ਤੋਂ ਵੱਡੇ ਗੁਣੀ ਹੋ ਤੇ ਅੰਮ੍ਰਿਤ ਕਵੀ ਨੂੰ (ਜਦ ਇਹ ਦੇਖੋਗੇ ਕਿ) ਮੇਰੇ (ਗੁਣਾਂ ਦਾ) ਪੜ੍ਹਨ ਵਾਲਾ (=ਉਚਾਰਨ ਵਾਲਾ) ਹੈ ਤਾਂ ਪਯਾਰ ਕਰੋਗੇ। (ਅ) ਇਸੇ ਸਤਰ ਦਾ ਅਰਥ ਹੋਰਵੇਂ ਵੀ ਕਰਦੇ ਹਨ:-(ਆਪ ਦੇ) ਗੁਣਾਂ (ਦੇ ਗਾਇਨ ਵਿਚ ਮੈਂ) ਗੁਨੀ ਹਾਂ, ਅੰਮ੍ਰਿਤ ਕਵੀ ਮੇਰਾ ਨਾਮ ਹੈ (ਤੇ ਜਦੋਂ ਅਮ੍ਰੇਸ਼=) ਇੰਦਰ ਮੈਨੂੰ (ਆਪ ਦੀ ਕੀਰਤੀ) ਪੜ੍ਹਦੇ ਦੇਖਦਾ ਹੈ ਤਾਂ ਪਿਆਰ ਕਰਦਾ ਹੈ। (ੲ) ਪ੍ਰੰਤੂ ਜੇ ਇਸ ਚਰਣ ਵਿਚ ਆਏ ਪਦ 'ਹੇਰੋ' ਤੇ 'ਕੀਜੈ' ਨੂੰ ਸ਼ੁਧ ਵ੍ਯਾਕਰਣਕ ਅਰਥਾਂ ਵਿਚ ਲਾਈਏ ਤਾਂ ਐਉਂ ਜਾਪਦਾ ਹੈ ਕਿ ਇਹ ਚਿੱਠੀ ਅੰਮ੍ਰਿਤ ਰਾਇ ਦਾ ਉਸਤਾਦ ਉਸ ਨੂੰ ਦੇਕੇ ਗੁਰੂ ਜੀ ਪਾਸ ਘੱਲ ਰਿਹਾ ਹੈ ਤੇ ਕਹਿ ਰਿਹਾ ਹੈ ਕਿ:-ਹੇ ਅਮਰੇਸ਼ ਜੂ! ਗੁਣੀਆਂ ਵਿਚੋਂ ਗੁਣੀ ਹੈ ਅੰਮ੍ਰਿਤ ਰਾਇ ਕਵੀ ਤੇ ਮੇਰਾ ਪੜ੍ਹਾਇਆ ਹੋਇਆ ਹੈ ਇਸ ਨੂੰ ਜਦ ਵੇਖੋ ਤਾਂ ਪਿਆਰ ਕਰਨਾ ਮੈਂ ਇਸ ਨੂੰ ਇਹ ਸੁਨੇਹਾ ਦੇ ਕੇ ਘਲ ਰਿਹਾ ਹਾਂ ਕਿ ਆਪਦੀ ਕੀਰਤੀ ਹੁਣ ਖੀਰ ਸਮੁੰਦਰਾਂ ਤੋਂ ਪਾਰ ਨਿਕਲ ਗਈ ਹੈ ਆਦਿ।

ਸ਼੍ਰੀ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਈ
ਕੀਰਤਿ ਤਿਹਾਰੀ ਤੁਮੈਂ ਕਹਿਕੇ ਸੰਦੇਸ ਜੂ[1] ॥ ੧ ॥

[1]ਹੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ! ਆਪਦੀ ਕੀਰਤੀ ਖੀਰ ਸਮੁੰਦਰੋਂ ਬੀ ਪਾਰ ਨਿਕਲ ਗਈ ਹੈ (ਕੇਵਲ ਇਤਨਾ) ਸੰਦੇਸਾ ਕਹਿਕੇ ਆਪ ਜੀ ਨੂੰ (ਸੁਨਾਉਂਣ ਲਈ ਮੈਂ ਆਇਆ ਹਾਂ)।

ਚੌਪਈ:

ਸੁਨਿ ਪ੍ਰਸੰਨ ਕਲਗੀਧਰ ਹ੍ਵੈ ਕੇ।
ਰਾਖਯੋ ਨਿਕਟ ਮਾਨ ਬਹੁ ਕੈ ਕੈ।
ਰੋਜ ਦਯੋ ਕਰਿ ਦਰਬ ਘਨੇਰਾ[1]।
ਇਮ ਸੁਨਿ ਸੁਨਿ ਕਰਿ ਸੁਜਸੁ ਬਡੇਰਾ ॥੫॥

[1]ਭਾਵ, ਬਹੁਤਾ ਰੋਜ਼ੀਨਾ ਲਾ ਦਿੱਤਾ।

ਕਰਣ ਪਰਬ† ਭਾਖਾ ਤਿਨ ਕੀਨੀ।

†ਹੰਸਰਾਮ ਕਵੀ ਦੀ ਉਥਾਨਕਾ ਤੋਂ ਪਤਾ ਲਗਦਾ ਹੈ ਕਿ 'ਕਰਣ ਪਰਬ' ਦਾ ਟੀਕਾ ਉਸਨੇ ਕੀਤਾ ਹੈ, ਅੰਮ੍ਰਿਤ ਰਾਇ ਨੇ ਨਹੀਂ ਕੀਤਾ ਯਥਾ:-ਹੰਸਰਾਮ ਤਾਂ ਦਿਨ ਕਰਯੋ ਕਰਣ ਪਰਬ ਆਰੰਭ। ਅੰਮ੍ਰਿਤ ਕਵੀ ਨੇ 'ਸਭਾ ਪਰਬ' ਬਣਾਇਆ ਹੈ ਜੋ ਪਟਿਆਲਾ ਲਾਇਬ੍ਰੇਰੀ ਵਿਚ ਹੈ।

ਛੰਦ ਬੰਦ ਸੁੰਦਰ ਗਤਿ ਲੀਨੀ[1]।

[1]ਛੰਦਾ ਬੰਦੀ ਨੇ ਸੁਹਣੀ ਚਾਲ ਲਈ।

ਲਾਖ ਦਰਬ ਕੀ ਬਖਸ਼ਿਸ਼ ਪਾਈ†।

†ਹੰਸਰਾਮ ਲਿਖਦਾ ਹੈ ਕਿ ੬੦ ਹਜ਼ਾਰ ਰੁਪੱਯਾ ਮੈਨੂੰ ਕਰਣ ਪਰਬ ਦਾ ਇਨਾਮ ਮਿਲਿਆ। ਯਥਾ:-ਪ੍ਰਥਮ ਕ੍ਰਿਪਾ ਕਰਿ ਰਾਖ ਕਰ ਗੁਰੁ ਗੋਬਿੰਦ ਉਦਾਰ। ਟਕਾ ਕਰੇ ਬਖਸ਼ੀਸ਼ ਤਬ ਮੋਕੋ ਸਾਠ ਹਜ਼ਾਰ। ਇਹ 'ਕਰਣ ਪਰਬ' ਬੀ ਪਟਿਆਲਾ ਲਾਇਬ੍ਰੇਰੀ ਵਿਚ ਹੈ।

ਗੁਰ ਕੀ ਕੀਰਤਿ ਮਹਿਦ ਬਨਾਈ ॥੬॥

ਹੰਸਰਾਸ ਕਵਿ ਪਰਬ ਬਨਾਯੋ।
ਦ੍ਰੋਣਪਰਬ ਕੁਵਰੇਸ਼ ਸੁਨਾਯੋ[1]।
ਇਸੀ ਰੀਤਿ ਬਹੁ ਭਾਖਾ ਬਨੀ।
ਮਿਲੇ ਆਨਿ ਇਸ ਹੀ ਬਿਧਿ ਗੁਨੀ ॥੭॥
ਬਾਵਨ ਕਵਿ ਗਿਨਤੀ ਮਹਿਂ ਨੀਤਿ।
ਰਹੈਂ ਨਿਕਟ ਹਰਖਾਵੈਂ ਚੀਤਿ।
ਇਕ ਦਿਨ ਸਤਿਗੁਰ ਸਭਾ ਲਗਾਇ।
ਬੈਠੇ ਹੁਤੇ ਮਹਾਂ ਦੁਤਿ[†] ਪਾਇ ॥੮॥

ਏਕ ਕਵੀ ਚਲਿ ਕਰਿ ਤਹਿਂ ਆਯੋ।
ਨਿਜ ਬਿੱਦਜਾ ਹੰਕਾਰ ਬਢਾਯੋ।
ਕੀਨ ਸਵੈਯਾ ਅਰਥ ਛਪਾਯੋ।
ਅਭਿਲਾਖਤਿ ਗੁਰ ਤੇ ਪਰਖਾਯੋ ॥੯॥
ਹਾਥ ਬੰਦਿ ਕਰਿ ਬੰਦਨ ਠਾਨੀ।
ਬੈਠਿ ਪ੍ਰਭੂ ਕੇ ਨਿਕਟ ਬਖਾਨੀ।
'ਦੇਸ਼ ਦੇਸ਼ ਮਹਿਂ ਰਾਵਰਿ ਕੀਰਤਿ।
ਜਿਸ ਜਿਸ ਤੇ ਸੁਨਿਯਤਿ ਬਿਸਤੀਰਤਿ ॥੧੦॥
ਸਭਿ ਬਿੱਦਜਾ ਕੇ ਗੁਨੀ ਬਖਾਨੇ।
ਰਹੈਂ ਸਭਾ ਤੁਮਰੀ ਸਨਮਾਨੇ।
ਛੰਦ ਰਚਹਿਂ ਲਾਖਹੁਂ ਰਹਿਂ ਤੀਰ।
ਪਰਖਹੁ ਸਭਿ ਕੇ ਗੁਨੀ ਗਹੀਰ ॥੧੧॥
ਏਕ ਸ੍ਵੈਯਾ ਰਚਜੋ ਨਵੀਨਾ।
ਅਰਥ ਅਜਾਇਬ ਸ਼ੁਭ ਧਰਿ ਦੀਨਾ[†]।

ਸਭਾ ਆਪ ਕੀ ਨਹਿਂ ਮਹਿਂ ਐਸਾ।
ਜ਼ਾਹਰ ਕਹੈ ਅਰਥ ਕੋ ਜੈਸਾ' ॥੧੨॥
ਸੁਨਿ ਹੰਕਾਰ ਸਮੇਤ ਉਬਾਚਾ।
ਬੋਲਜੋ ਪਾਤਸ਼ਾਹੁ ਗੁਰ ਸਾਚਾ।
'ਨਿਜ ਮਤਿ ਕਰਿ ਕੈ ਕੀਨਸਿ ਜਥਾ।
ਸਭਾ ਮਝਾਰ ਉਚਾਰਹੁ ਤਥਾ' ॥੧੩॥

[1]ਕੁਵਰੇਸ਼ ਨੇ ਦ੍ਰੋਣ ਪਰਬ (ਭਾਖਾ ਕਰਕੇ) ਸੁਣਾਇਆ।

[†]ਪਾ:-ਸੁਖ।

[†]ਪਾ:-ਸੁਧਰੀ ਦੀਨਾ।

ਜਿਸ ਪ੍ਰਕਾਰ ਕਰਿ ਕੈ ਕਵੀ ਲਜਾਯੋ।
ਸ਼੍ਰੀ ਸਤਿਗੁਰੂ ਕੋ ਤਬੈ ਸੁਨਾਯੋ।
ਸਭਾ ਬਿਖੈ ਸਭਿਹੂੰ ਸੁਨਿ ਲਯੋ।
ਸੋ ਮੈਂ ਇਹਾਂ ਪਾਠ ਲਿਖਿ ਦਯੋ ॥੧੪॥

ਸ੍ਵੈਯਾ:

ਨਵਸਾਤ ਤਿਯੇ ਨਵਸਾਤ ਕਿਯੇ
ਨਵਸਾਤਿ ਪਿਯੇ, ਨਵਸਾਤ ਪਿਯਾਏ[1]।

[1]ਸੋਲ੍ਹਾਂ (ਵਰ੍ਹੇ ਦੀ) ਤ੍ਰੀਮਤ ਨੇ ਸੋਲ੍ਹਾਂ (ਸ਼ਿੰਗਾਰ) ਕੀਤੇ (ਉਸਦਾ) ਸੋਲਾਂ (ਵਰ੍ਹੇ ਦਾ) ਪਤੀ ਸੀ ਸੋ ਪਤੀ ਸੋਲਾਂ (ਮਹੀਨੇ ਮਗਰੋਂ ਪਰਦੇਸੋਂ ਆਯਾ। (ਅ) ਸੋਲਾਂ 'ਰਸ ਪਿਆਏ' ਵੀ ਅਰਥ ਕਰਦੇ ਹਨ।

ਨਵਸਾਤ ਰਚੇ, ਨਵਸਾਤ ਬਦੇ,
ਨਵਸਾਤ ਪਯਾ ਪਹਿ ਦਾਯਕ ਪਾਏ[1]।

[1]ਸੋਲਾਂ (ਘਰਾਂ ਵਾਲਾ ਚੌਪੜ) ਵਿਛਾਇਆ, ਸੋਲ੍ਹੀਆ (ਦਾਉ ਹਾਰ ਜਿੱਤ ਦਾ) ਬਦਿਆ। ਅਥਵਾ ਸੋਲਾਂ (ਦਾਉ ਪਾਉਣ ਦੀ) ਸ਼ਰਤ ਲਾਈ, ਪਰ ਸੋਲ੍ਹੀਆ ਦਾਉ ਪੀਆ ਦਾ ਪੈ ਗਿਆ ਭਾਵ ਪੁੱਗ ਗਿਆ। (ਅ) ਦਾਯ ਦਾ ਅਰਥ 'ਦਾਉ' ਦੇ ਥਾਂ 'ਦੇਣੇ ਯੋਗ ਧਨ' ਬੀ ਹੁੰਦਾ ਹੈ।

ਜੀਤ ਕਲਾ ਨਵਸਾਤਨ ਕੀ
ਨਵਸਾਤਨ ਕੇ ਮੁਖ ਅੰਚਰ ਛਾਏ[1]।

[1]ਸੋਲਾਂ (ਨਰਦਾਂ ਵਾਲੇ ਚੌਪੜ) ਦੀ ਬਾਜੀ (ਪਤੀ ਨੇ) ਜਿੱਤ ਲਈ, ਤਾਂ ਸੋਲਾਂ ਕਲਾਂ ਵਾਲੇ ਚੰਦ ਵਰਗੇ (ਮੁਖੜੇ ਵਾਲੀ ਨੇ) ਪੱਲੇ ਨਾਲ ਮੂੰਹ ਕੱਜ ਲਿਆ। [ਕਲਾ=ਬਾਜ਼ੀ]।

ਮਾਨਹੁ ਮੇਘ ਕੇ ਮੰਡਲ ਮੈਂ
ਕਵੀ ਚੰਦਨ ਚੰਦ ਕਲੇਵਰ ਛਾਏ[1] ॥ ੧ ॥

[1]ਚੰਦਨ ਕਵੀ ਕਹਿੰਦਾ ਹੈ ਕਿ ਮਾਨੋਂ ਬਦਲਾਂ ਦੇ ਮੰਡਲ ਵਿਚ ਚੰਦ ਦਾ ਸਰੀਰ ਛੁਪ ਗਿਆ ਹੈ।

ਚੌਪਈ:

ਸ਼੍ਰੀ ਕਲਗੀਧਰ ਸੁਨਿ ਮੁਸ਼ਕਾਏ।
ਕਹਿ ਚੰਦਨ ਕੋ ਗਰਬ ਗਵਾਏ।
'ਇਸ ਜੈਸਨਿ[1] ਕੋ ਅਰਥ ਬਿਚਾਰਨ। [1]ਏਹੋ ਜੇਹੇ (ਛੰਦਾਂ) ਦਾ।
ਹਮਰੇ ਘਾਹੀ ਕਰਹਿਂ ਉਚਾਰਨਿ ॥੧੫॥
ਇਹ ਲਾਇਕ ਕਵਿਯਨਿ ਕੇ ਨਾਂਹੀ।
ਮਿਲਿ ਆਪਸ ਮਹਿਂ ਕਰਤੇ ਘਾਹੀ।
ਛੰਦ ਸਭਾ ਹਮਰੀ ਮਹਿਂ ਸਰਸਤਿ[1]। [1]ਰਸ ਵਾਲੇ। (ਅ) ਵਧੀਆ।
ਜਿਨ ਕੇ ਪਾਠ ਕਰੇ ਰਸ ਬਰਸਤਿ ॥੧੬॥
ਕਵਯਨਿ ਕੇ ਹਮਰੇ ਹਯ ਦਾਸ[1]। [1]ਸਾਡੇ ਕਵੀਆਂ ਦੇ ਘੋੜਿਆਂ ਦੇ ਦਾਸ।
ਪਠਤਿ ਸੁਨਤਿ ਆਨਤਿ ਜਬਿ ਘਾਸ।'

ਚੰਦਨ ਕਵਿ ਗੁਰ ਕੇ ਬਚ ਸੁਨੇ।
ਬੋਲ੍ਯੋ ਧਰਿ ਕਰਿ ਅਚਰਜ ਘਨੇ ॥੧੭॥
'ਇਕ ਘਾਹੀ ਕੋ ਲੇਹੁ ਬੁਲਾਇ।
ਜੋ ਇਸ ਕੇ ਦੇ ਅਰਥ ਸੁਨਾਇ।
ਜਿਸ ਤੇ ਆਵੈ ਮੋਹਿ ਪ੍ਰਤੀਤ।
ਸਭਾ ਗੁਰੂ ਕੀ ਹੈ ਕਵੀ ਜੀਤ[1]' ॥੧੮॥

[1]ਕਵੀਆਂ ਨੂੰ ਜਿੱਤਣ ਵਾਲੀ ਹੈ।

ਹੇਮ ਲਸ਼ਟਕਾ ਜੁਤਿ ਤਹਿਂ ਖਰਿਯੋ[1]।
ਪ੍ਰਭੁ ਸੁਨਿ, ਤਾਂਹਿ ਪਠਾਵਨਿ ਕਰਿਯੋ।
'ਆਨਹੁ ਧੰਨਾ ਸਿੰਘ ਹਕਾਰਿ।
ਇਸ ਹੀ ਛਿਨ ਕੁਛ ਲਗਹਿ ਨ ਬਾਰ' ॥੧੯॥

[1](ਜੋ ਚੋਬਦਾਰ) ਖੜਾ ਸੀ।

ਸਤਿਗੁਰ ਹੁਕਮ ਮਾਨਿ ਸੋ ਗਯੋ।
ਧੰਨਾ ਸਿੰਘ ਸੰਗ ਕਹਿ ਦਯੋ।
ਸੁਨਿ ਕੈ ਤਿਨ ਸੋ ਬੂਝਨ ਕੀਨਾ।
'ਕਿਮ ਸਿਮਰ੍ਯੋ ਮੁਝ ਕਰਹੁ ਪ੍ਰਬੀਨਾ[1]?' ॥੨੦॥

[1]ਭਾਵ ਪ੍ਰਬੀਨ ਗੁਰੂ ਜੀ ਨੇ।

ਚੋਬਦਾਰ ਤਬਿ ਕਹ੍ਯੋ ਪ੍ਰਸੰਗ।
ਜਿਮ ਗੁਰ ਭਨ੍ਯੋ ਕਵੀ ਕੇ ਸੰਗ।
ਧੰਨਾ ਸਿੰਘ ਸੁਜਾਨ ਸਭਿ ਜਾਨੀ।
ਸਫਲ ਕਰੀ ਚਾਹੈ† ਗੁਰਬਾਨੀ ॥੨੧॥

†ਪਾ:-ਚਾਹੌਂ।

ਬਹੁਤ ਮੋਲ ਕੇ ਬਸਤ੍ਰ ਉਤਾਰੇ।
ਜੀਰਣ ਮੋਟ ਦੇਹਿ ਪਰ ਧਾਰੇ।
ਇਕ ਖੁਰਪਾ[1] ਲੇ ਕਰਿ ਜੁਤ ਜਾਰੀ[2]।
ਇਕਠੀ ਕਰਿ ਸਿਕੰਧ ਪਰ ਡਾਰੀ ॥੨੨॥

[1]ਚੰਬਾ। [2]ਤੰਗੜ। ਜਾਲੀ।

ਸਭਿ ਘਾਹੀ ਕੋ ਬੇਖ ਬਨਾਯੋ।
ਸ਼ੰਕ ਬਿਹੀਨ ਸਭਾ ਮਹਿਂ ਆਯੋ।
ਗੁਰ ਪਦ ਪਦਮ ਕੀਨ ਤਬਿ ਨਮੋਂ।
ਉਚਤਿ ਥਾਨ ਬੈਠ੍ਯੋ ਤਿਹ ਸਮੋ

॥੨੩॥
ਸ੍ਰੀ ਕਲਗੀਧਰ ਹੁਕਮ ਉਚਾਰਾ।
'ਇਹ ਕਵਿ ਹੈ ਮਤਿਵਾਨ ਉਦਾਰਾ।
ਰਚਿ ਕਰਿ ਆਨਜੋ ਏਕ ਸਵੈਯਾ।
ਅਰਥ ਬਿਚਾਰਹੁ ਦੇਹ ਸੁਨੈਯਾ'
॥੨੪॥
ਸੁਣ ਧੰਨਾ ਸਿੰਘ ਅਰਥ ਬਖਾਨਾ।
-ਤਿਯ ਖੋੜਸ[1] ਬਰਖਨ ਬਯਵਾਨਾ।
ਤਨ ਖੋੜਸ ਸ਼ਿੰਗਾਰ ਸੁਹਾਯੋ।
†ਖੋੜਸ ਮਾਸਨ ਮਹਿਂ ਪਿਯ ਆਯੋ[1]
॥੨੫॥

[1]ਸੋਲਾਂ। ਨਵ ਸਾਤ (੯+੭) ਦਾ ਅਰਥ ਹੈ।

[1]ਪ੍ਰਦੇਸੋਂ) ਆਇਆ। †ਨਵਸਾਤ ਪਿਯੇ' ਦਾ ਅਰਥ ਨਹੀਂ ਆਯਾ।

ਖੋੜਸ ਘਰ ਕੋ ਚੌਪਰ ਰਚਿਯੋ।
ਖੋੜਸ ਦਾਵ ਲਾਇ ਸੁਖ ਮਚਿਯੋ।
ਸੋਈ ਖੋੜਸ ਪਜਾਰੋ ਲਜਾਯੋ[1]।
ਖੋੜਸ ਕੀ ਬਾਜੀ ਜੈ ਪਾਯੋ[1] ॥੨੬॥
ਖੋੜਸ ਕਲਾ ਚੰਦ ਮੁਖ ਜੋਈ[1]।
ਹਾਰ ਪਾਯ ਤ੍ਰਿਯ ਛਾਦਤਿ ਸੋਈ[1]।
ਮਨਹੁਂ ਮੇਘ ਮਹਿਂ ਨਿਸਪਤਿ[1] ਛਾਯੋ।
ਇਮ ਅੰਚਰ ਮਹਿਂ[1] ਮੁਖਿ ਦਰਸਾਯੋ[2]-
॥੨੭॥

[1]ਸੋਈ ਸੋਲ੍ਹੀਆਂ ਦਾਉ ਪਜਾਰੇ (ਪਤੀ ਨੇ) ਲਿਆਂਦਾ ਭਾਵ ਪਾ ਲਿਆ।

[1]ਚੌਪੜ ਦੀ ਬਾਜ਼ੀ ਜਿੱਤ ਲਈ।

[1]ਸੋਲਾਂ ਕਲਾਂ (ਸੰਪੂਰਨ) ਚੰਦ ਵਰਗੇ ਮੁੱਖ ਵਾਲੀ।

[1]ਤ੍ਰਿਯਾ ਨੇ ਹਾਰ ਪਾਕੇ ਮੂੰਹ ਢਕ ਲਿਆ।

[1]ਚੰਦ੍ਰਮਾਂ।

[1]ਪੱਲੇ ਵਿਚ। [2]ਮੂੰਹ ਦਿੱਸਿਆ।

ਸਤਿਗੁਰ ਸਹਿਤ ਸਭਾ ਸਭਿ ਸੁਨਿਯੋ।
ਅਰਥ ਜਥਾਵਤਿ ਜਿਮ ਇਹ ਭਨਿਯੋ।
ਸੁਨਿ ਚੰਦਨ ਕਵਿ ਤਜਿ ਹੰਕਾਰਾ।
ਹਾਥ ਜੋਰਿ ਗੁਰ ਸਾਥ ਉਚਾਰਾ ॥੨੮॥
'ਮਹਾਰਾਜ! ਬਲ ਨਹਿਂ ਬੁਧਿ ਕੇਰਾ।
ਕਰਾਮਾਤ ਸਾਹਿਬ ਕੋ ਚੇਰਾ[1]।
ਗਰਬ ਨ ਚਲਹਿ ਆਪ ਕੇ ਆਗੇ।
ਸਿਮਰਹਿ ਨਾਮ ਬਨਾਵਨ ਲਾਗੇ[1]'
॥੨੯॥
ਤਬਿ ਕਲਗੀਧਰ ਬਾਕ ਸੁਨਾਯੋ।

[1]ਕਰਾਮਾਤ ਦੇ (ਆਪ) ਸਾਹਿਬ ਹੋਤੇ ਇਹ ਆਪ ਦਾ ਚੇਰਾ ਹੈ।

[1]ਜੋ (ਆਪ ਦੇ) ਨਾਮ ਨੂੰ ਸਿਮਰਦਾ ਹੈ ਉਹ ਹੀ (ਕਵਿਤਾ) ਬਣਾਉਣ ਲੱਗ ਜਾਂਦਾ ਹੈ।

'ਧੰਨਾ ਸਿੰਘ ਜੁ ਤੋਹਿ ਬਨਾਯੋ।
ਸੋ ਪਠਿ, ਇਸ ਤੇ ਅਰਥ ਕਰਾਵਹੁ।
ਸੁਨਹੁ ਭਲੇ ਪੁਨ ਆਪ ਸੁਨਾਵਹੁ'
॥੩੦॥
ਸਭਾ ਬਿਖੇ ਜਬਿ ਸਤਿਗੁਰ ਕਹਿਯੋ।
ਆਸ਼ੈ ਸਕਲ ਸਿੰਘ ਨੇ ਲਹਿਯੋ[1]।
'ਕਥਹੁ ਅਰਥ ਜੇ ਕਰਿ ਲਖਿ ਪਾਯੋ[1]।'
ਉਭੈ† ਸਵੈਯਾ ਕਰਜੋ ਸੁਨਾਯੋ ॥੩੧॥

[1]ਧੰਨਾ ਸਿੰਘ ਨੇ ਸਾਰਾ ਆਸ਼ਾ ਜਾਣ ਲਿਆ।
[1]ਹੇ ਚੰਦਨ!) ਜੇ ਤੂੰ ਅਰਥ ਸਮਝ ਲਵੇਂ ਤਾਂ ਕਥਨ ਕਰ ਦੇਈਂ।
†ਪਾ:-ਏਕ। ਧੰਨਾ ਸਿੰਘ।

ਸ੍ਵੈਯਾ:
ਮੀਨ ਮਰੇ ਜਲ ਕੇ ਪਰਸੇ, ਕਬਹੂੰ ਨ ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ, ਕਬਹੂੰ ਨ ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਯ ਕੇ ਪਰਸੇ, ਕਬਹੂੰ ਨ ਮਰੇ ਪਰਦੇਸ਼ ਸਿਧਾਏ।
ਗੂੜ੍ਹ ਮੈਂ ਬਾਤ ਕਹੀ ਦਿਜਰਾਜ[1]! ਬਿਚਾਰ ਸਕੇ ਨ ਬਿਨਾਂ ਚਿਤ ਲਾਏ ॥੧॥ [1]ਹੇ ਚੰਦਨ ਕਵੀ!
ਕਉਲ ਮਰੇ ਰਵਿ ਕੇ[1] ਪਰਸੇ, ਕਬਹੂੰ ਨ ਮਰੇ ਸੀਸ ਕੀ ਛਬਿ[2] ਪਾਏ।

[1]ਸੂਰਜ ਦੀ ਧੁੱਪ। [2]ਚਾਂਦਨੀ-ਚੰਦ ਦੀਆਂ ਕਿਰਨਾਂ।

ਮਿੱਤ੍ਰ ਮਰੇ ਮਿਤ ਕੇ ਮਿਲਿਬੇ, ਕਬਹੂੰ ਨ ਮਰੇ ਜਬਿ ਦੂਰ ਸਿਧਾਏ।
ਸਿੰਘ ਮਰੇ ਜਬਿ ਮਾਸ ਮਿਲੇ, ਕਬਹੂੰ ਨ ਮਰੇ ਜਬਿ ਹਾਥ ਨ ਆਏ[1]। [1]ਮਾਸ) ਹੱਥ ਨਾ ਆਵੇ ਤਾਂ।
ਗੂੜ੍ਹ ਮੈਂ ਬਾਤ ਕਹੀ ਦਿਜਰਾਜ![1] ਬਿਚਾਰ ਸਕੇ ਨ ਬਿਨਾਂ ਚਿਤ ਲਾਏ† ॥੨॥

[1]ਹੇ ਦਿਜਰਾਜ (ਚੰਦਨ)! †ਇਨ੍ਹਾਂ ਦੋਹਾਂ ਸ੍ਵੈਯਾਂ ਦੇ ਅਰਥ ਕਰਨ ਦੀ ਕੁੰਜੀ ਇਹ ਹੈ ਕਿ ਪਦ 'ਕਬਹੂੰ ਨ' ਦੇ ਅੱਗੇ ਵਿਰਾਮ ਕਰ ਦਿੱਤਾ ਜਾਵੇ ਅਰਥਾਤ ਇਸ ਦਾ ਅਰਥ ਪਹਿਲੇ ਅੱਧ ਨਾਲ ਲੱਗ ਜਾਵੇ, ਯਥਾ-ਮੱਛੀ ਜਲ ਦੇ ਸਪਰਸ਼ ਨਾਲ ਮਰੇਗੀ ਕਦੇ ਨਾ, ਪਰ (ਅੱਗ=) ਸੇਕ ਪਾਕੇ ਮਰ ਜਾਏਗੀ।

ਚੌਪਈ:
ਧੰਨਾ ਸਿੰਘ ਬਨਾਇ ਸੁਨਾਏ।
ਚੰਦਨ ਕਵਿ ਤੇ ਅਰਥ ਨ ਆਏ।
ਰਹਜੋ ਬਿਚਾਰਤਿ ਥਿਰ ਚਿਰ ਕਾਲਾ।
ਪੁਨ ਲੱਜਾ ਧਰਿ ਰਹਜੋ ਬਿਸਾਲਾ
॥੩੨॥
ਭਯੋ ਦੀਨ ਤਬਿ ਗੁਰ ਅਗੁਵਾਈ।
ਮੁਖਿ ਤੇ ਕਛੁ ਨ ਬੋਲਜੋ ਜਾਈ।
ਮਹਿਮਾ ਮਹਾਂ ਜਾਨਿ ਪ੍ਰਭੁ ਕੇਰੀ।
ਬਿਨਤੀ ਕਰਤਿ ਭਯੋ ਤਿਸ ਬੇਰੀ
॥੩੩॥

'ਜੇ[1] ਰਾਵਰ ਕੀ ਚਰਨੀ ਲਾਗੇ।
ਮੂਰਖ ਭੀ ਚਾਤੁਰ ਬਡਭਾਗੇ।
ਕੌਨ ਚਹੈ ਸਮਤਾ ਤਿਨ ਕੇਰੀ।
ਚਹੈ ਜੁ ਹੋਇ ਦਸ਼ਾ ਜਸਮੇਰੀ[1]' ॥੩੪॥
ਬੋਲਯੋ ਦੀਨ ਗਰਬ ਜਬਿ ਹਰਯੋ।
ਸ਼੍ਰੀ ਗੁਰ ਸੋ ਭੀ ਰਾਖਨਿ ਕਰਯੋ।
ਇਸੀ ਪ੍ਰਕਾਰ ਅਨਿਕ ਗੁਨਵੰਤੇ।
ਸੁਨਿ ਸੁਨਿ ਜਸ ਕੋ ਆਇ ਰਹੰਤੇ ॥੩੫॥
ਕਰਿ ਚਰਚਾ ਪ੍ਰਭੁ ਕੋ ਪਰਚਾਵੈਂ।
ਅਨਿਕ ਜੁਗਤ ਜੁਤਿ ਕਵਿਤ ਸੁਨਾਵੈਂ।
ਬਖਸ਼ਿਸ਼ ਲੇਤਿ ਮਹਾਂ ਮਨ ਭਾਈ।
ਰੀਝਹਿਂ ਰਿਦੇ ਗੁਨਨਿ ਅਧਿਕਾਈ ॥੩੬॥

[1]ਜਿਹੜੇ।

[1]ਜੋ (ਸਮਤਾ ਕਰਨੀ) ਚਾਹੇਗਾ ਉਸ ਦੀ ਐਸੀ ਦਸ਼ਾ ਹੋਵੇਗੀ ਜੈਸੀ ਮੇਰੀ ਹੋਈ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਵਿਯਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ ॥੨੬॥

## ੨੭. [ਸੁਖਮਨੀ ਤੇ ਜਪ ਮਹਿਮਾ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

†ਇਕ ਦਿਨ ਗੁਰ ਕਹਿਂ ਸਭਾ ਮਹਿਂ, 'ਸ਼੍ਰੀ ਅਰਜਨ ਕੀ ਰਹਿਤ।

†ਸੌ ਸਾਖੀ ਦੀ ੮੯ਵੀਂ ਸਾਖੀ ਚੱਲੀ।

ਕਲਿ[1] ਮਹਿਮਾ ਸੁਖਮਨੀ ਬਹੁ, ਜਪੁਜੀ ਮਹਿਮਾਂ ਮਹਿਤ ॥੧॥ [1]ਕਲਜੁਗ ਵਿਚ।

ਜਿਨ ਕੇ ਸੇਵਨ ਤੇ ਮਿਟੈਂ, ਬਿਘਨ ਕਲੁਖ ਸਮੁਦਾਇ।

ਨਿੱਤ ਪਾਠ† ਚਿਤ ਪ੍ਰੀਤ ਤੇ, ਅੰਤ ਭਲੀ ਗਤ ਪਾਇ' ॥੨॥ †ਪਾ:-ਪਾਠ ਕਹਿ।

ਸੁਨਿ ਕਰਿ ਤਬਿ ਨੰਦਲਾਲ ਇਕ, ਪੰਡਤ ਪਿੰਡੀ ਲਾਲ।

ਦੋਨਹੁਂ ਬੂਝਨਿ ਲਗੇ ਸ਼ੁਭ, ਮਹਿਮਾ ਜਥਾ ਬਿਸਾਲ ॥੩॥

'ਸ਼੍ਰੀ ਅਰਜਨ ਜੀ ਰਚੀ ਏ[1], ਸ਼੍ਰੀ ਨਾਨਕ ਜਪੁ ਕੀਨਾ। [1]ਭਾਵ ਸੁਖਮਨੀ।

ਸ਼੍ਰੀ ਮੁਖ ਤੇ ਬਰਨਹੁਂ ਅਬੈ, ਜਥਾ ਮਹਾਤਮ ਪੀਨ' ॥੪॥

ਚੌਪਈ:

ਇਤਨੇ ਬਿਖੈ ਨੰਦ ਸਿੰਘ ਕਹਿਯੋ।

'ਮਹਾਰਾਜ ਮੈਂ ਅਚਰਜ ਲਹਿਯੋ।

ਬਿਚ ਸਰਾਇ ਕੇ ਇਕ ਸਿਖ ਹੇਰਾ।

ਤਿਸ ਮਹਿਂ ਪ੍ਰਵਿਸ਼ਜੋ ਪ੍ਰੇਤ ਬਡੇਰਾ'

॥੫॥

ਇਤਨੋ ਈ ਪ੍ਰਸਤਾਵ ਚਲਾਏ[1]। [1]ਇਤਨਾ ਪ੍ਰਸੰਗ ਚਲ ਹੀ ਰਿਹਾ ਸੀ ਕਿ........।

ਕਵੀ ਗੁਨੀ ਗਨ ਗੁਰ ਢਿਗ ਆਏ।

ਪਠਨਿ ਸੁਨਨਿ ਕੋ ਪਰਚਾ ਜੋਇ।

ਜਿਨ ਕੇ ਸੰਗ ਕਰੈਂ ਰਸ ਸੋਇ[1] ॥੬॥ [1]ਜਿਨ੍ਹਾਂ ਨਾਲ ਗੁਰੂ ਜੀ ਮਿਲਕੇ ਰਸ ਨਾਲ (ਚਰਚਾ) ਕਰਦੇ ਹੁੰਦੇ ਸਨ।

ਬਿਧੀਚੰਦ, ਪੰਡਤ ਬ੍ਰਿਜਲਾਲ।

ਖਾਨਚੰਦ, ਅਰੁ ਚੰਦ ਨਿਹਾਲ।

ਮਾਨਦਾਸ ਬੈਰਾਗੀ ਜੇਵ।

ਸੈਨਾਪਤਿ, ਪੰਡਤਿ ਸੁਖਦੇਵ ॥੭॥

ਆਲਮਸ਼ਾਹ†, ਮਦਨ ਗਿਰ ਆਯੋ।

†ਸ਼ਿਵ ਸਿੰਘ ਸਰੋਜ ਤੇ ਹਿੰਦੀ ਸ਼ਬਦ ਸਾਗਰ ਕੋਸ਼ ਤੇ ਹਿੰਦੀ ਅੱਖਰਾਂ ਵਿਚ ਲਿਖੇ ਮਾਧਵਾਨਲ ਕਾਮ ਕੰਦਲਾ ਦੇ ਅੰਤਲੇ ਦੋਹੇ ਤੋਂ ਬੀ ਸਹੀ ਹੋ ਗਿਆ ਹੈ ਕਿ ਇਹ ਕਵੀ ਦਸਮ ਗੁਰੂ ਜੀ ਦੇ ਸਮੇਂ ਹੋਇਆ ਹੈ। ੯੯੧ ਹਿ: ਸੰਮਤ ਇਸ ਦੇ ਦੀਬਾਚੇ ਵਿਚ ਦਿਤਾ ਜੋਧ ਕਵੀ ਸੰਸਕ੍ਰਿਤ ਦੇ ਲੇਖ ਦਾ ਸੰਮਤ ਹੈ। ਜੋਧ ਨੇ ਰਾਗਮਾਲਾ ਨਹੀਂ ਦਿੱਤੀ। ਗੁਰਦਰਬਾਰੀ ਹੋਣ ਕਰਕੇ ਆਲਮ ਨੇ ਰਾਗਮਾਲਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਲੈ ਕੇ ਆਪਣੇ ਤਰਜਮੇ ਵਿਚ ਦਿਤੀ ਹੈ। ਦੇਖੋ ਸ੍ਰੀ ਗੁਰ ਗ੍ਰੰਥ ਕੋਸ਼ ਦੀ ਅੰਤਕਾ ਪੁਨਾ ਦੇਖੋ ਪਿਛੇ ਰਾਸ ੩ ਅੰਸੂ ੪੮ ਅੰਕ ੪੧ ਦੀ ਹੇਠਲੀ ਟੂਕ।

ਬ੍ਰਿੱਖਾ[†], ਸੁੱਖੂ, ਗੁਨੀਆ ਭਾਯੋ। [†]ਪਾ:-ਸੱਖਾ।

ਗੁੱਨਾ, ਅਲੀ ਹੁਸੈਨ ਰੁ ਅੱਲ।
ਉਦੇਰਾਵ, ਰਾਵਲ, ਕਵਿ ਬੱਲ[†] ॥੮॥ [†]ਪਾ:-ਉੱਦੇ ਰਾਵਲ ਹੈ ਕਵੀ ਬੱਲ।

ਸੁਖੀਆ, ਧਰਮ ਸਿੰਘ ਅਰੁ ਚੰਦਾ।
ਬੱਲਭ ਕਵਿ, ਕੁਵਰੇਸ਼ ਬਿਲੰਦਾ।
ਮੱਧੂ, ਲੱਖਾ, ਈਸ਼ੁਰਦਾਸ।
ਧਯਾਨ ਸਿੰਘ, ਧੰਨਾ ਸਿੰਘ ਦਾਸ ॥੯॥
ਹੰਸ ਰਾਮ ਆਦਿਕ, ਕਵਿ ਔਰ[†]।

[†]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ੫੨ ਕਵੀ ਹੈਸਨ ਪ੍ਰਸਿੱਧ ਬਾਤ ਹੈ, ਪਰ ਇਹ ਗੇਣਤੀ ਵਧਦੀ ਘਟਦੀ ਬੀ ਸੀ। ਉਨ੍ਹਾਂ ਬਵੰਜਾ ਕਵੀਆਂ ਵਿਚੋਂ ਹੇਠ ਲਿਖੇ ੪੧ ਕਵੀਆਂ ਦੇ ਨਾਮ ਗੁ: ਪ੍ਰ: ਸੂਰਜ ਦੀ ਇਸੇ ਰੁਤ ਵਿਚ ਅੱਡ ਅੱਡ ਥਾਈਂ ਆਏ ਹਨ:-
ਉਦੇ ਰਾਇ, ਅੱਲੂ, ਆਸਾ ਸਿੰਘ, ਆਲਿਮ, ਅਲੀ ਹੁਸੈਨ, ਅੰਮ੍ਰਿਤਰਾਇ, ਈਸ਼ਰ, ਸੁਖਾਸਿੰਘ, ਸੁਖਦੇਵ, ਸੁੱਖੂ, ਸੁਖੀਆ, ਸੁਦਾਮਾ, ਸੈਨਾ ਪਤ, ਹੰਸ ਰਾਮ, ਕਲੂਆ, ਕੁਵਰੇਸ਼, ਖਾਨ ਚੰਦ, ਗੁਣੀਆਂ, ਗੁਰਦਾਸ, ਚੰਦਨ, ਚੰਦਾ, ਧਰਮ ਸਿੰਘ, ਧਿਆਨ ਸਿੰਘ, ਧੰਨਾ ਸਿੰਘ, ਨਿਹਾਲ ਚੰਦ, ਨੰਦ ਲਾਲ, ਨੰਦ ਸਿੰਘ, ਪਿੰਡੀ ਲਾਲ, ਬੱਲਭ, ਬੱਲੂ, ਬਿਧੀ ਚੰਦ, ਬ੍ਰਿੱਖਾ, ਬ੍ਰਿਜ ਲਾਲ, ਮਦਨ ਗਿਰ, ਮੱਧੂ, ਮਾਨ ਚੰਦ, ਮਾਨ ਦਾਸ, ਮਾਲਾ ਸਿੰਘ, ਮੰਗਲ, ਰਾਵਲ, ਲੱਖਾ। ਬਾਕੀ ੧੧ ਕਵੀਆਂ ਦੇ ਨਾਮ ਇਹ ਹਨ:-
ਅਣੀਰਾਇ, ਸ਼ਯਾਮ, ਸੁੰਦਰ, ਸੋਹਨ, ਹੀਰ, ਟਹਿਕਨ, ਦਯਾ ਸਿੰਘ, ਨਾਨੂ, ਨਿਸ਼ਚਲ ਦਾਸ, ਰਾਮ ਚੰਦ, ਰੌਸ਼ਨ ਸਿੰਘ। ਇਨ੍ਹਾਂ ਤੋਂ ਛੁੱਟ ਅਚਲ ਦਾਸ, ਜਮਾਲ, ਬੁਲੰਦ, ਮਥੁਰਾ, ਮੱਲੂ, ਗੋਪਾਲ ਤੇ ਮਦਨ ਸਿੰਘ, ਹੋਰ ਨਾਮ ਕਵੀਆਂ ਦੇ ਹਨ ਜੋ ਗੁਰ ਦਰਬਾਰ ਵਿਚ ਰਹੇ ਹਨ।

ਬਿੱਦਯਾਵੰਤਨਿ ਕੇ ਸਿਰਮੌਰ।
ਪ੍ਰਿਥਕ ਪ੍ਰਿਥਕ ਸਭਿ ਟੇਕਯੋ ਮਾਥਾ।
ਬੈਠੇ ਸਭਾ ਦੇਖਿ ਗੁਰ ਨਾਥਾ ॥੧੦॥
ਇਨ ਪਸ਼ਚਾਤੀ ਆਇ ਸ਼ਿਤਾਬੀ।
ਸੱਦੂ ਮੱਦੂ ਦੌਨ ਰਬਾਬੀ।
ਕਿਰਤਨ ਕਰਨਿ ਲਗੇ ਤਬਿ ਆਏ।
ਥਿਰ ਚਿਤ ਜਬਹਿ ਥਿਰੇ ਸਮੁਦਾਏ ॥੧੧॥
ਤਬਿ ਸ਼੍ਰੀ ਮੁਖ ਤੇ ਉੱਤਰ ਕਹਯੋ।
'ਪ੍ਰੇਤ ਲਗਯੋ ਜਿਹ ਸਿਖ ਕੇ ਲਹਯੋ[1]। [1]ਪ੍ਰੇਤ ਲੱਗਾ ਹੋਯਾ ਜਿਸ ਸਿੱਖ ਦੇ (ਤੁਸੀਂ) ਵੇਖਿਆ ਹੈ।
ਸੋ ਨਹਿਂ ਪਵਤਿ ਹੋਗ ਜਪੁ ਰਸਨਾ।
ਜਿਨਹੁਂ ਕੰਠ ਤਿਨ ਪਰ ਕਛੁ ਬਸ ਨਾ[1]' ॥੧੨॥ [1]ਭਾਵ ਜਿਨ੍ਹਾਂ ਨੂੰ ਜਪੁਜੀ ਕੰਠ ਹੈ ਉਨ੍ਹਾਂ ਪਰ ਭੂਤ ਦਾ ਵੱਸ ਨਹੀਂ ਚਲਦਾ।

ਨਿਕਟ ਖਾਲਸਾ ਗੁਰ ਬਚ ਸੁਨਿਯੋ।
ਬੂਝਨਿ ਕਾਰਨ ਨੀਕੇ ਭਨਿਯੋ।
'ਸ਼੍ਰੀ ਪ੍ਰਭੁ ਪਾਤਸ਼ਾਹ ਗੁਰ ਸਾਚੇ!
ਦਿਹੁ ਬਤਾਇ ਸੰਸੈ ਚਿਤ ਰਾਚੇ ॥੧੩॥
ਲੇਤਿ ਮੁਕਤਿ ਜਪੁ ਪਾਠਕ ਜੋਇ[1]?
ਕੈ ਸਰੀਰ ਕੀ ਰੱਛਾ ਹੋਇ?
ਇਹ ਨਿਰਨੈ ਹਮ ਪਾਵਹਿਂ ਜੈਸੇ।
ਸਿੱਖਨ ਹੇਤ ਉਚਾਰਹੁ ਤੈਸੇ' ॥੧੪॥
ਸ਼੍ਰੀ ਮੁਖ ਤੇ ਫੁਰਮਾਵਨ ਕੀਨ।
'ਅੰਮ੍ਰਿਤ ਫਲ ਕਿਸਹੂੰ ਕਰ ਲੀਨ[1]।
ਜੋ ਅਚਿ ਲੇਹ ਅਮਰ ਹੁਇ ਜਾਇ।
ਭੂਖ ਤ੍ਰਿਖਾ ਭੀ ਦੁਖ ਬਿਨਸਾਇ ॥੧੫॥
ਅੰਮ੍ਰਿਤ ਫਲ ਜਿਮ ਦੋਨੋਂ ਕਰੇ[1]।
ਤਥਾ ਸ਼ਕਤਿ ਜਪੁਜੀ ਜੁਗ[1] ਧਰੇ।
ਤਨ ਕੀ ਰੱਛਾ ਮੁਕਤਿ ਪਦਾਰਥ[1]।
ਦੇ ਦੋਨੋਂ ਕੋ ਸਦਾ ਸਕਾਰਥ' ॥੧੬॥
ਸੁਨਿ ਕਰਿ ਤਬਿ ਪੰਡਤਿ ਬ੍ਰਿਜਲਾਲ।
ਬਿਨਤੀ ਕਰਤਿ ਭਯੋ ਤਿਸ ਕਾਲ।
'ਪਾਤਿਸ਼ਾਹੁ! ਸੁਨਿ ਮੇਰੀ ਬਾਤ।
ਇਕ ਦਿਨ ਸੁਪਨੇ ਮਹਿਂ ਬਿੱਖਜਾਤ ॥੧੭॥
ਸ਼੍ਰੀ ਨਾਨਕ ਕੋ ਦਰਸ਼ਨ ਕੀਨੋ।
ਜਨਮ ਕ੍ਰਿਤਾਰਥ ਮੈਂ ਨਿਜ ਚੀਨੋ।
ਪਰਮ ਅਰਥ[1] ਜਪੁਜੀ ਕੋ ਹੋਇ।
ਮੈਂ ਭੀ ਸੁਨਯੋ, ਸੁਣਾਵੋਂ ਸੋਇ ॥੧੮॥
ਕਰਯੋ ਸ਼ਲੋਕ ਸੁਨਾਵਨ ਚਹੌਂ[1]।
ਤਹਿਂ ਤੇ ਸੁਨਿ ਜੇਤਿਕ ਮੈਂ ਲਹੋਂ[1]।'
ਸਤਿਗੁਰ ਤਬੈ ਉਚਾਰਨ ਕੀਨੋ[†]।

[1]ਕੀ (ਜਪੁਜੀ ਪਾਠਕ) ਮੁਕਤੀ ਲੈਂਦਾ ਹੈ?

[1]ਜੇ) ਅੰਮ੍ਰਿਤ ਫਲ ਕਿਸੇ ਹੱਥ ਵਿਚ ਲਿਆ ਹੈ।

[1]ਜਿਵੇਂ ਦੋਵੇਂ (ਅਸਰ) ਕਰਦਾ ਹੈ (ਅਮਰ ਵੀ ਤੇ ਭੁੱਖ ਤਿਖਾ ਦਾ ਨਾਸ਼ ਵੀ)।

[1]ਦੋਵੇਂ ਸ਼ਕਤੀਆਂ।

[1]ਮੋਖ ਪਦਾਰਥ।

[1]ਗੂਢ ਅਰਥ।

[1]ਜੋ) ਮੈਂ ਸ਼ਲੋਕ ਰਚਿਆ ਸੀ ਸੋ ਸੁਨਾਯਾ ਚਾਹੁੰਦਾ ਹਾਂ।

[1]ਜਿਤਨਾ ਕੁ ਮੈਂ ਸਮਝਿਆ ਹੈ।

[†]ਪਾ:-ਕੀਨਾ।

'ਗੁਰ ਘਰ ਕੋ ਪੰਡਤ ਮਤ ਪੀਨੋ† ॥੧੯॥ †ਪਾ:-ਪੀਨਾ।
ਗੁਰ ਮਹਿਂ ਤੁਵ ਪ੍ਰਤੀਤ ਹੈ ਭਾਰੀ।
ਸੁਨਜੋ ਜਥਾ ਅਬਿ ਕਰਹੁ ਉਚਾਰੀ।'
ਸੁਨਿ ਕਲਗੀਧਰ ਤੇ ਦਿਜਬਰ ਤਬਿ।
ਕਰਜੋ ਸੁਨਵਾਨ ਆਸ਼ੈ ਨਿਜ ਸਬਿ ॥੨੦॥

ਸਲੋਕ:
'ਹਰਿ ਸ਼ਤ੍ਰੁਨਿ ਮਮ ਗ੍ਰਿਹੇ
ਦਿਵਾਰਾ ਤ੍ਰੋਹਿ ਦੁਖ ਦਾਨਿ।
ਤ੍ਰਾਹਿਮਾਂ ਦ੍ਰਸ਼ਯ ਗੁਰੋ ਸ੍ਵਪਨ
ਸਲੋਕੋਕਤਿ ਉਕਤਵਾਨਿ[1]' ॥ ੧ ॥

[1]ਗੁਰ ਕੇ ਬਚਨ।

ਚੌਪਈ:
ਇਮ ਪੜਿਓ ਪੰਡਤ ਬ੍ਰਿਜਲਾਲ।
ਪੁਨ ਬੋਲਜੋ ਸੰਗਤ ਕੇ ਨਾਲ।
'ਸ਼੍ਰੀ ਨਾਨਕ ਗੁਰ ਅਰਜਨ ਜੋਊ।
ਸ੍ਵਪਨ ਬਿਖੈ ਦਰਸੇ ਤਬਿ ਦੋਊ ॥੨੧॥
ਤਹਾਂ ਸੁਨਜੋਂ ਸੋ ਕਰਹੁਂ ਸੁਨਾਵਨਿ।
ਸੁਨਹੁਂ ਭਲੇ ਸ਼ੁਭ ਚਰਚਾ ਪਾਵਨ।
ਮਹਿੰਮਾ ਗੁਰ ਬਚ ਅਰ ਗੁਰ ਕੇਰੀ।
ਕਹੈ ਕੌਨ ਜੌ ਬਡਿਹੁਂ ਬਡੇਰੀ ॥੨੨॥

ਸਲੋਕ:
ਮੋਖੇ ਚ ਪ੍ਰਾਣੇ ਗੁਣੇ ਦ੍ਰਬਜ ਲਾਭੇ ਭਰਮੇ
ਵਿਰਕਤੋ ਸੁਰ ਸੇਵਨੇ ਵਾ।
ਯੋਖਤ ਸੁ ਦਾਸੇ ਸਤ ਪੁੱਤ੍ਰ ਯਾਨੇ ਸੰਗ੍ਰਹਿ
ਸੁਭਾਵੇ ਰਿਸਟੋ ਪਰਮਦੇ।
ਮਨੋ ਨਿਰੋਧੇ ਯੁਧਿ ਸਤਿ ਪ੍ਰਗ੍ਰਹੇ ਧਰਮੇਚ
ਨੀਤੌਂ ਦਾਨੇ ਗੁਣਾ ਕਰੇ।
ਏਤੇ ਖੁ ਕੁਰਯਾਤਿ ਸਤਿਨਾਮ ਬਾਣਿ ਮੋ ਕਾਰਿ
ਮਾਦੋ ਕਲਿਸ ਦਧਾਨ[1] ॥ ੨ ॥'

[1]ਯੋਖ਼ਿਤ੍ਰ ਸੁਦਾਸੇ, ਸਤ੍ਰ ਪੁਤ੍ਰ, ਯਾਨੇ, ਸੰਗ੍ਰਹ, ਵਭਾਵੇ, ऽਰਿਸ਼੍ਰੋ ਪ੍ਰਮੋਦੇ। ਮਨੋ ਨਿਰੋਧੇ, ਯੁਧਜਸਤ੍ਰ, ਪ੍ਰਗ੍ਰਹੇ, ਧਰ੍ਮੇਚਨੀਤੌਂ, ਦਾਨੇ, ਗੁਣਾਕਰੇ। ਏਤੇ ਖ਼ੁ ਕੁਰ੍ਯਾਤ੍ਰ ਸਤਜਨਾਮ ਬਾਣੀ ਮੋਕਾਰ ਮਾਦੌਂ ਕਲਿ ਸੰਦਧਾਨ:। ਅਰਥ: ਮੁਕਤੀ ਵਿਚ, ਪ੍ਰਾਣਾਂ (ਦੀ ਰੱਖਜਾ) ਵਿਚ, ਗੁਣ ਤੇ ਧਨ ਦੇ ਲਾਭ ਵਿਚ, ਧਰਮ ਵਿਚ, ਉਦਾਸੀ ਵਿਚ, ਦੇਵਤਾ

ਪੂਜਨ ਕਰਨ ਵਿਚ, (ਦਾਸਾ ਭਾਵ ਵਾਲੀ ਭਾਵ) ਆਗਜਾਕਾਰ ਸ੍ਰੇਸ਼ਟ ਇਸਤ੍ਰੀ (ਵਿਆਹੁਣ) ਵਿੱਚ, ਸ੍ਰੇਸ਼ਟ ਪੁੱਤ੍ਰ (ਦੇ ਪ੍ਰਾਪਤ ਕਰਨ) ਵਿਚ, ਸਫਰ ਕਰਨ ਵਿੱਚ, ਸ੍ਰੇਸ਼ਟ ਸੁਭਾਵ ਦੇ ਗ੍ਰਹਣ ਕਰਨ ਵਿਚ, ਦੁਖਦਾਈਆਂ ਨੂੰ ਪ੍ਰਸੰਨ ਕਰਨ ਵਿਚ, ਮਨ ਰੋਕਣ ਵਿੱਚ, ਯੁੱਧ ਵਿੱਚ ਅਸਤ੍ਰ ਗ੍ਰਹਣ ਕਰਨ ਵਿੱਚ, ਵਸੀਕਾਰ ਕਰਨ ਵਿੱਚ, ਧਰਮ ਨੀਤੀ (=ਰਾਜ ਨੀਤੀ) ਵਿਚ, ਦਾਨ ਵਿੱਚ, ਗੁਣਾਂ ਦੇ ਖਜ਼ਾਨੇ ਭਾਵ ਗੁਣ ਕੱਠੇ ਕਰਨ ਵਿੱਚ, ਇਤਨਿਆਂ (ਸਾਰਿਆਂ) ਵਿੱਚ ਸਤਿਨਾਮ ਬਾਣੀ ਜਿਸਦੇ ਆਦਿ ੴਕਾਰ ਹੈ ਕਲਯੁਗ ਵਿਚ ਧਾਰਨ ਕਰੇ।

ਚੌਪਈ:

ਸੁਨਿ ਕੈ ਸੰਗਤਿ ਬਹੁਰ ਸੁਨਾਯੋ।
'ਸੁਪਨੇ ਮਹਿਂ ਸਲੋਕ ਸਿਖ ਆਯੋ।
ਭਾਵ ਅਰਥ ਇਸ ਕੋ ਸਮੁਝਾਵੋ।
ਕਹਿ ਸ਼੍ਰੀਮੁਖ ਤੇ ਆਪ ਸੁਨਾਵੋ'
॥੨੩॥

ਸੁਨਿ ਕਲਗੀਧਰ ਉਚਰਜੋ ਨੀਕੋ।
'ਜਾਨਹੁਂ ਪਰਮਮੰਤ੍ਰ ਜਪੁਜੀ ਕੋ[1]।

[1]ਜਪੁਜੀ ਨੂੰ ਸ਼ਰੋਮਣੀ ਮੰਤ੍ਰ ਸਮਝੋ। ਸੌ ਸਾਖੀ ਵਾਲਾ ਐਉਂ ਲਿਖਦਾ ਹੈ:-ਭਾਈ ਇਹ ਜਪੁਜੀ ਕਾ ਮਾਨਸੀ ਪਰਮ ਮੰਤ੍ਰ ਦਾ ਅਰਥ ਹੈ।

ਅਹੈਂ ਮਾਨਸੀ ਪੰਚੀ ਅੱਛਰ[1]।

[1]ਮਾਨਸੀ-ਮਨੋਂ ਵਾਂਛਿਤ ਦੇ ਦੇਣ ਹਾਰੇ। (ਅ) ਮਨ ਨਾਲ ਜਪੇ ਜਾਣ ਵਾਲੇ ਹਨ ਪੰਚੀ ਅਖਰ। ੨੫ ਅਖਰ, ਭਾਵ 'ਏਕੋਂਕਾਰ' ਤੋਂ ਲੈਕੇ 'ਅਕਾਲ ਮੂਰਤਿ' ਤਕ ੨੫ ਅੱਖਰ ਹਨ। ਯਾਦ ਰਹੇ ਕਿ 'ੴ' ਨੂੰ ਇਕ ਅਖਰ ਗਿਣਨਾ ਹੈ, ਕਿਉਂਕਿ ਗੁਰਮਤ ਵਿਚ ਵਾਹਿਗੁਰੂ ਜੀ ਦਾ ਚਿੰਨ੍ਹ 'ੴ' ਹੈ 'ਨਿਰਾ 'ਓਂ' ਨਹੀਂ। ਨਿਰਾ 'ਓਂ' ਤ੍ਰਿਧਾ ਮੂਰਤੀ ਦਾ ਅਰਥ ਕਈ ਮਤਾਂ ਵਿਚ ਰਖਦਾ ਹੈ, ਉਸ ਭਾਵ ਤੋਂ ਸ਼ੁੱਧ ਕਰਕੇ ਏਕਤਾ (ਵਾਹਦਾਨੀਅਤ) ਦੀ ਮੁਰਾਦ ਉਤੇ ਸੰਕੇਤ ਕਰਨ ਹਿਤ ਇਸ ਦਾ ਗੁਰਮਤ ਵਿਚ ਸੰਪੂਰਨ ਰੂਪ 'ੴ' ਹੈ, ਜਿੱਥੇ ਓਂਕਾਰ ਪਾਠ ਅੱਗੇ ਆਵੇਗਾ ਸਭ ਜਗਾ ਮੁਰਾਦ 'ੴ' ਤੋਂ ਲੈਣੀ ਹੈ, ਗੁਰਮਤ ਵਿਚ ਵਿਹਤ ਰੂਪ ਇਹੋ 'ੴ' ਹੈ। ਜੈਸਾ ਕਿ ਸੌ ਸਾਖੀ ਦੇ ਕਰਤਾ ਨੇ ਮੰਨਿਆ ਹੈ ਕਿ ਮੂਲ ਮੰਤ੍ਰ ਦੇ ਮੁੱਢ ਵਿਚ ਏਕੋਂਕਾਰ ਦਾ ਪਾਠ ਕਰੋ; ਦੇਖੋ ਅੰਸੂ ੨੮ ਅੰਕ ੩੪।

ਬਾਂਛਤਿ ਦੇ[1] ਸਿਮਰਜੋ ਜਿਨ ਰਿਦ ਧਰਿ'
॥੨੪॥

[1]ਭਾਵ (ਮਨ) ਮੰਗੀ ਮੁਰਾਦ ਦੇ ਦੇਣਹਾਰੇ ਹਨ।

ਤਿਸ ਕੋ ਅਰਥ ਕਹਜੋ ਗੁਰ ਦਯਾਲ।
ਹਿਤ ਸਿੱਖਨਿ ਕੇ ਕਰਨ ਨਿਹਾਲ।
'ਬਰਨ ਪਚੀਹ ਅਜੱਪਾ ਜਪੈ[1]।

[1]ਭਾਵ ਮਨ ਨਾਲ ਜਪੇ।

ਕੈ ਰਸਨਾ ਰਸ ਤੇ ਮਨ ਰਪੈ[1] ॥੨੫॥

[1]ਯਾ ਰਸਨਾ ਨਾਲ (ਜਪੇ ਤੇ) ਮਨ ਰਸ ਵਿਚ ਰਚਿਆ ਰਹੇ।

†ਤਿਸ ਤੇ ਦੂਖਨ, ਦੁਖ, ਰੁਜ ਤੀਨ[1]।

[1]ਮੋਖੇ' ਦਾ ਅਰਥ ਤੁਰਿਆ) ਤਿੰਨ ਤਰ੍ਹਾਂ ਦੇ ਦੂਸ਼ਨ, ਤਿੰਨ ਤਰ੍ਹਾਂ ਦੇ ਦੁਖ ਤੇ ਤਿੰਨ ਤਰ੍ਹਾਂ ਦੇ ਰੋਗ। ਦੂਖਨ=ਮਨ ਦੇ, ਬਾਣੀ ਦੇ, ਸਰੀਰ ਦੇ। ਦੁਖ=ਆਧਿ ਬਿਆਧਿ ਉਪਾਧਿ। ਰੁਜ=ਵਾਤ ਪਿਤ ਕਫ। (ਅ) ਦੂਖਨ ਦੁੱਖ ਤੇ ਰੁਜ ਏ ਤ੍ਰੈ ਚੀਜ਼ਾਂ। †ਇਥੋਂ ਦੂਜੇ ਸ਼ਲੋਕ ਦਾ ਅਰਥ ਚਲਿਆ ਪਰ ਇਹ ਉਥੇ ਦਿਤੇ ਕ੍ਰਮ ਨਾਲ ਕ੍ਰਮ ਵਾਰ ਨਹੀਂ ਹੈ।

ਬਾਤ ਪਿੱਤ ਕਫ ਕਰਤਾ ਹੀਨ[1]।

[1]ਅਤੇ ਵਾਤ ਪਿੱਤ ਤੇ ਕਫ (ਦੇ ਵਿਗਾੜ ਨੂੰ) ਹੀਨ ਕਰਨਹਾਰੇ ਹਨ (੨੫ ਅੱਖਰ) ਸੂਚਨਾ-ਵਾਤ ਪਿਤ ਕਫ ਦਾ ਭਾਵ ਲੋਭ ਕ੍ਰੋਧ ਤੇ ਕਾਮ ਵੀ ਹੋ ਸਕਦਾ ਹੈ, ਕਿਉਂਕਿ ਲੋਭੀ ਨੂੰ ਵਾਤ, ਕ੍ਰੋਧੀ ਨੂੰ ਪਿੱਤ ਤੇ ਕਾਮੀ ਨੂੰ ਕਫ ਦੇ ਵਿਗਾੜ ਹੋ ਜਾਂਦੇ ਹਨ। ਯਾ ਪਿੱਤ ਵਾਲੇ ਦਾ ਸੁਭਾਵ ਕ੍ਰੋਧੀ, ਲੋਭੀ ਦਾ ਵਾਤੀ ਤੇ ਕਫੀ ਦਾ ਕਾਮੀ ਹੋ ਜਾਂਦਾ ਹੈ। ਸੌ ਸਾਖੀ ਦੇ ਪਾਠ ਤੋਂ ਪਤਾ ਲਗਦਾ ਹੈ ਕਿ ਤ੍ਰੈ ਦੋਖ, ਵਾਤ ਪਿੱਤ ਕਫ ਤੋਂ ਕੇਵਲ ਮੁਰਾਦ ਹੈ।

ਮੁਕਤਿ ਜੁਗਤਿ ਉੱਤਮ ਪਦ ਪਾਵੈ।
ਸੁਖੀ ਹੋਇ ਨਹਿਂ ਅਵਗਤਿ ਜਾਵੈ ॥੨੬॥
ਜੇ ਭੋਜਨ ਪਰ ਕਰਹਿਂ ਉਚਾਰਨਿ।
ਵਧੈ ਰਿਧਿ ਹੁਇ ਅੰਨ ਬਿਕਾਰ ਨ[1]।
ਸੁਖ ਸੋਂ† ਪਚਹਿ, ਨ ਰੁਜ ਉਪਜਾਵੈ।
ਕਾਲ ਰਹਿਤ ਹੁਇ ਦੋਖ ਮਿਟਾਵੈ[1] ॥੨੭॥

[1]'ਪ੍ਰਾਣੇ' ਦਾ ਅਰਥ:-) ਅੰਨ ਦਾ ਵਿਗਾੜ ਨਹੀਂ ਹੋਸੀ।

†ਪਾ:-ਪੁਨਿ ਸੋ, ਸੁਨਿ ਸੋ।

[1]ਭਾਵ ਲੰਮੀ ਆਯੂ ਵਾਲਾ ਹੋਵੇਗਾ ਤੇ ਅਰੋਗ ਰਹੇਗਾ।

[1]ਦਰਬ ਲਾਭ ਮਹਿਂ, ਧਰਮ ਮਝਾਰਾ।
ਬੀਚ ਉਦਾਸੀ ਕੇ ਸੁਖਕਾਰਾ।
ਇਸਤਰੀ ਬਜਾਹਨਿ, ਸੁਤ ਉਪਜੰਤੇ।
ਦੇਸ਼ ਬਿਦੇਸ਼ਨ ਕੋ ਗਮਨੰਤੇ ॥੨੮॥
ਜੁੱਧ ਚਢਨਿ ਨਹਿਂ ਸ਼ਸਤ੍ਰ ਪ੍ਰਹਾਰਨਿ।
ਹੋਨਿ ਅਰੂਢਨਿ ਬਾਜੀ ਬਾਰਨ[1]।
ਸੁਰ ਪੂਜਨ ਮਹਿਂ† ਮੋਹਨ ਕਰਨ[1]।

[1]ਅੱਗੇ ਦੱਸੇ ਦਸਾਂ ਕੰਮਾਂ ਵਿਚ ਇਹ ਮੰਤ੍ਰ ਸਹਾਈ ਹੈ:-ਸੰਸਕ੍ਰਿਤ ਸਲੋਕ ਦਾ ਭਾਵ ਅਰਥ ਹੀ ਮਾਨੋ ਚੱਲ ਰਿਹਾ ਹੈ।

[1]ਘੋੜੇ ਹਾਥੀਆਂ ਉਤੇ।

[1]ਵਸੀ ਕਰਨ ਵਿਚ। †ਸਤਿ ਨਾਮ..... ਅਕਾਲ ਮੂਰਤਿ' ਮੰਤ੍ਰ ਤਾਂ ਇਕ ਅਕਾਲ ਨੂੰ ਨਿਰੂਪਨ ਕਰ ਰਿਹਾ ਹੈ ਤੇ ਇਸ ਦੇ ਜਪੁ ਨੇ ਇਕ ਅਕਾਲ ਦੀ ਪ੍ਰਾਪਤੀ ਕਰਾਉਣੀ ਹੈ। ਗੁਰੂ ਅਰਜਨ ਦੇਵ ਤੇ ਦਸਮੇ ਗੁਰੂ ਜੀ ਨੇ ਇਸ ਮੰਤ੍ਰ ਨੂੰ ਦੇਵਤਿਆਂ ਦੀ ਸੇਵਾ ਤੇ ਮੋਹਨ ਵਸੀਕਾਰ ਆਦਿ ਲਈ ਕਿਉਂ ਦੱਸਣਾ ਸੀ? ਇਹ ਸੌ ਸਾਖੀ ਦਾ ਆਖੇਪਕਾਰ ਹੀ ਮੱਲੋ ਮੱਲੀ ਖਿਆਲ ਪਾ ਰਿਹਾ ਜਾਪਦਾ ਹੈ। ਪਿੱਛੇ ਅੰਸੂ ੨੫ ਅੰਕ ੬੧ ਵਿਚ ਪਰਨਾਰੀ ਪਰ ਅੰਸ਼ ਦਾ ਤਿਆਗ ਸਿਖਲਾ ਹੀ ਆਏ ਹਨ। ਯਥਾ-ਪਰ ਅੰਸੀ ਪਰਨਾਰ ਤਜ ਨਾਮ ਸਰਾਹੈ ਸਵਾਸ।
ਇਹ ਪਾਠ ਸੌ ਸਾਖੀ ਦੀ ੯੮ਵੀਂ ਸਾਖੀ ਦਾ ਹੈ।

ਸਿਮਰਨਿ ਕਰਿ ਹੈ ਪਚੀਹ ਬਰਨ[1] ॥੨੯॥

[1]ਪੱਚੀਆਂ ਅਖਰਾਂ ਨੂੰ।

ਸਦਨ ਪ੍ਰਵੇਸ਼ਨਿ[1], ਬਾਹਰ ਜਾਨ।
ਇੱਤਯਾਦਿਕ ਜੇ ਕਾਜਿ ਮਹਾਨ।
ਮਸਤਕ ਨੰਮ੍ਰਿ ਕਰਹਿ ਗੁਰ ਆਗੇ।
ਦ੍ਰਿੜ ਪ੍ਰਤੀਤ ਕਰਿ ਸਿਮਰਨ ਲਾਗੇ

[1]ਨਵੇਂ ਘਰ ਵਿਚ ਪ੍ਰਵੇਸ਼ ਕਰਨ।

॥੩੦॥
ਦੇ ਦਸਵੰਧ ਗੁਰੂ ਕੋ ਸਿੱਖ।
ਕਰਨ ਕਰਾਹ ਕਰਹਿ ਸੁ ਭਵਿੱਖ[1]। [1]ਭਾਵ, (ਭਵਿੱਖ=) ਅੱਗੋਂ ਨੂੰ ਮੈਂ ਕੜਾਹ ਕਰਾਵਾਂਗਾ (ਐਸੀ ਸੁੱਖਣਾ ਸੁੱਖੇ)।
ਦਾਨ ਦੇਨਿ ਲੇਨੇ ਮਹਿਂ ਪ੍ਰਾਹਿ[1]। [1]ਜਪੇ।
ਅਤਿ ਸੁਭਾਵ ਕੀ ਪਲਟਨ ਮਾਂਹਿ[1] ॥੩੧॥ [1]ਅਤਯੰਤ ਸੁਭਾਵ ਦੇ ਪਲਟਨੇ ਵਿਖੇ ਭਾਵ ਆਪਣਾ ਭੈੜਾ ਸੁਭਾਵ ਇਸ ਮੰਤ੍ਰ ਨਾਲ ਬਦਲਦਾ ਹੈ।
ਭੂਤ, ਕਿ ਪ੍ਰੇਤ, ਡਾਕਨੀ ਡੀਠਿ[1]। [1]ਨਜ਼ਰ।
ਸਹਿਤ ਪ੍ਰਤੀਤ ਪਠਹਿ ਦਿਢ ਨੀਠ[1]। [1]ਚੰਗੀ ਤਰ੍ਹਾਂ।
ਸੁਪਨੇ ਮਹਿਂ ਸ੍ਰੀ ਅਰਜਨ ਕਹਜੋ।
ਦਿਜ ਬ੍ਰਿਜਲਾਲ ਸੁ ਪੰਡਿਤ ਲਹਜੋ' ॥੩੨॥
ਦਸਮੇ ਪਾਤਸ਼ਾਹੁ ਗੁਰ ਸਾਚੇ।
ਲਿਖਵਾਏ ਸ੍ਰੀ ਬਚਨ† ਉਬਾਚੇ। †ਪਾ:-ਬਦਨ।

ਆਗੇ ਲਾਗੇ ਲਿਖਨਿ ਲਿਖਾਰੀ।
ਜਿਮ ਮਹਿੰਮਾ ਬਿਧਿ ਸਹਿਤ ਉਚਾਰੀ ॥੩੩॥

ਦੋਹਰਾ:
'†ਚਲਨ ਸਮੈ, ਸੰਗ੍ਰਹਿਣ ਮਹਿਂ[1], [1]ਇਕੱਠ ਵਿਖੇ (ਅ) ਸ਼ੁਭ ਗੁਣਾਂ ਦੇ ਸੰਗ੍ਰਹਿ ਕਰਨ ਵਿਖੇ। †ਪਿਛੇ ਸੌ ਸਾਖੀ ਦੇ ਵਾਰਤਕ ਬਚਨ ਕਵਿਤਾ ਵਿਚ ਕਹੇ ਹਨ ਤੇ ਹੁਣ ਸੌ ਸਾਖੀ ਦੀ ਕਵਿਤਾ ਹੀ ਨਕਲ ਕਰਨ ਲਗੇ ਹਨ ਜੋ ਅੰਕ ੩੪, ੩੫, ੩੬ ਵਿਚ ਹੈ।

ਦਾਨ ਦੇਨਿ ਔ ਲੇਨਿ।
ਅਤਿ ਸੁਭਾਵ ਕੀ ਪਲਟ ਮਹਿਂ,
ਭੂਤ ਡਾਕਨੀ ਸੇਨ[1] ॥੩੪॥ [1]ਸੈਨਤ, ਨਜ਼ਰ।
ਮਨ ਜੀਤਨ, ਰਣ ਮਹਿਂ ਧਰਾ[1] [1]ਅੰਕ ੨੯ ਮੂਜਬ 'ਜੁੱਧ ਵਿਚ ਸ਼ਸਤ੍ਰ ਧਾਰਨ ਸਮੇਂ' ਲੱਗੇਗਾ।
ਰਾਜ ਕਾਜ ਸੁਖਵਾਹਿ[1]। [1]ਸੁਖਾਂ ਵਾਸਤੇ।
ਮਿਲਨੇ ਗਿਲਨੇ ਬੰਧੁ ਮਹਿਂ
ਰਾਜ ਜੋਗ ਉਤਸਾਹਿ ॥੩੫॥
ਇਨ ਕਾਰਜ ਕੀ ਅਟਕ ਮਹਿਂ
ਪੰਚ ਪਚੀਸਾ ਜਾਪ।

ਛੱਤੀ ਅਠਤੀ ਜਾਪ ਕਰਿ
ਲਾਖ ਅਰਧ ਤੇ ਲਾਖ[†1] ॥੩੬॥

[1]ਬਰਣਪੰਚ=ਪੰਚ ਅਖਰਾਮੰਤ੍ਰ=੧ੴ ਸਤਿਨਾਮ। ਪਚੀਸ=ਪੱਚੀ ਅਖਰਾ ਮੰਤ੍ਰ ਜੋ '......... ਮੂਰਤਿ' ਤਕ ਹੈ। ਛੱਤੀ='ਪ੍ਰਸਾਦਿ' ਤਕ ਮੰਤ੍ਰ ੩੬ ਅੱਖਰਾਂ ਦਾ ਗਿਣਿਆ ਨੇ 'ਸੈਭੰ' ਨੂੰ ਤ੍ਰੈ ਅੱਖਰ ਮੰਨਕੇ (ਇਸੇ ਅੰਸੂ ਦੇ ਅੰਕ ੪੫ ਦੇ ੨੯, ੩੦, ੩੧, ਵਿਚ ਲੇਖਕ ਨੇ ਸੈਭੰ ਦੇ ਅੱਖਰ 'ਸ. ਇ. ਭੰ. ' ਗਿਣੇ ਹਨ) ਫਿਰ 'ਜਪੁ' ਤਕ ੩੮ ਅੱਖਰਾਂ ਦਾ ਮੰਤ੍ਰ ਦੱਸ ਰਹੇ ਹਨ, ਸੋ ਇਨ੍ਹਾਂ ਵਿਚੋਂ ਕੋਈ ਮੰਤ੍ਰ ਲੈ ਕੇ ਉਹਦਾ ਲੱਖ ਯਾ ਡੂਢ ਲਖ ਜਪੇ ਅਥਵਾ। [†]ਪਾ:-ਲਾਪ।

ਬਰਣ ਪੰਚ ਪੰਚੀਸ ਕੈ
ਅਥਵਾ ਛੱਤੀ ਹੋਇ।
ਜਪ ਹਜ਼ਾਰ ਸਮ ਵਰਣ ਕੇ
ਪਾਠ ਕਰਹਿ ਨਰ ਜੋਇ[1] ॥੩੭॥

[1]ਪੰਜ, ਪੰਝੀ ਯਾ ਛੱਤੀ ਅਖਰਾ (ਕੋਈ ਬੀ ਮੰਤ੍ਰ) ਹੋਵੇ ਅਖਰਾਂ ਮੂਜਬ ਉਨੇ ਹਜ਼ਾਰ ਜਪੇ ਭਾਵ ਪੰਜ ਅਖਰਾ ਮੰਤ੍ਰ ਪੰਜ ਹਜ਼ਾਰ ਵੇਰੀ, ਪੰਝੀ ਅਖਰਾ ੨੫ ਹਜ਼ਾਰ ਵੇਰੀ, ਛੱਤੀ ਅਖਰਾ ੩੬ ਹਜ਼ਾਰ ਵੇਰੀ ਪੜੇ।

ਕਰੈ ਹੋਮ ਗੁਰਮੰਤ੍ਰ ਕੋ
ਸਕਲ ਬਿਘਨ ਦੇ ਖਾਪ।
ਕਾਰਜ ਹੁਇ ਬੰਧਨ ਤੁਟੈਂ
ਸ਼੍ਰੀ ਮੁਖ ਗੁਰੂ ਪ੍ਰਤਾਪ[1] ॥੩੮॥

[1]ਸੁਹਣੇ ਮੂੰਹ ਵਾਲੇ ਗੁਰੂ ਦੇ ਪ੍ਰਤਾਪ ਨਾਲ। (ਅ) ਸ਼੍ਰੀ ਗੁਰੂ ਜੀ ਦੇ ਮੁਖ ਦੇ (ਉਚਾਰੇ ਹੋਏ ਮੰਤ੍ਰ ਜਪ) ਦੇ ਪ੍ਰਤਾਪ ਨਾਲ।

ਬ੍ਰਹਮਣ ਵਿਦਿਆ ਯੁਤ ਪਢੈ
ਏਕ ਭਾਗ ਦੁਇ ਮੂੜ।
ਛਤ੍ਰੀ ਤ੍ਰੈਂ, ਸ਼ੂਦ੍ਰੰ ਚਤਰ,
ਸਾਢੇ ਤ੍ਰੈ ਵਿਸ਼ ਗੂੜ[1†] ॥੩੯॥

[1]ਭਾਵ, ਵਿਦ੍ਵਾਨ ਬ੍ਰਾਹਮਣ ਤਾਂ ਜਿਨਾਂ ਕਿਹਾ ਹੈ ਓਨਾ ਹੀ ਪੜ੍ਹੇ ਜੈਸੇ ਪੰਜ ਹਜ਼ਾਰ ਦਾ ਪੰਜ ਹੀ ਪੜ੍ਹੇ ਅਵਿਦ ਬ੍ਰਾਹਮਣ ਦੂਣਾ, ਛੱਤ੍ਰੀ ਤੀਣਾ, ਵੈਸ਼ ਤੇ ਗੂੜ ਸਾਢੇ ਤਿੰਨ ਗੁਣਾਂ ਤੇ ਸ਼ੂਦ੍ਰ ਚਾਰ ਗੁਣਾਂ। [ਸੰਸ. ਗੂਢਜਾ, ਗੂਢ=ਗੁੱਝੇ ਜਨਮ ਵਾਲੇ ਭਾਵ ਹੈ ਅਨਿਸਚਿਤ ਪਿਤਾ ਤੋਂ ਟੂਰੀ ਜਾਤ ਦੇ ਲੋਗ, ਹਿੰਦੂ ਲਾ ਦੇ ੧੨ ਪੁੱਤ੍ਰਾਂ ਵਿਚੋਂ ਇਕ। (ਅ) ਭਾਵ, ਗੁਪਤ ਪਾਠ ਕਰੇ]। [†]ਕਿਸ ਚਾਤੁਰੀ ਨਾਲ ਈਸ਼੍ਵਰ ਉਪਾਸਨਾ ਵਿਖੇ ਵਰਣਾਸ਼੍ਰਮ ਦੀ ਵੰਡ ਮੁੜ ਸਿੱਖਾਂ ਵਿਚ ਰਲਾਈ ਜਾ ਰਹੀ ਹੈ। ਗੁਰਮਤ ਤਾਂ ਸਪਸ਼ਟ ਦੱਸ ਰਹੀ ਹੈ 'ਬੀਜ ਮੰਤ੍ਰ' ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮ ॥ ਜੋ ਜੋ ਜਪੈ ਤਿਸਕੀ ਗਤਿ ਹੋਇ ॥ ' ਪੁਨਾ:-'ਖੱਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ ' ਏਹ ਉਪਦੇਸ਼ ਪੰਚਮ ਗੁਰੂ ਜੀ ਅਪਨੀ ਬਾਣੀ ਵਿਚ ਦੇ ਰਹੇ ਹਨ। ਹੁਣ ਬ੍ਰਿਜ ਲਾਲ ਨੂੰ ਪੰਚਮ ਗੁਰੂ ਜੀ ਨੇ ਸੁਪਨੇ ਵਿਚ ਵਰਣਾਸ਼੍ਰਮ ਦਾ ਵਿਤਕਰਾ ਕਿਵੇਂ ਸਿਖਾ ਦਿੱਤਾ?

ਗਯਾਨੀ, ਧਯਾਨੀ, ਜੋਗਧਰਿ[1],

[1]ਜੋਗੀ।

ਕਰਮੀ, ਸੁੱਕ੍ਰਿਤ[1] ਮੱਧ।

[1]ਸ਼ੁਭ ਕਰਮੀ।

ਉਤਨਾ ਹੀ ਲਿਖਿਆ ਸਹੀ
ਜੇ ਗੁਰ ਸ਼ਰਧਾ ਸਿੱਧ[1†] ॥੪੦॥

[1]ਗਯਾਨੀ, ਧਯਾਨੀ, ਜੋਗੀ, ਸੁੱਕ੍ਰਿਤਕਰਮੀ ਅਤੇ ਉਸ

ਸਿੱਖ ਲਈ ਜਿਸ ਦੀ ਸ਼ਰਧਾ ਗੁਰੂ ਪਰ ਹੈ ਉਤਨਾ ਹੀ ਸਹੀ ਹੈ ਕਿ ਜਿਤਨਾ ਲਿਖ੍ਯਾ ਹੈ [ਸੌ ਸਾ: ਦਾ ਪਾਠ ਹੈ 'ਸ਼੍ਰਧਾ ਸਿੱਖ' ਜੋ ਸਹੀ ਜਾਪਦਾ ਹੈ। ਸ੍ਰਧਾ ਸਿੱਧ=ਜ੍ਹਿਦੀ ਪੱਕੀ ਸ਼੍ਰੱਧਾ ਹੈ]। †ਪਾ:-ਬ੍ਰਧਾ ਸਿਧ। ਸੌ ਸਾ: ਦਾ ਪਾਠ ਹੈ:-ਸ਼੍ਰਧਾ ਸਿੱਖ।

ਗੁਰ ਪ੍ਰਸਾਦਿ ਲਗ ਮੁਕਤਿਮਯ,
ਪੰਚ ਗ੍ਯਾਨਕੇ ਜੋਗ[1]।

[1]ਗੁਰਪ੍ਰਸਾਦਿ ਤਕ (ਮੰਤ੍ਰ) ਮੁਕਤੀ ਦਾਤਾ ਹੈ, ਪੰਜ (ਅੱਖਰਾ ੧ੳ ਸਤਿਨਾਮ') ਗ੍ਯਾਨ ਦੇਣ ਜੋਗ ਹੈ।

ਹਿਰਦੇ ਸ਼ੋਧਨ ਸੰਗ੍ਰਹ ਮੈਂ
ਪੱਚੀ ਲਗਿ ਸੰਜੋਗ[1] ॥੪੧॥

[1]ਹ੍ਰਿਦੇ ਦੀ ਸ਼ੁਧੀ ਤੇ (ਸ਼ੁਭਗੁਣਾਂ) ਦੇ ਸੰਗ੍ਰਹਣ ਵਿਚ ਪੰਝੀ (ਅੱਖਰਾਂ ਤਕ ਦੇ ਪਾਠ ਦਾ) ਸੰਬੰਧ ਹੈ। (ਅ) ਸੰਜੋਗ ਕਰੇ=ਪਾਠ ਕਰੇ।

ਪ੍ਰਥਮ ਮਾਰਜਨ ਹੋਮ ਬਿਧਿ[1]

[1]ਪਹਿਲਾਂ ਹੋਮ ਦੀ ਬਿਧੀ (ਫੇਰ) ਜਲ ਉਤੇ ਮੰਤ੍ਰ ਉਚਾਰਕੇ ਅੰਗਾਂ ਨੂੰ ਉਸ ਨਾਲ ਪਵਿੱਤ੍ਰ ਕਰਨਾ।

ਲਿਖਿ ਕਰਿ ਸਭਿ ਸਮੁਝਾਇ[1]।

[1]ਸਮਝਾਉਂਦੇ ਹਾਂ। ਸੌ ਸਾਖੀ ਵਿਚ ਹੈ:-ਲਿਖ੍ਯਤੇ=ਲਿਖਦੇ ਹਾਂ।

ਮਹਾਂ ਮਹਾਤਮ ਮੰਤ੍ਰ ਇਹ
ਚਾਰ ਪਦਾਰਥ ਦਾਇ ॥੪੨॥

[1]ਓਅੰਕਾਰਾਯ ਨਮਹ ॥੧॥

[1]ਹੁਣ ਅੱਗੇ ਸੌ ਸਾਖੀ ਦੇ ਲੇਖਕ ਜੀ ਮੂਲ ਮੰਤਰ ਦੇ ਪਦਾ ਦੇ ਪਹਿਲੇ ਪਹਿਲੇ ਅੱਖਰ ਲੈ ਲੈ ਕੇ ਪ੍ਰਮਾਤਮਾ ਦੇ ਨਾਮ ਬਣਾਕੇ ਨਮਸਕਾਰਾਂ ਕਰਦੇ ਹਨ, ਹੋਮ ਕਰਨ ਲਈ ਨਵੇਂ ਪਦ ਬੀ ਘੜਦੇ ਹਨ, ਸ਼ਾਸਤ੍ਰਕ ਹੋਮ ਦੀ ਰੀਸ ਪੂਰੀ ਕਰਨ ਲਈ। ਗੁਰਮਤ ਵਿਚ ਹੋਮ ਬਾਬਤ ਕੀ ਖ੍ਯਾਲ ਹੈ, 'ਹੋਮ ਜੱਗ ਤੀਰਥ ਕੀਏ ਵਿਚ ਹਉਮੈ ਬਧੈ ਬਿਕਾਰ। ' ਪੁਨਾ ਦੇਖੋ ਨਾਨਕ ਪ੍ਰਕਾਸ਼ ਪੂਰ: ਅਧ੍ਯਾਯ ੪੮ ਅੰਕ ੫੫ ਤੋਂ ੫੮।

ਸਤ੍ਯਾਯ ਨਮਹ ॥੨॥

ਤਗ੍ਯਾਯ[1] ਨਮਹ ॥੩॥

[1]ਤੱਤ ਗ੍ਯਾਤਾ ਨੂੰ।

ਨਾਰਾਇਣਾਯ ਨਮਹ ॥੪॥

ਮਖ੍ਯਾਯ[1] ਨਮਹ ॥੫॥

[1]ਜੱਗ੍ਯ ਰੂਪ।

ਕਰਤ੍ਰੇ ਨਮਹ ॥੬॥

ਰਖ੍ਯਤ੍ਰੇ[1] ਨਮਹ ॥੭॥

[1]ਰੱਖ੍ਯਾ ਕਰਨ ਵਾਲਾ।

ਤਾਰਕਾਯ[1] ਨਮਹ ॥੮॥

[1]ਤਾਰਨ ਹਾਰ।

ਪੁਰਖ਼ੋਤਮਾਯ ਨਮਹ ॥੯॥

ਰੁਕਮਾ ਕਰਤ੍ਰੋ[1] ਨਮਹ ॥੧੦॥

[1]ਉੱਜਲਤਾ ਕਰਨ ਹਾਰ। (ਅ) ਸ੍ਵਰਨਰੂਪ।

ਖ੍ਯਾਤਮਨੇ[1] ਨਮਹ ॥੧੧॥

[1]ਆਕਾਸ਼ ਰੂਪ।

ਨਿਰੰਜਨਾਯ ਨਮਹ ॥੧੨॥

| | |
|---|---|
| ਰਥਾਂਗਾਤਮਨੇ[1] ਨਮਹ ॥੧੩॥ | [1]ਸਰੀਰ ਰੂਪੀ ਰਥ ਵਿਚ ਆਤਮ ਰੂਪ ਕਰਕੇ ਬਿਰਾਜਮਾਨ। |
| ਭਵਾਂਤਕਾਯ[1] ਨਮਹ ॥੧੪॥ | [1]ਸੰਸਾਰ ਦੇ ਅੰਤ ਕਰਨ ਵਾਲੇ। |
| ਉੱਤਮ ਯਸਸੇ[1] ਨਮਹ ॥੧੫॥ | [1]ਉਤਮ ਯਸ ਵਾਲੇ ਨੂੰ। |
| ਨਿੱਤ ਰਪਾਯ ਨਮਹ ॥੧੬॥ | |
| ਰਜਾਤਮਨੇ[1] ਨਮਹ ॥੧੭॥ | [1]ਤੇਜ ਰੂਪ। |
| ਬੈਕੁੰਠਾਯ[†] ਨਮਹ ॥੧੮॥ | [†]ਮੂਲ ਮੰਤ੍ਰ ਦੇ ਅੱਖਰਾਂ ਅਨੁਸਾਰ ਪਾਠ ਵੈਕੁੰਠ 'ਵਵੇ' ਨਾਲ ਚਾਹਯੇ। |
| ਰਮਾਯ ਨਮਹ[1] ॥੧੯॥ | [1]ਵਜਾਪਕ। (ਅ) ਰਮਯ=ਸੁੰਦਰ ਰੂਪ। |
| ਅਖਰਾਯ[1] ਨਮਹ ॥੨੦॥ | [1]ਨਾਸ਼ ਰਹਿਤ। |
| ਕਾਲਾਯ ਨਮਹ ॥੨੧॥ | |
| ਲਖਮੀਪਤਿਯਾਯ[1] ਨਮਹ ॥੨੨॥ | [1]ਮਾਯਾ ਦੇ ਸ੍ਵਾਮੀ। |
| ਮੂਰਤਿ ਧਰਾਯ[1] ਨਮਹ ॥੨੩॥ | [1]ਮੂਰਤ ਧਾਰੀ ਨੂੰ। |
| ਰਮਾਪਤੀਯੇ[1] ਨਮਹ ॥੨੪॥ | [1]ਲਛਮੀ ਦੇ ਪਤੀ ਨੂੰ। |
| [†]ਤ੍ਰਿਲੋਕੇਸ਼ਾਯ[1] ਨਮਹ ॥੨੫॥ | [1]ਤ੍ਰਿਲੋਕੀ ਦੇ ਨਾਥ ਨੂੰ। [†]ਮੂਲ ਮੰਤ੍ਰ ਦੇ ਅੱਖਰਾਂ ਮੁਜਬ 'ਤਤਾ' ਚਾਹੀਏ। |
| ਅਖਯਾਯ[1] ਨਮਹ ॥੨੬॥ | [1]ਖਯ ਤੋਂ ਰਹਤ। |
| ਜਗਦੀਸ਼ਾਯ ਨਮਹ ॥੨੭॥ | |
| ਨਿਰਾਕਾਰਾਯ ਨਮਹ ॥੨੮॥ | |
| ਸਦਮੇਸਾਯ[1] ਨਮਹ[†] ॥੨੯॥ | [1]ਨਿੱਤਯ ਈਸ਼੍ਵਰ। (ਅ) ਬ੍ਰਹਮੰਡ ਰੂਪ ਘਰ ਦਾ ਮਾਲਕ। [†]ਪਾ:-ਦਸਮੇਸਾਯ ਨਮਹ। |
| ਇਕਾਰ ਵਾਗ ਵਾਇਨੇ[1†] ਨਮਹ ॥੩੦॥ | [1]ਏਕ ਵਾਕ ਦੇ ਉਚਾਰਨ ਵਾਲੇ ਨੂੰ (ਏਕੋ ਕਵਾਉ)। [†]ਪਾ:-ਇਕਾਰ ਵਾਗ ਵਾਦਨੇ। |
| ਭੰਜਨਾਯ[1] ਨਮਹ ॥੩੧॥ | [1]ਨਾਸ਼ ਕਰਤਾ। |
| ਉਕਾਰਾਯ[1] ਨਮਹ ॥੩੨॥ | [1]ਓਅੰਕਾਰ ਰੂਪ ਨੂੰ। |
| ਸ੍ਵਾਹਾ ਪ੍ਰਾਣ ਹੁਤੋ ਜਪੁ ਇਤਿ[1]। | [1]ਜਾਪਦਾ ਹੈ ਕਿ ਸ਼ੁੱਧ ਪਾਠ ਐਉਂ ਸੀ: 'ਸ੍ਵਾਹਾ ਪੂਰਣਾਹੁਤੀ ਜਪ ਇਤ। '=(ਹਰ ਪਦ ਦੇ ਉਚਾਰਨ ਤੇ ਆਹੁਤੀ ਦੇਣ ਵੇਲੇ) ਸ੍ਵਾਹਾ (ਪਦ ਕਹੇ ਤੇ ਅੰਤਲੀ ਆਹੁਤੀ ਦੇਣ ਵੇਲੇ 'ਜਪ' (ਏਹ ਦੋ ਅੱਖਰ ਕਹੇ) ਪਰ ਜੇ ਪਾਠ 'ਪ੍ਰਾਣ ਹੁਤੋ' ਨੂੰ ਹੀ ਸਫਲ ਕਰਨਾ ਹੋਵੇ ਤਾਂ ਐਉਂ ਅਰਥ ਲਗੇਗਾ:-ਪ੍ਰਾਣਾਹੁਤਿ=ਉਹ ਪੰਚ ਗ੍ਰਾਸ ਜੋ ਰੋਟੀ ਖਾਣ ਤੋਂ ਪਹਿਲਾਂ 'ਪ੍ਰਾਣਾਯਸ੍ਵਾਹਾ' ਅਪਾਨਾਯ ਸ੍ਵਾਹਾ', 'ਵਜਾਨਾਯ ਸ੍ਵਾਹਾ' ਸਮਾਜਾਯ ਸ੍ਵਾਹਾ' 'ਉਦਾਨਾਯ ਸ੍ਵਾਹਾ' ਮੰਤ੍ਰ ਉਚਾਰ ਕੇ ਖਾਧੇ ਜਾਂਦੇ ਹਨ ਇਹ ਫਿਰ ਹੋਮ ਤੋਂ ਮਗਰੋਂ ਯਗ ਨਾਲ ਜਾ |

ਸਬੰਧ ਰੱਖਣਗੇ।

ਸਿੱਖ ਸੁਖਾਯ ਨਮਹ[1] ॥੩੩॥

[1]ਸਿੱਖਾਂ ਨੂੰ ਸੁਖ ਦੇਣ ਵਾਲੇ (ਗੁਰੂ ਨਾਨਕ ਜੀ) ਨੂੰ ਨਮਸਕਾਰ (ਇਕ ਅਸ਼ੀਰਵਾਦ) ਹੈ।

ਦੋਹਰਾ:

ਅੱਖਰ ਛੱਤੀਸ ਪੰਚ ਪੁਨ,
ਪੱਚੀ ਤੱਤ ਸੁਜਾਨ।
ਗੁਰ ਪ੍ਰਸਾਦਿ ਪਢਿ ਅੱਗ੍ਰ ਤ੍ਰੈ,
ਲਖਹੁ ਸਿੱਖ ਬੁਧਿਵਾਨ[1] ॥੪੩॥

[1]ਹੇ ਸੁਜਾਨ (ਤੱਤ=) ਸਿਧਾਂਤ ਦੀ ਗਲ (ਇਹ ਹੈ ਕਿ) ਪੰਜ, ਪੰਝੀ ਤੇ ੩੬ ਅੱਖਰਾਂ ਦੇ ਜੋ ਮੰਤ੍ਰ ਰੂਪ ਹੈਨ ਤਿੰਨਾਂ ਦੇ ਅੱਗੇ ਗੁਰਪ੍ਰਸਾਦਿ ਪੜ੍ਹੋ।

ਅਰੁ ਲਿਖਿਬੇ ਮੈਂ ਬਰਨ ਅਠ,
ਪਾਂਚ ਪ੍ਰਾਣ ਕੇ ਮਾਂਝ[1]।

[1]ਅਤੇ ਲਿਖਣ ਵਿਚ ਅੱਠ ਅੱਖਰ ਲਿਖੇ ਭਾਵ ਚਿੱਠੀ ਪੋਥੀ ਦੇ ਮੁਢ ਵਿਚ '੧ੴ ਸਤਿਗੁਰ ਪ੍ਰਸਾਦਿ' ਲਿਖੇ ਪਰੰਤੂ (ਜਪਣ) ਲਈ ਪ੍ਰਾਣਾਂ ਵਿਚ ਪੰਜ ਅਖਰਾ (ਨਾਮ ਧਾਰਨ ਕਰੇ '੧ੴ ਸਤਿਨਾਮੁ'।

ਪੱਚੀ ਸਭਿ ਵਿਵਹਾਰ ਮੇਂ
ਛੱਤੀਸ ਲਖਿ ਗੁਨ ਸਾਂਝ[1] ॥੪੪॥

[1]ਹੋਰ) ਸਾਰੇ ਵਿਹਾਰਾਂ ਵਿਚ ਪੱਚੀ ਅੱਖਰਾਂ ਤੇ ਸਭ ਗੁਣਾਂ ਦੇ ਧਾਰਨ ਲਈ ੩੬ ਅੱਖਰੇ (ਮੰਤ੍ਰ ਦਾ ਜਾਪ ਕਰੇ)।

ਛੱਤੀਸ ਲਾਖ ਆਹੂਤਿ ਦੇ
ਮੁਕਤਿ[1] ਹੋਇ ਤਤਕਾਲ।

[1]ਮੁਕਤੀ ਵਾਸਤੇ ਇਸ ਦੀਆਂ ੩੬ ਲੱਖ ਅਹੂਤੀਆਂ ਦੇਵੇ।

ਜਪ ਤੇ ਆਤਮ ਸ਼ੁੱਧ ਹੁਇ
ਮਾਰਜਨ ਦੂਖਨ ਟਾਲ[1] ॥੪੫॥

[1]ਭਾਵ ਪਾਣੀ ਤੇ ਮੰਤ੍ਰ ਪੜ੍ਹਕੇ ਛਿੜਕੇ ਤਾਂ ਦੂਖਨ ਟਲਣਗੇ।

ਪ੍ਰਥਮ ਸਲੋਕ ਜਪੁ ਕੋ ਭਲੋ
ਤਿਸ ਕੀ ਬਿਧਿ ਕਹਿ ਦੀਨ।
ਆਗੈ ਸਭਿ ਪੌੜੀਨ ਕੋ
ਕਹੈਂ ਸੁ ਸੁਨਹੁ ਪ੍ਰਬੀਨ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਜਪੁ ਸਲੋਕ ਮਹਾਤਮ' ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਜਪੁਜੀ ਮਹਾਤਮ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਸ੍ਰੀ ਜਪੁਜੀ ਪੌੜੀ ਪ੍ਰਥਮ, ਕਰਹਿ ਕਾਮਨਾ ਪੂਰ।
ਪਾਠਕ ਸਭਿ ਸੁਖ ਪਾਇ ਕੈ, ਬਿਘਨ ਬਿਨਾਸੈ ਕੂਰ[1] ॥੧॥ [1]ਭ੍ਯਾਨਕ, ਕਰੜੇ।
ਆਸ਼ਾ ਪਰ ਦੂਜੀ ਪੜੈ[1], 'ਆਦਿ ਸੱਚੁ' ਜਿਹ ਨਾਮ।
[1]ਆਸ਼ਾ ਪੂਰਣ ਹਿਤ ਦੂਜੀ (ਪੌੜੀ) ਪੜ੍ਹੇ।
ਦੇਵ ਮੰਤ੍ਰ[1], ਅਰ ਚਲਨ ਮੈਂ, ਔਸ਼ਧਿ[2], ਰਸਾਯਨ[3], ਸ਼ਾਮ[4†] ॥੨॥
[1]ਦੇਵ ਮੰਤ੍ਰ=ਇਸ਼ਟ ਦੇਵ ਨਿਮੰਤ੍ਰਨ=ਆਪਣੇ ਇਸ਼ਟ ਦੇਵ ਨੂੰ ਆਵਾਹਨ ਲਈ। (ਅ) ਦੇਵਤਾ ਦਾ ਮੰਤ੍ਰ ਆਰਾਧਨ ਲਈ ਵੀ ਅਰਥ ਲਗਦਾ ਹੈ ਪਰ ਦੇਵ ਮੰਤ੍ਰ ਵੀ ਹੈ ਤੇ ਇਕ ਸ਼ਲੋਕ ਮਹਾਂ ਮੰਤ੍ਰ ਹੈ ਇਸ ਲਈ ਉਹ ਅਰਥ ਫਬਦਾ ਨਹੀਂ। [2]ਦਵਾ ਵਰਤਨ ਵੇਲੇ। [3]ਰਸਾਯਨ ਬਨਾਉਣ ਲਈ। [4]ਸ਼ਰਨ ਲੈਣ ਲਈ। [†]ਸੌ ਸਾ: ਦੇ ਕਰਤਾ ਨੇ ਏਥੇ ਟਪਲਾ ਖਾਧਾ ਹੈ। ਜਪੁਜੀ ਵਿਚ ਪਹਿਲਾਂ ਮੂਲ ਮੰਤ੍ਰ ਆਉਂਦਾ ਹੈ, ਤੇ 'ਹੋਸੀ ਬੀ ਸਚ' ਪਰ ਅੰਕ ੧ ਆਉਂਦਾ ਹੈ। ਸੌ ਸਾ: ਵਾਲੇ ਨੇ ਇਸ ਨੂੰ ਦੂਜੀ ਪੌੜੀ ਕਿਹਾ ਹੈ ਗੋਯਾ ਉਸਨੇ 'ਗੁਰ ਪ੍ਰਸਾਦਿ' ਤਕ ੧ ਤੇ 'ਹੋਸੀ ਬੀ ਸਚ' ਤਕ ੨ ਪੌੜੀਆਂ ਕਲਪ ਲਈਆਂ ਹਨ ਪਰ ਅੱਗੇ ਚਲਕੇ ਇਸ ਨੇ 'ਗਾਵੈ ਕੋ' ਨੂੰ ਚੌਥੀ ਪੌੜੀ ਜਣਾਇਆ ਹੈ। ਇਸ ਦੇ ਆਪਣੇ ਇਸ ਲੇਖੇ 'ਗਾਵੈ ਕੋ' ਦੀ ਪੌੜੀ ਪੰਜੀਵੀਂ ਹੋਣੀ ਚਾਹੀਦੀ ਸੀ। ਜਪੁਜੀ ਵਿਚ 'ਗਾਵੈ ਕੋ' ਦੀ ਪੌੜੀ ਪਰ ਅੰਕ ੩ ਹੈ, ਸੌ ਸਾਖੀ ਦੇ ਕਰਤਾ ਨੇ ਪਹਿਲੋਂ ਦੋ ਦਾ ਵਾਧਾ ਕਰਕੇ 'ਗਾਵੈ ਕੋ' ਤੇ ਜਾਕੇ ੧ ਦਾ ਵਾਧਾ ਰਹਿਣ ਦਿੱਤਾ ਹੈ। ਸਾਰੀਆਂ ਪੌੜੀਆਂ ਇਸ ਨੇ ੪੦ ਗਿਣੀਆਂ ਹਨ, ਇਸ ਤਰ੍ਹਾਂ ਇਸ ਨੇ ਆਪਣੇ ਹਿਸਾਬ ਅਖੀਰਲਾ ਸ਼ਲੋਕ ਪੌੜੀਆਂ ਦੀ ਗੇਣਤੀ ਵਿਚ ਸ਼ਾਮਲ ਕੀਤਾ ਹੈ। ਸੋ ਇਸ ਦੀ ਗਿਣਤੀ ਸਮਝਣ ਲਈ ਇਸ ਦੀ ਪੰਜਵੀਂ ਪੌੜੀ ਨੂੰ 'ਸਾਚਾ ਸਾਹਿਬ' ਵਾਲੀ ਸਮਝ ਲਈਏ ਤਾਂ ਅਗੋਂ ਪੌੜੀਆਂ ਦੀ ਸਮਝ ਪੈਂਦੀ ਜਾਊ, ਇਸ ਹਿਸਾਬ ਹੁਣ ਗਾਵੈ ਕੋ ਤੋਂ ਪਹਿਲੀਆਂ ਤੇ 'ਹੋਸੀ ਭੀ ਸਚ' ਤੋਂ ਮਗਰਲੀਆਂ ਦਾ ਵੇਰਵਾ ਇਹ ਬਣੂ:-ਦੇਵ ਮੰਤ੍ਰ ਅਰ ਚਲਨ ਮੈਂ 'ਸੋਚੈ ਸੋਚ ਦੀ' ਤੇ ਔਸ਼ਧਿ ਰਸਾਯਨ ਸ਼ਾਮ ਮੈਂ 'ਹੁਕਮੀ ਹੋਵਨ ਆਕਾਰ' ਦੀ ਪੌੜੀ ਤੇ ਫਿਰ 'ਗਾਵੈ ਕੋ' ਦੀ ਪੌੜੀ ਵਿਚ ਆ ਜਾਣਗੇ ਵਿਪਦਾ ਕਾਰਜ, ਹਾਨ ਮਹਿਂ, ਕਾਰਜ ਅਟਕ, ਨਵ ਘਰ ਤੇ ਨਵ ਗੁਣ।
ਬਿਪਦਾ ਕਾਰਜ ਹਾਨ ਮਹਿਂ, 'ਗਾਵਹਿਂ ਕੋ[1]' ਰਹਿ ਲਾਗੁ। [1]ਗਾਵੇ ਕੋ' ਵਾਲੀ ਪੌੜੀ।
ਕਾਰਜ ਕਾਹੂੰ ਅਟਕ ਮਹਿਂ, ਦੇਯ ਭੇਟ ਗੁਰ ਭਾਗ[1] ॥੩॥
[1]ਗੁਰੂ ਭਾਗ ਭਾਵ ਦਸਵੰਧ ਦੇਵੇ ਭੇਟਾ। (ਅ) (ਧਨ) ਭੇਟਾ ਦੇਵੇ ਤਾਂ (ਅਟਕ) ਭੱਜ ਜਾਵੇਗੀ।
ਨਵ ਘਰ, ਨਵ ਗੁਣ ਸੰਗ੍ਰਹੈ[1], ਚੌਥੀ ਕੋ ਕਰਿ ਧ੍ਯਾਨ।
[1]ਨਵਾਂ ਘਰ (ਰਚਨ) ਲਈ ਯਾ ਨਵੇਂ ਗੁਣ ਧਾਰਨ ਲਈ।
ਜਪੁ ਜਪੁ ਸਮ ਪੜਿ ਸਪਤ[†] ਦਿਨ, ਸਪਤ ਭੇਟ ਧਰਿ ਮਾਨ[1‡] ॥੪॥
[1]ਜਪੇ (ਜਪ ਸਮ=ਜਪੁਜੀ ਦੇ ਤੁੱਲ ਭਾਵ) ਚਾਲੀ ਵਾਰ ਸਤ ਦਿਨਾਂ (ਤਕ ਰੋਜ਼ ਤੇ) ਸੱਤ ਭੇਟਾ ਧਰਨੀਆਂ ਸਨਮਾਨ ਲਈ।। [†]ਪਾ:-ਸਾਤ। [‡]ਪਾ:-ਸਾਨ।
ਉੱਦਮ ਪੰਜੇ[1], ਜੁੱਧ ਮੈਂ, ਛੇਵੀਂ, ਸਪਤਮ ਬੰਧ[2]।
[1]ਉਦਮ ਲਈ ਪੰਜਵੀਂ ਪੌੜੀ। [2]ਕਿਸੇ ਬੰਧਨ ਦੇ ਪਿਆਂ। (ਅ) ਬੰਧੂ ਦੀ ਰੱਖਯਾ ਲਈ ਸੱਤਵੀਂ।
ਅਟਕੀ ਨਾਰੀ[1] ਆਠਵੀਂ, ਨਾਵੀਂ ਮੰਤ੍ਰਹਿ ਸੰਧ[2] ॥੫॥
[1]ਭਾਵ ਪ੍ਰਸੂਤ ਵਿਚ ਅਟਕ ਪਿਆਂ। [2]ਕਿਸੇ ਦੇ ਮੰਤ੍ਰ ਦੇ ਅਸਰ ਨੂੰ ਸੋਧਣ ਲਈ ਜੋ ਆਪਣੇ ਪਰ ਬੁਰਾ ਅਸਰ ਨਾ ਪਵੇ। (ਅ) ਸੁਲਾਹ ਆਦਕ ਦੇ ਮਸ਼ਵਰੇ ਸਮੇਂ (ਸੰਧਿ=ਮੇਲ)।
ਦਸਵੀਂ ਦਸਦੇ ਵਨਜ ਜੈ, ਵਾਹਨ ਲੈਬੇ ਬੀਚ[1]।

[1]ਦਸਵੀਂ ਦਸਦੇ ਹਾਂ ਵਣਜ ਵਿਚ (ਜੈ=) ਕਾਮਯਾਬੀ ਤੇ ਵਾਹਨ ਦੇ ਖਰੀਦਨ ਵਿਚ। (ਅ) ਦਸਵੀਂ ਦੱਸ ਦੇਸਨ ਜਜੈ=ਦੇਵਤਿਆਂ ਤੋਂ ਮੁਰਾਦ ਮੰਗਣ ਲਈ ਦੱਸੀ ਹੈ।

ਚੜਨੇ ਕ੍ਰਿਯ ਵਿੱਕ੍ਰਯ ਵਿਖੇ[1] ਗਜਾਰਾ ਪੌੜੀ ਖੀਚ ॥੬॥

[1]ਉਸ ਖਰੀਦ ਫ੍ਰੋਖਤ ਵਿਚ ਜੋ ਚੜਕੇ ਕਰੀਦੀ ਹੈ ਭਾਵ ਸੌਦਾਗਰੀ। (ਅ) ਖਰੀਦ ਫ੍ਰੋਖਤ ਲਈ ਜਦ ਚੜ੍ਹੇ (ਭਾਵ ਤੁਰੇ)।

ਬਾਰ੍ਹੀ ਪੜ ਕਲਪਨ ਕਰੇ, ਦੁਖ ਅਰਿਸ਼ਟ ਕੋ ਨਾਸ਼[1]।

[1]ਬਾਰ੍ਹਵੀਂ ਪੜ੍ਹਕੇ ਕਲਪਨਾ (ਆਧਿ), ਦੁਖ (ਬਯਾਧਿ) ਤੇ ਅਰਿਸ਼ਟ (ਉਪਾਧਿ) ਦਾ ਨਾਸ਼ ਕਰੇ।

ਤੇਰਾਂ ਤੇ ਸਿੱਧਨ ਭਜੈ, ਕਾਰਜ ਰਾਜਸਿ ਰਾਸ[1] ॥੭॥

[1]ਤੇਰਵੀਂ ਪੌੜੀ ਸਿੱਧੀਆਂ ਦੇ ਸੇਵਨ ਤੇ ਰਾਜਸੀ ਕੰਮਾਂ ਦੇ ਰਾਸ ਪੈਣ ਲਈ ਹੈ।

ਜੰਤ੍ਰਨਿ ਮਹਿਂ[1] ਚੌਦਸ਼ ਕਹਯੋ, ਪੰਚਦਸ਼ੀ ਤੇ ਭੂਤ[2]।

[1]ਜੰਤ੍ਰ (ਲਿਖਣ ਵੇਲੇ) ਯਾ ਜੰਤ੍ਰਾਂ ਤੋਂ ਰੱਖਯਾ ਲਈ। [2]ਪੰਦ੍ਰਵੀਂ ਨਾਲ ਭੂਤ (ਨੱਠੇ)।

ਖੋੜਸਿ ਤੇ ਡਾਕਨ[1] ਤਜੈ, ਸਤਦਸ ਮੋਹਨ ਕੂਤ[2] ॥੮॥

[1]ਡੈਣ। [2]ਸਤਾਰ੍ਹਵੀਂ ਮਨਮੋਹਨ ਭੋਜਨ ਪ੍ਰਾਪਤੀ ਲਈ।

ਪੜਹਿ ਅਠਾਰਹਿ ਆਠਦਸ, ਨਿਤ ਉਠਿ ਵਿੱਦਯਾ ਹੇਤ[1]।

[1]ਅਠਾਰਾਂ ਵਿਦਿਆ ਦੇ ਪੜਨ ਵਿਚ ਅਠਾਰਵੀਂ।

ਖਟ ਮਾਹੇ ਵਿੱਦਯਾ ਵਧੇ[1], ਨਿਰਮਲ ਬੁੱਧਿ ਸੁਚੇਤ ॥੯॥

[1]ਛੇ ਮਹੀਨੇ ਵਿਚ ਵਿਦਿਆ ਵਧੇਗੀ।

ਉੱਨੀ ਸੁੰਨੀ ਜੋਗ ਮਹਿਂ[1], ਬਿੰਸੀਨਾਰ ਸੰਜੋਗ[2]।

[1]ਅਫੁਰ ਯੋਗ ਵਿਖੇ। [2]ਵੀਹਵੀਂ ਨਾਰੀ ਵਿਆਹੁਣ ਲਈ।

ਸੰਤਤਿ ਹਿਤ[1] ਇੱਕੀਸਵੀਂ, ਮ੍ਰਿਤ ਸੁਤ ਬਾਵੀ ਜੋਗ[2] ॥੧੦॥

[1]ਔਲਾਦ ਵਾਸਤੇ। [2]ਬਾਈਵੀਂ ਦਾ ਮੇਲ ਹੈ ਪੁੱਤਰ ਦੇ ਮਰਨ ਨਾਲ ਭਾਵ ਅਠਰਾਹ ਆਦਿ ਕਸਰ ਹੋਵੇ ਤੇ ਪੁੱਤ੍ਰ ਜੰਮਕੇ ਮਰ ਮਰ ਜਾਂਦੇ ਹੋਣ।

ਤੇਈ ਰਿਧਨ ਅਖੁੱਟ ਮੈਂ[1], ਚੌਵੀ ਚਾਤੁਰਪ੍ਰੀਤ[2]।

[1]ਅਖੁੱਟ ਰਿੱਧੀਆਂ (ਦੀ ਪ੍ਰਾਪਤੀ) ਲਈ। (ਅ) ਪਾਠਾਂਤ੍ਰ-ਰਿਪਨ ਅਖੁਟ=ਵੈਰੀਆਂ ਦੇ ਨਿਖੁੱਟਣ ਲਈ। [2]ਸਿਆਣਿਆਂ ਨਾਲ ਪ੍ਰੀਤੀ ਲਾਉਣ ਵਿਚ।

ਪੰਚਵਿੰਸਵੀ ਆਦਰੇ, ਸਭਿ ਕੋ ਮੋਹਨਰੀਤ[1] ॥੧੧॥

[1]ਆਪਣੇ ਆਦਰ ਲਈ ਜੋ ਸਾਰੇ ਮੋਹਿਤ ਹੋ ਜਾਣ।

ਛੱਬੀ ਛਲ ਮੈਂ[1], ਬਲ ਧਰੇ, ਸਪਤ ਵਿੰਸ਼ਕਾ ਜਾਪੁ[1]।

[1]ਦੂਸਰਿਆਂ ਦੇ) ਛਲਾਂ ਵਿਚੋਂ ਬਚਣ ਲਈ। [2]ਸਤਾਈਵੀਂ ਦਾ ਜਾਪ ਬਲ ਧਾਰਨ ਲਈ।

ਅਠਾਵਿੰਸ ਭੈ ਦੂਰ ਕੋ, ਹੋਇ ਬੱਜ੍ਰ ਸਮ ਪਾਪੁ[1] ॥੧੨॥

[1]ਭੈ ਦੇ ਦੂਰ ਕਰਨ ਲਈ ਚਾਹੇ ਬੱਜ੍ਰ ਪਾਪ ਹੋ ਗਿਆ ਹੋਵੇ।

ਵਿਖ ਪੀਵੈ ਬਿਖੀਆ ਕਟੇ, ਉਨਤੀਸੇ ਕਾ ਝਾੜ[1]।

[1]ਜ਼ਹਿਰ ਪੀਤੀ ਹੋਵੇ, ਜਾਂ ਸੱਪ (ਆਦਿ ਜੰਤੂ) ਕੱਟ ਜਾਵੇ, ਤਾਂ ਉਨੱਤੀਵੀਂ ਪੌੜੀ ਦਾ ਪਾਠ ਉਸ ਨੂੰ ਝਾੜ ਦੇਵੇਗਾ। (ਅ) ਝਾੜਾਂ ਕਰੇ ਉਨੱਤੀਵੀਂ ਦਾ।

ਦੂਧ ਵਧਾਵੈ ਵਜ਼ਨ ਮੈਂ, ਤੀਸ ਪੌੜੀਆਂ ਗਾੜ[1] ॥੧੩॥

[1]ਤੀਸਵੀਂ ਪੌੜੀ ਨਾਲ ਦੁੱਧ ਤੋਲ ਵਿਚ ਵਧਦਾ ਤੇ ਗਾੜ੍ਹਾ ਹੋ ਜਾਂਦਾ ਹੈ।

ਏਕੀ ਛੇਕੋ, ਦੋਕੀ ਭਾਗੇ, ਤ੍ਰੈ, ਤੇਤੇ ਇਕ ਤਾਪ।
ਨਿੱਤ ਜੂਰੀ ਚੌਤੀ ਪੜੈ, ਚਾਲੀ ਚਾਲੀ ਮਾਪੁ[1] ॥੧੪॥

[1]ਏਕੀ=) ਇਕੱਤੀਵੀਂ ਪੌੜੀ ਦੇ ਜਪ ਤੋਂ (ਛੇਕੋ=) ਕਦੇ ਲਹਿਣ ਕਦੇ ਚੜ੍ਹਣ ਵਾਲਾ (ਤਪ ਤੇ ਦੋ ਕੀ=) ਬੱਤੀਵੀਂ ਪੌੜੀ ਤੋਂ (ਭਾਗੇ ਤ੍ਰੈ=) ਤੇਈਆ ਭਜ ਜਾਂਦਾ ਹੈ, ਤੇ (ਤੇਤੇ=) ਤੇਤੀਵੀਂ ਦੇ ਪਾਠ ਨਾਲ ਇਕੋ ਜਿਹਾ ਚੜ੍ਹਿਆ ਰਹਿਣ ਵਾਲਾ (ਤਾਪ ਭੱਜ ਜਾਂਦਾ ਹੈ ਤੇ) ਜਿਸ ਨੂੰ ਰੋਜ਼ ਤਾਪ ਚੜ੍ਹਦਾ ਹੋਵੇ ਉਹ ਚੌਤੀਵੀਂ ਪੜ੍ਹੇ। (ਇਨ੍ਹਾਂ ਸਾਰਿਆਂ ਲਈ ਇਕ ਇਕ ਪੌੜੀ) ਚਾਲੀ ਚਾਲੀ ਵਾਰ ਪੜੇ।

[1]ਕਰਮ ਮਾਂਝ ਦਸ ਕੋ ਪੜੈ, ਅਰਥ ਮਾਂਹਿ ਵੀਹ ਪਾਠ।

[1]ਪੌੜੀਆਂ ਦੇ ਪਾਠਾਂ ਦੀ ਗਿਣਤੀ ਦਾ ਆਮ ਨਿਯਮ ਦੱਸਦੇ ਹਨ) ਕਿ:-ਕਰਮ (ਪਰਥਾਇ ਜੋ ਪੌੜੀ ਕਹੀ ਹੈ ਉਸਦੇ) ੧੦ ਪਾਠ ਪੜ੍ਹੇ, ਅਰਥ (ਧਨ ਆਦਿਕ) ਲਈ (ਜੋ ਕਹੀ ਹੈ ਉਸ ਦੇ) ੨੦ ਪਾਠ ਤੇ ਕਾਮਨਾ ਪ੍ਰਾਪਤੀ ਲਈ (ਜੋ ਕਹੀ ਹੈ ਉਸ ਦੇ) ੩੦ ਪਾਠ ਤੇ ਸ੍ਰੇਸ਼ਟ ਮੁਕਤੀ ਲਈ (ਜੋ ਕਹੀ ਹੈ ਉਸ ਪੌੜੀ ਦੇ) ੪੦ ਪਾਠ ਕਰੇ। (ਅ) ਕਿਸੇ ਕਾਰਜ ਦੀ ਸਿੱਧੀ ਲਈ ੧੦ (ਪਾਠ ਪੂਰੇ ਜਪੁਜੀ ਦੇ ਕਰੇ) ਧਨ ਲਈ (੨੦ ਪਾਠ ਜਪੁਜੀ ਦੇ ਤੇ), (ਸੁਰਾਠ ਕਾਮਨਾ ਸੰਚਰਤ=) ਰਾਜ ਦੀ ਕਾਮਨਾ ਪੂਰਨ ਹੋਣ ਲਈ ੩੦ ਤੇ ਮੁਕਤੀ ਲਈ ੪੦ ਪਾਠ (ਜਪੁਜੀ ਦੇ ਕਰੇ)।

ਤੀਹ ਕਾਮਨਾ ਸੰਚਰਤਿ, ਚਾਲੀ ਮੁਕਤ ਸੁ ਰਾਠ[2] ॥੧੫॥
ਪੈਂਤੀ ਪੰਗਤ, ਛੱਤੀ ਗੜ੍ਹ, ਸੂਰ ਕਾਜ ਸੈਂਤੀਸ[1]।

[1]ਪੈਂਤਵੀਂ ਪੌੜੀ ਭਾਈਚਾਰੇ (ਵਿਚ ਮਾਨ ਲਈ, ਤੇ) ਛੱਤੀਵੀਂ ਕਿਲਾ (ਫਤੇ ਕਰਨ ਲਈ ਤੇ) ਸੈਂਤੀਵੀ ਸੂਰਮਗਤੀ ਦੇ ਕਾਰਜ ਲਈ।

ਅਠੱਤੀ ਮਿਲਨੇ ਸਾਧ ਕੇ, ਕੈ ਨ੍ਰਿਪ ਪੌਰ ਅਸੀਸ[1] ॥੧੬॥

[1]ਯਾ ਰਾਜਦ੍ਵਾਰੇ ਅਸ਼ੀਰਵਾਦ ਦੇਣ ਵੇਲੇ। (ਅ) ਰਾਜ ਦੁਆਰੇ ਟਿਕਣ ਲਈ [ਆਸੀਸ=ਟਿਕਾਣਾ]।

ਉਨਤਾਲੀ ਤਨ ਦੇਵ ਕੋ[1], ਚਾਲੀ ਚਤਰਭੁਜ ਰੂਪ[2]।

[1]ਦੇਵ ਰੂਪ ਹੋਣ ਲਈ। [2]ਵਿਸ਼ਨੂੰ ਰੂਪ ਹੋਣ ਲਈ।

ਚਾਰ ਭਾਂਤ ਜਪ ਲਿਖਿ ਹੁਤੇ, ਭੋਜਨ ਅਖੈ ਸਰੂਪ[1] ॥੧੭॥

[1]ਅਖੈ ਸਰੂਪ ਹੋਣ ਲਈ ਭਾਵ ਕੇਵਲ ਮੁਕਤੀ ਲਈ ਚਾਰ ਤਰ੍ਹਾਂ ਨਾਲ (ਜਪੁਜੀ) ਸੇਵਨ ਕਰੇ:-ਜਪੇ, ਲਿਖੇ, ਹੋਮ ਕਰੇ ਤੇ ਭੋਜਨ ਦੇਵੇ ਭਾਵ ਯੱਗ ਕਰੇ। ਸੂਚਨਾ-ਸੌ ਸਾਖੀ ਵਾਲਾ ਇਥੇ ਵੀ ਮੰਤ੍ਰ ਸ਼ਾਸਤ੍ਰ ਦੀ ਵਿਧੀ ਹੀ ਗੁਰਮਤ ਵਿਚ ਪਾ ਰਿਹਾ ਹੈ। ਇਹ ਅਸੂਲ ਉਥੋਂ ਦਾ ਹੈ ਕਿ ਜਿਤਨਾ ਮੰਤ੍ਰ ਪੜੇ ਉਸਦਾ ਦਸਵਾਂ ਹਿੱਸਾ ਹੋਮ ਕਰੇ, ਜਿਤਨਾ ਹੋਮ ਕਰੇ ਉਸਦਾ ਦਸਵਾਂ ਹਿੱਸਾ ਯੱਗ ਕਰੇ ਅਰਥਾਤ ਭੋਜਨ ਦੇਵੇ। ਮੰਤ੍ਰ ਲਿਖਕੇ ਜਲ ਪ੍ਰਵਾਹ ਕਰਨੇ ਵੀ ਮੰਤ੍ਰ ਵਿਦਿਆ ਵਿਚ ਲਿਖੇ ਹਨ। (ਅ) ਚਾਰ ਭਾਂਤ ਜਪ ਤੋਂ ਜੇ ਚਾਰ ਬਾਣੀਆਂ ਵਲ ਇਸ਼ਾਰਾ ਕੋਈ ਖਿਆਲ ਕਰੇ ਤਾਂ ਓਹ ਵਿਸ਼ਾ ਅੱਗੇ ਅੰਕ ੨੭ ਵਿਚ ਸ੍ਵੈਯੰ ਆਵੇਗਾ। (ੲ) 'ਭੋਜਨ ਅਖੈ ਸਰੂਪ' ਦਾ ਕਈ ਗਯਾਨੀ ਅਰਥ ਲਾਉਂਦੇ ਹਨ ਕਿ:-ਜੇ ਲਿਖਕੇ ਜਪੁਜੀ ਨੂੰ ਭੋਜਨ ਵਿਚ ਰਖੇਗਾ ਤਾਂ ਭੋਜਨ ਅਖੈ ਸਰੂਪ ਹੋ ਜਾਏਗਾ।

ਜਾਪ ਮਹਿੰਮਾ ਪੌੜੀ ਪੜੈ, ਕਰਿਹੈ ਗੁਰ ਸਨ ਪ੍ਰੀਤ[1]।

[1]ਜਪੁਜੀ ਦੀ ਪੌੜੀਆਂ ਦੀ ਜੋ ਮਹਿਮਾਂ (ਅਸਾਂ ਲਿਖੀ ਹੈ ਉਸ ਨੂੰ ਉਸ ਉਸ ਕਾਰਜ ਲਈ) ਪੜ੍ਹੇ ਗੁਰੂ ਨਾਲ ਪ੍ਰੀਤੀ ਧਾਰਨ ਕਰਕੇ। (ਅ) ਗਿਆਨੀ ਮਹਿਮਾ ਦੀ ਪੌੜੀ ਦਾ ਇਸ਼ਾਰਾ ਜਨਮ ਸਾਖੀ ਦੀ ਇਸ ਪੌੜੀ ਵੱਲ ਬੀ ਦਸਦੇ ਹਨ 'ਇਹ ਜਪੁ ਕਰਤੇ ਪੁਰਖ ਕਾ..... '।

ਨਿਹਚਾ ਜਾਂਕਾ ਗੁਰਨਿ ਮੈਂ, ਹੋਇ ਸਫਲ ਤਿਹ ਰੀਤ ॥੧੮॥
[1]ਇਹ ਜਪ ਗੁਰ ਅਰਜਨ ਸਬਿਧਿ, ਗੁਰ ਨਾਨਕ ਮੁਖ ਮੰਤ[†]।

[1]ਇਹ ਜਪੁਜੀ ਗੁਰ ਨਾਨਕ ਦੇਵ ਜੀ (ਦੇ) ਮੁਖੋਂ (ਉਚਾਰਿਆ) ਮੰਤ੍ਰ ਹੈ ਤੇ ਗੁਰੂ ਅਰਜਨ ਜੀ (ਨੇ ਇਸਨੂੰ) ਵਿਧੀ ਸਣੇ (ਹੁਣ) ਪ੍ਰਗਟ ਕੀਤਾ ਹੈ ਤੇ ਗੁਰ ਰਾਜ (ਗੁਰੂ ਰਾਮਦਾਸ ਜੀ ਨੇ) ਹੱਥੀਂ ਲਿਖਿਆ (ਉਸ ਤੋਂ ਫੇਰ) ਸੰਤਾਂ ਦੇ ਸੁਖ ਲਈ ਸਤਿਗੁਰੂ ਸਨਮੁਖ (ਭਾਈ ਗੁਰਦਾਸ ਜੀ) ਨੇ (ਲਿਖਿਆ) ਸੀ। ਭਾਵ ਇਹ ਹੈ ਕਿ ਗੁਰੂ ਰਾਮਦਾਸ ਜੀ ਨੇ ਜਪੁਜੀ ਸਾਹਿਬ ਦੇ ਸ਼ੁੱਧ ਪਾਠ ਦੀ ਇਕ ਸੈਂਚੀ ਆਪ ਲਿਖੀ ਸੀ, ਭਾਈ ਗੁਰਦਾਸ ਜੀ ਨੇ ਲਿਖਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਜਪੁਜੀ ਦਾ ਉਤਾਰਾ ਉਸ ਤੋਂ ਕੀਤਾ। ਉਸਤੋਂ ਹੋਏ ਕਈ ਉਤਾਰਿਆਂ ਵਿਚ ਐਉਂ ਲਿਖਿਆ ਹੈ—'ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਥਾ ਤਿਸ ਕੀ ਨਕਲ। ' (ਇਹ ਪਾਠ ਬਾਬਾ ਜੀ ਦੀ ਇਕ ਬੀੜ ਸੰਮਤ ੧੭੩੬ ਅੱਸੂ ਸੁਦੀ ੩ ਦੀ ਲਿਖੀ ਹੋਈ ਵਿਚੋਂ ਹੈ)। ਜਿੰਨੀਵੀਂ ਨਕਲ ਹੁੰਦੀ ਹੈ ਉਨੀ ਵੇਰ 'ਨਕਲ' ਲਿਖਿਆ ਹੁੰਦਾ ਹੈ। (ਅ) ਜੋ ਸੰਤ ਗੁਰੂ ਸਨਮੁਖ ਹੋ ਕੇ ਪਾਠ ਕਰਦਾ ਹੈ ਸੁਖ ਪਾਉਂਦਾ ਹੈ। (ੲ) ਕਈ ਗਯਾਨੀ ਸਤਿਗੁਰ ਦੀ ਥਾਂ ਸੁਤਗੁਰ ਪਾਠ ਪੜ੍ਹਕੇ ਇਸ ਦਾ ਅਰਥ ਗੁਰੂ ਅਰਜਨ ਦੇਵ ਜੀ ਕਰਦੇ ਹਨ ਕਿ ਉਨ੍ਹਾਂ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਇਆ। †ਪਾ:-ਸੁਖ ਮੰਤ।

ਲਿਖਯੋ ਸੁ ਕਰ ਗੁਰ ਰਾਜ ਸਤ, ਗੁਰ ਸਨਮੁਖਿ ਸੁਖ ਸੰਤ[1] ॥੧੯॥

ਸਭਿ ਸਾਧਨ ਪ੍ਰਗਟ ਕੀਏ, ਨਹੀਂ ਦੁਸ਼ਟ ਕੋ ਦੇਹ[1]।

[1]ਭਾਵ (ਪ੍ਰਯੋਜਨ ਸਿੱਧੀ ਲਈ) ਸਾਰੇ ਸਾਧਨ (ਅਸਾਂ ਏਥੇ) ਪ੍ਰਗਟ ਕੀਤੇ ਹਨ ਏਹ ਦੁਸ਼ਟਾਂ ਨੂੰ ਨਹੀਂ ਦੱਸਣੇ।

ਫਲਹਿਂ ਸਿੱਖ ਪਰਤੀਤ ਤੇ[1], ਬਿੱਪ੍ਰ† ਸਾਧ ਕੀ ਸੇਵ ॥੨੦॥

[1]ਸਿਖ ਦੇ ਭਰੋਸੇ ਨਾਲ (ਸਾਧਨ) ਫਲਨਗੇ। †ਪਾ:-ਏਥੇ ਇਕ ਗਿਆਨੀ ਜੀ ਦੇ ਨੁਸਖੇ ਵਿਚ ਪਾਠ 'ਸਿੰਘ' ਵੀ ਵੇਖਣ ਵਿਚ ਆਯਾ ਹੈ।

ਉਸਤਤਿ ਨਿੰਦਾ ਪਰਹਰੈ, ਕਲਹਿ ਈਰਖਾ ਮਾਨ।

ਬੇਦ ਬਚਨ ਸਮ ਗੁਰ ਬਚਨ, ਸਭਿ ਸੰਤਨ ਪਰਮਾਨ[1] ॥੨੧॥ [1]ਚੰਗੀ ਤਰ੍ਹਾਂ ਮੰਨਦੇ ਹਨ।

ਸ੍ਵੈਯਾ:

ਜਪੁ ਜਾਪੁ ਕਿਯੇ[1] ਅਘ ਕੋਟ ਹਰੈ, [1]ਜਪੁਜੀ ਦੇ ਜਾਪ ਕੀਤਿਆਂ।

ਨਿਤ ਦਾਨ ਵਧੈ, ਬੁਧਿ† ਸਾਰ ਧਰੈ †ਪਾ:-ਮਤ।

ਮਨ ਭਾਵ[1] ਵਧੈ ਸੁਖ ਕਾਮ ਸਧੈ[2], [1]ਪ੍ਰੇਮ। [2]ਸੁਖ ਦੀਆਂ ਕਾਮਨਾਂ ਸਿੱਧ ਹੁੰਦੀਆਂ ਹਨ।

ਸੁਰ ਸਾਧਨ ਮੈਂ ਤਮ ਪੁੰਜ ਹਰੈ[1]।

[1]ਦੈਵੀ ਗੁਣਾਂ ਯਾ ਦੈਵੀ ਸਾਧਨਾਂ ਵਿਚ ਸਾਰਾ ਅੱਗਯਾਨ ਨਾਸ਼ ਕਰੇਗਾ।

ਧਨ ਮੈਂ, ਤਨ ਮੈਂ, ਘਰ ਮੈਂ, ਸੁਤ ਮੈਂ,

ਅਰੁ ਨਾਰਿ ਬਿਖੈ ਸਭਿ ਦੋਖ ਟਰੈ।

ਜਿਹ ਪ੍ਰੀਤ ਨਹੀਂ, ਪਰਤੀਤ ਨਹੀਂ

ਤਿਸ ਕੋ ਸਿਖ ਦੇਹਿ[1] ਸੁ ਦੋਖ ਕਰੈ† ॥੨੨॥

[1]ਭਾਵ ਜੋ ਸਿੱਖ ਇਹ ਵਿਧੀ ਦੱਸ ਦੇਵੇਗਾ। †ਸੌ ਸਾਖੀ ਦਾ ਪਾਠ ਹੈ:-ਨਹਿਂ ਪ੍ਰੀਤ ਕਰੈ ਵਿਸ਼ਵਾਸ਼ ਨਹੀਂ ਜਹਿਂ ਤਾਹਿਂ ਕੋ ਦੇਇ ਸੋ ਦੋਖ ਕਰੈ।

ਜਿਸ ਕੀ ਬਿਧਿ ਏਹ ਕਰੀ ਗੁਰ ਪੂਰਨ[1], [1]ਪੂਰੇ ਗੁਰੂ ਨੇ ਕਹੀ ਹੈ।

ਹ੍ਵੈ ਸਿਖ ਪ੍ਰਾਪਤ ਸਾਧਨ ਤੇ[1]। [1]ਸਿੱਖ ਨੂੰ ਪ੍ਰਾਪਤ ਹੁੰਦੀ ਹੈ ਸਾਧਨ ਕਰਨ ਤੇ।

ਸਭਿ ਪਾਠਨਿ ਗੀਤ ਖੜੰਗਨ ਤੇ

ਉਪਜਯੋ ਫਲ ਕੋ ਤਤ ਜੋਗਨ ਤੇ।

ਤਿਮ ਸਾਧਨ ਸਿੱਧ ਸੁਚੇਤ ਭਲੀ ਬਿਧਿ

ਕਾਜ ਸਰੇ ਸੁਖ ਭੋਗਨ ਤੇ[1]।

[1]ਜਿਵੇਂ) ਛੇ ਨਿਯਮ ਧਾਰਨ ਕਰਕੇ ਵੇਦ ਦੇ ਪਾਠ (ਤੇ ਜਿਵੇਂ ਛੇ ਕਰਮਾਂ ਨਾਲ) ਜੋੜ ਕਰਨ ਤੇ ਤੱਤ ਰੂਪੀ ਫਲ ਪ੍ਰਾਪਤ ਹੁੰਦਾ ਹੈ, ਤਿਵੇਂ (ਜਪੁਜੀ ਦਾ) ਸਾਧਨ ਸੁਚੇਤ ਹੋਕੇ ਸਿਧੀ ਸਹਿਤ ਭਲੀ ਤਰ੍ਹਾਂ ਨਾਲ ਕਰਨੇ ਤੇ ਸਿੱਧੀ ਪ੍ਰਾਪਤ ਹੁੰਦੀ ਹੈ, ਕਾਜ ਸੰਵਰਦੇ ਹਨ ਤੇ ਸੁਖਾਂ ਦੇ ਭੋਗ ਮਿਲਦੇ ਹਨ। (ਅ) ਜਿਵੇਂ ਸਾਰੇ ਗੀਤਾਂ ਖੱਟ ਸ਼ਾਸਤਾਂ ਯਾ ਵੇਦਾਂ ਦੇ ਛੇ ਅੰਗਾਂ (ਦੇ ਵੀਚਾਰਨ) ਤੇ ਤੱਤ ਜੋਗ ਦੇ ਕਰਨ ਤੇ ਜੋ ਫਲ ਹੁੰਦਾ ਹੈ।

ਸਭਿ ਸਿੱਧ ਕੀਏ ਗੁਰ ਭੇਟ ਦੀਏ

ਇਹ ਬੀਜ[†] ਧਰੇ ਗੁਰ ਮੋਦਨ ਤੇ[1] ॥੨੩॥

[1]ਇਹ ਜੋ ਬੀਜ ਧਰੇ ਹਨ ਗੁਰੂ ਭੇਟਾ ਦਿੱਤਿਆਂ ਤੇ ਗੁਰੂ ਦੇ ਪ੍ਰਸੰਨ ਹੋਇਆਂ ਸਭ ਸਿੱਧ ਕੀਤੇ (ਜਾਣ ਲਓ)।
[†]ਪਾ:-ਬੀਚ।

ਦੋਹਰਾ:

ਗੁਰ ਨਾਨਕ ਕਰੁਨਾ ਕਰੀ, ਪੰਥ ਬਤਾਯੋ ਸਿੱਖ।

ਗੁਰ ਅਰਜਨ ਬਰਨਨ ਕਰੀ, ਅਰਥ ਖ਼ਜਾਤਿ ਭਾ ਲਿੱਖ[1†] ॥੨੪॥

[1]ਇਸ ਤੁਕ ਦਾ ਭਾਵ ਅਗਲੀਆਂ ਦੋ ਤੁਕਾਂ ਵਿਚ ਹੈ। [ਖ਼ਜਾਤ ਭਾ ਲਿੱਖ=ਪ੍ਰਗਟ ਹੋਇਆ ਅਰਥ ਲਿਖਿਆ ਗਿਆ]। [†]ਸੌ ਸਾ: ਪਾ:-ਸਿੱਖ।

[1]ਸੁਪਨਿ ਬਾਤ ਪਰਗਟ ਕਰੀ, ਸਤਿਗੁਰ ਪੂਰਨ ਖ਼ਜਾਤ।

[1]ਸਤਿਗੁਰ ਪੂਰਨ ਅਨੁਭਵ ਵਾਲੇ ਨੇ ਜੋ ਸੁਪਨੇ ਵਿਚ ਬਾਤ ਪ੍ਰਗਟ ਕੀਤੀ ਸੀ ਓਸੇ ਦਾ ਅਰਥ ਏਥੇ ਪ੍ਰਗਟ ਕਰਕੇ ਲਿਖਿਆ ਹੈ ਜੋ ਸਿੱਖਾਂ ਨੂੰ ਸੁਹਾਉਂਦਾ ਹੈ।

ਇਹਾਂ ਅਰਥ ਬਿਦਤਾਇ ਸੋ, ਲਿਖ੍ਯੋ ਜੁ ਸਿੱਖ ਸੁਹਾਤ[੪†] ॥੨੫॥

[†]ਅੰਸੂ ੨੭ ਦੇ ਅੰਕ ੩੫ ਵਿਚ ਦੱਸਿਆ ਹੈ ਕਿ ਦਸਮੇਂ ਗੁਰੂ ਜੀ ਨੇ ਅੱਗੇ ਆਉਣ ਵਾਲੀ ਗਲ ਕਹੀ ਤੇ ਲਿਖਾਰੀਆਂ ਨੇ ਲਿਖ ਲਈ। ਪਰ ਇਸ ਅੰਸੂ ੨੮ ਦੇ ਅੰਕ ੨੪ ਤੋਂ ਮਲੂਮ ਹੁੰਦਾ ਹੈ ਕਿ ਪੰਡਤ ਬ੍ਰਿਜ ਲਾਲ ਲਿਖਾਰੀਆਂ ਦੇ ਲਿਖ ਲੈਣ ਬਾਦ ਫਿਰ ਬੋਲਦਾ ਹੈ ਕਿ ਗੁਰੂ ਨਾਨਕ ਜੀ ਨੇ ਮੇਹਰ ਕਰਕੇ ਰਾਹ ਟੋਰਿਆ ਤੇ ਇਸ ਜਪ ਪਾਠ ਦੀ ਗੁਰੂ ਅਰਜਨ ਜੀ ਨੇ ਮੈਨੂੰ ਉਹ ਬਿਧੀ ਸੁਪਨੇ ਵਿਚ ਪ੍ਰਗਟ ਕੀਤੀ। ਮੇਰੇ ਸੁਪਨੇ ਦੇ ਅਰਥ ਦਸਮੇਂ ਪਾਤਸ਼ਾਹ ਨੇ ਖੁਹਲਕੇ ਦੱਸੇ ਹਨ ਜੋ ਲਿਖਾਰੀਆਂ ਲਿਖ ਲਏ ਹਨ ਆਦਿ।

ਪਾਠਕ ਪਰ ਪੂਰਨ ਕ੍ਰਿਪਾ, ਅਰਜਨ ਗੁਰੂ ਪ੍ਰਤਾਪ[1]।

[1]ਗੁਰੂ ਅਰਜਨ ਦੇ ਪ੍ਰਤਾਪ ਕਰਕੇ (ਉਸ) ਪਾਠਕ ਤੇ ਪੂਰਨ ਕ੍ਰਿਪਾ ਹੈ ਜੋ....।

ਦੇਖਿ, ਪੜੇ, ਦੇ ਲਿਖ, ਸੁਨੇ, ਕਰਿ ਪੂਜਾ, ਗੁਰ ਜਾਪ[1] ॥੨੬॥

[1]ਗੁਰ ਜਾਪ=ਗੁਰੂ (ਕ੍ਰਿਤ) ਜਪੁਜੀ ਸਾਹਿਬ ਨੂੰ (ਚਾਰ ਤਰ੍ਹਾਂ ਵਿਚੋਂ ਕਿਸੇ ਤਰ੍ਹਾਂ ਨਾਲ ਸੇਂਵਦਾ ਹੈ ਯਥਾ:-) (੧ ਦੇਖ ਕਰ ਪੂਜਾ=) ਦਰਸ਼ਨ ਕਰਕੇ ਪੂਜਨ ਕਰਦਾ ਹੈ, (੨) ਪੜ੍ਹਦਾ ਹੈ, (੩) (ਪਾਠ) ਸੁਣਦਾ ਹੈ, (੪) ਲਿਖਕੇ (ਦੂਜਿਆਂ ਨੂੰ ਗੁਟਕੇ) ਦੇਂਦਾ ਹੈ।

ਕਲਜੁਗ ਮੈਂ ਚਹੁ ਬਰਣ ਕੋ, ਚਾਰ ਭਾਂਤ ਕਾ ਜਾਪ[†]।

[†]ਇਨ੍ਹਾਂ ਤੋਂ ਅਗਲੀਆਂ ਤੁਕਾਂ ਦੇ ਪਾਠ ਸੌ ਸਾਖੀ ਦੇ ਨੁਸਖਿਆਂ ਨਾਲ ਰਤਾ ਰਤਾ ਫਰਕ ਰਖਦੇ ਹਨ, ਭਾਵ ਇਕੋ ਹੈ।

ਪਰਾ, ਮੱਧਮਾ, ਵੇਦ ਕਹਿ, ਪੱਸਯੰਤੀ ਜਿਸ ਮਾਪ ॥੨੭॥

ਬੈਖਰੀ ਚਾਰੇ ਥਾਨ ਮਹਿਂ, ਤਨ ਮੈਂ ਕਰਿ ਹੋ ਵਾਸ।

ਪ੍ਰਗਟ ਹੋਤ ਮੁਖ ਮਹਿਂ ਵਸਹਿ, ਸਭਿ ਨਰ ਕਰਤਿ ਪ੍ਰਕਾਸ਼[1] ॥੨੮॥

[1]ਭਾਵ ਸਾਰੇ ਜਿਸ ਨੂੰ ਬੋਲਦੇ ਹਨ।

ਨਾਭੀ ਪਹਿਲੀ[1], ਰਿਦੇ ਦੁਇ[2], ਕੰਠ ਤ੍ਰਿਤੀ[3], ਮੁਖ ਬੋਲ[4†]।

[1]ਭਾਵ ਨਾਭੀ ਵਿਚ ਪਰਾ। [2]ਰਿਦੇ ਵਿਚ ਮੱਧਮਾ। [3]ਕੰਠ ਵਿਚ ਪਸਜੰਤੀ। [4]ਮੁਖੋਂ ਬੋਲਣ ਵਿਚ ਬੈਖਰੀ। [†]ਅੰਕ ੨੭ ਵਿਚ ਦਿਤਾ ਚਾਰ ਬਾਣੀਆਂ ਦਾ ਕ੍ਰਮ ਤੇ ਉਸ ਅਨੁਸਾਰ ਅੰਕ ੨੯ ਵਿਚ ਦਿਤੀ ਥਾਵਾਂ ਦੀ ਵੰਡ ਵਿਚ ਕ੍ਰਮ ਭੰਗ ਦੂਸ਼ਣ ਹੈ, ਕਵੀ ਜੀ ਨੇ ਕੇਵਲ ਸੌ ਸਾਖੀ ਦਾ ਉਤਾਰਾ ਕੀਤਾ ਹੈ। ਸ਼ੁਧ ਵੇਰਵਾ ਐਉਂ ਹੈ:-
'ਪਰਾ ਨਾਭੌ ਤੁ ਪਸ਼ਜੰਤੀ ਹ੍ਰਿਦਿ ਦੇਸ਼ੇ ਪਰਿ ਕਲਪਤ: ਮੱਧਮਾ ਕੰਠ ਦੇਸ਼ੇਚ ਵੇਸ਼੍ਰਰੀ ਰਸਨਾਗ੍ਰਤਾ।'
ਸ਼ਾਸ਼ਤ੍ਰਕਾਰਾਂ ਨੇ ਚਾਰ ਬਾਣੀਆਂ ਤੇ ਚਾਰ ਥਾਉਂ ਉਹਨਾਂ ਦੇ ਮੰਨੇ ਹਨ; ਵੇਰਵਾ ਇਸ ਸ਼ਲੋਕ ਵਿਚ ਹੈ ਤੇ ਭਾਵ ਇਸ ਪ੍ਰਕਾਰ ਹੈ-ਨਾਭੀ ਤੋਂ ਉਠਣ ਵਾਲੀ ਦਾ ਨਾਉਂ 'ਪਰਾ' ਤੇ ਉਥੇ ਉਠਕੇ ਹ੍ਰਿਦਯ ਵਿਚ ਆਈ ਦਾ ਨਾਉਂ 'ਪਸਜੰਤੀ' ਮੰਨਿਆ ਹੈ, ਹ੍ਰਿਦਯ ਤੋਂ ਉਠ ਕੰਠ ਆਈ ਦਾ ਨਾਮ'ਮਧਮਾ' ਤੇ ਕੰਠ ਤੋਂ ਉੱਠ ਉਚਾਰੀ ਗਈ ਦਾ ਨਾਮ 'ਵੈਖਰੀ' ਹੈ। ਪਰਾ ਬਾਣੀ ਮੂਲਾਧਾਰ ਤੋਂ ਨਿਕਲੀ ਹੋਈ ਬੀ ਲਿਖਦੇ ਹਨ।

ਜਿਉਂ ਕਿਉਂ ਪਠ ਫਲ ਅਧਿਕ ਹੁਇ, ਇਹੀ ਜਾਪ ਕੋ ਮੋਲ[1] ॥੨੯॥ [1]ਮੂਲ।

ਜਾਪ ਅਜਪਾ ਜਪ ਪਠਹੁ, ਦਿਜਬਰ ਕੁਲ ਨੰਦ ਨੰਦ।

ਗੁਰ ਅਰਜਨ ਢਿਗ ਦਾਸ ਕੋ, ਪਾਇਓ ਪਰਮਾਨੰਦ[1] ॥੩੦॥

[1]ਫਿਰ) ਬ੍ਰਿਜਲਾਲ ਹੀ ਕਹਿੰਦਾ ਹੈ) ਕਿ ਦਾਸ ਨੇ ਗੁਰੂ ਅਰਜਨ ਜੀ ਪਾਸੋਂ ਬੜਾ ਅਨੰਦ ਪਾਇਆ ਤੇ ਉਨ੍ਹਾਂ ਨੇ ਮੈਨੂੰ ਕਿਹਾ ਹੈ ਹੇ ਬ੍ਰਿਜਲਾਲ ਜਪ ਦਾ ਅਜਪਾ ਪਾਠ ਕਰਿਆ ਕਰੋ। [ਨੰਦ ਦਾ ਨੰਦ ਹੈ ਕ੍ਰਿਸਨ। ਕ੍ਰਿਸ਼ਨ ਦਾ ਇਕ ਨਾਮ ਹੈ ਬ੍ਰਿਜਲਾਲ, ਇਸ ਕਰਕੇ ਨੰਦ ਨੰਦ ਦਾ ਅਰਥ ਹੈ। ਬ੍ਰਿਜਲਾਲ]।

ਚੌਪਈ:

ਇਸ ਬਿਧਿ ਪੰਡਤਿ ਪਿੰਡੀ ਲਾਲ।

ਬਿਧੀਚੰਦ, ਨੰਦ ਲਾਲ, ਗੁਪਾਲ।

ਖਾਨ ਚੰਦ, ਅਰੁ ਆਲਮਸ਼ਾਹੂ।

ਸਾਧ ਮਦਨ ਗਿਰ ਸੁਨਤਿ ਉਮਾਹੂ[1] ॥੩੧॥

[1]ਹੁਣ ਚੌਪਈ ੩੧ ਵਿਚ ਸੌ ਸਾਖੀ ਦੇ ਕਰਤਾ ਦੀ ਕਵਜੋਕਤੀ ਹੈ ਕਿ ਮਦਨ ਗਿਰ ਆਦਿਕ ਸਾਰੇ ਸੁਣ ਕੇ ਪ੍ਰਸੰਨ ਹੋਏ।

ਦੋਹਰਾ:

[1]ਮਾਨਜੋ ਗੁਰ ਤੇ ਰਾਤ ਕੇ, ਉਡਜੋ ਵਿਹੰਗਮ ਭਾਂਤਿ।

[1]ਹੁਣ ਫੇਰ ਬ੍ਰਿਜਲਾਲ ਸਭਾ ਵਿਚ ਬੋਲਦਾ ਹੈ, ਕਿ ਮੈਂ ਰਾਤ ਨੂੰ (ਸੁਪਨੇ ਵਿਚ) ਜਦ ਪੰਛੀ ਵਾਂਙੂ ਉਡਕੇ ਗਿਆ (ਸਾਂ ਤਾਂ ਹੁਣ ਤਕ ਦੱਸੀ ਗਲ ਬਾਤ) ਗੁਰੂ (ਅਰਜਨ ਦੇਵ) ਤੋਂ (ਸੁਣਕੇ) ਮੰਨ ਲਈ। (ਅ) 'ਮਾਨਜੋ..... '=ਪਿੰਡੀ ਲਾਲ ਆਦਿਕਾਂ ਨੇ ਖੁਸ਼ੀ ਨਾਲ ਮੰਨ ਲਿਆ ਜੋ ਗੁਰੂ ਅਰਜਨ ਜੀ ਨੇ ਬ੍ਰਿਜ ਲਾਲ ਨੂੰ ਸੁਪਨੇ ਵਿਚ ਕਿਹਾ ਸੀ ਕਿ ਜਦੋਂ ਉਹ ਰਾਤ ਨੂੰ ਪੰਛੀ ਵਾਂਝ ਉਡਿਆ ਸੀ:-ਕਿ ਓਥੇ ਮੈਂ ਪੂਰਨ ਪੁਰਖ (ਗੁਰ ਅਰਜਨ ਦੇਵ ਜੀ ਨੂੰ ਜਦ) ਮਿਲਿਆ ਸਾਂ। ਉਨ੍ਹਾਂ ਤੋਂ ਮੈਂ (ਮੁੜ) ਪੁਛਿਆ ਸੀ ਕਿ ਸ਼ਾਂਤ ਹੋਣ (ਮਰਣ ਵੇਲੇ) ਕੌਣ (ਪਾਠ ਕੀਤਾ ਜਾਵੇ? ਤਾਂ) ਤਿੰਨ ਵਾਰ ਗੁਰੂ ਜੀ ਨੇ ਇਉਂ ਕਿਹਾ ਕਿ ਇਹ ਜਪੁ ਅਮੋਲਕ ਰਤਨ ਹੈ ਇਸੇ ਨਾਲ ਤੁਸੀਂ ਮੈਨੂੰ ਆ ਮਿਲੋਗੇ, (ਤੇਰਾ) ਅੰਤ ਦਾ ਚੋਲਾ ਇਹੀ ਹੈ, ਭਾਵ ਇਹ ਤੇਰਾ ਆਖਰੀ ਜਨਮ ਹੈ। (ਅ) ਅੰਤ ਕੋ ਚੋਲ=ਸਰੀਰ ਦੇ ਅੰਤ ਵੇਲੇ ਇਹ (ਪਾਠ ਕਰਨਾ)।

ਭੇਟਜੋ ਪੁਰਖ ਪੂਰਨ ਤਹਾਂ, ਪੂਛਜੋ ਪੁਨ ਕੋ ਸ਼ਾਂਤਿ ॥੩੨॥

ਤੀਨ ਵਾਰ ਗੁਰ ਇਵ ਕਹੀ, 'ਇਹ ਜਪੁ ਰਤਨ ਅਮੋਲ।

ਜਾਂ ਤੇ ਮੁਝ ਕੌ ਭੇਟਿਓ, ਇਹੀ ਅੰਤ ਕੋ ਚੋਲ[੯] ॥੩੩॥

ਏਕੋ ਓਅੰਕਾਰ ਕਹੁ, ਪੁਨ ਸਤਿਗੁਰੂ ਪ੍ਰਸਾਦਿ।

ਸੱਤਿਨਾਮ ਕਰਤਾ ਪੁਰਖ, ਜਪਹਿ ਜਾਪ ਅਹਿਲਾਦ[1] ॥੩੪॥

[1]ਪਿਛੇ ਆਏ ਮੂਲ ਮੰਤ੍ਰ ਦੇ ਜਾਪ ਵਿਚ ਕੋਈ ਭੁਲੇਵਾਂ ਨਾ ਰਹਿ ਜਾਏ ਏਥੇ ਦੱਸਦੇ ਹਨ ਆਦਿ ਅੰਤ ਵਿਚ ਜਿਸ ਮੂਲ ਮੰਤ੍ਰ ਦੇ '੧ੴ' ਤੇ 'ਗੁਰਪ੍ਰਸਾਦਿ' ਹੈ ਤੇ ਵਿਚਾਲੇ 'ਸਤਿਨਾਮ ਕਰਤਾ ਪੁਰਖ' ਆਦਿਕ ਪਾਠ ਹੈ। (ਇਸ ਸਾਰੇ ਮੂਲ ਮੰਤ੍ਰ) ਦਾ ਜਪ ਜੋ ਜਪੇਗਾ ਆਨੰਦ (ਨੂੰ ਪ੍ਰਾਪਤ ਹੋਵੇਗਾ। ਮੂਲ ਮੰਤ੍ਰ ਦਾ ਰੂਪ ਇਹ ਹੈ:-) ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ। ਦੇਖੋ ਅੰਸੂ ੨੭ ਅੰਕ ੪੨ ਤੋਂ ਅੱਗੇ।

[1]ਜਪੇ ਜਾਪ ਤਨ ਤਾਪ ਖਪੁ, ਆਰਬਲਾ ਵਧ ਜਾਇ।

[1]ਹੁਣ ਸੌ ਸਾਖੀ ਦੇ ਕਰਤਾ ਦੀ ਕਵਜੋਕਤੀ ਟੁਰਦੀ ਹੈ:

ਕਰਹਿ ਕਾਮਨਾ ਜਥਾ ਉਰ, ਤਥਾ ਜਾਪ ਤੇ ਪਾਇ ॥੩੫॥

ਨਾਰੀ ਸੁਤ ਕੇ ਕਾਰਨੇ, ਅੱਖਜਰ ਜਪ ਅਰਧੈਨ[1]।

[1]ਪੁਤ੍ਰ ਨਮਿਤ ਇਸਤ੍ਰੀ ਇਨ੍ਹਾਂ ਹੀ ਅਖਰਾਂ ਦਾ ਜਾਪ ਕਰੇ ਉਸ ਨੂੰ ਆਧਾਨ ਹੋ ਜਾਏਗਾ। [ਸੰਸ. ਆਧਾਨ=ਗਰਭ। ਅਧਰੈਨ=ਬੁਲ੍ਹਾਂ ਨਾਲ]।

ਸਕਲ ਕਾਮ ਸਾਧਨ ਸਿਧੈ[1], ਸਾਧਕ ਸੁਖ ਬਹੁ ਚੈਨ ॥੩੬॥

[1]ਜਪੁਜੀ ਸਾਹਿਬ ਦੇ) ਸਾਧਨ ਨਾਲ ਸਭ ਕਾਮਨਾ ਸਿੱਧ ਹੋਣਗੀਆਂ।

ਸਲੋਕ:

[ਪ]ਸ਼ੁਭੰ ਪ੍ਰਭਾਤੇ ਸ੍ਵਰਥੇ ਚ ਮੱਧਯੇ ਕਾਮੇ ਪਰਾਹਨੇ ਮੋਖਯੇਚ ਸਿਧਯੇ।
ਮੋਹਨ ਪ੍ਰਦੋਖੇ ਵਸਤੈਕ ਯਾਮੇ ਰਿਪੁਦ ਘਾਤੈ ਰਜੰਨਜਰਧ ਬੀਤੇ।
ਮੁਕਤੀ ਪਰਾਯਣੇ ਪ੍ਰਹਰੇਚ ਸ਼ੇਖ਼ੇ ਸੁਰਜੋਦਏਚ ਕਿੰਨੈਵ ਸਿੱਧਯੰ।
ਇਦੰ ਫਲੰ ਵੈ ਵਿਰਚਤੰ ਦਿਜੇ ਨੌ ਸ੍ਰੀ ਗੁਰੂ ਕਰੰ ਸ੍ਰੀ ਕੇਸ਼ਵੇ ਨਾਂ[1] ॥

[1]ਇਸ ਸ਼ਲੋਕ ਦਾ ਸ਼ੁੱਧ ਪਾਠ ਐਉਂਕ੍ਰ ਦਾ ਹੈ:-
ਸ਼ੁਭੰ ਪ੍ਰਭਾਤੇ ਸ੍ਵਰ੍ਥੇਚ ਮਧ੍ਯਮੇ, ਕਾਮਜੇ ਪਰਾਹੇਣ ਖਲੁ ਮੋਕਸ਼ ਸਿਧਧੈ,
ਮੋਹਨ ਪ੍ਰਦੋਸ਼ੇ ਵਸ਼੍ਯੈਕ ਯਾਮੇ, ਰਿਪੁਦਘਾਤੇ ਹਿ ਰਜਨਜਰ੍ਧ ਵੀਤੇ,
ਮੁਕ੍ਤਿ ਪਰਾਯਣੇ ਪ੍ਰਹਰੇਚ ਸ਼ੇਸ਼ੇ, ਸੂਰਜੋਦਜੇਚ ਕਿੰ ਨੈਵ ਸ਼ਿਦਧਜਮ੍,
ਇਦੰ ਫਲੰ ਵੈ ਰਚਿਤੰ ਦ੍ਵਿਜੇਨ ਸ੍ਰੀ ਗੁਰੂ ਕਰੰ ਹਿ ਸ੍ਰੀ ਕੇਸ਼੍ਵੇਨ ॥

ਅਰਥ: ਪ੍ਰਭਾਤ ਨੂੰ ਤਾਂ (ਜਪੁ ਪਾਠ ਵੈਸੇ ਹੀ) ਸ਼ੁਭ ਹੈ, ਪਰ ਜੇ ਕਿਸੇ ਕਾਰਜ ਸਿੱਧੀ ਲਈ ਕਰਨਾ ਹੋਵੇ ਤਾਂ ਐਉਂ ਕਰੇ), ਆਪਣੇ ਸ੍ਵਾਰਥ ਲਈ ਦੁਪਹਿਰੇ, ਕਾਮਨਾ ਤੇ ਮੁਕਤੀ ਦੀ ਸਿੱਧੀ ਲਈ ਨਿਸ਼ਚੇ ਕਰਕੇ ਦੁਪਹਿਰ ਤੋਂ ਪਿੱਛੇ, ਮੋਹਨ ਕਰਨ ਵਾਸਤੇ ਸੰਝਾਂ ਵੇਲੇ, ਕਿਸੇ (ਗੁਪਤ) ਵਸਤੂ ਲਈ ਪਹਿਰ ਰਾਤ ਬੀਤਿਆਂ, ਵੈਰੀਆਂ ਦੇ ਨਾਸ਼ ਲਈ ਅੱਧੀ ਰਾਤ, ਮੁਕਤੀ ਦੇ ਆਸਰੇ ਹੋਣ ਲਈ ਪਹਿਰ ਰਾਤ ਬਾਕੀ ਰਹੇ ਵੇਲੇ, ਸੂਰਜ ਉਦੈ ਹੋਣ ਵੇਲੇ ਕੀਹ ਸਿਧ ਨਹੀਂ ਹੋ ਸਕਦਾ (ਭਾਵ ਸਾਰੀਆਂ ਗਲਾਂ ਵਾਸਤੇ ਸੂਰਯੋਦਯ)। ਸ੍ਰੀ ਗੁਰੂ ਜੀ ਦੀ ਕੀਤੀ ਹੋਈ (ਬਾਣੀ ਜਪੁਜੀ) ਦਾ ਇਹ ਫਲ ਬ੍ਰਹਮਣ ਬ੍ਰਿਜਲਾਲ ਨੇ ਰਚਿਆ ਹੈ।'ਸ੍ਰੀ ਕੇਸ਼ਵ' ਨਾਮ 'ਕ੍ਰਿਸ਼ਨ' ਜੀ ਦਾ ਹੈ ਤੇ 'ਬ੍ਰਿਜਲਾਲ' ਨਾਮ ਬੀ 'ਕ੍ਰਿਸ਼ਨ'ਦਾ ਹੈ ਇਸ ਕਰਕੇ 'ਸ੍ਰੀ ਕੇਸ਼ਵ' ਦਾ ਮਤਲਬ 'ਬ੍ਰਿਜਲਾਲ' ਹੈ।

ਦੋਹਰਾ:

ਸ੍ਰੀ ਗੁਰੂ ਅਰਜਨ ਬਚਨ ਜਬਿ, ਸੁਨਜੋ ਸਿੱਖ ਸਮੁਦਾਇ[††]ਪਾ: ਸੁਖਦਾਇ।
ਤਾਂ ਦਿਨ ਤੇ ਘਰ ਸੁਰਪੜੈ[†], ਮਿਟਜੋ ਦੂਖ ਕੋ ਭਾਇ[1] ॥੩੭॥

[1]ਭਾਵ ਜਿਸ ਨੂੰ ਭੂਤ ਲਗਾ ਪਿਛੇ ਕਿਹਾ ਸੀ ਉਹ ਓਸ ਦਿਨ ਤੋਂ ਸੁਰ ਨਾਲ ਜਪੁਜੀ ਦਾ ਪਾਠ ਕਰਨ ਲਗ ਪਿਆ ਤਾਂ ਉਸ ਦਾ ਦੁੱਖ ਮਿਟ ਗਿਆ। [†]ਪਾ:-ਸੁਰਗ ਮੇਂ।

ਅਬਿ ਸੁਨੀਏ ਇਕ ਜਪ ਪੜੈ, ਸਤਿਗੁਰ ਸਿੱਖ ਕੇ ਸੰਗ[1]।

[1]ਜੋ ਕੇਵਲ ਇਕ ਜਪੁ ਪੜ੍ਹੇ ਗੁਰੂ ਜੀ ਉਸ ਦੇ ਅੰਗ ਸੰਗ ਹਨ।

ਭੁਗਤ ਮੁਕਤਿ ਬਖ਼ਸ਼ੀ ਗੁਰੂ, ਦਰਗਹਿ ਜਾਹਿ ਨਿਸੰਗ ॥੩੮॥
ਸਭਿ ਪ੍ਰਸੰਗ ਕੇ ਅੰਤ ਮਹਿੰ, ਕਹਿੰ ਦਸਮੇ ਪਤਸ਼ਾਹੁ।
ਕਰਜੋ ਨੇਮ ਨਿਤ ਜਪ ਪੜੇ, ਸਭਿ ਬਯ ਲਗ ਨਿਰਬਾਹੁ[1] ॥੩੦॥

[1]ਸਾਰੀ ਉਮਰ ਤਕ ਨਿਰਬਾਹ ਕਰੇ।

ਆਤਮ ਦਰਸੀ ਕੀ ਗਤੀ, ਪ੍ਰਾਪਤੀ ਤਿਸ ਕੋ ਹੋਇ।
ਰਹੈ ਸੰਗ ਤਿਹ ਸਤਿਗੁਰੂ, ਪਾਇ ਸਹਾਇਕ ਸੋਇ[1†] ॥੪੯॥

[1]ਗੁਰੂ ਨੂੰ ਆਪਣਾ ਸਹਾਇਕ ਪਾਏਗਾ। [†]ਪਾ:-ਹੋਇ।

ਜਿਉਂ ਧੰਨੇ ਕੀ ਧੇਨੁ ਕੋ, ਠਾਕਰ ਚਾਰੇ ਨਿੱਤ।
ਕਰਿ ਪ੍ਰਤੀਤ ਨਿਤ ਜਪ[1] ਪੜੇ, ਤਿਮ ਤਿਹ ਸਤਿਗੁਰ ਮਿੱਤ[†] ॥੪੧॥

[1]ਜਪੁਜੀ। [†]ਜਪੁਜੀ ਦੇ ਪਰਮਅਰਥ ਮਹਾਤਮ ਫਲ ਬਾਬਤ ਇਹ ਸੁਪਨਾ ਬ੍ਰਿਜਲਾਲ ਦਾ ਦੇਖਣਾ ਤੇ ਅੱਗੋਂ ਦੱਸਣਾ ਤੇ ਗੁਰੂ ਦਸ਼ਮੇਸ਼ ਜੀ ਦਾ ਲਿਖਵਾਉਣ ਦਾ ਸੰਮਤ ਇਸ ਥਾਵੇਂ ਸੌ ਸਾਖੀ ਨੇ ਦਿਤਾ ਹੈ ੧੭੩੦ ਬਿੱਕ੍ਰਮੀ।

'ਯਥਾ:- 'ਸੰਮਤ ਵਿਕ੍ਰਮ ਰਾਇ ਕੋ ਸਤ੍ਰਹ ਸੈ ਤ੍ਰਿੰਸ ਮਾਸ। ਜਪ ਪਰਮਾਰਥ ਫਲ ਲਿਖਿਓ ਕਰੀ ਸਰਲਤਾ ਤਾਸ'।

ਵੀਚਾਰ: ੧੭੩੦ ਵਿਚ ਸ੍ਰੀ ਦਸ਼ਮੇਸ਼ ਜੀ ਸੱਤ ਬਰਸ ਦੇ ਸੇ, ਅਜੇ ਪਟਨੇ ਸਾਹਿਬ ਰਹਿੰਦੇ ਸੇ। ੧੭੩੨ ਵਿਚ ਨਾਵੇਂ ਗੁਰੂ ਜੀ ਦਾ ਸਾਕਾ ਹੋਇਆ। ੧੭੩੦ ਵਿਚ ਨਾ ਦਸ਼ਮੇਸ਼ ਗੁਰੂ ਜੀ ਗੱਦੀ ਪਰ ਸੇ, ਨਾ ਕਵੀਆਂ ਦਾ ਦਰਬਾਰ ਸੀ, ਨਾ ਬ੍ਰਿਜਲਾਲ ਸੀ। [ਸਤ੍ਰਹ ਸੈ ਤ੍ਰਿੰਸ=੧੭੩੦। ਮਾਸ=ਮਾਂਹ=ਵਿਚ]। ਇਹੋ ਅਰਥ ਸ: ਸਰ ਅਤਰ ਸਿੰਘ ਜੀ ਨੇ ਕੀਤਾ ਹੈ। ਇਹੋ ਸੌ ਸਾਖੀ ਦੇ ਗਜਾਨੀ ਲਾਯਾ ਕਰਦੇ ਸਨ। ਇਸ ਦਾ ਇਹ ਭਾਵ ਨਹੀਂ ਕਿ ਜਪੁਜੀ ਦਾ ਮਹਾਤਮ ਨਹੀਂ ਯਾ ਦਸ਼ਮੇਸ਼ ਪਿਤਾ ਜੀ ਨੇ ਕਿਹਾ ਨਹੀਂ ਹੋਣਾ। ਜਪੁਜੀ ਅਕਾਲ ਪੁਰਖ ਦੇ ਗਜਾਨ ਦੀ, ਭਗਤੀ ਦੀ ਜੁੜਨ ਦੀ ਤੇ ਫਿਲਸਫੇ ਦੀ ਬਾਣੀ ਹੈ। ਮਨ ਨੂੰ, ਸ਼ਾਂਤਿ ਰਸ, ਏਕਾਗ੍ਰਤਾ, ਨਿਰਮਲਤਾ ਤੇ ਜੀਵ ਨੂੰ ਕਲਜਾਨ ਦਾਤੀ ਹੈ। ਇਹ ਅਨੇਕ ਸ਼ਕਤੀਆਂ ਦੀ ਪ੍ਰਦਾਤਾ ਹੈ। ਦਸੇ ਸਤਿਗੁਰੂ ਆਪ ਪੜ੍ਹਦੇ ਪੜ੍ਹਾਉਂਦੇ ਮਹਿੰਮਾਂ ਤੇ ਮਹਾਤਮ ਦੱਸਦੇ ਰਹੇ ਹਨ। ਸਾਹਿਬ ਰਾਮਕੌਰ ਜੀ ਨੇ ਦਸ਼ਮੇਸ਼ ਜੀ ਤੋਂ ਸੁਣੀ ਮਹਿੰਮਾਂ ਲਿਖੀ ਬੀ ਹੋਣੀ ਹੈ ਪਰ ਜੋ ਕੁਛ ਇਥੇ ਦਿਤਾ ਹੈ ਇਸ ਵਿਚ ਆਖੇਪ ਬਹੁਤ ਕੁਛ ਹੈ ਤੇ ਸੰਮਤ ਵਾਲੀ ਗਲ ਉਸ ਹਸਤਾਖੇਪ ਦਾ ਪ੍ਰਤੱਖ ਸਬੂਤ ਹੈ।

[‡]ਪੜੈ ਸੁਨੈ ਚਿਤ ਲਾਇ ਕੈ, ਜੌ ਲਿਖਿ ਦੇਯ ਸਪ੍ਰੀਤ।

[‡]ਇਹ ਸੌ ਸਾਖੀ ਦੀ ੯੦ਵੀਂ ਸਾਖੀ ਹੈ।

ਮਨ ਚਿੰਤਤਿ ਫਲ ਪਾਇ ਕੈ[1], ਤਰਿ ਹੈ ਸੁਖ ਭੈ ਭੀਤ[2] ॥੪੨॥

[1]ਮਨ ਇੱਛਤ ਫਲ ਪਾਵੇਗਾ। [2]ਭੈ ਭੀਤ (ਸੰਸਾਰ) ਤੋਂ ਸੁਖੈਨ ਤਰ ਜਾਏਗਾ।

ਭੇਟਾ ਕਰਿ ਉਪਦੇਸ਼ ਗੁਰ, ਤਬੀ ਫਲੈ ਗੁਰ ਸਿੱਖ[1]।

[1]ਤਦ ਹੀ ਫਲੇਗਾ ਗੁਰ ਉਪਦੇਸ਼ (ਭਾਵ ਜਪੁਜੀ ਜੇ) ਗੁਰੂ ਸਿੱਖ (ਜਪੁਜੀ ਦੀ) ਭੇਟਾ ਪੂਜਾ ਕਰੇ (ਦੇਖੋ ਅੰਕ ੨੬ ਇਸੇ ਅੰਸੂ ਦਾ)।

ਜਥਾ ਸ਼ਕਤਿ ਜਪ ਕੋ ਜਪੈ, ਸਿੱਧ ਹੋਇ ਗੁਰਮੁੱਖ ॥੪੩॥
'ਆਦਿ ਸੱਚ ਜੁਗਾਦਿ ਸਚ, ਹੈ ਭੀ ਸੱਚ ਬਖਾਨ।'
'ਨਾਨਕ ਹੋਸੀ ਭੀ ਸੱਚ', ਇਹ ਪੌੜੀ[1] ਪੜਹੁ ਪ੍ਰਮਾਨ ॥੪੪॥

[1]ਇਹ ਸ਼ਲੋਕ ਹੈ, ਪੌੜੀਆਂ 'ਸੋਚੈ ਸੋਚ' ਤੋਂ ਸ਼ੁਰੂ ਹੁੰਦੀਆਂ ਹਨ।

ਸਿਰੈ ਮੰਤ੍ਰ ਸਭਿ ਪੌੜੀਅਨਿ, ਇਹ ਪੌੜੀ ਲਖਿ ਸਾਰ[1]।

[1]ਸਭ ਪੌੜੀਆਂ ਤੋਂ ਸਿਰੇ ਵਾਲਾ ਮੰਤਰ ਤੇ ਇਹ ਪੌੜੀ (ਭਾਵ ਸ਼ਲੋਕ) ਨੂੰ ਸਾਰ ਲਖੋ।

ਅੰਤ ਸਮੈ ਚਲਿਬੇ ਗੁਰੂ, ਕੀਨੋ ਇਹੀ ਉਚਾਰ[1] ॥੪੫॥

[1]ਜੋਤੀ ਜੋਤ ਸਮਾਉਣ ਵੇਲੇ ਗੁਰੂ (ਕਲਗ਼ੀਧਰ) ਜੀ ਨੇ ਇਹੀ ਉਚਾਰਨ ਕੀਤੀ ਸੀ।

ਸੱਤਿਨਾਮ ਸਤਿਗੁਰ ਪ੍ਰਸਾਦਿ[1], ਸਿੱਧ ਮੰਤ੍ਰ ਇਹ ਜਾਨ।

[1]ਸਤਿਨਾਮ' ਤੋਂ 'ਗੁਰਪ੍ਰਸਾਦਿ' ਤਕ।

ਰਾਮਕੁਇਰ ਭਾਖੈ[1] ਭਲੇ,

ਸਾਹਿਬ ਸਿੰਘ! ਸੁਨਿ ਕਾਨ ॥੪੬॥ [1]ਰਾਮਕੁਇਰ ਜੀ ਕਹਿੰਦੇ ਹਨ।

ਹਮ ਭੀ ਜਬਿ ਕਬਿ ਜਪਤਿ ਹੈਂ, ਇਹੀ ਮੰਤ੍ਰ ਬਰ ਸਾਰ[1]। [1]ਤੋਂ ਹੋਸੀ ਭੀ ਸੱਚ' ਤਕ।

ਗੁਰ ਧਰਿ ਕੈ ਅਵਤਾਰ ਕੋ, ਕੀਨੋ ਜਗਤ ਉਧਾਰ ॥੪੭॥

ਸਤਿਗੁਰ ਚਲਤਿ ਦਿਖਾਇਆ, ਦੇਹ ਧਾਰਿ ਕੈ ਮੀਤ!

ਸਭਿ ਦੇਖਾ[1] ਸਤਿਗੁਰ ਚਲਿਤ, ਸਿਮਰੈਂ[2] ਅਹਿਨਿਸ ਚੀਤ ॥੪੮॥

[1]ਸਾਰਾ (ਮੈਂ) ਵੇਖਿਆ ਹੈ। [2]ਸਿਮਰਦੇ ਹਨ।

ਏਕ ਬਾਰ ਸਤਿਗੁਰ ਕਹਜੋ, 'ਮੰਤ੍ਰ ਜੰਤ੍ਰ ਕਲਿ ਮਾਂਹਿ।

ਲੋਗ ਕਰਹਿੰਗੇ ਜਗਤ ਮਹਿਂ, ਮੇਰਾ ਸਿੱਖ ਨ ਚਾਹਿ ॥੪੯॥

ਏਕ ਸਮੈਂ ਮੰਤ੍ਰੀ ਬਹੁਤ, ਘਰਿ ਘਰਿ ਬਾਜਹਿ ਬਾਜ[1]।

[1]ਇਕ ਸਮੇਂ ਮੰਤ੍ਰਾਂ ਵਾਲੇ ਬਹੁਤ (ਕੱਠੇ ਹੋਣਗੇ) ਤੇ ਘਰ ਘਰ ਵਿਚ (ਮੰਤ੍ਰਾਂ ਦੇ) ਵਾਜੇ ਵਜਣਗੇ (ਭਾਵ) ਤੋਰਾ ਤੁਰੇਗਾ।

ਜਪ ਤਪ ਨਿਹਚਾ ਨ ਰਹੈ, ਕਰਿਹੈ ਦੇਖਤ ਸਾਜ[1] ॥੫੦॥

[1]ਜਪ ਤਪ ਵਿਚ ਨਿਹਚਾ ਨਹੀਂ ਰਹੇਗਾ ਤੇ ਦਿਖਾਲੇ ਦੇ ਬਨਾਉ ਬਨਾਉਣਗੇ। (ਅ) ਬਨਾਉਟ ਦੇਖਕੇ ਕਰਨ ਲੱਗ ਜਾਣਗੇ।

ਜੈਸੀ ਗੁਰ ਕੀ[1] ਭਾਵਨਾ, ਤੈਸੀ ਗਤਿ ਹੁਇ ਸ਼ਕਤਿ[2]।

[1]ਵਿਚ। [2]ਤੈਸੀ ਸ਼ਕਤੀ ਪ੍ਰਾਪਤ ਹੋਵੇਗੀ।

ਸ਼ਰਨ ਭਜਹੁ ਸ੍ਰੀ ਰਾਮ ਕੀ[1], ਕਲਿ ਮਹਿਂ ਨਿਹਚਾ ਮੁਕਤਿ[2†] ॥੫੧॥

[1]ਵਾਹਿਗੁਰੂ ਜੀ ਦੀ। (ਅ) ਸ੍ਰੀ ਰਾਮ ਤੋਂ ਭਾਵ ਗੁਰੂ ਰਾਮਦਾਸ ਜੀ ਦਾ ਵੀ ਹੋ ਸਕਦਾ ਹੈ ਕਿਉਂਕਿ ਪਿਛੇ ਜਪੁਜੀ ਦੇ ਉਨ੍ਹਾਂ ਦੇ ਹਸਤਾਖਰੀ ਲਿਖੇ ਨੁਸਖੇ ਦਾ ਜ਼ਿਕਰ ਕਰ ਆਯਾ ਹੈ। [2]ਕਲਜੁਗ ਵਿਚ ਨਿਹਚੇ ਨਾਲ ਹੀ ਮੁਕਤੀ ਹੈ। [†]ਪਾ:-ਸਦਾ ਮੁਕਤਿ, ਪਰ ਸੌ ਸਾਖੀ ਦਾ ਪਾਠ 'ਨਿਹਚਾ ਮੁਕਤ' ਹੈ।

ਵਾਹਿਗੁਰੂ ਇਹ ਮੰਤ੍ਰ ਜਪੁ, ਸਗਲ ਸਰੈਂਗੇ ਕਾਮ।

ਸਿੱਖ ਗੁਰੂ ਕੇ ਹਿਤ ਕਰਹੁ, ਨਿਤ ਸਵਾਰ ਅਰਾਮ[1†]' ॥੫੨॥

[1]ਸਵੇਰੇ ਤੇ ਰਾਤ [ਸਵਾਰ=ਸਵੇਰ। ਅਰਾਮ=ਅਰਾਮ ਦਾ ਵੇਲਾ=ਰਾਤ]। [†]ਪਾ:-ਸਵਾਰੇ ਰਾਮ।

ਘੋੜਾ ਅਟਕਜੋ ਚਲਤਿ ਹੀ, ਬਡੋ ਜੁੱਧ[1] ਇਕ ਬੇਰ। [1]ਜੁੱਧ ਵਿਚ।

ਸਤਿਗੁਰ ਬੋਲੇ 'ਮਦਨ ਸਿੰਘ! [†]ਘੋਰਾ ਘਾਸ ਜੁ ਹੇਰ[1]' ॥੫੩॥

[1]ਹੇ ਮਦਨ ਸਿੰਘ (ਘਾਹੀ!) ਘੋੜੇ ਦੇ (ਅੱਗੇ) ਘਾਹ ਨੂੰ ਦੇਖ। [†]ਸੌ ਸਾਖੀ ਦਾ ਪਾਠ-ਬਦਨ ਸਿੰਘ।

ਦੇਖਤਿ ਨਿਕਸਜੋ ਘਾਹ ਮਹਿਂ, ਪਰਾ ਤਮਾਕੂ ਰੰਚ।

ਬੋਲੇ ਸਤਿਗੁਰ 'ਪਾਹੁਲੀ[1], ਇਸ ਤੇ ਰਹੈ ਸਕੁੰਚ ॥੫੪॥ [1]ਜੋ ਅੰਮ੍ਰਿਤੀਆ ਹੈ।

ਮੇਰੇ ਘੋਰੇ ਘਾਹ ਮਹਿਂ, ਦੇਖਿ ਸੰਭਾਰੋ ਸਿੱਖ[1]!

[1]ਮੇਰੇ ਘੋੜੇ ਨੇ ਘਾਹ (ਉਗੇ) ਵਿਚੋਂ (ਹੇ) ਸਿਖੋ (ਤੰਮਾਕੂ) ਦੇਖਕੇ (ਆਪਣੇ ਆਪ ਨੂੰ) ਸੰਭਾਲ ਲਿਆ ਹੈ।

ਦੁਸ਼ਟ ਬੀਜ ਤੁਰਕਨ ਕਰਜੋ, ਹਿੰਦੀ ਤੋਰੀ ਰਿੱਖ[1] ॥੫੫॥

[1]ਹਿੰਦੀ (ਰਿਖੀ ਦੀ) ਰਿਖ ਸ਼ਕਤੀ ਤੋੜ ਦਿੱਤੀ, ਤੁਰਕਾਂ ਨੇ ਇਹ ਦੁਸ਼ਟ ਬੀਜ (ਤਮਾਕੂ) ਨੂੰ (ਪ੍ਰਚਲਤ) ਕਰਕੇ।

ਹਿੰਦੂ ਹਲਕਾ ਮੁਕਤਿ ਹੈ, ਤਜੈ ਦੁਸ਼ਟ ਗੁਰਵਾਕ[1]।

[1]ਇਸ ਤੁਕ ਦਾ ਪਾਠ ਲਿਖਾਰੀ ਦੀ ਕਲਮ ਉਕਾਈ ਨਾਲ ਵਿਗਾੜ ਗਿਆ ਹੈ, ਇਸ ਲਈ ਜਿੰਨੇ ਅਰਥ ਲਾਏ ਜਾਂਦੇ ਹਨ ਅਟਪਟੇ ਬਣਦੇ ਹਨ, ਸ਼ੁਧ ਪਾਠ ਇਉਂ ਜਾਪਦਾ ਹੈ-ਹਿੰਦੂ ਹਲ ਕਾਮ ਕਰਤਿ ਹੈ ਤਜੈ ਦੁਸ਼ਟ ਗੁਰਵਾਕ=ਜੋ ਹਿੰਦੂ ਹਲ (ਵਾਹੁਣ) ਦਾ ਕੰਮ ਕਰਦਾ ਹੈ, ਉਹ ਗੁਰਵਾਕ ਮੰਨਕੇ ਦੁਸ਼ਟ (ਦੁਸ਼ਟ ਬੀਜ=ਭਾਵ ਤਮਾਕੂ) ਨੂੰ (ਬੀਜਣਾ) ਛੱਡ ਦੇਵੇ। ਅਗਲੀ ਤੁਕ ਵਿਚ ਇਸੇ ਭਾਵ ਦੀ ਪੂਰਣਤਾਈ ਹੈ ਕਿ ਉਹ ਖੇਤੀ ਨਾਪਾਕ ਹੈ। ਸੂਚਨਾ-ਪਿਛੇ ਹੁਕਮ ਸੀ ਕਿ ਗੁਰ ਸਿੱਖ ਤਾਂ ਵਪਾਰ ਬੀਜਣ ਆਦਿ ਵਰਤਣ ਕੁਛ ਨਾ ਕਰੇ, ਇਥੇ ਹਿੰਦੂ ਨੂੰ ਬੀ ਮਨਾਹੀ ਕੀਤੀ ਹੈ।

ਜਹਾਂ ਤਮਾਕੂ ਹੋਤਿ ਹੈ, ਸੋ ਖੇਤੀ ਨਾਪਾਕ[1]' ॥੫੬॥ [1]ਅਪਵਿੱਤ੍ਰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਜਪੁ ਮਹਿਮਾ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

# ੨੯. [ਤੰਬਾਕੂ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਇਸ ਪ੍ਰਕਾਰ ਕਹਿ ਸਤਿਗੁਰੂ, ਸਦਨ ਪ੍ਰਵੇਸ਼ੇ ਜਾਇ।

ਬਹੁਰ ਸਭਾ ਮਹਿਂ ਥਿਰ ਭਏ, ਮਿਲੇ ਸਿੱਖ ਸਮੁਦਾਇ ॥੧॥

†ਭਲਕ[1] ਭਯੋ ਸਤਿਗੁਰ ਸਭਾ, ਸਿਖ ਸੰਗਤਿ ਕੀ ਭੀਰ।

[1]ਦੂਜੇ) ਸਵੇਰ। †ਇਥੋਂ ਸੌ ਸਾਖੀ ਦੀ ੯੧ਵੀਂ ਸਾਖੀ ਚੱਲੀ।

ਹਾਥ ਜੋਰਿ ਸਤਿਗੁਰ ਪੁਛੇ[1], ਸੁਲਤਾਨੀ† ਸਿਖ ਬੀਰ ॥੨॥

[1]ਗੁਰਾਂ ਪਾਸੋਂ ਪੁਛਿਆ। †ਸੌ ਸਾਖੀ ਦਾ ਪਾ: ਹੈ 'ਮੁਲਤਾਨੀ', ਤੇ 'ਮੁਲਤਾਨ' ਜੋ ਸਹੀ ਜਾਪਦਾ ਹੈ।

ਦੋਇ ਭ੍ਰਾਤ ਕੋ ਉਮਗਤਾ, ਖੱਤ੍ਰੀ ਤਨ ਸੁਲਤਾਨ[1]+।

[1]ਦੋਹਾਂ ਭਰਾਵਾਂ ਨੂੰ (ਪ੍ਰੇਮ) ਉਮਗਿਆ, ਖੱਤ੍ਰੀ (ਜਨਮ) ਸੀ, ਪਰ ਸੁਲਤਾਨੀਏ ਸਨ।

ਪਾੜੇ ਸੰਗਤ ਸੁਵਨ ਦੋ, ਕਹੈਂ 'ਤਮਾਕੂ ਕਾਨ[1]?' ॥੩॥

[1]ਸੰਗਤ ਵਿਚ ਇਹ ਦੋਵੇਂ ਲੜਕੇ ਪੜ੍ਹੇ ਹੋਏ ਸਨ। (ਅ) ਸੰਗਤ (ਨਾਮੇ ਸਿਖ ਦੇ) ਦੋ ਪੁੱਤ੍ਰ ਪਾੜ੍ਹੇ (ਜਾਤ) ਤੇ ਸੁਲਤਾਨੀਏ ਸਨ (ਉਨ੍ਹਾਂ ਪੁਛਿਆ) ਤੰਮਾਕੂ ਦੇ ਵਾਸਤੇ ਯਾ ਬਾਬਤ (ਕਿ ਕਿਉਂ ਮਨ੍ਹਾ ਕਰਦੇ ਹੋ?)

ਸ਼੍ਰੀ† ਸਤਿਗੁਰ ਬੋਲਤਿ ਭਏ, 'ਮੇਰੀ ਬਾਤ ਪ੍ਰਤੀਤ।

†ਪਾ:-ਤਬ।

ਸਕੰਧ ਸੰਘਤਾ† ਸ਼ਿਵ ਕਹੀ, ਕਥਾ ਭਵਿੱਖਤ ਰੀਤ[1] ॥੪॥

[1]ਪੇਸ਼ੀਨ ਗੋਈ ਦੀ ਸੂਰਤ ਵਿਚ ਸ਼ਿਵ ਨੇ ਕਹੀ ਹੈ, ਕਿ ਜੋਸਕੰਦ ਸੰਹਿਤਾ ਵਿਚ ਹੈ। ਸਕੰਦ ਨਾਮ ਸ਼ਿਵ ਦੇ ਪੁੱਤ੍ਰ ਕਾਰਤਕੇਯ ਦਾ ਹੈ ਜਿਸ ਨੂੰ ਕਥਾ ਕਹੀ ਗਈ ਦੱਸ ਰਹੇ ਹਨ, ਇਸ ਕਰਕੇ ਪਾਠ 'ਸਕੰਦ' ਠੀਕ ਹੈ। †ਸੌ ਸਾ: ਦਾ ਪਾਠ 'ਸੰਕਦ ਸੰਘਿਤਾ' ਹੈ, ਜੋ ਸ਼ੁੱਧ ਪਾਠ ਹੈ।

ਸਕੰਧ ਪੁਛਾ -ਹੇ ਪਿਤਾ ਜੀ! ਜਗਤ ਜੂਠ ਕਜਾ ਨਿੰਦ[1]?

[1]ਸਕੰਦ ਨੇ (ਸ਼ਿਵ ਜੀ ਨੂੰ) ਪੁਛਿਆ ਹੈ ਪਿਤਾ ਜੀ ਤਮਾਕੂ ਕਿਉਂ ਨਿੰਦਨ ਯੋਗ ਹੈ?

ਕਲਿਜੁਗ ਕੈਸੇ ਵਰਤੀਏ, ਇਹੁ ਕਿਨ ਕੀਨ ਮੁਨਿੰਦ[1]-? ॥੫॥

[1]ਕਲਜੁਗ ਵਿਚ ਕਿਵੇਂ ਵਰਤ ਗਿਆ (ਹੈ ਇਕ ਤਮਾਕੂ) ਤੇ ਕਿਸ ਮੁਨੀ ਰਾਜ ਨੇ ਇਸ ਨੂੰ ਪੈਦਾ ਕੀਤਾ ਹੈ?

ਸ਼ਿਵ ਕਹਿਨਾ -ਸੁਨ ਪੂਤਿ ਹਿਤ[1], ਜਾਂ ਕੀ ਚਰਚਾ ਆਹਿ[2]।

[1]ਪਜਾਰੇ! (ਅ) ਹਿਤ ਨਾਲ ਸੁਣ। [2]ਜਿਸ ਦੀ ਚਰਚਾ ਹੋ ਰਹੀ ਹੈ ਭਾਵ ਤਮਾਕੂ।

ਅਘ ਮਰਖਣ ਤੇ ਸ਼ੁੱਧ ਮਨ, ਛੁਹੇ ਗੰਗ ਜਲ ਨਾਇ[1] ॥੬॥

[1]ਤਮਾਕੂ (ਯਾਦ ਕੀਤਿਆਂ) ਮਨ ਦੀ ਸ਼ੁਧੀ ਅਘ ਮਰਖਨ ਪਾਠ ਨਾਲ ਹੁੰਦੀ ਹੈ ਤੇ ਤਮਾਕੂ ਛੁਹਿਆਂ ਗੰਗਾ ਜਲ ਾਲ ਨ੍ਹਾਤਿਆਂ (ਸ਼ਰੀਰ) ਸ਼ੁਧੀ ਹੁੰਦੀ ਹੈ। [ਅਘ ਮਰਖਣ=ਰਿਗਵੇਦ ਦਾ ਇਕ ਮੰਤ੍ਰ ਜੋ ਜਲ ਹਥ ਵਿਚ ਲੈ ਕੇ ਨਾਸਾਂ ਨੂੰ ਛੁਹਾਕੇ ਪੜ੍ਹਦੇ ਹਨ ਤੇ ਜਲ ਦੇਂਦੇ ਹਨ ਇਸ ਨਾਲ ਪਾਪ ਦੂਰ ਹੋਏ ਸਮਝਦੇ ਹਨ। ਸੰ:, ਅਘ+ਮਰ੍ਖ਼ਣ]।

ਖਾਵਤਿ ਜਪੁ ਤਪੁ ਨਾਸ਼ ਹੁਇ, ਮੰਤ੍ਰ ਭ੍ਰਿਸਟ[1] ਕਿਯੇ ਪਾਨ[2]।

[1]ਮੰਤ੍ਰ ਸ਼ਕਤੀ ਨਾਸ਼ ਹੋ ਜਾਂਦੀ ਹੈ। [2]ਪੀਣ ਨਾਲ।

ਖੇਤੀ ਮਗਹਰ ਸਮ ਜਿਮੀ, ਸੁੱਧ ਬਰਖ ਤੇ ਜਾਨ[1] ॥੭॥

[1]ਜਿੱਥੇ ਬੀਜਿਆ ਜਾਵੇ) ਉਹ ਖੇਤੀ ਹੜੰਬਾ ਧਰਤੀ ਸਮ ਹੋ ਜਾਂਦੀ ਹੈ ਤੇ ਇਕ ਵਰ੍ਹੇ ਪਿਛੋਂ ਸ਼ੁੱਧ ਹੁੰਦੀ ਹੈ। (ਅ) ਬਰਖਤੇ=ਮੀਂਹ ਵੱਸਣ ਨਾਲ।

ਕਥਾ ਸੁਨੋ: ਸਤਿਜੁਗ ਨਹੀਂ, ਤ੍ਰੇਤਾ ਨਹਿ ਜੁਗ ਦੂਜ[1]।

[1]ਭਾਵ ਤਿੰਨ੍ਹਾਂ ਜੁੱਗਾਂ ਵਿਚ ਨਹੀਂ ਸੀ।

ਨੇਮ ਨਾਥ ਨ੍ਰਿਪ ਪੰਡ ਕੁਲ, ਪ੍ਰਜਾ ਦੁਖਾਇ ਅਕੁਜ[1] ॥੮॥

[1]ਨੇਮ ਨਾਥ ਪਾਂਡਵਾਂ ਦੀ ਕੁਲ ਵਿਚੋਂ ਸੀ ਤੇ ਬਿਨਾਂ ਕਿਸੇ ਕਾਰਨ ਦੇ ਉਸਨੇ ਪ੍ਰਜਾ ਦੁਖਾਈ।

ਪ੍ਰਜਾ ਵਾਰ[1] ਟੂਟੀ ਜਬੈ, ਦੁਖਤਿ ਭਏ ਸਭਿ ਲੋਗੁ। [1]ਪ੍ਰਜਾ ਦੀ ਵਾੜ (ਨਿਆਂ ਰੂਪੀ)।

ਪੀਰ ਮਲੇਛ ਪਸ਼ਚਮ ਤਪੇ[1], ਤਾਂ ਪਹਿ ਗਏ ਸਸੋਗੁ[2] ॥੯॥

[1]ਪੱਛਮ ਵਿੱਚ ਮਲੇਛਾਂ ਦਾ ਪੀਰ ਤਪ ਕਰਦਾ ਸੀ। [2]ਉਦਾਸ ਹੋਏ ਹੋਏ ਲੋਕੀ ਉਸ ਪਾਸ ਗਏ।

ਤਿਨ ਮੇਲੇ ਬੁਰਕਾਨ ਨ੍ਰਿਪ, ਬਡਾ ਮਲੇਛਨਿ ਰਾਜ[1]।

[1]ਉਸਨੇ ਮਲੇਛਾਂ ਦੇ ਵਡੇ ਰਾਜੇ ਬੁਰਕਾਨ ਨਾਲ ਮੇਲਿਆ (ਪ੍ਰਜਾ ਨੂੰ)।

ਤਾਂ ਕੇ ਘਰ ਅਜਮੇਰ ਸੁਤ, ਸੰਗੀ ਪ੍ਰਜਾ ਸਮਾਜ[1] ॥੧੦॥

[1]ਉਸਦੇ ਘਰ ਅਜਮੇਰ ਨਾਮੇ ਪੁੱਤਰ ਸੀ (ਜਿਸ ਨੂੰ) ਸਾਰੀ ਪ੍ਰਜਾ ਦਾ ਸੰਗੀ ਬਣਾ ਦਿੱਤਾ (ਬੁਰਕਾਨ ਨੇ)। ਭਾਵ ਪੁੱਤ੍ਰ ਨੂੰ ਉਨ੍ਹਾਂ ਦੇ ਨਾਲ ਟੋਰਿਆ ਜੋ ਉਨ੍ਹਾਂ ਨੂੰ ਮਦਦ ਦੇਵੇ।

[1]ਮੁਨੀ ਰੂਪ ਦਿਖਿ ਦੇਸ਼ ਮਨੁ, ਗਯੋ ਸੁ ਪੁਸ਼ਕਰ ਮਾਝ।

[1]ਸੁ (ਅਜਮੇਰ) ਮਨੁ ਦੇ ਦੇਸ਼ (ਭਾਰਤ ਵਰਸ਼) ਵਿਚ ਪੁਸ਼ਕਰ (ਦੇ ਟਿਕਾਣੇ) ਇਕ ਮੁਨੀ ਸਰੂਪ ਨੂੰ ਦੇਖਣ ਵਾਸਤੇ ਗਿਆ। (ਉਥੇ ਇਕ) ਘਨਾ (ਜੰਗਲ ਸੀ) ਸ਼ਿਵਬਨ (ਨਾਮੇ, ਜਿੱਥੇ ਜਾਕੇ ਅਜਮੇਰ) ਬਕਰੀਆਂ ਦਾ ਗੁਆਲਾ ਬਣ ਗਿਆ, (ਬਕਰੀਆਂ ਬਨ ਵਿਚ ਚਰਦੀਆਂ ਉਸ ਨੂੰ) ਇਕ ਸ਼ਾਮਾਂ ਵੇਲੇ (ਉਸ ਮੁਨੀ ਦਾ) ਖੋਜ ਮਿਲ ਗਿਆ ਤੇ ਉਹ ਉਸ ਪਾਸ ਪੁੱਜ ਗਿਆ।

ਸ਼ਿਵ ਬਨ ਗਹਿਰ ਗ੍ਵਾਲ ਅਜ, ਪਾਇ† ਖੋਜ ਇਕ ਸਾਂਝ[੧੫]‡ ॥੧੧॥

†ਪਾ:-ਘਾਹਿ। ‡ਪਾ:-ਸਾਜ।

ਤਿਨ ਕਹਿਆ: ਸੁਨਿ ਸਾਧ ਜੀ! ਮੁਹਿ ਜਲ ਪਾਤ੍ਰ ਸੁ ਚੋਇ।

ਪ੍ਰਗਟਯੋ ਨਰ ਮੁਹਿ ਕਹਿ ਉਠਯੋਂ, ਮਾਂਗ, ਧਰਨ ਜਸੁ ਹੋਇ[1] ॥੧੨॥

[1]ਤਿਨੁ (ਭਾਵ ਅਜਮੇਰ ਨੇ) ਕਿਹਾ ਹੈ ਸਾਧੂ ਜੀ ਸੁਨੋ (ਬੇਨਤੀ) ਮੈਨੂੰ ਆਪਣਾ ਜਲ ਪਾਤ੍ਰ ਦਿਓ (ਮੈਂ ਉਸ ਵਿਚ ਆਪ ਨੂੰ ਦੁੱਧ) ਚੋ ਦਿਆਂ। (ਭਾਵੇਹ ਕਿ ਅਜਮੇਰ ਨੇ ਮੁਨੀ ਨੂੰ ਦੁੱਧ ਪਿਲਾਉਣ ਦੀ ਸੇਵਾ ਚਾ ਲਈ ਜਿਸ ਪਰ ਮੁਨੀ ਰੀਝ ਪਿਆ)। ਉਹ ਨਰ (ਜੋ ਪਹਿਲਾਂ ਅਜਮੇਰ ਤੋਂ ਉਹਲੇ ਸੀ ਤੇ ਹੁਣ ਉਸ ਨੂੰ) ਪ੍ਰਤੱਖ ਹੋ ਗਿਆ ਸੀ, ਮੂਹੋਂ ਬੋਲ ਉਠਿਆ, ਤੂੰ ਕੁਛ ਮੰਗ, (ਅਜਮੇਰ ਬੋਲਿਆ:-) ਧਰਤੀ ਦਿਓ ਜਿਸ ਨਾਲ ਆਪਦਾ ਜਸ ਹੋਵੇ, ਭਾਵ ਧਰਤੀ ਦਾ ਰਾਜ ਮੰਗਿਆ।

[1]ਲੇ ਤਾ ਕੋ ਤਪ ਕਰਤਬੋ, ਇਕ ਦਿਨ ਤਹਿਂ ਅਜਮੇਰ।

[1]ਮੁਨੀ ਨੇ ਵਰ ਦਿੱਤਾ, ਉਸ ਵਰ ਨੂੰ ਲੈਕੇ ਉਹ ਤਦੋਂ ਹੀ ਤਪ ਕਰਨ ਲਗ ਪਿਆ, ਉਥੇ (ਤਪ ਕਰਦੇ) ਅਜਮੇਰ ਨੂੰ ਇਕ ਦਿਨ (ਉਸ) ਪੁਰਖ ਭਾਵ ਮੁਨੀ ਨੇ ਵਾਜ ਦਿੱਤੀ: (ਕਿ ਕਦੇ ਕਿਸ ਨੇ) ਗੋਮੇਧ ਜਗ ਕੀਤਾ ਸੀ। (ਓਥੇ ਇਕ) ਔਖਧੀ (ਪੈਦਾ) ਹੋਈ ਸੀ, ਉਹ ਤੈਨੂੰ (ਮਨੋਰਥ ਦੀ) ਸਿੱਧੀ ਦੇਵੇਗੀ।

ਪੁਰਖ ਵਾਜ ਗੋ ਮੇਧ ਕਯੋ, ਔਖਧ ਦੇ ਸਿਧ ਤੇਰ[2] ॥੧੩॥

[1]ਪਸ਼ਚਮ ਗੋਮੇਧੀ ਧਰਮ, ਸਿੱਧ ਖਾਲ ਤੇ ਲਜਾਇ।

[1]ਇਹ ਸੁਣ ਕੇ ਅਜਮੇਰ) ਪੱਛਮ ਨੂੰ ਚਲਾ ਗਿਆ (ਉਥੋਂ) ਗੋਮੇਧੀ ਧਰਤੀ ਤੋਂ ਸਿੱਧ (ਅਉਸ਼ਧੀ ਭਾਵ ਤਮਾਕੂ) ਉਠਾਂ ਤੇ (ਲੱਦਕੇ ਲੈ ਆਇਆ), ਇਥੇ ਆ ਕੇ (ਉਸ ਨੇ ਉਸ ਅਉਖਧੀ ਨੂੰ) ਪ੍ਰਗਟ ਕੀਤਾ ਭਾਵ ਪ੍ਰਚਾਰ ਕੀਤਾ, ਇਸ ਦਾਉ ਨਾਲ ਮਲੇਛੀ (ਭਾਰਤਵਰਸ਼ ਵਿਚ) ਵਧ ਗਈ। ਭਾਵ ਨੇਮਨਾਥ ਰਾਜਾ ਤੇ ਉਸਦੀ ਪ੍ਰਜਾ ਤਮਾਕੂ ਪੀ ਪੀ ਕੇ ਕਮਜ਼ੋਰ ਹੋ ਗਏ, ਬਲ ਬੁੱਧਿ ਧੈਰਯ ਘਟ ਗਿਆ ਤੇ ਅਜਮੇਰ ਤੇ ਉਸਦੇ ਮਲੇਛਾਂ ਨੇ ਦੇਸ਼ ਸਾਂਭ ਲਿਆ। ਸੂਚਨਾ-ਭਾਵ ਇਹ ਜਾਪਦਾ ਹੈ ਕਿ ਕਲਜੁਗ ਵਿਚ ਗੋਮੇਧ ਜੱਗ ਕਰਨਾ ਮਨ੍ਹੇ ਹੈ, ਪੱਛਮ ਵਿਚ

ਕਿਸੇ ਨੇ ਕੀਤਾ ਉਥੇ ਗੋਮੇਧ ਕੁੰਡ ਤੋਂ ਤਮਾਕੂ ਉਗਿਆ ਖੜਾ ਸੀ। ਭਾਵ ਗੋ ਹੱਤਜਾ ਕਰਨ ਕਰਕੇ ਐਸੀ ਪਾਪ ਦੀ ਇਕ ਬੂਟੀ ਪੈਦਾ ਹੋਈ ਸੀ। [ਪੁਰਖ ਦਾ ਅਰਥ 'ਸ਼ਿਵ ਜੀ' ਬੀ ਕਰਦੇ ਹਨ ਕਿ 'ਸ਼ਿਵਬੋਲੇ'। ਖਾਲ=ਉਠ]।

ਇਹਾਂ ਆਇ ਪਰਗਟ ਕਿਯੋ ਵਧੀ ਮਲੇਛੀ ਦਾਇ ॥੧੪॥

[1]ਅਜਾਪਾਲ ਰਾਜਾ ਭਯੋ ਤਾਕੀ ਬੇਟੀ ਸੁੰਠ।

[1]ਐਉਂ ਬੱਕਰੀਆਂ ਦਾ ਚਰਵਾਹਾ (ਅਜਮੇਰ) ਰਾਜਾ ਹੋ ਗਿਆ। ਇਹ ਰਾਜਾ ਅਜਮੇਰ ਦੇ ਘਰ ਸੁੰਦਰ ਬੇਟੀ ਹੋਈ (ਜਿਸ ਨੇ ਇਕ ਮਹਾਨ ਤਪੱਸ੍ਰੀ ਨਾਲ ਵਿਆਹ ਕਰਨ ਦਾ ਪ੍ਰਣ ਕੀਤਾ, ਇਹ ਕਥਾ ਪਿੱਛੇ ਅੰਸੂ ੨੪ ਅੰਕ ੩੪-੫੪ ਵਿਚ ਆਈ ਹੈ ਕਿ ਇਕ ਤਪੀ ਲੱਭਾ ਜਿਸਨੇ ਵਿਆਹ ਤੋਂ ਨਾਂਹ ਕੀਤੀ। ਬਦੋਬਦੀ ਵਿਆਹ ਕੀਤਾ ਗਿਆ ਤਾਂ ਉਹ ਤਪੀ ਰਾਤ ਲੋਹੇ ਦਾ ਕੋਟ ਮੰਤ੍ਰਾਂ ਨਾਲ ਉਦਾਲੇ ਬਣਾ ਲਵੇ, ਅਜਮੇਰ ਸੁਤਾ ਨੇ ਉਸ ਨੂੰ ਚੰਗੀ ਤਰ੍ਹਾਂ ਮੁੱਠਣ ਲਈ ਪੀਰ ਤੋਂ (ਵਿਧੀ) ਪੁੱਛੀ, (ਉਸ ਨੇ ਤਮਾਕੂ ਪਿਲਾਉਣਾ ਦੱਸਿਆ ਜਿਸਦੇ) ਪੀ ਲੈਣ ਨਾਲ ਮੁਨਿ ਦਾ ਸੁਤ (ਉਹ ਤਪੀ ਜੋ ਲੋਹੇ ਦਾ ਕੋਟ ਉਸਾਰ ਲੈਂਦਾ ਸੀ) ਜਿੱਤਿਆ ਗਿਆ।

ਮੁਨਿ ਸੁਤ ਜੀਤਾ ਪਾਨ ਤੇ, ਪੂਛੀ ਪੀਰ ਸਮੁੰਠ ॥੧੫॥

ਗਊ ਮੇਧ ਕੇ ਕੁੰਡ ਤੇ, ਉਪਜੀ ਪਾਪਨਿ ਪਾਤਿ।

[1]ਜਪੁ ਤਪੁ ਬ੍ਰਤ ਸੰਜਮ ਦਹੈ, ਤੀਰਥ ਫਲ ਸਭਿ ਖਾਤਿ ॥੧੬॥

[1]ਗਊ ਮੇਧ ਦੇ ਕੁੰਡ ਤੋਂ ਪਾਪਣ ਪੱਤੀ (ਤਮਾਕੂ ਦੀ) ਪੈਦਾ ਹੋਈ ਇਹ ਜਪ ਤਪ ਸੰਜਮ ਦਾਹ ਕਰਦੀ ਹੈ, ਤੀਰਥ ਯਾਤ੍ਰਾ ਦੇ ਸਾਰੇ ਫਲ ਨੂੰ ਖਾ ਜਾਂਦੀ ਹੈ।

ਗੋ ਹੱਤਜਾ ਸਮ ਜਗਤ ਜੂਠ, ਪੀਰ[†] ਅਜਮੇਰ ਲਿਆਇ।

[†]ਅਜਮੇਰ ਨੂੰ ਰਾਜਾ ਹੋਣ ਕਰਕੇ 'ਸ਼ਾਹ' ਤੇ ਤਪੱਸਜਾ ਕਰਨ ਕਰਕੇ 'ਪੀਰ' ਲਿਖਿਆ ਹੈ।

ਹਿੰਦ ਦੇਸ਼ ਫੈਲਤਿ ਸਹੀ, ਕਲਿ ਕੀ ਐਸੀ ਵਾਇ[1] ॥੧੭॥

[1]ਗਊ ਹੱਤਜਾ ਦੇ ਤੁੱਲ (ਇਹ) ਤਮਾਕੂ ਹੈ ਜੋ ਅਜਮੇਰਸ਼ਾਹ ਲਿਆਇਆ; ਕਲਜੁਗ ਦੀ ਵਾਉ ਸਭ ਨੂੰ ਐਸੀ ਵਗ ਗਈ ਕਿ (ਫਿਰ) ਹਿੰਦ ਦੇਸ਼ ਵਿਚ (ਇਹ) ਫੈਲ ਗਈ।

[1]ਪੋਤੇ ਥੋਮ ਅਰੁ ਕਰਨ ਤੇ, ਹੋਇ ਤਮਾਕੂ ਨਿੰਦ।

[1]ਥੋਮ ਦੀ ਗੰਢੀ ਅਰ ਤਮਾਕੂ (ਗਾਂ ਦੇ) ਕੰਨਾਂ ਤੋਂ ਹੋਏ ਹਨ (ਇਸ ਕਰਕੇ) ਨਿੰਦਨੀਯ ਹਨ। (ਅ) ਕੰਨਾਂ ਤੋਂ ਪਤਰ ਤੇ ਪੋਟਿਆ ਤੋਂ ਥੋਮ [ਪੋਤੇ=ਪੋਟੇ]। (ਇਸਦੇ ਵਰਤਣ ਨਾਲ) ਮਨ ਮੁੜਦਾ ਹੈ ਅਪਣੇ ਇਸ਼ਟ ਤੋਂ ਤਾਂਤੇ ਹੈ ਸ੍ਰੇਸ੍ਟ ਪੁਤਰ ਇਸ ਨੂੰ ਛੱਡ ਦਿਓ। (ਭਾਵ ਸ਼ਿਵ ਆਪਣੇ ਪੁਤਰ ਸਕੰਦ ਨੂੰ ਇਹ ਕੁਛ ਕਹਿ ਰਿਹਾ ਹੈ)। ਸੂਚਨਾ: ਥੋਮ ਪੁਰਾਤਨ ਹਿੰਦੀ ਸ਼ੈ ਹੈ। ਵੈਦਕ ਵਿਚ ਇਸਦਾ ਵਰਤਣਾ ਲਿਖਿਆ ਹੈ। ਹੁਣ ਬਹੁਤ ਗੁਣਦਾਇਕ ਸਾਬਤ ਹੋ ਰਹੀ ਹੈ। ਸਿਖਾਂ ਨੂੰ ਗੁਰੂ ਜੀ ਨੇ ਤਮਾਕੂ ਵਰਜਿਆ, ਜਿਸ ਨੂੰ ਵੈਦ, ਹਕੀਮ ਤੇ ਡਾਕਟਰ ਸਭ ਹਾਨੀਕਾਰਕ ਦੱਸਦੇ ਹਨ। ਥੋਮ ਗੁਰਸਿਖਾਂ ਲਈ ਗੁਰਮਤ ਵਿਚ ਕਦੇ ਵਰਜਿਤ ਨਹੀਂ ਸੀ ਤੇ ਨਾਂ ਹੈ।

ਮਨ ਮੁਰਤਾ ਸ੍ਵੈ ਇਸ਼ਟ ਤੇ, ਤਾਂ ਤੇ ਤਜਿ ਪੁਤ੍ਰਿੰਦ[3]! ॥੧੮॥

[1]ਜਾਂ ਦਿਨ ਆਇਆ ਬੀਜ ਤਿਸ, ਤਜਾਗੀ ਭੂ ਸੁਰ ਪਿਤਰ।

[1]ਜਿਸ ਦਿਨ ਤੋਂ (ਹਿੰਦੀ ਵਿਚ) ਤਿਸ (ਤਮਾਕੂ) ਦਾ ਬੀਜ ਆਇਆ ਹੈ ਦੇਵਤਿਆਂ ਤੇ ਪਿਤਰਾਂ ਨੇ (ਇਹ) ਧਰਤੀ ਛੱਡ ਦਿੱਤੀ ਹੈ, ਕੇਸ਼ਵ ਬ੍ਰਾਹਮਣ ਨੇ ਬੀ ਕਿਹਾ ਸੀ ਕਿ ਇਹ ਗੱਲ ਸਾਰੀ ਸੱਚੀ ਹੈ (ਇਸਦੇ) ਤਜਾਗੀ ਬਣੋ ਹੇ ਪਿਆਰੇ ਜੀ।

ਸੋਈ ਦਿਜ ਕੇਸ਼ਵ ਕਹਜੋ, ਸਾਚੀ ਤਜਾਗੀ ਮਿੱਤ੍ਰ- ॥੧੯॥

ਤਾਂ ਤੇ ਹਮ ਛੋਰਜੋ ਸੁਨਜੋ, ਕਹਜੋ ਸੰਗਤੀ ਬਰਜਿ।

ਕਥਾ ਇਹੀ ਬਰਨਨ ਕਰੀ, ਦੋਖ ਕਲੰਕੀ ਖਰਜ[1] ॥੨੦॥

[1]ਤਾਂ ਤੇ ਅਸਾਂ ਨੇ ਕਹਿਕੇ ਸੰਗਤਾਂ ਨੂੰ ਵਰਜ ਦਿੱਤਾ ਹੈ, (ਜਿਸ ਦਿਨ ਤੋਂ ਸੰਗਤਾਂ ਨੇ ਸਾਡਾ ਇਹ ਹੁਕਮ) ਸੁਣਿਆ ਹੈ (ਉਨ੍ਹਾਂ ਨੇ ਤਮਾਕੂ) ਛੋੜ ਦਿੱਤਾ ਹੈ। ਇਹੋ ਕਥਾ ਪਿਛੇ ਵਰਣਨ ਕੀਤੀ ਹੈ, ਤਮਾਕੂ ਨੂੰ ਦੋਖੀ ਤੇ ਕਲੰਕੀ ਜਾਣਕੇ ਖਾਰਜ ਕੀਤਾ ਹੈ।

†ਸੁਨੋ ਸਿਖ ਮਮ ਰਹਿਤ ਜੋ, ਤਜਹੁ ਤਮਾਕੂ ਸੰਗ† ਸਾਖੀ ੯੨ਵੀਂ ਚੱਲੀ।

ਮਰਨ ਮਰੇ ਤੋ ਅਤਿ ਭਲੋ, ਜਗਤ ਜੂਠ ਨਹਿਂ ਅੰਗ[1] ॥੨੧॥

[1]ਅੰਗ ਨਾ ਲਾਵੇ, ਛੋਹੇ ਨਾ।

ਤਨਕ ਤਮਾਕੂ ਸੇਵੀਏ, ਦੇਵ ਪਿੱਤ੍ਰ ਤਜਿ ਜਾਇ।

ਪਾਨੀ ਤਾਂ ਕੇ ਹਾਥ ਕੋ, ਮਦਰਾ[1] ਸਮ ਅਘ ਦਾਇ[2] ॥੨੨॥ [1]ਸ਼ਰਾਬ। [2]ਪਾਪਦਾਇਕ।

ਮਦਰਾ[1] ਦਹਿਤਾ ਸਪਤਿ ਕੁਲ, ਭੰਗੁ ਦਹੈ ਤਨ ਏਕ[2]।

[1]ਸ਼ਰਾਬ। [2]ਇਥੇ ਗੁਰੂ ਜੀ ਦੀ ਜ਼ਬਾਨੀ ਕਿਹਾ ਜਾ ਰਿਹਾ ਹੈ ਕਿ ਭੰਗ ਸਰੀਰ ਨੂੰ ਸਾੜ ਸੁਟਦੀ ਹੈ, ਫਿਰ ਗੁਰੂ ਜੀ ਨੂੰ ਸੁੱਖਾ ਛਕਣ ਵਾਲਾ ਕਹਿਣਾ ਕਿਤਨਾ ਅੰਨਜਾਯ ਹੈ।

ਸ਼ਤ[1] ਕੁਲ ਦਹਿਤਾ ਜਗਤ ਜੂਠ[2], ਨਿੰਦਾ ਦਹੈ ਅਨੇਕ ॥੨੩॥ [1]ਸੌ। [2]ਤਮਾਕੂ।

ਤਜੈ ਤਮਾਕੂ ਮਨੁਖ ਕਲਿ[1], ਉਧਰਿਆ ਦਰ ਪਰਵਾਨ[2]।

[1]ਕਲਜੁਗ ਵਿਚ ਜੋ ਤਮਾਕੂ ਛੱਡੇ। [2]ਸਾਈਂ) ਦਰ ਪ੍ਰਵਾਨ ਹੋਕੇ ਉਧਰ ਗਿਆ ਸਮਝੋ।

ਪੂਰੀ ਪਰੀ ਤਿਸ ਭਾਵਨਾ, ਸਫਲ ਕਮਾਈ ਮਾਨਿ ॥੨੪॥

ਸ਼ਾਸਤ੍ਰ ਅਖਾਜਿ ਯਾ ਕੋ ਕਹੈ[1], ਕਹੈ ਅਪੇਯਾ ਮੱਦ[2]।

[1]ਸ਼ਾਸਤ੍ਰ ਇਸ (ਤਮਾਕੂ) ਨੂੰ ਨਾ ਖਾਣੇ ਜੋਗ ਕਹਿੰਦਾ ਹੈ। [2]ਸ਼ਰਾਬ ਨਾ ਪੀਣੇ ਜੋਗ ਹੈ।

ਨਿੰਦਾ ਕਹਿਂ ਇਹ ਨੀਚਨੀ[1], ਪੁਰਖ ਕੁਸੰਗੁ ਕੁਬੁੱਧਿ[2] ॥੨੫॥

[1]ਚੰਡਾਲਨੀ। [2]ਜੋ (ਇਨ੍ਹਾਂ ਦਾ) ਕੁਸੰਗ ਕਰਦਾ ਹੈ ਉਹ ਪੁਰਖ ਦੁਰਮਤੀ ਹੈ। (ਅ) ਕੁਸੰਗੀ ਪੁਰਖ ਦਾ ਸੰਗ ਮੂਰਖਤਾ ਹੈ।

ਘੋੜੀ ਚੜਨਾ ਖੱਤ੍ਰਿਕਾ[1], ਬਿੱਪ੍ਰ ਚੜੈ ਜੋ ਬੈਲ।

[1]ਖੱਤ੍ਰੀ ਦਾ ਘੋੜੀ ਚੜ੍ਹਨਾ ਬੁਰਾ ਹੈ। ਭਾਵ ਘੋੜੇ ਤੇ ਚੜ੍ਹੇ। ਅਥਵਾ ਗੱਭਣ ਘੋੜੀ ਤੇ ਨਾ ਚੜ੍ਹੇ।

ਘੋੜ ਚੜੇ ਸੰਨਜਸਤ ਜੋ[1], ਨਾਰੀ ਪੁਰਖਨ ਖੇਲ[1] ॥੨੬॥

[1]ਸੰਨਜਾਸੀ ਦਾ ਘੋੜੇ ਚੜ੍ਹਨਾ। [2]ਨਾਰੀ ਜੋ ਮਨੁੱਖਾਂ ਨਾਲ ਖੇਡੇ।

ਪੰਡਿਤ ਇਰਖਾਵਾਨ ਜੋ, ਸ਼ੂਦ੍ਰ ਪੱਛ ਮਹਿਂ ਬਿੱਪ੍ਰ[1]।

[1]ਬ੍ਰਾਹਮਣ ਜੋ ਸ਼ੂਦਰ ਦਾ ਪੱਖ ਕਰੇ।

ਰਾਜਾ ਹੁਇ ਵੱਢੀ ਲਏ, ਮਤਸਰ ਗਜਾਨੀ ਖਿੱਪ੍ਰ[1] ॥੨੭॥

[1]ਗਜਾਨੀ ਜੋ ਈਰਖਾ ਵਿਚ ਖਚਤ ਹੈ।

ਕੰਨਜਾ ਜਾਰੀ, ਬ੍ਰਿੱਧ ਕਾਮ, ਬਹੁ ਨਾਰੀ ਪਰਸੰਗ[1]।

[1]ਕੰਨਜਾਂ ਨਾਲ ਯਾਰੀ, ਬ੍ਰਿੱਧ (ਇਸਤ੍ਰੀ) ਨਾਲ ਕਾਮ ਭੋਗ, ਬਹਤੁ ਇਸਤ੍ਰੀਆਂ ਨਾਲ ਭੋਗ।

ਬਜਾਹ ਦਾਮ ਦੈ[1], ਖਰ ਵੀਰਜ ਲੈ, ਬੈਲ ਨਿਪੁੰਸਕ ਪੰਗ[1] ॥੨੮॥

[1]ਰੁਪੱਯੇ ਦੇ ਕੇ ਵਿਆਹ। [2]ਭਾਵ ਖੱਚਰ ਉਤਪਤ ਕਰਨੀ, ਬੈਲ ਨੂੰ ਖੱਸੀ ਕਰਨਾ ਤੇ ਬੈਲ ਨੂੰ ਪੰਗਾ ਚੋਭਣਾ। [ਬੈਲਾਂ ਨੂੰ ਮਾਰਨ ਵਾਲੀ ਪਰਾਣੀ ਯਾ ਛਾਂਟੇ ਦੀ ਲੱਕੜ ਦੇ ਸਿਰੇ ਵਿਚ ਲੋਹੇ ਦੀ ਚੁੰਝ ਜਿਹੀ ਹੁੰਦੀ ਹੈ ਜਿਸ ਨੂੰ ਆਰ ਭੀ ਕਹਿੰਦੇ ਹਨ ਇਸਦੇ ਚੋਭਿਆ ਬੈਲ ਦੁਖੀ ਹੁੰਦੇ ਹਨ]।

ਧੇਨੁ ਲਾਦੁ[1], ਪਰ ਬਸਤ੍ਰ ਲੈ[2], ਉਚਿਸ਼੍ਟ ਭੋਗ[3], ਕੁਲ ਰੀਤ[4]।

[1]ਗਊ ਤੇ ਭਾਰ ਲੱਦਣਾ। [2]ਪਰਾਇਆ ਕਪੜਾ ਉਤੇ ਲੈਣਾ। [3]ਜੂਠਾ ਖਾਣਾ। [4]ਗੁਰਮਤ ਦੇ ਵਿਰੁੱਧ) ਕੁਲਾਰੀਤ ਕਰਨੀ ਜਿਸ ਨੂੰ ਲੋਕਾ ਰੀਤ ਕਹਿੰਦੇ ਹਨ ਯਥਾ 'ਦੁਤੀਆ ਤਿਆਗੀ ਲੋਗਾ ਰੀਤਿ'।

ਜੀਵ ਜੀਵਕਾ ਅਪ ਹਰੇ, ਚੁਗਲੀ ਤੋਰੈ ਪ੍ਰੀਤ[1] ॥੨੯॥

[1]ਜੀਵਾਂ ਦੀ ਉਪਜੀਵਕਾ (ਰੋਜ਼ੀ) ਮਾਰੇ, ਚੁਗਲੀ ਮਾਰਕੇ (ਪ੍ਰੀਤਵਾਨਾਂ ਦੀ) ਪ੍ਰੀਤ ਤੋੜੇ। (ਅ) ਆਪਣੀ ਜੀਵਕਾ ਲਈ ਜੀਵਾਂ ਨੂੰ ਮਾਰੇ।

ਧਿਕ ਜੀਵਨ ਇਹ ਪਾਪ ਹੈ, ਸੁਰਗ ਨ ਲਹਿ ਕਿਹ ਕਾਲ।

ਸਿਦਕ ਛੋਰਿ ਗੁਰ ਬਚਨ ਹਤਿ, ਦੋਖ ਅਣਗਣੇ ਭਾਲ[1] ॥੩੦॥

[1]ਮੱਥੇ ਤੇ ਅਣਗਿਣਤ ਦੋਖ ਮਲੀਂਦੇ ਹਨ।

ਦਸ ਕਰਮਨਿ ਕੇ ਸਾਲਸੀ, ਕਾਯਾਂ ਮਨ ਅਰ ਬਾਚ[1]।

[1]ਜੋ ਮਨ ਬਚਨ ਤੇ ਕਾਯਾਂ ਕਰਕੇ ਦਸ ਕਰਮਾਂ ਦਾ ਉਪੇਕਸ਼ੀ ਭਾਵ ਤਜਾਗੀ ਹੈ। [ਅ:, ਸਾਲਿਸ=ਤ੍ਰ੍ਰਜਾਕਲ, ਉਪਕੇਸ਼ਾ ਵਾਲਾ, ਅਨਰੁਕਤ ਨਾ ਹੋਵੇ ਜੋ। ਦਸ ਕਰਮ ਅੱਗੇ ਗਿਣਨਗੇ।

ਚਾਰ ਬਰਨ ਮਹਿਂ ਸਾਧ ਸੋ, ਜਮ ਗ੍ਰਿਹ ਜਾਇ ਨ ਸਾਚ[1] ॥੩੧॥

[1]ਚਹੁੰ ਵਰਨਾਂ ਵਿਚ ਓਹੋ ਸਾਧੂ ਹੈ, ਸੱਚ ਜਾਣੋ ਓਹ ਜਮ ਧਾਮ ਨਹੀਂ ਜਾਏਗਾ।

ਹਿੰਸਾ, ਪਰਤ੍ਰਿਯ, ਪਰਦ੍ਰਵ, ਤੀਨ ਤਜੈ ਇਹ ਦੇਹ[1]।

[1]ਇਹ ਦੇਹੀ ਦੇ ਤਿੰਨ (ਕਰਮ) ਤਜਾਗੇ।

ਬੁਰਾ ਨ ਚਿਤਵੈ ਆਨ ਕਾ, ਅਸਤ ਵਸਤੁ ਨਹਿਂ ਕੇਹ[1] ॥੩੨॥

[1]ਅਸੱਤ ਵਸਤੂ ਵਿਚ ਨਾ ਨਿਸ਼ਚਾ ਕਰੇ।

ਪਰਨਾਰੀ ਚਿੰਤਾ ਤਜੈ, ਤੀਨ ਮਾਨਸੀ ਤਜਾਗ[1]।

[1]ਇਹ ਤਿੰਨੇ ਮਨ ਦੇ ਤਜਾਗ ਹਨ।

ਪਰੁਖ[1], ਅਸਤਿ[2], ਸਾਲਾਘ ਨਹਿਂ[3], ਅਰਿਤ ਮੰਦ ਤਜੁ ਵਾਗ[4] ॥੩੩॥

[1]ਕਠੋਰ ਵਚਨ ਕਹਿਣੇ। [2]ਝੂਠ ਬੋਲਣਾ। [3]ਨਿੰਦਾ ਕਰਨੀ [ਸਾਲਾਘ ਨਹਿਂ=ਉਹ ਵਾਕ ਜੋ ਸ਼ਲਾਘਾ ਦੇ ਨਹੀਂ, ਭਾਵ ਨਿੰਦਾ ਦੇ]। [4]ਵਾਚਲਤਾ, ਬਹੁਤਾ ਬੋਲੀ ਚਲਨਾ [ਅਰਿਤ ਮੰਦ ਵਾਗ=ਉਹ ਵਾਕ ਜਿਸਨੂੰ ਬੋਲਦਿਆਂ ਆਪ ਆਰਤ ਹੋ ਜਾਵੇ, ਥੱਕ ਜਾਵੇ ਤੇ ਸੁਣਨ ਵਾਲਾ ਮੰਦ ਪੈ ਜਾਵੇ, ਅੱਕ ਜਾਵੇ]।

ਪੀਛੇ ਭੂਲਾ ਬਖਸ਼ੀਐ, ਸਦਾ ਕਰੈ ਦ੍ਰਿੜ੍ਹ ਮੂੜ੍ਹ[1]।

[1]ਜੋ ਕਰਕੇ ਪਿਛੋਂ ਭੁੱਲ ਮੰਨੇ ਉਹ ਬਖਸ਼ਿਆ ਜਾਂਦਾ ਹੈ ਪਰ ਜੋ ਕਰਕੇ ਸਦਾ ਦ੍ਰਿੜ੍ਹ ਰਹੇ ਸੌ ਮੂਰਖ ਹੈ।

ਕਹਿਨੀ ਏ ਰਹਿਨੀ ਸਦਾ, ਸ਼੍ਰੀ ਗੁਰ ਬਖਸ਼ੀ ਗੂੜ੍ਹ[1†] ॥੩੪॥

[1]ਸਾਰ ਰੂਪ। [†]ਸੌ ਸਾਖੀ ਦਾ ਪਾਠ: ਕਰਨੀ ਏ ਰਹਿਨੀ ਸਿਦਕ ਗੁਰ ਨਾਨਕ ਬਖਸ਼ੀ ਗੂੜ੍ਹ।

ਨਾਮ ਜਪਨ ਦ੍ਰਿੜ੍ਹ ਸਾਧਨਾ, ਸਿੱਖ ਹਮਾਰਾ ਸੋਇ।

ਤਰਨ ਉਪਾਵ ਤਾਂ ਇਹ ਕਹੇ, ਡੂਬਨ ਕਹੇ ਨ ਕੋਇ[1] ॥੩੫॥

[1]ਸੋ ਸਾਡਾ ਸਿੱਖ ਜੋ ਪਿਛਲੀ ਤੁਕ ਵਿਚ ਆਯਾ ਹੈ ਉਹ) ਤਰਨ ਦਾ ਇਹ ਉਪਾਉ (ਭਾਵ ਨਾਮ) ਤਾਂ ਦੱਸੇ, ਪਰ ਡੁੱਬਣ ਦਾ ਉਪਾਉ ਕੋਈ ਨਾ ਕਹੇ, ਭਾਵ ਪਾਪਮਯ ਵਾਕ ਨਾ ਕਹੇ। ਯਥਾ-ਜਿਥੈ ਜਾਇ ਬਹੀਐ ਭਲਾ ਕਹੀਐ।

ਸਮਤਾ[1] ਨਮਤਾ ਬੰਕਤਾ[2], ਸਿਦਕ ਸਾਬਤੀ ਜਾਂਹਿ।

[1]ਭਾਵ ਸਮ ਦ੍ਰਿਸ਼ਟੇ ਹੋਣਾ। [2]ਨਿੰਮ੍ਰਤਾ ਤੇ ਸਰਲਤਾ [ਨਮਤਾਵੰਕਤਾ=ਨਮਤਾ ਅਵੰਕਤਾ=ਨਿੰਮ੍ਰਤਾ ਤੇ ਸਰਲਤਾ]।

ਸੋ ਮੇਰਾ ਨਿਤ ਮਿਲਜੋ ਮੁਹਿ, ਮਨ ਤਨ ਮੁਹਿ ਤਿਸ ਆਹਿ ॥੩੬॥

[1]ਮਰਨੇ ਕਾ ਸਹਿਸਾ ਨਹੀਂ, ਜੀਵ ਨ ਲੀਨਾ ਨਾਮ।

[1]ਜਿਸ ਨੂੰ) ਮਰਨੇ ਦਾ ਕਦੇ ਭੈ ਨਹੀਂ ਆਯਾ, ਜੀਉਂਦਿਆਂ ਕਦੇ ਨਾਮ ਨਹੀਂ ਲਿਆ, (ਸਗੋਂ) ਸਾਰੇ ਦੋਖਾਂ ਵਿਚ ਮੋਹ ਕਰਕੇ ਜੋ ਆਸ਼ਕਤ ਹੈ (ਉਸ ਨੇ ਆਪਣਾ) ਕੰਮ ਵਿਗਾੜ ਲਿਆ ਹੈ [ਸੰ:, ਸਸਤੁ=ਆਸ਼ਕਤ]। (ਅ) ਜਿਸਨੇ ਜੀਉਂਦਿਆਂ ਨਾਮ ਜਪਿਆ ਹੈ ਉਸ ਨੂੰ ਮਰਨ ਦਾ ਕੋਈ ਭੈ ਨਹੀਂ, ਸਾਰੇ ਦੋਸ਼ਾਂ ਵਿਚ ਆਸ਼ਕਤੀ ਦਾ, ਕਾਮ ਦਾ ਤੇ ਮੋਹ ਦਾ ਜਿਸ ਨੇ ਕੰਮ ਵਿਗਾੜ ਦਿੱਤਾ ਹੈ।

ਸਭੀ ਦੋਖ ਸੰਸਕਤ ਮਹਿਂ, ਮੋਹਿ ਬਿਗਾਰਾ ਕਾਮ[੧੯] ॥੩੭॥

ਖਾਦੇ ਕੀ ਉਪਮਾ ਬੁਰੀ, ਬੁਰੀ ਖੁਸ਼ਾਮਤਿ ਨਿੱਤ[1]।

[1]ਖਾ ਕੇ ਉਪਮਾ ਕਰਨ ਵਾਲੇ ਦੀ ਉਪਮਾ ਬੁਰੀ ਹੈ ਤੇ ਖੁਸ਼ਾਮਦ ਸਦਾ ਹੀ ਬੁਰੀ ਹੈ ਭਾਵ ਖੁਸ਼ਾਮਦੀ ਤੇ ਖਾ ਕੇ ਉਪਮਾ ਕਰਨ ਵਾਲੇ ਤੇ ਭਰੋਸਾ ਨਹੀਂ ਕਰਨਾ।

ਬੁਰਾ ਬਹੁਤ ਬੋਲਨ ਅਧਿਕ, ਬੁਰਾ ਪਰਬਤੀ ਮਿੱਤ ॥੩੮॥

ਨਾਮ ਨ ਛੋਰੇ, ਸ਼ਸਤ੍ਰ ਹਿਤ, ਸਿੱਖ ਸਮਾਲਾ ਹੌਹੁ[1]।

[1]ਜੋ ਨਾਮ ਨਾ ਛੱਡੇ ਤੇ ਜੋ ਸ਼ਸਤ੍ਰ ਨਾਲ ਪਿਆਰ ਕਰੇ ਮੈਨੂੰ ਉਸ ਸਿੱਖ ਦੀ ਸੰਮ੍ਹਾਲ ਹੈ।

ਖੁੱਜਤਿ ਤਰਕ ਨ ਕੀਜੀਏ, ਮੇਰੀ ਕਰੈ ਨ ਸੌਹੁ[1]' ॥੩੯॥

[1]ਹੁੱਜਤਾਂ ਤੇ ਤਰਕ ਨਾ ਕਰੇ ਨਾ ਮੇਰੀ ਸਹੁੰ ਖਾਵੇ। (ਅ) 'ਖੁਜਤ ਤੁਰਕ' ਪਾਠ ਕਰਕੇ ਅਰਥ ਕਰਦੇ ਹਨ ਕਿ 'ਤੁਰਕਣੀ ਨਾਲ ਜੁੱਧ ਨਾਂ ਕਰੇ', ਪਰ ੧੯੦੫ ਦੀ ਸੌ ਸਾਖੀ ਤੇ ੧੯੧੨ ਦੇ ਗੁਰ ਪ੍ਰਤਾਪ ਸੂਰਜ ਦੇ ਲਿਖਤੀ ਨੁਸਖੇ ਵਿਚ ਪਾਠ 'ਤਰਕ' ਹੈ, 'ਤੁਰਕ' ਨਹੀਂ ਹੈ।

ਚੌਪਈ:

[†]ਇਕ ਦਿਨ ਪਿਖਿ ਸਤਿਗੁਰ ਕੀ ਮਰਜ਼ੀ।

[†]ਹੁਣ ਕਵੀ ਜੀ ਸੌ ਸਾ: ਦੀ ੯੩ਵੀਂ ਸਾਖੀ ਦਾ ਭਾਵ ਅਪਨੀ ਕਵਿਤਾ ਵਿਚ ਖੁਲ੍ਹੇ ਤੌਰ ਤੇ ਦੇਣ ਲਗੇ ਹਨ, ਤੇ ਆਪਣੀ ਵਧੀਆ ਵਾਕਫੀਅਤ ਬੀ ਵਿਚ ਵਿਚ ਦਰਜ ਕਰਦੇ ਜਾਣਗੇ।

ਸੰਗਤ ਹਾਥ ਜੋੜਿ ਕਿਯ ਅਰਜ਼ੀ।

'ਸਾਚੇ ਪਾਤਸ਼ਾਹੁ ! ਇਹ ਕਹੀਏ।

ਚਤੁਰ ਬਰਣ ਮੁੰਡਤਿ ਹੀ ਲਹੀਏ[1] ॥੪੦॥

[1](ਇਸ ਜੁਗ ਵਿਚ) ਚਾਰੋਂ ਵਰਣ ਸਿਰੋਂ ਮੁੰਡੇ ਹੀ ਦਿੱਸਦੇ ਹਨ।

ਪੂਰਬ ਤੀਨ ਜੁਗਤਿ ਕੀ ਬਾਤ।

ਸੁਨੀ ਪੁਰਾਨਨ[†] ਮਹਿਂ ਬੱਖਯਾਤ।

[†]ਪਾ:-ਪੁਰਾਤਨ।

ਸਭਿ ਕੇ ਸਿਰ ਪਰ ਹੁਤੇ ਸੁ ਕੇਸ਼[1]।

[1]ਕੇਸ਼ ਹੁੰਦੇ ਸਨ।

ਸ਼ਮਸ਼[1] ਮੂਛ ਕੋ ਧਰਤਿ ਵਿਸ਼ੇਸ਼ ॥੪੧॥

[1]ਦਾੜ੍ਹਾ।

ਕਿਸ ਪ੍ਰਕਾਰ ਸਭਿ ਮੁੰਡਨ ਭਏ।

ਝਗਰਤਿ ਅਬਹਿ ਬੰਧਿ ਪਖ ਲਏ[1]।

[1]ਪੱਖ ਬੰਨ੍ਹ ਲਏ ਹਨ।

ਜਗ ਹੋਯਹੁ ਸਗਰੋ ਇਕਸਾਰੇ।

ਜੇ ਬੂਝਹਿਂ ਕਹਿਂ ਸ੍ਰੁਤੀ ਉਚਾਰੇ[1] ॥੪੨॥

[1]ਜੇ ਪੁੱਛੇ ਤਾਂ ਕਹਿੰਦੇ ਹਨ ਕਿ ਸ਼ਾਸਤ੍ਰ ਐਉਂ ਉਚਾਰਦਾ ਹੈ।

ਕਬਿੱਤ:

ਸੁੰਦਰ ਸਰੂਪ ਤੇ ਕਰੂਪ ਬਨ ਰੋਡੇ ਹੋਤਿ
ਜੈਸੇ ਭੂਪ ਦੰਡ ਦੇਤਿ† ਨੈਕ ਨ ਸ਼ਰਮ ਹੈ।
†ਪੁਰਾਤਨ ਸਮੇਂ ਸਿਰ ਮੁੰਨਣਾ ਸਿਰ ਕੱਟਣੇ ਸਮਾਨ ਦੰਡ ਹੁੰਦਾ ਸੀ।

ਮਲ ਮੂਤ ਬਾਸਨ ਮਲੀਨ ਤੇ ਮਲੀਨ ਮਹਾਂ,
ਸਿਸਨੁ ਲਗਤਿ[1] ਉਚ ਨੀਚ ਕੇ ਚਰਮ ਹੈ।
[1]ਗੰਦੇ ਇੰਦ੍ਰੇ ਨੂੰ ਲਗਦਾ ਹੈ (ਉਸਤਰਾ)।

ਪਾਕ ਮੁਖ ਮੂੰਡ ਪੈ ਨਿਪਾਕ[1] ਕੋ ਫਿਰਾਵੈਂ ਨਿਤ[2]
[1]ਭਾਵ ਉਸਤਰਾ। [2]ਐਸੇ ਨਾਪਾਕ (ਉਸਤਰੇ) ਨੂੰ ਪਵਿੱਤ੍ਰ ਮੂੰਹ ਅਤੇ ਸਿਰ ਤੇ ਨਿੱਤ ਫਿਰਾਉਂਦੇ ਹਨ।

ਆਗੈ ਕਰਿ ਦੇਤ ਜੈਸੇ ਰਾਂਡ[1] ਕੋ ਕਰਮ ਹੈ।
[1]ਵੇਸ਼ਵਾ।

ਸ਼ੋਭਾ ਲੋਕ[1] ਗਤਿ ਪਰਲੋਕ ਕੀ[2] ਬਿਗਾਰੈਂ ਮੂਢ
[1]ਜਗਤ ਦੀ ਸ਼ੋਭਾ ਤੇ। [2]ਪਰਲੋਕ ਦੀ ਮੁਕਤੀ।

ਮੁੰਡਨ ਕਰਾਇ ਫੇਰ ਭਾਖਤੇ ਧਰਮ ਹੈ ॥੪੩॥

ਚੌਪਈ:

ਇਹ ਕਿਮ ਹੋਏ ਕਰਹੁ ਬਤਾਵਨ?
ਆਪ ਪੰਥ ਮਹਿਂ ਕਰੇ ਰਖਾਵਨ[1]?'
[1]ਭਾਵ ਕੇਸ਼।

ਸੁਨਿ ਸ੍ਰੀ ਕਲਗੀਧਰ ਤਿਸ ਕਾਲ।
ਕਹਜੋ ਪ੍ਰਸੰਗ ਸਭਿਨਿ ਕੇ ਨਾਲ ॥੪੪॥

'ਰਾਜ ਪਾਂਡਵਨ ਕੋ ਛੈ ਭਯੋ।
ਚਿਰੰਕਾਲ ਬਹੁਰੋ ਬਿਤ ਗਜੋ।
ਭੂਪ ਨੰਦ ਕੇ ਭੇ ਛਿਤ ਮਾਲਿਕ[1]।
[1]ਨੰਦਰਾਜੇ ਦੇ (ਪੁੱਤ੍ਰ) ਪ੍ਰਿਥਵੀ ਪਤਿ ਹੋਏ।

ਵਧਜੋ ਰਾਜ ਬਹੁ ਸ਼ੱਤ੍ਰਨਿ ਘਾਲਿਕ ॥੪੫॥

ਛੀਨ ਲੀਨ ਭੂਪਤਿ ਸਮੁਦਾਈ[1]।
[1]ਭਾਵ ਸਾਰੇ ਰਾਜੇ ਜਿੱਤ ਲਏ।

ਫੇਰੀ ਸਭਿ ਜਗੁ ਅਪਨਿ ਦੁਹਾਈ।
ਚਾਰੋਂ ਬਰਨ ਚਲੇ ਅਨੁਸਾਰੇ।
ਪਰਸਰਾਮ ਸਮ ਛੱਤ੍ਰੀ ਮਾਰੇ ॥੪੬॥

ਡੇਢ ਹਜ਼ਾਰ ਬਰਸ ਤਕ ਰਾਜੂ।
ਕਰਤਿ ਰਹੇ ਬਡ ਭਯੋ† ਸਮਾਜੂ।

†ਪਾ:-ਭੋਗ।

ਸੰਗਜਾ ਸਭਿਨਿ ਨੰਦ ਕੇ ਰਹੀ।
ਏਕ ਬਿਸਾਲ ਵਧਜੋ ਤਿਨ ਮਹੀ ॥੪੭॥
ਜੋ ਮਹੀਪ ਤਿਨ ਦੇਸ਼† ਨਿਕਾਰੇ।

†ਪਾ:-ਛੀਨ।

ਤਿਨ ਤੇ ਰਿਦੇ ਤ੍ਰਾਸ ਇਮ ਧਾਰੇ[1]।
-[1]ਬਿੱਪ੍ਰਨ ਤੇ ਬਰਨੀ ਕਰਿਵਾਇ।

[1]ਨੰਦ ਵੰਸ਼ ਦਾ ਉਹ ਵੱਡਾ ਰਾਜਾ) ਡਰ ਗਿਆ।

[1]ਕਿਤੇ ਉਹ (ਰਾਜੇ ਜਿਨ੍ਹਾਂ ਦੇ ਰਾਜ ਮੈਂ ਖੋਹੇ ਹਨ) ਬ੍ਰਹਮਣਾਂ ਤੋਂ ਬਰਨੀ ਕਰਵਾਕੇ ਮੇਰਾ ਰਾਜ ਨਾਸ਼ ਨਾ ਕਰ ਦੇਣ।

ਮੇਰੋ ਰਾਜ ਦੇਹਿਂ ਬਿਨਸਾਇ[2] ॥੪੮॥
ਦੂਰਿ ਦੂਰਿ ਮੰਤ੍ਰ ਜਾਪ ਦਿਜ ਕਰੈਂ।
ਮੋ ਤੇ ਰਾਜ ਤੇਜ ਸਭਿ ਹਰੈਂ-।
ਕਰੇ ਇਕੱਤ੍ਰ ਸਚਿਵ ਨਿਜ ਸਾਰੇ।
ਅਪਨੋ ਤ੍ਰਾਸ ਸੁਨਾਇ ਉਚਾਰੇ ॥੪੯॥
ਮਿਲਿ ਸਭਿਹਿਨਿ ਮਸਲਤ ਮਤਿ ਧਾਰੀ।
-ਮੰਤ੍ਰ ਸਿੱਧ ਨਹਿਂ ਹੋਇ- ਬਿਚਾਰੀ।
-ਦਿਜਬਰ ਬਿੱਦਜਾ ਜਿਤਿਕ ਪ੍ਰਬੀਨਾ[1]।
ਸਭਿ ਕੋ ਕੀਜਹਿ ਕੇਸ਼ ਬਿਹੀਨਾ ॥੫੦॥

[1]ਵਿਦਿਆ ਵਿਚ ਜੇਹੜੇ ਬਿੱਪ੍ਰ ਪ੍ਰਬੀਨ ਹਨ।

ਸ਼ੂਦ੍ਰ ਛਾਪ[1] ਅਪਨੀ ਦਿਹੁ ਲਾਇ।

[1]ਉਸਤਰਾ ਲਾ ਦਿਓ ਭਾਵ ਸਿਰ ਮੁੰਨ ਦਿਓ। (ਅ) ਸ਼ੂਦ੍ਰ ਪਨੇ ਦੀ ਨਿਸ਼ਾਨੀ ਜੋ ਸਿਰ ਮੁੰਡਨ ਸੀ।

ਮੂੰਡੇ ਸੀਸ ਮੰਤ੍ਰ ਨਿਫਲਾਇ।
ਬਰਨੀ ਸਿੱਧ ਨ ਕਿਸ ਕੀ ਹੋਇ।
ਅਨਿਕ ਉਪਾਇ ਕਰਹਿ ਜੇ ਕੋਇ- ॥੫੧॥
ਸੁਨਿ ਮਹਿਪਤ ਕੇ ਮਨ ਮਹਿਂ ਭਾਈ।
ਜਹਿਂ ਕਹਿਂ ਤੇ ਦਿਜ ਲੀਏ ਬੁਲਾਈ।
ਨਿਜ ਬਲ ਕਰਿ ਕੈ ਸਿਰ ਮੁੰਡਵਾਏ।
ਸ਼ਮਸ ਸਮੇਤ ਕੇਸ਼ ਬਿਨਸਾਏ ॥੫੨॥
ਕਵੀਅਨਿ ਤੇ ਸ਼ਲੋਕ ਬਨਵਾਇ।

ਬਹੁ ਗ੍ਰੰਥਨਿ ਮਹਿਂ ਦਏ ਲਿਖਾਇ।
ਸਭਿ ਜਗ ਮੁੰਡਤਿ ਭਏ ਬਿੱਪ੍ਰ ਜਬਿ[1]। — [1]ਸਾਰੇ ਜਗ ਵਿਚ ਬ੍ਰਾਹਮਣਾਂ ਦੇ ਸਿਰ ਜਦ ਮੁੰਨੇ ਗਏ।
ਇਹ ਭੀ ਧਰਮ ਬਖਾਨਤਿ ਭੇ ਤਬਿ[1] ॥੫੩॥ — [1]ਤਦ ਸਿਰ ਮੁੰਨੇ ਬ੍ਰਾਹਮਣ) ਇਸ (ਸਿਰ ਮੁੰਨਣ) ਨੂੰ ਵੀ ਧਰਮ ਕਹਿਣ ਲਗ ਪਏ।
ਪਠਹਿਂ ਸ਼ਲੋਕ ਸੁਨਾਵਨਿ ਕਰੇ।
ਛੱਤ੍ਰੀ ਬੈਸ਼ਨਿ ਕੇ ਕਚ ਹਰੇ[1]। — [1]ਖੱਤ੍ਰੀਆਂ ਤੇ ਵੈਸ਼ਾਂ ਦੇ ਬੀ ਕੇਸ਼ ਨਾਸ਼ ਕੀਤੇ।
ਸਕਲ ਲੋਕ ਹੈਂ ਪਸ਼ੂ ਸਮਾਨੇ।
ਬਿੱਪ੍ਰ ਚੁਗਾਵਨਹਾਰ ਮਹਾਨੇ[1] ॥੫੪॥ — [1]ਬ੍ਰਾਹਮਣ ਮਾਨੋਂ ਵਡੇ ਚਰਵਾਹੇ ਹਨ।
ਪਠਨਿ ਸ਼ਲੋਕ ਲਸ਼ਟਕਾ ਹਤੈਂ[1]। — [1]ਸ਼ਲੋਕਾਂ ਦਾ ਪੜ੍ਹਨ ਰੂਪੀ ਸੋਟਾ ਮਾਰਦੇ ਹਨ ਤੇ........।
ਜਿਤ ਕੋ ਚਹੈਂ ਚਲਾਵੈਂ ਤਿਤੈ।
ਬਿੱਪ੍ਰਨਿ ਅਪਨੇ ਸਿਰ ਮੁੰਡਵਾਏ।
ਅਪਰ ਲੋਗ ਮਗ ਇਸੀ ਚਲਾਏ ॥੫੫॥
ਜਗਤ ਜੂਠ ਕਹੁ ਅੰਗੀਕਾਰਾ।
ਸੀਸ ਮੁੰਡਾਵਨਿ ਪੰਥ ਬਿਥਾਰਾ[1]। — [1]ਦਾ ਪੰਥ ਫੈਲਾਯਾ।
ਇਨ ਦੋਨੋ ਤੇ ਕਲਿ ਕੋ ਕਾਲਾ।
ਜਹਿਂ ਕਹਿਂ ਦੀਖਤਿ ਭਯੋ ਬਿਸਾਲਾ[1]’ ॥੫੬॥ — [1]ਭਾਵ ਕਲਜੁਗ ਵਧ ਗਿਆ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ‘ਸਿਰ ਮੁੰਡਾਵਨਿ ਦਿਜ ਕੋ’ ਪ੍ਰਸੰਗ ਬਰਨਨੰ ਨਾਮ ਏਕ ਊਨਤ੍ਰਿੰਸਤੀ ਅੰਸੂ ॥੨੯॥

## ੩੦. [ਕੇਸ਼]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

'[1]ਸੁਨਿ ਸੰਗਤਿ ਅਰੁ ਖਾਲਸਾ! ਤਾਂ ਦਿਨ ਤੇ ਅਸ ਰੀਤਿ। [1]ਗੁਰੂ ਜੀ ਸੁਣਾ ਰਹੇ ਹਨ।

ਜਗਤ ਬਿਖੈ ਦਿਨਪ੍ਰਤਿ, ਵਧੀ ਕਲੂ ਕੀਨ ਬਿੱਪ੍ਰੀਤ ॥੧॥

ਮਹਿਪਤਿ ਦੀਨੋ ਦੰਡਿ ਜੋ, ਸੋ ਅਬਿ ਧਰਮ ਸਥਾਪ[1]।

[1]ਭਾਵ ਸਿਰ ਮੁੰਨਣ ਨੂੰ ਲੋਕਾਂ ਧਰਮ ਸਥਾਪ ਲਿਆ।

ਝਗਰਤਿ ਜੁਗਤਿ ਅਨੇਕ ਤੇ, ਬਨੇ ਚਹੈਂ ਸਚੁ ਆਪਿ[1] ॥੨॥

[1]ਆਪ ਸੱਚੇ ਬਣਨਾ ਚਾਹੁੰਦੇ ਹਨ।

[1]ਚੋਰ ਠਗਨਿ ਕੇ ਕਾਰਨੇ, ਬੰਧਨ ਸੰਗਲ ਕੀਨ।

[1]ਜਿਵੇਂ ਚੋਰਾਂ ਠੱਗਾਂ ਨੂੰ ਬੰਨ੍ਹਣ ਵਾਸਤੇ ਸੰਗਲ ਘੜੀਦੇ ਹਨ, ਤਿਵੇਂ ਜਗਤ ਦੇ ਲੋਕਾਂ ਨੂੰ (ਇਨ੍ਹਾਂ ਬ੍ਰਾਹਮਣਾਂ ਨੇ) ਵਿਧਿ ਨਿਖੇਧਿ ਤੇ ਸੁਰਗ ਨਰਕ (ਦੇ ਸੰਗਲ) ਪਾਏ ਹਨ।

ਵਿਧਿ ਨਿਖੇਧ ਸੁਰ ਪੁਰ ਨਰਕ, ਜਗ ਲੋਗਨ ਕਹੁ ਦੀਨ[†][੩] ॥੩॥

[†]ਸੌ ਸਾਖੀ ਦਾ ਪਾਠ ਅਰਥ ਖੋਹਲਦਾ ਹੈ-ਚੋਰ ਠੱਗ ਕੇ ਕਾਰਨੇ ਬੰਧਨ ਸੰਗਲ ਕੀਨ। ਤਿਉਂ ਨਿਖੇਧ ਬਿਧ ਸੇਵਕਨ ਸੁਰਗ ਨਰਕ ਬਿਧ ਈਨ।

ਸੰਤ ਭਗਤ ਭਗਵੰਤਿ ਕੇ, ਇਨ ਪਰ ਦੁੰਦ ਨ ਜੋਇ[1]।

[1]ਵਿਧਿ ਨਿਖੇਧ, ਸੁਵਰਗ ਨਰਕ ਆਦਿ ਦੁੰਦ=) ਜੋੜੇ ਨਹੀਂ ਹਨ ਸੰਤਾਂ ਤੇ ਭਗਵਤ ਭਗਵੰਤਾ ਦੇ ਸਿਰ। (ਅ) ਦੁੰਦ=ਦੁੱਖ।

ਜਥਾ ਮੁਸਾਹਿਬ ਭੂਪ ਕੇ, ਨਹਿਂ ਅਟਕਹਿ ਕਿਤ ਕੋਇ ॥੪॥

ਜਿਨਿ ਜਾਨਿਆ ਤਿਨ ਜਾਨਿਆ, ਬਹੁਤਾ ਕਿਆ ਬਕਬਾਦ[1]।

[1]ਜਿਸ ਨੇ (ਉਪਦੇਸ਼ ਤੇ ਕਮਾਈ ਨੂੰ) ਸਮਝਿਆ ਹੈ ਉਸ ਨੇ (ਅਸਲੀਅਤ) ਨੂੰ ਅਨੁਭਵ ਕਰ ਲਿਆ ਹੈ (ਫਿਰ ਉਹ ਚੁਪ ਹੈ, ਜੋ ਬਹੁਤਾ ਬਕਵਾਸ ਕਰਦਾ ਹੈ ਉਸ ਦਾ ਕੀਹ ਬਣਿਆ ਭਾਵ ਨਾ ਜਾਨਣੇ ਵਾਲਾ) ਬੋਲਦਾ ਹੈ ਬਹੁਤਾ ਪਰ ਉਸ ਦਾ ਬਣਦਾ ਕੁਛ ਨਹੀਂ।

ਕਰਨੀ ਵਾਲਾ ਤਰ ਗਿਆ, ਡੂਬਾ ਬਕਹਿ ਜੁ ਬਾਦ[1] ॥੫॥ [1]ਵਿਅਰਥ।

[1]ਸਗਲ ਈਸ਼ਤਾ ਗਜਾਨ ਕੀ, ਭਗਤ ਰਾਜ ਕੀ ਮੰਡ।

[1]ਗਜਾਨ ਦੀ (ਪ੍ਰਾਪਤੀ) ਸਾਰੀ ਈਸ਼੍ਵਰੱਤਜ ਹੈ, ਭਗਤੀ (ਦੀ ਪ੍ਰਾਪਤੀ) ਸਾਰੇ ਪ੍ਰਤਾਪ ਦੇ ਬਨਾਵਣ ਵਾਲੀ ਹੈ, (ਹੋਰ) ਸਾਰੀ ਪ੍ਰਜਾ ਜੋ ਵਿਕਾਰਾਂ ਸਹਿਤ ਹੈ ਉਹ ਮਹਾਨ ਦੁੱਖ ਵਿਚ ਹੈ, (ਐਸੇ ਲੋਕਾਂ ਦਾ ਧਰਮ) ਕਰਮ ਕਾਂਡ ਹੈ (ਯਥਾ-) ਤੀਰਥ, ਜਪ, ਤਪ ਕਰਨੇ, ਦੱਖਣਾ ਦੇਣੀ, ਨੇਮ ਧਾਰਨੇ, ਸੰਜਮ ਕਰਨੇ ਤੇ ਦਾਨ ਦੇਣੇ। ਵਰਣਾਸ਼੍ਰਮ (ਲਈ) ਇਹ ਵਿਧੀ ਬ੍ਰਹਮਾ ਨੇ ਵੇਦ ਵਿਚ ਰਚਕੇ ਧ੍ਰੁਵਾ (ਮਰਯਾਦਾ) ਬੰਨ੍ਹੀ ਹੈ। [ਸੰਸ. ਈਸ਼ਤਾ=ਈਸ਼੍ਵਰਪਨਾ, ਈਸ਼੍ਵਰ ਨਾਲ ਅਭੇਦਤਾ। (ਅ) ਐਸ਼੍ਵਰਜ। (ੲ) ਇਕ ਸਿੱਧੀ। ਵਿਪਲ=ਬਹੁਤ। ਕ੍ਰਮ ਕੰਡ=ਕਰਮ ਕਾਂਡ। ਬਿਧਾਤਾ=ਬ੍ਰਹਮਾ। ਥਾਨ=ਟਿਕਾਣਾ, ਧ੍ਰੁਵਾ, ਮਿਰਯਾਦਾ]।

ਯੁਤਿ ਵਿਕਾਰ ਪਰਜਾ ਸਰਬ, ਵਿਪੁਲ ਦੁਖ ਕ੍ਰਮ ਕੰਡ ॥੬॥

ਤੀਰਥ, ਜਪੁ, ਤਪੁ, ਦੱਖਣਾ, ਨੇਮ, ਸੰਜਮ ਅਰ ਦਾਨ।

ਵਰਣਾਸ਼੍ਰਮ ਇਹ ਵੇਦ ਵਿਧ, ਰਚਜੋ ਬਿਧਾਤੇ ਥਾਨ ॥੭॥

ਮਨ ਕੋ ਮਨ ਇੰਦ੍ਰਨਿ ਇੰਦ੍ਰ, ਮਤਿ ਮੋ ਮਤਿ ਅਨੁਰਾਗ।

ਈਸ਼ ਜੀਵ ਕੀ ਭੇਦਤਾ, ਮੂਰਖ ਹਿਯ ਰਹਿ ਲਾਗੁ[1]' ॥੮॥

[1]ਸੌ ਸਾਖੀ ਦਾ ਪਾਠ ਹੈ 'ਭਈ ਜੀਵ ਕੀ ਭੇਦਤਾ' ਇਸ ਤੋਂ ਅਰਥ ਚੰਗਾ ਖੁਲ੍ਹਦਾ ਹੈ:-ਮਨ ਨੂੰ ਮਨ ਤੇ ਇੰਦਰੀਆਂ ਨੂੰ ਇੰਦ੍ਰੇ ਤੇ ਬੁੱਧਿ ਵਿਚ ਬੁੱਧੀ ਨੂੰ ਹੀ (ਸਤਜ) ਸਮਝਕੇ ਜੋ ਅਨੁਰੁਕਤ ਰਹਿਣਾ ਹੈ (ਸੋ ਜੀਵ ਈਸ਼੍ਵਰ ਦੀ ਭੇਦਤਾ ਹੈ। ਇਹ ਜੋ) ਜੀਵ ਈਸ਼੍ਵਰ ਦੀ ਭੇਦਤਾ ਹੈ ਮੂਰਖਾਂ ਦੇ ਹਿਰਦੇ ਨੂੰ ਲਗ ਰਹੀ ਹੈ। ਭਾਵ ਇੰਦ੍ਰਜਾਂ ਦੇ ਪਿਛੇ ਮਨ, ਮਨ ਦੇ ਪਿਛੇ ਬੁੱਧਿ ਤੇ ਬੁੱਧੀ ਦੇ ਪਿਛੇ ਇਨ੍ਹਾਂ ਦੇ ਪ੍ਰੇਰਕ ਆਤਮਾ ਨੂੰ ਲਖ ਨਾ ਸਕਣਾ ਇਹ ਭੇਦ ਬੁੱਧੀ ਹੈ। (ਅ) ਐਉਂ ਵੀ ਅਰਥ ਕਰਦੇ ਹਨ:-ਮਨ ਦਾ ਮਨ, ਇੰਦ੍ਰਜਾਂ ਦਾ ਇੰਦ੍ਰੈ, ਬੁੱਧੀ ਦੀ ਬੁੱਧੀ (ਆਤਮਾ) ਨੂੰ ਜਾਣਕੇ ਪ੍ਰੇਮ ਕਰੇ।

ਸਾਹਿਬ ਸਿੰਘ! ਤੂੰ ਜਾਨਿ ਅਬਿ, ਹਮਹਿਂ ਦ੍ਵੈਤ ਨਹਿਂ ਦਿੱਸ[1]।

[1]ਦ੍ਵੈਤ ਨਹੀਂ ਦਿੱਸਦੀ। (ਅ) ਦ੍ਵੈਤ ਦ੍ਰਿਸ਼ਟੀ ਨਹੀਂ ਰਹੀ।

ਸਤਿਗੁਰ ਦਰਸ਼ਨ ਸਫਲ ਭਾ, ਪਾਇ ਰੂਪ ਹਿਯ ਸਰਸ[1] ॥੯॥

[1]ਸ੍ਵਰੂਪ ਪ੍ਰਾਪਤੀ ਹੋ ਜਾਣ ਕਰਕੇ ਦਿਲ ਰਸ ਵਿਚ ਰਹਿੰਦਾ ਹੈ। (ਅ) ਸਰੂਪ ਦੇ ਅਧਿਕ (ਅਨੰਦ) ਨੂੰ ਹਿਰਦੇ ਵਿਖੇ ਪਾਇਆ ਹੈ।

ਰਾਮਕੁਵਰ ਭਾਈ ਭਨੈ, -ਪਿਖ੍ਯੋ ਆਤਮਾ ਰੂਪ।

ਬਰਨ੍ਯੋ ਜਾਇ ਨ ਜਿਹ ਕਛੂ, ਪਰਮ ਅਨੰਦ ਅਨੂਪ ॥੧੦॥

ਸੁਨਿ ਕੈ ਨਿਹਸੰਸੈ ਭਏ[1], ਸ੍ਰੀ ਮੁਖ ਤੇ ਸਭਿ ਬਾਤ। [1]ਨਿਰਸੰਸੇ ਹੋ ਗਏ।

ਬਹੁਰ ਉਠੇ[1] ਦੇਖਨਿ ਲਗੇ, ਹਯ ਬੇਗੀ ਸਮ ਬਾਤਿ[2] ॥੧੧॥

[1]ਕਲਗੀਧਰ ਜੀ) ਉਠੇ। [2]ਹਯ ਵੇਗੀ ਨਾਮੇ ਘੋੜੇ ਨੂੰ ਦੇਖਣ ਲਗੇ ਜੋ ਪੌਣ ਸਮਾਨ ਤ੍ਰਿੱਖਾ ਸੀ। (ਅ) ਹਵਾ ਸਮਾਨ ਵੇਗ ਵਾਲੇ ਘੋੜਿਆਂ ਨੂੰ ਵੇਖਣ ਲਗੇ। ਪਾਠਾਂਤ੍ਰ-ਸ਼ੁਭ ਭਾਂਤਿ ਵੀ ਹੈ।

ਚੌਪਈ:

ਇਸ ਪ੍ਰਕਾਰ ਸਿੱਖਨਿ ਉਪਦੇਸ਼ੈਂ।
ਸੁਨਿ ਧਾਰਹਿਂ ਜੇ ਭਾਗ ਵਿਸ਼ੇਸ਼ੈ।
ਵਹਿਰ ਅਖੇਰ ਬ੍ਰਿੱਤਿ ਕੋ ਕਰੈਂ।
ਸੰਗ ਖਾਲਸਾ ਬਨ ਮਹਿਂ ਫਿਰੈ ॥੧੨॥
ਕੇਤਿਕ ਗ੍ਰਾਮ ਛੀਨ ਕਰਿ ਲੀਨੇ[†]।

[†]ਮੁਰਾਦ ਹੈ ਆਲਸੂਨ ਵਰਗੇ ਸੰਗਤਾਂ ਨੂੰ ਦੁਖ ਦੇਣ ਵਾਲੇ। ਅਕਾਰਣ ਪਿੰਡਾਂ ਨੂੰ ਖੁਹਣਾ ਮਾਰਨਾ ਮੁਰਾਦ ਨਹੀਂ ਹੈ।

ਕੇਤਿਕ ਭੇਟ ਦੇਹਿਂ ਡਰ ਭੀਨੇ।
ਜੇ ਨਹਿਂ ਮਿਲੇ ਗਰਬ ਕੁਛ ਧਰੈਂ।
ਤਿਨ ਹਿਤ ਬ੍ਰਿੰਦ ਖਾਲਸਾ ਚਰੈ ॥੧੩॥
ਕਰਹਿਂ ਸ਼ਿਕਾਰ ਤਹਾਂ ਮਨ ਭਾਯੋ।
ਭਾਜਹਿਂ ਤਜਹਿਂ ਗ੍ਰਾਮ ਡਰ ਪਾਯੋ[1]।

[1]ਗ੍ਰਾਮ ਤਜਕੇ ਡਰ ਪਾਕੇ ਭੱਜ ਜਾਣ।

ਕ੍ਰਿਖੀ ਬਢਾਇ ਪੁੰਜ ਲੇ ਆਵੈਂ।
ਆਨੰਦ ਪੁਰ ਤੁਰੰਗ ਸੋ ਖਾਵੈਂ ॥੧੪॥
ਭੀਮਚੰਦ ਦੇਖੈ ਦੁਖ ਲਹੈ।

ਲਰ ਨਹਿਂ ਸਕੈ ਤ੍ਰਾਸ ਮਨਿ ਲਹੈ।
ਕਲਗ਼ੀਧਰ ਰਸ ਬੀਰ ਮਝਾਰਾ।
ਚਹੈਂ ਜੰਗੁ ਕੋ ਸਦਾ ਅਖਾਰਾ ॥੧੫॥
ਸਿੰਘਨ ਕੋ ਨਿਤ ਲਰਨ ਸਿਖਾਵਨਿ।
ਤੁਰਕਨ ਗਨ ਸਨ[1] ਬੈਰ ਬਧਾਵਨ। [1]ਨਾਲ।
-ਰਣ ਜੇ ਕਰਤਿ ਰਹੈਗੋ ਪੰਥਾ।
ਸਭ ਸ਼ਸਤ੍ਰਨਿ ਕੀ ਸੀਖਹਿ ਸੰਥਾ ॥੧੬॥
ਜੁੱਧ ਕਰਨ ਹਥਿਆਰਨ ਮਾਰਹਿ।
ਤੌਂ ਛਿਤ ਬਲ ਤੇ ਰਾਜ ਸੰਭਾਰਹਿ-।
ਇਹ ਆਸ਼ੈ ਸਤਿਗੁਰ ਕੇ ਮਨ ਕੋ।
ਜਿਸ ਤੇ ਚਿਤ ਚਾਹਤਿ ਨਿਤ ਰਨ ਕੋ ॥੧੭॥
ਯਾਂ ਤੇ ਅਨਿਕ ਪ੍ਰਕਾਰ ਬਖੇਰਾ।
ਪਰਬਤਿ ਪਤਿ[†] ਪੁੰਜਨਿ ਸਨ ਝੇਰਾ। [†]ਪਾ:-ਪਰਬਤੇਸ਼।

ਤ੍ਰਾਸਤਿ ਹੋਇ ਲਰਤਿ ਨਹਿਂ ਕੋਈ।
ਤੁਰਕਨਿ ਕੀ ਸਹਾਇ ਚਹਿਂ ਸੋਈ ॥੧੮॥
ਦਰਬ ਪਠਾਵਤਿ ਰਹੇ ਬਿਸਾਲਾ।
ਜਾਤ ਵਕੀਲ ਸੁਨਾਇ ਕੁਚਾਲਾ।
ਅਵਰੰਗ ਨਿਕਟ ਕਿਤੇਕ ਸਿਧਾਵੈਂ।
ਕੋ ਸੂਬੇਨਿ ਸਮੀਪ ਸੁਨਾਵੈਂ ॥੧੯॥
'ਦਸਮੇ ਗੁਰੂ ਉਤਾਰੀ ਧੂਮ[1]। [1]ਧੁੰਮ ਪਾਈ ਹੋਈ ਹੈ।
ਰਾਜ ਕਰਨ ਕੋ ਛੀਨਤਿ ਭੂਮ।
ਗਿਰ ਕੇ ਦੇਸ਼ ਜਿ[1] ਗ੍ਰਾਮ ਉਜਾਰੇ। [1]ਜਿੰਨੇ ਹਨ।
ਲੂਟਹਿਂ ਕੂਟਹਿਂ ਸਭਿ ਹਮ ਹਾਰੇ[†]' ॥੨੦॥ [†]ਪਾ:-ਮਾਰੇ।
ਇਮ ਪੁਕਾਰ ਨਿਤ ਕਰਤੇ ਰਹੈਂ।
ਗੁਰ ਸਨ ਸੰਧਿ ਬਾਰਤਾ ਕਹੈਂ[1]। [1]ਇਧਰ) ਗੁਰਾਂ ਦੇ ਨਾਲ ਮੇਲ ਕਰਨ ਦੀ ਵਾਰਤਾ ਕਰਦੇ ਰਹਿੰਦੇ ਹਨ।

ਇਮ ਹੀ ਕੇਤਿਕ ਸਮਾ ਬਿਤਾਯੋ।

ਸੂਰਜ ਗ੍ਰਹਣ ਪਰਬ ਦਿਨ ਆਯੋ ॥੨੧॥
ਕੁਛਕ ਸੈਨ ਲੈ ਸਿੰਘਨਿ ਕੇਰੀ।
ਭਏ ਤਯਾਰ ਚਲਿਬੇ ਤਿਸ ਬੇਰੀ।
ਸ਼੍ਰੀ ਗੁਜਰੀ ਮਾਤਾ ਤੇ ਆਦਿ।
ਰੁਖ ਗੁਰ ਕੋ ਲਖਿ ਸਦਨ ਅਬਾਦ[1] ॥੨੨॥

[1]ਘਰ ਹੀ ਵੱਸੇ (ਨਾਲ ਨਾ ਗਏ)।

ਗਮਨੇ ਪ੍ਰਭੁ ਅਸਵਾਰੀ ਛੜੀ[1]।
ਪ੍ਰੇਰਿ ਤੁਰੰਗ ਬਾਗ ਕਰ ਫੜੀ।
ਮਜ਼ਲ ਦੂਰ ਕੀ ਕਰਤਿ ਸਿਧਾਰੇ।
ਗ੍ਰਹਣ ਬਿਖੈ ਦਿਨ ਅਲਪ ਬਿਚਾਰੇ ॥੨੩॥

[1]ਭਾਵ ਪਰਵਾਰ ਨਾਲ ਨਾ ਗਿਆ, ਇਕੱਲੇ ਗਏ।

ਜਿਸ ਥਲ ਮਹਿਂ ਤੀਰਥ ਸਮੁਦਾਏ।
†ਨਗਰ ਥਨੇਸੁਰ ਮਹਿਂ ਚਲਿ ਆਏ।

†ਸੌ ਸਾਖੀ ਦੀ ੪੯ਵੀਂ ਸਾਖੀ ਚਲੀ।

ਦੱਖਣ[1] ਦਿਸ਼ ਮਹਿਂ ਤੀਰਥ ਮਹਾਂ।
ਡੇਰੇ ਹਿਤ ਚਾਹਤਿ ਭੇ ਤਹਾਂ ॥੨੪॥
ਉਤਰੇ ਪੁੰਜ ਤੀਰ ਨਰ ਨਾਰੀ।
ਮੇਲਾ ਭਯੋ ਗ੍ਰਹਣ ਕੋ ਭਾਰੀ।
ਉਰੇ ਨਗਰ ਤੇ† ਪਰੀ ਜਮਾਤ[1]।

[1]ਭਾਵ ਥਨੇਸਰ ਦੇ ਦੱਖਨ ਨੂੰ।

[1]ਜੋਗੀਆਂ ਦੀ) ਜਮਾਤ। †ਪਾ:-ਉਰੇ ਨੀਰ ਕੇ।

ਜੇ ਜੋਗੀ ਜਗ ਮਹਿਂ ਬਿੱਖਜਾਤ ॥੨੫॥
ਮਦਨ ਨਾਥ ਸਭਿ ਬਿਖੈ ਮਹੰਤ।
ਤਿਨ ਦੇਖੇ ਆਵਤਿ ਭਗਵੰਤਿ।
ਆਗੇ ਹੋਇ ਮਿਲਯੋ ਤਿਸ ਬਾਰੀ।
ਮੁਖ 'ਆਦੇਸ ਅਦੇਸ' ਉਚਾਰੀ ॥੨੬॥
ਖਰੇ ਭਏ ਅਵਿਲੋਕਿ ਗੁਸਾਈਂ।
'ਸਤਿਗੁਰ ਕੋ ਆਦੇਸ' ਬੁਲਾਈ†।'

†ਪਾ:-ਬੁਝਾਈ।

ਪੁਨ ਜੋਗੀ ਨੇ ਬੂਝਨਿ ਕਰੇ।
'ਬੁਰਕਾ ਸ਼ੇਰਨਿ ਕੋ ਤਨ ਧਰੇ[1]

[1]ਤਨ ਤੇ ਸ਼ੇਰ ਦਾ ਬੁਰਕਾ ਧਾਰਿਆ ਹੈ।

॥੨੭॥
ਕਰਨੀ ਸਿੱਧਹੁਂ ਕੀ ਸ਼ੁਭ ਧਾਰੀ।
ਤੁਮਰੀ ਅਦਭੁਤ ਬਾਤ ਬਿਚਾਰੀ।'
ਤਬਿ ਕਲਗੀਧਰ ਬਹੁ ਸਨਮਾਨਾ।
'ਸੁਨਹੁਂ ਨਾਥ ਜੀ' ਕੀਨ ਬਖਾਨਾ
॥੨੮॥
'ਤੁਰਕ ਗੁਫਤਾਰ ਅਧਿਕ ਜਗ ਮਾਂਹੀ[1]।

[1]ਤੁਰਕਾਂ (ਦੇ ਜ਼ੁਲਮ ਦੀ) ਗਲ ਬਾਤ ਜੱਗ ਵਿਚ ਬਹੁਤ (ਚੱਲ ਰਹੀ ਹੈ)।

ਦੰਡ ਬਿਨਾ ਬਸਿ ਹੋਇਂ ਸੁ ਨਾਂਹੀ[1]।'

[1]ਜ਼ੁਲਮੋਂ) ਬੱਸ ਨਹੀਂ ਕਰਨਗੇ। (ਅ) ਤੁਰਕ ਵੱਸ ਨਹੀਂ ਹੋਣਗੇ।

ਕਹਿ ਜੋਗੀ:-'ਚਰਚਾ ਸੁ ਚਵਾਇ[1†]।

[1]ਸੋ ਚਰਚਾ (=ਤੁਰਕ ਦੇ ਜ਼ੁਲਮ ਦੀ, ਘਰ ਘਰ) ਕਹੀ ਜਾ ਰਹੀ ਹੈ। [ਚਵਾਉਣਾ=ਕਹਿਣਾ]। [†]ਪਾ:-ਸੁਚ ਭਾਇ।

ਹੁਇ ਕਬੂਲ ਸਿੱਧੀ ਪਤਿਸ਼ਾਹਿ[1]
॥੨੯॥

[1]ਹੇ ਪਾਤਸ਼ਾਹ! (ਆਪ ਦੀ ਭਾਵਨਾ ਪਰਮੇਸ਼ਰ ਦਰ) ਪਰਵਾਨ ਹੋਵੇ ਤੇ (ਆਪ ਨੂੰ ਕਾਰਜ ਦੀ) ਸਿੱਧੀ (ਪ੍ਰਾਪਤ ਹੋਵੇ)।

ਰਹਿਣੀ ਸਿੱਧ ਨਾਨਕ ਕੇ ਫਕੀਰ[1]।

[1]ਕਿਉਂਕਿ) ਹੇ ਗੁਰੂ ਨਾਨਕ ਕੇ ਫਕੀਰ! ਰਹਿਣੀ (ਆਪ ਦੀ ਠੀਕ) ਸਿੱਧਾਂ ਵਾਲੀ ਹੈ।

ਖੇਰਜ ਭੇਖ ਕਾਜ ਦਸੁਗੀਰ[1]।

[1]ਅਤੇ ਆਪ ਦਾ) ਬਾਹਰਲਾ (ਸ਼ੇਰਾਂ ਵਾਲਾ) ਵੇਸ (ਪ੍ਰਜਾ ਦੀ) ਦਸਤਗੀਰੀ (ਮਦਦ ਵਾਸਤੇ ਹੈ)। [ਅ਼:, ਖ਼ੇਰਜ=ਖਾਰਜ=ਬਾਹਰ; ਬਾਹਰ ਦਾ]।

[1]ਜਿਉਂ ਦਿਲ ਨੇਕੀ ਹੋਇ ਜਵਾਲ।

[1]ਜਦ ਕਿ (ਆਪ ਦੇ) ਦਿਲ ਵਿਚ ਨੇਕੀ ਹੈ (ਤਾਂ ਤੁਰਕਾਂ ਦਾ ਜ਼ਰੂਰ) ਜ਼ਵਾਲ ਹੋਵੇਗਾ, (ਕਿਉਂਕਿ) ਤੁਹਾਡੀ ਕਰਨੀ ਕੁਦਰਤ ਦੇ ਖਿਆਲ (ਦੇ ਅਨੁਕੂਲ) ਹੈ। ਭਾਵ ਕੁਦਰਤ ਸਦਾ ਜ਼ੁਲਮ ਦਾ ਨਾਸ਼ ਮੰਗਦੀ ਹੈ। [ਅ਼:, ਜ਼ਵਾਲ=ਗਿਰਾਉ, ਪਤਨਤਾ, ਘਟਾਈ]। (ਅ) ਜਿਵੇਂ ਕਿਸੇ ਦੇ ਦਿਲ ਵਿਚ ਨੇਕੀ ਹੋਵੇ ਤਾਂ ਉਥੇ ਜਮਾਲ ਹੁੰਦਾ ਹੈ ਤੇ (ਜਿਸ ਦੇ) ਖਿਆਲ ਵਿਚ (ਨੇਕੀ ਹੈ, ਉਸਦੀ) ਕਰਨੀ ਵਿਚ ਤਾਕਤ ਹੁੰਦੀ ਹੈ। [ਜਮਾਲ=ਚਿਹਰੇ ਤੇ ਪ੍ਰਗਟ ਰਹੀ ਖ਼ੂਬਸੂਰਤੀ। ਅ਼:, ਕੁਦਰਤ=ਕਾਦਰ ਹੋਣ ਦਾ ਭਾਵ, ਤਾਕਤ]।

ਕਰਣੀ ਕੁਦਰਤਿ ਕੇਰ ਖਿਆਲ[2]'
॥੩੦॥
ਇਮ ਕਹਿ ਸੁਨਿ ਕੈ ਆਪਸ ਮਹੀਆ।
ਰੀਝੇ ਦੁਹਿ ਦਿਸ਼ ਆਨੰਦ ਲਹੀਆ।
ਬੋਲਜੋ ਨਾਥ ਬਿਨੈ ਤਿਹ ਸਾਇਤ[1]।

[1]ਤਿਸ ਘੜੀ [ਅ਼:, ਸਾਇਤ]।

'[1]ਕੁਛ ਜੋਗੀ ਕੀ ਚਹਿਯ ਹਿਮਾਯਤ?
॥੩੧॥
ਮੇਲ ਸਕਾਰਥ ਰਾਵਰ ਕੇਰਾ[4]।'

[1]ਕੀ ਕੁਛ ਜੋਗੀ ਦੀ ਮਦਦ ਦੀ ਲੋੜ ਹੈ? ਤਾਂ ਜੋ (ਸਾਡਾ) ਆਪ ਨੂੰ ਮਿਲਨਾ ਸਕਾਰਥ ਹੋ ਜਾਵੇ।

ਸੁਨਿ ਬੋਲੇ ਸਤਿਗੁਰ ਤਿਸ ਬੇਰਾ।
'ਫਰਕਾ ਅਮੁੰਡ ਦ੍ਵੈ ਫਰਕੱਸ[1]।

[1]ਫਿਰਕਾ (ਸਾਡਾ) ਕੇਸ਼ਾਧਾਰੀ ਹੈ (ਇਸ ਕਰਕੇ ਹਿੰਦੂ ਤੁਰਕ) ਦੋਹਾਂ ਤੋਂ ਵੱਖਰਾ ਹੈ। [ਫਰਕਾ=ਫਿਰਕਾ। ਅਮੁੰਡ=ਮੁੰਡਣ ਰਹਿਤ, ਕੇਸ਼ਾਧਾਰੀ। ਫਰਕਸ਼=ਫਰਕ ਵਾਲਾ, ਵੱਖਰ੍ਹਾ। (ਅ) ਦੋ (ਡੌਲੇ ਖਾਲਸੇ ਦੇ ਬਲ ਨਾਲ) ਫੜਕਦੇ ਹਨ ਤੇ ਘੋੜੇ ਦੀ ਪਿੱਠ ਤੇ (ਬੈਠਕ ਇਨ੍ਹਾਂ ਦੀ) ਅਮੁੜ ਹੈ, ਇਸ ਲਈ... [ਫਾ. ਫਰਖਸ਼=ਘੋੜੇ ਦੀ ਪਿੱਠ]। (ੲ) ਸਿਰ ਕੇਸ਼ਾਧਾਰੀ ਹੈ (ਇਸ ਕਰਕੇ ਖਾਲਸਾ) ਦੋ ਸਿਰਾਂ ਵਾਲਾ ਹੈ। (ਦੋ ਸਿਰਾਂ ਵਾਲਾ ਉਸ ਸੂਰਮੇ ਨੂੰ ਕਹਿੰਦੇ ਹਨ ਜੋ ਜੰਗ ਵਿਚ ਮਰਨ ਤੇ ਚਾਉ ਨਾਲ ਡੁੱਲ੍ਹ ਡੁੱਲ੍ਹ ਪਵੇ। ਕੇਸ਼ ਧਾਰਨ ਨੂੰ ਬਲ ਵਧਣ ਦਾ ਕਾਰਨ ਦੱਸ ਰਹੇ ਹਨ)।

ਖਾਲਸਹ ਬਲੀ ਸੁ ਕਸੇ ਤਰਕੱਸ[1]' ॥੩੨॥

[1]ਖਾਲਸਾ (ਇਸ ਕਰਕੇ ਕੱਲਾ ਹੀ) ਬਲੀ ਹੈ ਤੇ ਖੂਬ ਤੀਰ ਖਿੱਚੇਗਾ।

ਸੁਨਿ ਜੋਗੀ ਨੇ ਬਾਕ ਬਖਾਨਾ।
'ਮੋਹਿ ਦਿਖਾਵਹੁ ਛੋਰਹੁ ਬਾਨਾ[1]।

[1]ਤੀਰ ਚਲਾਕੇ ਵਿਖਾਓ।

ਧਨ ਬਿੱਦਜਾ ਮਹਿਂ ਸੁਨੋਂ ਬਿਸਾਲਾ[1]।

[1]ਤੁਹਾਨੂੰ ਮੈਂ ਬੜੇ (ਚਤੁਰ) ਸੁਣਦਾ ਹਾਂ।

ਯਾਂ ਤੇ ਚਹੌਂ ਪਿਖਨਿ ਇਸ ਕਾਲਾ' ॥੩੩॥

ਤਬਿ ਸਤਿਗੁਰ ਸਰ ਗੁਨ ਪਰ ਧਰਿਕੇ[1]।

[1]ਤੀਰ) ਚਿੱਲੇ ਤੇ ਰੱਖਕੇ।

ਐਂਚਿ ਧਨੁਖ ਛੋਰਜੋ ਬਲ ਕਰਿਕੇ।
ਕਿਲਾ ਮੁਗ਼ਲ ਕੋ ਹੁਤੋ ਸੁ ਕੋਸ।
ਤਿਸ ਕੀ ਦਿਸ਼ ਮਾਰਜੋ ਯੁਤਿ ਰੋਸ ॥੩੪॥
ਸ਼ਿਖਰ ਦੁਰਗ ਕੇ ਜਬਿਹੂੰ ਗਯੋ।
ਜੋਗੀ ਦੇਖਤਿ ਬੋਲਤਿ ਭਯੋ।
'ਬਿੱਦਜਾ ਧਨੁ ਜਿਹਂ ਹੋਹਿ ਕਮਾਈ।
ਕੋਇ ਨ ਕਰਿ ਸਕ ਹੈ ਸਮਤਾਈ ॥੩੫॥
ਤ੍ਰੇਤੇ ਮਹਿਂ ਰਘੁਬਰ ਕੀ ਸੁਨੀ।
ਦ੍ਵਾਪੁਰ ਮਹਿਂ ਅਰਜਨ ਕੀ ਗੁਨੀ।
ਮੋਹਿ ਭਯੋ ਅਬਿ ਦ੍ਰਿੜ ਨਿਸ਼ਚਾ ਸੁ।
ਹੁਇ ਤੁਮ ਹਾਥ ਤੁਰਕ ਗਨ ਨਾਸ਼ ॥੩੬॥
ਹਮ ਕਟਾਸ ਪਰ ਕਰਿ ਹੈਂ ਬਾਸਨਿ।
ਬਾਲ ਗੁੰਦਾਈ ਸਿਧ† ਕੇ ਆਸਨ[1]।

[1]ਕਟਾਸ ਤੇ ਬਾਲ ਗੁਦਾਈ ਦਾ ਟਿੱਲਾ ਦੁਇ ਜਿਹਲਮ ਦੇ ਜ਼ਿਲੇ ਵਿਚ ਹਨ। ਕਟਾਸ ਪੁਰਾਣਾਂ ਤੀਰਥ ਹੈ ਤੇ ਖੀਉੜੇ ਸਟੇਸ਼ਨ ਤੋਂ ਕਟਾਸ ਨੂੰ ਜਾਂਦੇ ਹਨ। ਬਾਲ ਗੁਦਾਈ ਨੂੰ ਜਿਹਲਮ ਯਾਂ ਦੀਨੇ ਤੋਂ ਜਾਂਦੇ ਹਨ (ਦੀਨੇ ਤੋਂ ੧੩ ਕੁ ਮੀਲ ਹੈ) ਦੋਹਾਂ ਵਿਚ ਪੰਝੀ ਕੁ ਮੀਲ ਦੀ ਵਿੱਥ ਹੈ। ਪਰ ਰਸਤਾ ਦੋਹਾਂ ਦੇ ਵਿਚਾਲੇ ਹੈ। ਭਾਵ ਇਹ ਹੈ ਕਿ ਕਟਾਸ ਪਰ ਜੋ ਡੇਰਾ ਬਾਲ ਗੁਦਾਈ ਜੋਗੀ ਦਾ ਹੈ ਉਥੇ ਅਸੀਂ ਰਹਿੰਦੇ ਹਾਂ। †ਪਾ:-ਦੇਸ਼।

ਤਹਾਂ ਪਹੁੰਚਨਾ ਜਲਧਿ ਬਿਬੇਕ।
ਰਾਖਹੁ ਭਲੇ ਫਕੀਰੀ ਟੇਕ[1] ॥੩੭॥
[1]ਸਾਡੀ ਫਕੀਰਾਂ ਦੀ ਟੇਕ ਰੱਖਣੀ।

ਸਭਿ ਸਿੱਧਨ ਕੋ ਦਰਸ਼ਨ ਦੀਜੈ।
ਸਰਬ ਦੇਸ਼ ਕੀ ਸੈਲ ਕਰੀਜੈ।'
ਸ੍ਰੀ ਮੁਖ ਤੇ ਮੁਸ਼ਕਾਇ ਬਖਾਨਾ।
'ਸੁਨਹੁ ਨਾਥ ਜੀ! ਤਹਾਂ ਨ ਜਾਨਾ[1] ॥੩੮॥
[1]ਤਿੱਥੇ ਅਸਾਂ ਨਹੀਂ ਜਾਣਾ।

ਹੋਯਹੁ ਹੁਕਮ ਨ ਡਾਢੇ ਕੇਰਾ[1]।
[1]ਡਾਢੇ ਦਾ ਹੁਕਮ ਨਹੀਂ ਹੋਇਆ।

ਜੋ ਸਭਿਹਿਨਿ ਤੇ ਬਡਹੁਂ ਬਡੇਰਾ।
ਸਦੀ ਤੇਰ੍ਹਵੀਂ[1] ਜਬਿਹੂੰ ਆਵੈ।
[1]ਭਾਵ ਹਿਜਰੀ ਤੇਰ੍ਹਵੀਂ ਸਦੀ।

ਤੁਰਕਨਿ ਰਾਜ ਤੇਜ ਬਿਨਸਾਵੈ ॥੩੯॥
ਤਬਿ ਪਹੁੰਚਹਿਗੋ ਪੰਥ ਹਮਾਰਾ।
ਰਾਜ ਲੇਹਿ ਤਿਸ ਦੇਸ਼ਨਿ ਸਾਰਾ।
ਤੀਰ ਗੁਦਾਵਰਿ[1] ਕੇ ਹਮ ਜੈ ਹੈਂ।
[1]ਗੋਦਾਵਰੀ ਦੇ ਕੰਢੇ।

ਤਹਿਂ ਤੇ ਪੁਨ ਪਰਲੋਕ ਸਿਧੈ ਹੈਂ' ॥੪੦॥
ਸੁਨਿ ਕਰਿ ਸਿਧ ਸਗਰੇ ਹਰਖਾਏ।
ਲੀਨ ਪ੍ਰਸਾਦਿ ਦੀਨ ਤਿਸ ਥਾਏ[1]।
[1]ਉਥੇ ਸਤਿਗੁਰਾਂ ਪ੍ਰਸਾਦਿ ਦਿੱਤਾ ਤੇ ਜੋਗੀਆਂ ਲੀਤਾ।

ਸਭਿਹਿਨਿ ਬਹੁਰ ਅਦੇਸ ਬਖਾਨੀ।
ਸਨਮਾਨਤਿ ਕਲਗੀਧਰ ਮਾਨੀ ॥੪੧॥
ਚਲੇ ਅੱਗ੍ਰ ਨਗਰੀ ਮਹਿਂ ਆਏ।
ਇਤ ਉਤ ਬਚਰੇ ਦੇਖਤਿ ਥਾਏ।
ਪੁਰਿ ਬਿਲੋਕ ਕਰਿ ਗਰੀ ਬਜਾਰੇ।
ਬਹੁਰ ਅਗਾਰੀ ਨਿਕਸਿ ਪਧਾਰੇ ॥੪੨॥
ਦੱਖਣ ਦਿਸ਼ ਤੀਰਥ ਪਰ ਆਏ।
ਸਿੰਘ ਉਤਾਰੇ ਦੂਰ ਕਿਥਾਏ।
ਆਪ ਬਿਲੋਕੇ ਸੁੰਦਰ ਤੀਰ।

ਮੇਲਾ ਹੋਇ ਰਹ੍ਯੋ ਬਹੁ ਭੀਰ ॥੪੩॥
ਏਕ ਅਟਾਰੀ ਅੱਟਣ ਸ਼ਾਹੂ[1]। [1]ਕਿਸੇ ਫਕੀਰ) ਅੱਟਣ ਸ਼ਾਹ ਦੀ।
ਉਤਰੇ ਪ੍ਰਭੂ ਜਾਇ ਤਿਸ ਮਾਹੂ[†]। [†]ਪਾ:-ਪਾਹੂ।

ਪਸ਼ਚਮ ਦਿਸ਼ ਤੀਰਥ ਕੀ ਬਾਹੀ।
ਨਿਸ ਮਹਿਂ ਬਾਸ ਕਰਤਿ ਭੇ ਤਾਂਹੀ ॥੪੪॥
ਭਈ ਪ੍ਰਭਾਤਿ ਪੁੰਜ ਦਿਜ ਆਏ।
ਸੁਧਿ ਕੋ ਸੁਨਿ ਸੁਨਿ ਬਹੁ ਉਤਲਾਏ।
ਸਭਿ ਕੋ ਦਰਬ ਇਕੱਤ੍ਰੈ[1] ਦੀਨੋ। [1]ਇਕੱਠਾ।
ਆਪਸ ਮਹਿਂ ਤਿਨ ਬੰਟਨ ਕੀਨੋ[†] ॥੪੫॥ [†]ਪਾ:-ਆਪਸ ਮਹਿ ਤਿਨਹੂੰ ਬੰਟ ਲੀਨੋ।
ਰਾਮਦੱਤ ਕਿੰਗਰੀਆ ਏਕ।
ਜਿਸ ਕੇ ਉਰ ਕੁਛ ਗੁਰਨਿ ਬਿਬੇਕ।
ਰਹ੍ਯੋ ਹਜ਼ੂਰ ਬਿਲੋਕਤਿ ਦਰਸ਼ਨ।
ਅਭਿਲਾਖਤਿ ਕਲਿਆਨ ਅਪਨਿ ਮਨ ॥੪੬॥
ਕ੍ਰਿਪਾ ਦ੍ਰਿਸ਼ਟਿ ਪਿਖਿ ਕਹ੍ਯੋ ਸੰਗ ਤਿਹ।
'ਜਾਚਹੁ ਦਿਜਿ! ਸਭਿ ਕੁਛ ਗੁਰ ਘਰਿ ਮਹਿਂ।'
ਸੁਨਿ ਕਲਗੀਧਰ ਤੇ ਵਡਭਾਗੀ।
ਬੋਲ੍ਯੋ ਬਿੱਪ੍ਰ ਸ਼੍ਰੇਯ ਅਨੁਰਾਗੀ[1] ॥੪੭॥ [1]ਮੁਕਤੀ ਦਾ ਪਿਆਰਾ।
'ਮੈਂ ਲੋਭੀ ਨਹਿਂ ਲੇਵਨਿ ਕੇਰਾ।
ਕਰ ਪਕਰਹੁ ਛੋਰਹੁ ਨਹਿਂ ਮੇਰਾ।
ਕਿਸਹੂੰ ਕੀ ਹ੍ਵੈ ਪਹੁੰਚ ਨ ਜਹਾਂ।
ਮੋਹਿ ਦੀਨ ਕੋ ਰਾਖਹੁ ਤਹਾਂ' ॥੪੮॥
ਸ੍ਰੀ ਗੁਰ[†] ਕਹ੍ਯੋ 'ਸਹਿਤ ਪਰਵਾਰਾ। [†]ਪਾ:-ਸ੍ਰੀ ਮੁਖ।

ਤਹਾਂ ਬੁਲਾਈਐਗਾ ਸੁਖ ਭਾਰਾ[1]।' [1]ਤੈਨੂੰ ਉਥੇ ਬੁਲਾਯਾ ਜਾਵੇਗਾ ਜਿੱਥੇ ਭਾਰੀ ਸੁਖ ਹੋਵੇਗਾ।

ਇਮ ਕਹਿ ਘੋੜਾ ਏਕ ਕਟਾਰ।
ਦਈ ਅਸ਼ਰਫੀ ਕਿਤਿਕ ਨਿਕਾਰਿ

॥੪੯॥
ਦੇ ਕਰਿ ਕਹ੍ਯੋ 'ਸਦਨ ਭਰਪੂਰ।
ਗੁਰੂ ਦਿਯੋ ਕਰਿ ਤੇਰੋ ਰੂਰ[1]।
ਬਹੁਤ ਰਾਮਦੱਤ ਕੀ ਗਹਿ ਬਾਹੂ।
ਤੀਰਥ ਕੇ ਤਟ ਤਟ ਚਲਿ ਜਾਹੂੰ
॥੫੦॥
ਬਾਯੁ ਕੋਨ[1] ਤੀਰਥ ਕੀ ਬੈਸੇ।
ਦਰਸਹਿੰ ਲੋਕ ਦੂਜ ਸਸਿ ਜੈਸੇ[1]।
ਏਕ ਸੁਦਾਗਰ ਤਬਿ ਤਹਿਂ ਆਇਵ।
ਕਰਿ ਬੰਦਨ ਕੋ ਬਾਕ ਸੁਨਾਇਵ
॥੫੧॥
'ਪ੍ਰਭੁ ਜੀ! ਅਹੈ ਤੁਰੰਗ ਵਿਕਾਊ।
ਅਬਿ ਲਗਿ ਨਹਿਂ ਲੀਨੋ ਕਿਨ ਰਾਊ।
ਰਾਵਰ ਲੇਹਿਂ ਤੁ ਕਰੌਂ ਦਿਖਾਵਨ।'
ਪਾਇ ਹੁਕਮ ਤਹਿਂ ਕੀਨੋ ਲਜਾਵਨ
॥੫੨॥
ਚਢਿ ਕੈ ਊਪਰ ਫੇਰ ਧਵਾਏ।
ਚਾਲ ਦਿਖਾਵਨਿ ਕਰੀ ਕੁਦਾਏ।
ਤੀਨ ਤੁਰੰਗਮ ਕੀਨ ਪਸੰਦ।
ਚੰਚਲ ਬੇਗੀ ਬਲੀ ਬਿਲੰਦ ॥੫੩॥
ਪੁਨ ਬੈਠੇ ਦੀਵਾਨ ਲਗਾਏ।
ਥਿਰ੍ਯੋ ਖਾਲਸਾ ਢਿਗ ਸਮੁਦਾਏ।
ਮੇਲੇ ਕੀ ਸੰਗਤਿ ਸੁਨਿ ਕਰਿ ਕੈ।
ਮਹਾਂ ਲਾਭ ਕੋ ਰਿਦੈ ਬਿਚਰਿ ਕੈ
॥੫੪॥
-ਕਲਗ਼ੀਧਰ ਕੋ ਭਾ ਆਗਵਨੂੰ-।
ਮਿਲਿ ਸਿਖ ਸੰਗਤਿ ਜੀਵਨ ਰੁ ਕਵਨੁ[1]।
ਦਰਸ਼ਨ ਕਰਨ ਹੇਤ ਚਲਿ ਆਏ।
ਜਥਾ ਸ਼ਕਤਿ ਕੋ ਭੇਟ ਲਿਆਏ[†]
॥੫੫॥
ਦੇਖਿ ਦੇਖਿ ਮਨੁ ਕਾਮਨ ਪਾਈ।

[1]ਗੁਰੂ ਨੇ ਤੇਰੀ ਭਲਿਆਈ ਕਰ ਦਿੱਤੀ ਹੈ।
[1]ਉੱਤਰ ਪੱਛਮ ਦੀ ਲਾਂਭ।
[1]ਜਿਵੇਂ ਦੂਜ ਦੇ ਚੰਦ ਨੂੰ।
[1]ਜੇਹੜੀ ਕੇਹੜੀ।
[†]ਪਾ:-ਭੇਟਨ ਕੋ ਲਜਾਏ।

ਸਭਿ ਦਿਨ ਥਿਰੇ ਰਹੇ ਤਿਸ ਥਾਂਈ।
ਸੁੱਖਾ ਛਕਿ ਅਫੀਮ[†] ਕੋ ਫੇਰ।

[†]ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਸੌਚ ਸ਼ਨਾਨ ਕਰੇ ਤਿਸ ਬੇਰ ॥੫੬॥
ਮੋਲ ਹਯਨਿ ਕੋ ਦਰਬ ਹਜ਼ਾਰ।
ਗਇਓ ਸੁਦਾਗਰ ਬੰਦਨ ਧਾਰਿ।
ਤਿਸ ਨਿਸ ਬਸਿ ਕਰਿ ਪ੍ਰਾਤਿ ਸ਼ਨਾਨੇ।
ਚਢਿ ਤੁਰੰਗ ਪ੍ਰਭੁ ਕਿਯਸਿ ਪਿਯਾਨੇ ॥੫੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕੁਰਛੇਤ੍ਰ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

## ੩੧. [ਇਕ ਮਾਈ ਕੋਲੋਂ ਦੁੱਧ ਪੀਤਾ। ਧਨ ਦੇਵਾਂਗੇ ਮਰਵਾਵਾਂਗੇ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਚਢੇ ਇਕਾਕੀ ਸਤਿਗੁਰੂ, ਆਵਲਖੇੜੀ[1] ਗ੍ਰਾਮ। [1]ਨਾਮ ਪਿੰਡ ਦਾ।
ਪਹੁੰਚੇ ਤਿਸ ਥਲ ਜਾਇ ਕਰਿ, ਉਤਰੇ ਹਿਤ ਬਿਸਰਾਮ ॥੧॥

ਚੌਪਈ:

ਇਕ ਬ੍ਰਿੱਧਾ ਨੇ ਗੁਰੂ ਪਛਾਨੇ।
ਸ਼ਰਧਾਧਿਕ[1] ਪ੍ਰਣਾਮ ਪਗ ਠਾਨੇ। [1]ਸ਼ਰਧਾ ਵਧੀ ਤੇ।
ਪੁਨ ਗਹਿ ਕਰਿ ਗੁਰ ਹਯ ਕੋ ਲੀਨੋ।
ਏਕ ਜਾਮ ਜਬਿ ਬੀਤਨ ਕੀਨੋ ॥੨॥
ਦੇਖਤਿ ਖੋਜ ਸਿੰਘ ਚਲਿ ਆਏ।
ਸੇਵਕ ਅਰੁ ਸਮਾਜ ਸਮੁਦਾਏ।
ਤਬਿ ਕਰ ਜੋਰਿ ਬ੍ਰਿਧਾ ਕਹਿ ਮਾਈ।
'ਪ੍ਰਭੁ ਜੀ! ਕੁਛ ਪ੍ਰਸਾਦਿ ਲਿਹੁ ਖਾਈ ॥੩॥
ਬਿਨ ਬਿਲੰਬ ਤੇ ਕਰਹੁਂ ਤਯਾਰੀ[1]। [1]ਮੈਂ ਤਯਾਰ ਕਰਦੀ ਹਾਂ।
ਅਚਹੁ ਇਹਾਂ, ਪੁਨ ਕਰਿ ਅਸਵਾਰੀ।'
ਦੇਖਿ ਸ਼੍ਰਧਾ ਕੋ ਸਤਿਗੁਰ ਬੋਲੇ।
'ਹਾਜ਼ਰ ਜੋ ਪ੍ਰਸਾਦਿ ਹੁਇ ਸੋ ਲੇ[1]' ॥੪॥ [1]ਓਹੀ ਲੈ ਆ।
ਸੁਨਿ ਬਿਰਧਾ ਤਤਕਾਲ ਸਿਧਾਰੀ।
ਬਾਸਨ ਦੁਗਧ ਉਠਾਯਹੁ ਭਾਰੀ।
ਲੇ ਕਰਿ ਮਧੁਰ ਸਹਿਤ[1] ਤਹਿਂ ਆਈ। [1]ਮਿਠੇ ਸਣੇ।
ਧਰਯੋ ਸਰਬ ਪ੍ਰਭੁ ਕੇ ਅਗੁਵਾਈ ॥੫॥
ਜੁਤਿ ਮਿਸ਼ਟਾਨ ਸੁ ਦੁਗਧ ਮਲਾਈ।
ਸੀਤਲ ਕੀਨਸਿ ਬਾਯੁ ਝੁਲਾਈ।
ਸ੍ਰੀ ਪ੍ਰਭੁ ਕੋ ਭਰਿ ਦੀਯੋ ਕਟੋਰਾ।
ਕਰਯੋ ਪਾਨ ਰੁਚਿ ਜਿਤਿਕ, ਸੁ ਛੋਰਾ[1] ॥੬॥ [1]ਬਾਕੀ) ਛੱਡ ਦਿੱਤਾ।
ਪੀਛੇ ਕੀਨ ਸਭਿਨਿ ਹੀ ਪਾਨਾ।
ਪੁਨ ਸਿੰਘਨਿ ਪਿਖਿ ਬਾਕ ਬਖਾਨਾ।
'ਸ਼ਰਧਾ ਘਨੀ ਪਿਖੀ ਇਸ ਮਾਈ।

ਸੇਵਾ ਕਰੀ ਦੁਗਧ ਬਹੁ ਲਜਾਈ'
॥੭॥
ਸ਼੍ਰੀ ਮੁਖਿ ਤੇ ਬੋਲੇ ਮੁਸਕਾਤ।
'ਉਦੇ ਸਿੰਘ! ਸੁਨਿ ਇਸ ਕੀ ਬਾਤ।
ਦਿਨ ਥੋਰਨਿ ਕਾਇਆਂ ਇਹ ਤਜਾਗਹਿ।
ਜਾਟ ਸਦਨ ਜਨਮਹਿ ਬਡਭਾਗਹਿ
॥੮॥
ਤਬਿ ਇਸ ਤੇ ਇਕ ਸਿਧ ਜਨਮੈ ਹੈ।
-ਜੰਮਨ ਜਤੀ- ਨਾਮ ਤਿਸ ਹ੍ਵੈ ਹੈ।
ਮਾਨਨੀਯ ਸਭਿ ਲੋਕਨਿ ਕੇਰਾ।
ਬਚਨ ਸ਼ਕਤਿ ਧਰਿ ਗੁਨਨ ਬਡੇਰਾ'
॥੯॥
ਅਚਰਜ ਉਦੇ ਸਿੰਘ ਸੁਨਿ ਹ੍ਵੈ ਕੈ।
ਬੂਝਨਿ ਕਰੇ ਅਪਨ ਹਿਤ ਪੈ ਕੈ[1]।
'ਸ਼੍ਰੀ ਪ੍ਰਭੁ! ਭੂਤ ਭਵਿੱਖਜਤ ਗਜਾਤਾ।
ਜਥਾ ਬੱਦ੍ਰਿ ਫਲ ਕਰ ਪਰ[1] ਜਾਤਾ
॥੧੦॥
ਕਰਹੁ ਬਤਾਵਨਿ ਕੁਛ ਗਤਿ ਮੇਰੀ।
ਕਹਾਂ ਜਨਮ ਕੌ ਧਰਿ ਹੌਂ ਫੇਰੀ?'
ਪ੍ਰਿਯ ਸੇਵਕ ਤੇ ਸੁਨਤਿ ਉਚਾਰੀ।
'ਪੰਥ ਖਾਲਸਾ ਕੀ ਸਿਰਦਾਰੀ[1] ॥੧੧॥
ਚਾਰ ਬਾਰ ਲੈ ਕਰਿ ਹੁਇ ਮਾਲਿਕ।
ਕਰਹਿਂ ਰਾਜ ਭਾਰੀ ਮਹਿਪਾਲਕ[1]।
ਬਾਰ ਪੰਚਮੀ ਉਪਜਹਿਂ ਤਬੈ।
ਮੌਨ ਗ਼ਾਰਕੀ[1] ਪ੍ਰਾਪਤਿ ਜਬੈ ॥੧੨॥
ਹੁਇ ਕਰਤਾਰ ਕੋ ਇਮ ਹੀ ਭਾਣਾ।
ਰਾਜ ਖਾਲਸੇ ਕਰਹਿ ਮਹਾਣਾ।'
ਇਮ ਕਹਿ ਸਤਿਗੁਰ ਚਢਿ ਕਰਿ ਚਲੇ।
ਡੇਰਾ ਆਨਿ ਕਰਜੋ ਇਕ ਥਲੇ ॥੧੩॥

[1]ਭਾਵ ਆਪਣੀ ਬਾਬਤ।

[1]ਹੱਥ ਤੇ ਧਰੇ ਬੇਰ ਵਾਂਙੂ।

[1]ਤੈਨੂੰ ਦਿੱਤੀ)।

[1]ਰਾਜਾ ਯਾ ਸਰਦਾਰ ਹੋਕੇ।

[1]ਸੌ ਸਾਖੀ ਵਿਚ ਫਰੰਗੀ ਗ਼ਾਰਕੀ ਪਦ ਪਿਆ ਹੈ ਇਸ ਕਰਕੇ ਮੌਨ ਗ਼ਾਰਕੀ ਦਾ ਭਾਵ ਫਿਰੰਗੀ ਲਗਦਾ ਹੈ, ਸੌ ਸਾ: ਦੇ ਟੀਕਾਕਾਰ ਬੀ ਇਹੋ ਅਰਥ ਕਰਦੇ ਆਏ ਹਨ।

ਕ੍ਰਮ ਕ੍ਰਮ ਮਗ ਉਲੰਘ ਕਰਿ ਆਏ।
ਬਸਹਿ ਗ੍ਰਾਮ ਚਮਕੌਰ ਜਿਥਾਏ[1]। [1]ਜਿਸ ਥਾਵੇਂ।
ਉਤਰ ਪਰੇ ਕਰਿਬੇ ਹਿਤ ਡੇਰਾ।
ਆਇਓ ਸਕਲ ਵਹੀਰ ਪਿਛੇਰਾ ॥੧੪॥
ਸਗਲ ਤੁਰੰਗਮ ਦਏ ਲਗਾਇ।
ਤ੍ਰਿਣ ਦਾਣਾ ਆਨਜੋ ਸਮੁਦਾਇ।
ਖਾਨ ਪਾਨ ਸਭਿਹਿਨਿ ਤਹਿਂ ਕਰਿ ਕੈ।
ਭਈ ਜਾਮਨੀ ਸੁਪਤੇ ਪਰਿ ਕੈ ॥੧੫॥
ਰਾਤ ਪਾਛਲੀ ਜਾਗਨਿ ਕਰੇ।
ਗੁਰਬਾਣੀ ਕੋ ਸਿੰਘਨਿ ਰਰੇ।
ਸੱਦੂ ਮੱਦੂ[1] ਆਸਾਵਾਰ। [1]ਨਾਮ ਰਬਾਬੀਆਂ ਦੇ।
ਕੀਰਤਨ ਕਰਤੇ ਰਾਗ ਸੁਧਾਰਿ ॥੧੬॥
ਸੌਚ ਸ਼ਨਾਨ ਕਰਜੋ ਪ੍ਰਭੁ ਥਿਰੇ।
ਵਸਤ੍ਰ ਸ਼ਸਤ੍ਰ ਕੋ ਪਹਿਰਨ ਕਰੇ।
ਭਈ ਪ੍ਰਾਤ ਪਿਖਿ ਥਲ ਅਭਿਰਾਮ।
ਸਤਿਗੁਰ ਕੀਨਸਿ ਤਹਾਂ ਮੁਕਾਮ ॥੧੭॥
ਦਿਵਸ ਚਢੇ ਤੇ ਸਿਖ ਸਮੁਦਾਏ।
ਨਮੋ ਕਰਹਿਂ ਦੀਵਾਨ ਲਗਾਏ।
ਜਹਿਂ ਜਹਿਂ ਸੁਧ ਹੋਈ ਜਿਸ ਗਾਊਂ।
ਦਰਸ਼ਨ ਹਿਤ[†] ਆਏ ਚਿਤ ਚਾਉ ॥੧੮॥ [†]ਪਾ:-ਕਰਿ।
ਦੁਗਧ ਦਹੀਂ ਲੇ ਰਸਤ ਘਨੇਰੀ।
ਅਰਪ ਉਪਾਇਨ ਬਹੁ ਤਿਸ ਬੇਰੀ।
[†]ਪਸ਼ਚਮ ਦਿਸ਼ ਕੀ ਸੰਗਤਿ ਘਨੀ। [†]ਇਹ ਸੌ ਸਾਖੀ ਦੀ ੭੧ਵੀਂ ਸਾਖੀ ਹੈ।
ਸਤਿਗੁਰ ਕੀ ਸੁਧ ਇਤ ਕੀ ਸੁਨੀ[1] ॥੧੯॥ [1]ਇਥੇ ਔਣ ਦੀ ਖ਼ਬਰ ਸੁਨੀ।
ਇਕ ਦਿਨ ਬੀਤੇ ਸੋ ਚਲਿ ਆਈ।
ਪ੍ਰੇਮੀ ਸਿੱਖ ਹੁਤੇ ਅਧਿਕਾਈ।
ਬਲਖ ਬੁਖਾਰਾ ਅਰੁ ਕੰਧਾਰ।

ਗ਼ਜ਼ਨੀ, ਕਾਬਲ ਨਗਰ ਉਦਾਰ ॥੨੦॥
ਪੁਰੀ ਜਲਾਲਾਵਾਦ ਪਿਸ਼ੌਰ।
ਸਭਿ ਪੁਰਿ ਕੈ ਹ੍ਵੈ ਕੈ ਇਕ ਠੌਰ।
ਦਰਸ਼ਨ ਕਾਰਨ ਮਿਲਿ ਕਰਿ ਚਲੇ।
ਆਇ ਗ੍ਰਾਮ ਚਮਕੌਰ ਸੁ ਮਿਲੇ ॥੨੧॥
ਸਤਿਗੁਰ ਬੈਠੇ ਸਭਾ ਲਗਾਇ।
ਸੰਗਤਿ ਲੇ ਅਕੋਰ ਸਮੁਦਾਇ।
ਅਰਪ ਅਰਪ ਕਰਿ ਪਗ ਸਿਰ ਧਰੈਂ।
ਬੈਠਿ ਸਮੀਪ ਦਰਸ ਕੋ ਕਰੈਂ ॥੨੨॥
ਸਿੱਖ ਮੁਖੀ ਜੇ ਸੰਗਤ ਕੇਰੇ।
ਹਾਥ ਜੋਰਿ ਬੋਲੇ ਤਿਸ ਬੇਰੇ।
'ਪ੍ਰਭੁ ਜੀ! ਦਰਸ਼ਨ ਹੋਇਓ ਭਲੇ।
ਗੁਰ ਘਰ ਤੇ ਬਖਸ਼ਿਸ਼ ਕੁਛ ਮਿਲੇ' ॥੨੩॥
'ਠਹਿਰਹੁ' ਸ੍ਰੀ ਗੁਰ ਬਾਕ ਅਲਾਵਹਿਂ।
'ਧਨ ਕੋ ਦੇਵੈਂਗੇ ਮਰਿਵਾਵੈਂ[1]†।'

[1]ਧਨ ਦੇਵਾਂਗੇ ਤੇ ਮਰਵਾਵਾਂਗੇ। ਇਸ ਦਾ ਅਰਥ ਅੱਗੇ ਖੁੱਲ੍ਹੇਗਾ ਦੇਖੋ ਅੰਕ ੨੮। †ਪਾ:-ਧਨ ਕੋ ਦੇ ਵੈਰੀ ਮਰਵਾਵੈਂ।

ਸੁਨਿ ਸਿਖ ਤੂਸ਼ਨ ਭੇ ਧਰਿ ਤ੍ਰਾਸਾ।
-ਕਹਾਂ ਬਾਕ ਇਹ ਗੁਰੂ ਪ੍ਰਕਾਸ਼ਾ- ॥੨੪॥
ਕਰਿ ਬਿਚਾਰ ਬੋਲੇ ਤਿਹਿ ਸਮੈ।
'ਦੇਹੁ ਹੁਕਮ ਧੰਦ ਕੋ ਹਮੈਂ[1]।

[1](ਘਰ ਬਾਹਰਦੇ) ਕੰਮ ਧੰਦੇ ਦਾ ਸਾਨੂੰ ਹੁਕਮ ਦਿਓ। ਦੇਖੋ ਅਗੇ ਅੰਕ ੨੯।

ਅਰ ਬਖਸ਼ਹੁ ਜੀਵਨ ਕੀ ਖੁਸ਼ੀ।
ਕ੍ਰਿਪਾ ਕਰਹੁ ਸੰਗਤਿ ਪਰ ਤੁਸੀਂ ॥੨੫॥
ਪ੍ਰੇਮ ਧਰੇ ਦਰਸ਼ਨ ਕੋ ਆਏ।
ਚਾਹੈਂ ਮਨੋਕਾਮਨਾ ਪਾਏ।
ਸਫਲ ਬਿਲੋਕਨਿ ਅਹੈ ਤੁਮਾਰਾ।'

| | |
|---|---|
| ਸੁਨਿ ਸ਼੍ਰੀ ਮੁਖ ਤੇ ਬਚਨ ਉਚਾਰਾ ॥੨੬॥ | |
| ਛੰਦ: | |
| 'ਬਰਸੈ ਬਾਦਲ ਖੁਸ਼ੀ ਕਰਿ ਜਲ ਲੇਯ ਨ ਖੇਤ। | |
| ਚਾਤ੍ਰਿਕ ਚੁਪਕਾ ਹੁਇ ਰਹ੍ਯੋ ਕਜਾ ਬਾਦਲ ਹੇਤ[1]। | [1]ਭਾਵ, ਜੇ ਚਾਤ੍ਰਿਕ ਚੁਪ ਰਹੇ ਭਾਵ ਮੂੰਹ ਬੰਦ ਰਖੇ ਤਾਂ ਬੱਦਲ ਦਾ ਹਿਤ (ਸ੍ਵਾਂਤੀ ਬੂੰਦ ਵਸਾਉਣ ਦਾ) ਕੀ ਕਰੇਗਾ। |
| ਚੰਦਨ ਪਰਉਪਕਾਰ ਹਿਤ ਬਨ ਰਹੇ ਸੁਚੇਤ[1]। | [1]ਚੰਦਨ ਤਾਂ ਪਰਉਪਕਾਰ ਵਾਸਤੇ ਹੈ ਪਰ ਵਾਂਸ ਸੁਚੇਤ ਰਹੇ (ਕਿ ਸੁਗੰਧੀ ਨਹੀਂ ਲੈਣੀ ਤਾਂ ਚੰਦਨ ਕੀ ਕਰੇ)। [ਬਨ=ਬੇਨੁ-ਵਾਂਸ]। |
| ਗੰਗਾ ਪਾਪਾਂ ਦੂਰ ਹਿਤ ਕਜਾ ਨ੍ਹਾਇ ਅਚੇਤ[1]। | [1]ਗੰਗਾ ਦਾ ਪਾਪਾਂ ਨੂੰ ਦੂਰ ਕਰਨੇ ਦਾ ਹਿਤ ਕੀ ਕਰੇ ਜੇ ਕੋਈ ਇਸ਼ਨਾਨ ਕਰਨ ਤੋਂ ਅਚੇਤ ਰਹੇ ਭਾਵ ਗਾਫਲੀ ਕਰੇ। |
| ਗੁਰੂ ਬਿਚਾਰਾ ਕਜਾ ਕਰੈ, ਸਿਖ ਫਸਿਆ ਏਤ[1]। | [1]ਇਸ ਲੋਕ ਦੇ ਪਦਾਰਥਾਂ ਵਿਚ। |
| ਮੀਠਾ ਦੇਵੈ ਬਾਲ ਨੂੰ ਓਹ ਮਾਂਗੇ ਰੇਤ[1]। | [1]ਭਾਵ, ਮਾਂ ਕੀ ਕਰੇ ਜੇ ਓਹ ਦੇਵੇ ਖੰਡ ਤੇ ਬਾਲ ਮੰਗੇ ਰੇਤ। |
| ਘੜਾ ਲੱਜ ਹਥ ਖਸਮ ਦੇ ਕਜਾ ਕੂਪ ਨ ਦੇਤਿ[1]। | [1]ਘੜਾ ਤੇ ਲੱਜ (ਜੇ ਹੱਥ ਵਿਚ ਲੈਕੇ) ਖਸਮ (ਵਹਾਵੇ ਨਾਂ ਤਾਂ ਕੀ ਕਹੋਗੇ ਕਿ) ਖੂਹ (ਪਾਣੀ) ਨਹੀਂ ਦੇ ਰਿਹਾ। |
| ਬਾਪ ਮਾਇ ਹਿਤ ਕਜਾ ਕਰੇ ਸੁਤ ਦੇਤਿ ਨ ਭੇਤ[1]। | [1]ਜੇ ਪੁੱਤ੍ਰ (ਆਪਣੇ ਦੁਖ ਸੁਖ ਦਾ) ਭੇਤ ਨਾ ਦੇਵੇ ਤਾਂ ਮਾਪਿਆਂ ਦਾ ਹਿਤ ਕੀਹ ਕਰੇ। |
| ਲੀਪਨ ਹਾਰੇ ਦੋਸ਼ ਕਜਾ ਭੀਤ ਗਿਰਦੀ ਰੇਤ[1]। | [1]ਰੇਤ ਦੀ ਕੰਧ ਜੇ ਢਹਿੰਦੀ ਹੈ ਤਾਂ......। |
| ਅਟਕਾ ਜਲ ਤਾਂ ਬੰਧੀਏ ਜਾਂ ਬੰਧ ਨਿਕੇਤ[1]। | [1]ਜਲ ਅਗੇ ਅਟਕਾ (ਬੰਨ੍ਹ) ਤਾਂ ਬੰਨ੍ਹੀਏ ਜੇ ਘਰ ਬੰਨ੍ਹਣ ਦੀ (ਸਾਮੱਗ੍ਰੀ) ਹੋਵੇ ਤਾਂ। (ਅ) (ਹੜ੍ਹ ਦੇ) ਜਲ ਅਗੇ ਅਟਕ (=ਬੰਨ੍ਹ) ਤਾਂ ਪਾਵੇ ਜੇ ਘਰ ਬੰਨ੍ਹਣੇ (ਉਸਾਰਨੇ) ਹੋਣ ਤਾਂ। (ੲ) ਜੇ ਘਰ ਵਿਚ ਬੰਧ (ਭਾਵ ਘੜਾ) ਹੋਵੇ ਤਾਂ ਜਲ (ਘਰ ਵਿਚ) ਰਖ ਸਕੀਏ। |
| ਧਨ ਵਡਿਆਈ ਦੇਇ ਕਿਸ ਖਰ ਧੂੜੀ ਲੇਤਿ[1]। | [1]ਜੇ ਖੋਤੇ ਨੂੰ ਧੂੜੀ ਵਿਚ ਹੀ ਲੇਟਣਾ ਹੈ ਤਾਂ ਵਡਿਆਈ ਤੇ ਧੰਨਤਾ ਕਿਸ ਨੂੰ ਦਿੱਤੀ ਜਾਵੇ। (ਅ) (ਉਤੇ ਲੱਦੇ) ਧਨ ਦੀ ਵਡਿਆਈ ਕਿਸ ਖੋਤੇ ਨੂੰ ਦਿਤੀ ਜਾਵੇ ਜੇ ਉਹ (ਮਿੱਟੀ ਦੇ ਬੋਰੇ ਤੇ ਧਨ) ਨੂੰ (ਇਕੋ ਜੇਹਾ ਲੈਂਦਾ ਹੈ)। (ੲ) ਪਰੰਤੂ ਸੁੱਧ ਪਾਠ 'ਖਰ' ਦੀ ਥਾਂ 'ਰਖ' ਜਾਪਦਾ ਹੈ। ਫਿਰ ਅਰਥ ਐਉਂ ਹੋਊ:-ਜੇ ਧਨ ਨੂੰ ਮਿਟੀ ਵਿਚ (ਦੱਬ) ਰਖੇ ਤਾਂ ਧਨ ਵਡਿਆਈ ਕੀਕੂੰ ਦੇਵੇ? |
| ਭਾੜ ਵਿਚਾਰਾ ਸੀਤ ਕਿਉਂ ਜਾਂ ਝੁਲਕਾ ਦੇਤਿ[1]। | [1]ਭੱਠ ਵਿਚਾਰਾ ਕਿਵੇਂ ਠਰੇ ਜੇ (ਝੁਲਕਾ ਦੇਣ ਵਾਲਾ) ਝੁਲਕਾ ਦੇਈ ਜਾਂਦਾ ਹੈ ਤਾਂ। |

| | |
|---|---|
| ਧੰਦੇ ਅਟਕੇ ਸਿੱਖ! ਸੁਣ ਪਰਵਾਰ ਸਮੇਤ[1]। | [1]ਸੁਣ ਹੇ ਸਿੱਖਾ! ਜੇ ਤੁਸੀਂ ਪਰਵਾਰ ਸਣੇ ਧੰਧਿਆਂ ਵਿਚ ਫਸੇ ਹੋ (ਤਾਂ ਗੁਰੂ ਕੀ ਕਰੇ। |
| ਕਾਰੀਗਰ ਖਾਤੀ[1] ਕਜਾ ਕਰੇ ਕਾਸ਼ਟ ਨਹੀਂ ਖੇਤ। | [1]ਕਾਰੀਗਰ ਤ੍ਰਿਖਾਣ। |
| ਨਦੀ ਬਾਰ ਕਿਉਂ ਪੀਵੀਏ ਕੁਣੀਆ ਨਾਂ ਲੇਤ[1]। ਖਾਣਾ ਕੀਕੂੰ ਪੱਕਣਾਂ ਜੇ ਅੱਗ ਨ ਨਿਕੇਤ। | [1]ਬੁੱਕ ਨਹੀਂ ਭਰਦਾ। (ਅ) ਕੰਢੇ ਤੇ ਨਹੀਂ ਜਾਂਦਾ। |
| ਬਿਨਾ ਸਮੇਂ ਤੇ ਬੁੱਧ ਨਹਿਂ ਕਿਆ ਹਠ ਕਾ ਹੇਤ[1]। | [1]ਬੁੱਧੀ ਤਾਂ ਸਮਾਂ ਲੱਗਕੇ ਹੀ ਆਉਂਦੀ ਹੈ ਹਠ ਦਾ ਕੀ ਲਾਭ ਹੈ (ਭਾਵ ਹਠ ਨਾਲ ਬੁੱਧੀ ਨਹੀਂ ਆ ਸਕਦੀ)। |
| ਮਨ ਹੀ ਚੱਕ੍ਰ ਘੁਮਾਰ ਕਾ ਘੜਿ ਭਾਂਡੇ ਦੇਤਿ[1]। | [1]ਜੇ) ਘੁਮਾਰ ਦਾ ਮਨ ਹੀ ਚੱਕ੍ਰ ਬਣੇ ਤਾਂ ਕੀਹ ਓਹ ਭਾਂਡੇ ਘੜ ਸਕਦਾ ਹੈ, ਭਾਵ ਸੰਕਲਪ ਮਾਤ੍ਰ ਨਾਲ ਬਿਨਾਂ ਮਿੱਟੀ ਤੇ ਚੱਕ ਦੇ ਭਾਂਡੇ ਨਹੀਂ ਘੜੇ ਜਾ ਸਕਦੇ। (ਅ) ਭਾਵ, ਜੇ ਘੁਮਾਰ ਦਾ ਮਨ ਚੱਕ੍ਰਾਂ ਵਿਚ ਹੈ ਤਾਂ ਭਾਂਡੇ ਨਹੀਂ ਘੜ ਸਕਦਾ। |
| ਮੁਹ ਕਾ ਆਖਣ ਰੀਸ ਹੈ† ਫਿਰ ਮਨ ਹੀ ਚੇਤਿ[1]। | [1]ਮੂੰਹ ਦਾ ਕਹਿਣਾ ਤਾਂ ਰੀਸ ਮਾਤ੍ਰ ਹੈ ਫੇਰ (ਬਣੇਗਾ ਤਾਂ ਕੁਛ ਜੇ) ਮਨ ਵਿਚ ਚਿੰਤਨ ਕਰੇਗਾ ਤਾਂ। (ਅ) ਮੂੰਹੋਂ ਕਹਿਣਾ (ਤਾਂ) ਰੀਸ ਮਾਤ੍ਰ ਹੈ (ਇਸ ਨੂੰ) ਫੇਰ ਆਪਣੇ ਮਨ ਵਿਚ ਹੀ ਸੋਚ ਲਓ। †ਪਾ:-ਆਖਣ ਹੀ ਸਹੈ। |
| ਪਹਿਲਾਂ ਮੰਗੇ ਸੰਗਤੀ ਗੁਰ ਦੇਣਮ ਹੇਤ[1]। | [1]ਪਹਿਲਾਂ ਸੰਗਤ ਨੇ ਮੰਗਿਆਂ (ਜਦੋਂ ਗੁਰੂ ਦਾ) ਦੇਣ ਵਿਚ ਹਿਤ ਹੋਇਆ (ਤਦੋਂ.....)। |
| ਕਰਮ ਕੜਾਕਾ ਹਾਥ ਕਾ ਮੁਹ ਮਾਰੈ ਸੇਤ[1]। | [1]ਅਪਨੇ ਹੀ) ਕਰਮ ਦਾ ਤਮਾਚਾ (ਅਪਣੇ) ਹੱਥੀਂ (ਅਪਣੇ) ਮੂੰਹ ਤੇ ਮਾਰਕੇ (ਮੂੰਹ) ਬੱਗਾ (ਕਰ ਲਿਆ)। |
| ਹਉਂ ਬਾਰ ਬਾਰ ਬਲਿਹਾਰਨੇ ਜਿਹ ਮਰ ਮਨ ਨੇਤ[1] ॥ ੧ ॥ | [1]ਜਿਸ ਨੂੰ ਮੌਤ ਨਿਤ ਯਾਦ ਹੈ ਉਸ ਦੇ ਵਾਰ ਵਾਰ ਸਦਕੇ ਹਾਂ। (ਅ) ਜਿਸ ਨੇ ਮਨ ਨੂੰ ਮਾਰਿਆ ਹੈ......। |

ਚੌਪਈ:

ਸੁਨਿ ਸਿੱਖਹੁ ਮਨ ਨਹੀਂ ਬਿਚਾਰੀ।
ਤੁਮਰੇ ਹਿਤ ਹਮ ਗਿਰਾ ਉਚਾਰੀ।
ਠਹਿਰਹੁ ਮਨ ਠਹਿਰਾਵਨ ਕਹ੍ਯੋ।
ਇਹ ਤੁਮ ਅਰਥ ਨ ਉਰ ਮਹਿਂ ਲਹ੍ਯੋ ॥੨੭॥

| | |
|---|---|
| ਦੇਹਿਂ ਮੁਕਤਿ ਧਨ ਸਤਿਗੁਰ ਭਲੇ[1]। | [1]ਜੋ ਧਨ ਦੇਣਾ ਕਿਹਾ ਸੀ ਸੋ ਮੁਕਤਿ ਰੂਪੀ ਧਨ ਦੇਣਾ ਕਿਹਾ ਸੀ। |

ਇਹ ਭੀ ਅਰਥ ਨ ਮਤਿ ਮਹਿਂ ਮਿਲੇ।
-ਮਰਵਾਵਹਿਂਗੇ- ਕੀਨ ਉਚਾਰੇ।

ਅਰਥ[1] -ਕਿ ਕਾਟਹਿਂ ਜਨਮ ਤੁਮਾਰੇ ॥੨੮॥ — [1]ਉਸਦਾ ਇਹ) ਅਰਥ ਸੀ ਕਿ।

ਘਰਿ ਕੋ ਹੀ ਧੰਦਾ ਤੁਮ ਚਹਿਯੋ।
ਅਜਹੂੰ ਸ਼ੇਸ਼ ਕਰਮ ਕੋ ਰਹਿਯੋ[1]। — [1]ਪਰ ਤੁਸਾਂ ਘਰ ਦਾ ਧੰਦਾ ਹੀ ਚਾਹਿਆ, ਅਜੇ ਤੁਹਾਡਾ ਕੋਈ ਕਰਮ (ਮੁਕਤੀ ਦਾ ਬਾਧਕ) ਬਾਕੀ ਹੈ।

ਤਉ ਨ ਸਹਿੰਸਾ ਉਰ ਮਹਿਂ ਧਰੋ।
ਬਿਲਮ ਕਛੂ[1], ਨ ਉਤਾਵਲ ਕਰੋ ॥੨੯॥ — [1]ਥੋੜੀ ਦੇਰ ਹੈ।

ਪਰਚੋ ਸ਼ਬਦ ਸਾਥ ਲਿਵਲੀਨ।
ਹਰਿ ਕੀਰਤਨ ਤੁਮ ਕੋ ਗੁਰ ਦੀਨ।
ਤਾਰਹਿਗੋ ਜਗ ਸਿਦਕ ਤੁਮਾਰਾ।
ਰਹਹੁ ਸੁਚੇਤ' ਸੁ ਹੁਕਮ ਉਚਾਰਾ ॥੩੦॥
'ਹਮ ਭੀ ਨਦੀ ਨ ਉਤਰਹਿਂ ਪਾਰ।
ਬਸਿ ਹੈਂ ਆਨੰਦ ਪੁਰੀ ਉਰਾਰ।
ਸ੍ਰੀ ਅੰਮ੍ਰਿਤਸਰ ਪਹੁੰਚਹੁੰ ਨਾਂਹਿ।
ਰਹੈਂ ਉਰੇ ਕੇ ਦੇਸ਼ਨਿ ਮਾਂਹਿ ॥੩੧॥

ਛੰਦ:

ਰਾਮਦਾਸ ਸਰ ਸੰਗਤੀ ਨਾਵੈ ਸਭਿ ਨਿੱਤ।
ਛੇ ਜੋਜਨ ਗੁਰ ਨਗਰ ਵਸ ਹਮ ਆਵਹਿਂ ਮਿੱਤ[1]। — [1]ਤਦੋਂ ਅਸੀਂ) ਹੇ ਮਿੱਤ੍ਰ ਆਵਾਂਗੇ।

ਬੈਠ ਦੁਲੀਚੇ ਚਮਰ ਢੁਲ ਸਿੱਖ ਦਰਸ਼ਨ ਚਿੱਤ[1]। — [1]ਦਰਸ਼ਨ ਕਰਨਗੇ।

ਸਿੰਘ ਲਾਖ ਦਸ ਏਕਠੇ ਗਜ ਬਾਜ ਸਮੇਤ।
ਲੂਟ ਪਿਆਰੀ ਮੇਰਿਆਂ ਘਰ ਧਨ ਕਾ ਖੇਤ[1]। — [1]ਮੇਰੇ ਸਿੱਖਾਂ ਦੇ ਘਰਾਂ ਵਿਚ ਇੰਨਾ ਧਨ ਹੋਵੇਗਾ ਕਿ ਮਾਨੋਂ) ਘਰ ਧਨ ਦਾ ਖੇਤ ਹੋਵੇਗਾ ਤੇ (ਧਨ) ਲੁਟਾਉਣਾ ਮੇਰਿਆਂ ਨੂੰ ਪਿਆਰਾ ਹੋਵੇਗਾ ਭਾਵ ਇਹ ਕਿ ਜੋ ਮੇਰੇ ਹੋਣਗੇ ਓਹ ਬੜੇ ਦਾਨੀ ਹੋਣਗੇ। (ਅ) 'ਮੇਰੇ ਸਿੱਖਾਂ ਨੂੰ ਲੁੱਟ ਨਾਲ ਪਿਆਰ ਹੋਵੇਗਾ' ਇਹ ਅਰਥ ਲਾਉਣਾ ਗੁਰੂ ਜੀ ਦੇ ਉਪਦੇਸ਼ਾਂ ਵਿਰੁੱਧ ਹੈ, ਦੂਜੀ ਵਿਚਾਰ ਇਹ ਹੈ ਕਿ ਜਿਨ੍ਹਾਂ ਦਾ ਘਰ ਧਨ ਦਾ ਖੇਤ ਹੋਵੇਗਾ ਉਨ੍ਹਾਂ ਨੂੰ ਲੁੱਟਣ ਦੀ ਕੀਹ ਲੋੜ ਹੋਉ?

ਸਭ ਸੰਗਤ ਨੂੰ ਮੇਲ ਲੈ ਕੋ ਕਰੌਂ ਨ ਛੇਤ[1]। — [1]ਛੇਕਣਾ ਨਹੀਂ ਕਰਾਂਗੇ।

ਪਹਿਲਾਂ ਆਵੈ ਉਦੇ ਸਿੰਘ ਫਿਤਕਾਰੀ ਫੇਤ[1]। — [1]ਫਤਹ ਕਰਨ ਵਾਲਿਆਂ ਨੂੰ ਫਤਹ ਕਰੇਗਾ ਭਾਵ ਤੁਰਕਾਂ ਨੂੰ। (ਅ) ਫਿਟਕਾਰਿਆਂ ਹੋਇਆਂ ਨੂੰ ਫਤਹ

ਕਰੇਗਾ।

ਭਾਣਾ ਮੰਨਿਆਂ ਸੀਸ ਪਰ ਹੋਇ ਜੀਵਨ ਜੇਤਿ[1†]' ॥ ੨ ॥

[1]ਉਦੇ ਸਿੰਘ) ਨੇ ਸਿਰ ਤੇ ਭਾਣਾ ਮੰਨਣਾ ਹੈ ਇਸ ਕਰਕੇ ਜ਼ਿੰਦਗੀ ਦੇ ਜਿੱਤਣ ਵਾਲਾ ਹੋਵੇਗਾ। ਸੂਚਨਾ:- ਉਦੇ ਸਿੰਘ ਜੀ ਚਮਕੌਰ ਜੁੱਧ ਵਾਲੀ ਰਾਤ ਚਮਕੌਰ ਤੋਂ ਪਹਿਲੇ ਮਹਾਂ ਜੁੱਧ ਕਰਕੇ ਸ਼ਹੀਦ ਹੋਏ ਸੀ। (ਅ) ਜਿਨ੍ਹਾਂ ਨੇ ਸਿਰ ਤੇ ਭਾਣਾ ਮੰਨ ਲਿਆ ਹੈ ਉਨ੍ਹਾਂ ਨੇ ਜੀਵਨ ਜਿੱਤ ਲਿਆ ਹੈ। [†]ਪਾ:-ਚੇਤ।

ਚੌਪਈ:

ਇਮ ਸਤਿਗੁਰ ਕੇ ਬਾਕ ਸੁਹਾਏ।
ਸੁਨਿ ਕਰਿ ਸਿਖ ਮਨ ਮਹੁਂ ਪਛੁਤਾਏ।
-ਗੁਰ ਕੋ ਬਾਕ ਨ ਉਚਿਤ ਹਟਾਵਨ।
ਮਾਨਹਿਂ ਸ਼ਰਧਾ ਜੁਤਿ ਸੁਖ ਪਾਵਨ ॥੩੨॥
ਅਪਨੋ ਹਿਤ[†] ਮਾਨਨ ਮਹਿਂ[1] ਜਾਨਹਿਂ।

[1]ਬਚਨ) ਮੰਨਣ ਵਿਚ। [†]ਪਾ:-ਅਪਨੇ ਹਿਤ।

ਮਹਾਂ ਅਹਿਤ ਜੇ ਮੋਰਨ ਠਾਨਹਿਂ[1]-।

[1]ਜੇ ਮੋੜਨਾ ਕਰੀਏ ਤਾਂ।

ਸਕਲ ਖਾਲਸੇ ਗੁਰ ਬਚ ਸੁਨੇ।
ਦਾਤ ਪ੍ਰਭੂ ਕੀ ਲਖੀ ਨ ਗੁਨੇ[1] ॥੩੩॥

[1]ਗੁਰਾਂ ਦੀ ਦਾਤ ਨੂੰ ਲਖ ਲਿਆ (ਤੇ ਜਾਣ ਲਿਆ ਕਿ ਅਸੀਂ) ਨਿਰਗੁਣੇ ਹਾਂ। (ਅ) ਗੁਰਾਂ ਦੀ ਦਾਤ ਵਿਚਾਰ ਕੇ ਸਮਝ ਨਾ ਸਕੇ।

ਸ਼੍ਰੀ ਗੁਰੁ ਬਾਸ ਕੀਨ ਚਮਕੌਰ।
ਸੰਗਤਿ ਘਨੀ ਬਸੀ ਇਸ ਠੌਰ।
ਆਨੰਦਪੁਰਿ ਮਹਿਂ ਸੁਧਿ ਜਬਿ ਗਈ।
ਸੈਨਾ ਸਿੰਘਨ ਆਵਤਿ ਭਈ ॥੩੪॥
ਅਪਰ ਸਮਾਜ ਘਨੋ ਚਲਿ ਆਯੋ।
ਜੋ ਜੋ ਚਹਿਯਹਿ ਸੋ ਮੰਗਵਾਯੋ।
ਡੇਰਾ ਭਯੋ ਗੁਰੂ ਕੋ ਭਾਰੀ।
ਰਾਖੇ ਦੂਤ[1] ਲਗਾਇ ਪਹਾਰੀ[2] ॥੩੫॥

[1]ਸੂੰਹੀਏਂ। [2]ਪਹਾੜੀਆਂ ਨੇ।

ਚਿਤਵਤਿ ਦ੍ਵੈਸ਼ ਗੁਰੂ ਕੇ ਸੰਗ।
-ਸੈਨਪ ਤੁਰਕ ਕਰਹਿ ਕੋ ਜੰਗ[1]-।

[1]ਕੋਈ ਤੁਰਕ ਸੈਨਾਪਤੀ (ਗੁਰੂ ਜੀ ਨਾਲ ਜੰਗ ਕਰੇ।

ਕਰਤੇ ਰਹੇ ਪ੍ਰਤੀਖਨ ਸਦਾ।
-ਕੋ ਉਮਰਾਵ ਲਰਾਵੈਂ ਕਦਾ[1]- ॥੩੬॥

[1]ਭਾਵ ਪਹਾੜੀ ਰਾਜੇ ਸਦਾ ਉਡੀਕਦੇ ਰਹੇ ਕਿ ਕੋਈ ਤੁਰਕਾਂ ਦਾ ਸੈਨਾਪਤੀ ਗੁਰਾਂ ਨਾਲ ਲੜੇ। (ਅ)..... ਕਦੇ ਅਸੀਂ ਕਿਸੇ (ਤੁਰਕ) ਉਮਰਾਵ ਨਾਲ ਲੜਾ

ਦੇਈਦੇ ਗੁਰਾਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੰਗਤਿ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

## ੩੨. [ਸੈਦਾ ਬੇਗ ਸ਼ਰਨ ਆਯਾ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

†ਦ੍ਵੈ ਉਮਰਾਵ ਲਹੌਰ ਕੇ, ਦਿੱਲੀ ਕੇ ਮਗ ਜਾਤਿ।
ਭੀਮ ਚੰਦ ਸੁਨਿ ਬਾਤ ਕੋ, ਘਾਤ ਜਾਨਿ ਭਲਿ ਭਾਂਤਿ ॥੧॥

†ਸੌ ਸਾਖੀ ਦੀ ੨੦ਵੀਂ ਸਾਖੀ ਚਲੀ।

ਚੌਪਈ:

ਆਦਿਕ ਭੂਪਚੰਦ† ਹੰਡੂਰੀ।

†ਪੁਰਾਤਨ ਨੁਸਖੇ ਦਾ ਪਾਠ 'ਭੂਪਚੰਦ' ਹੈ, ਮਗਰਲਿਆਂ ਤੇ ਭੀਮ ਚੰਦ ਹੈ। ਹੰਡੂਰ ਦਾ ਰਾਜਾ ਭੂਪ ਚੰਦ ਸੀ।

ਸਭਿ ਕੇ ਸੰਗ ਗਿਨੀ ਬਿਧਿ ਰੂਰੀ।
'ਔਚਕ ਆਨਿ ਬਨੀ ਕਜੋਂ ਟਰੋ।
ਤੁਰਕ ਲਰਾਵਹੁ ਆਪ ਨ ਲਰੋ ॥੨॥
ਕੇਤਿਕ ਦਰਬ ਦੇਉ ਉਮਰਾਊ।
ਸਤਿਗੁਰ ਪੁਰਿ ਬਾਹਰ ਪਰਥਾਊ[1]।

[1]ਸਤਿਗੁਰੂ ਜੀ (ਅਨੰਦ) ਪੁਰੋਂ ਬਾਹਰ ਪਰਾਈ ਥਾਂ ਵਿਚ ਹਨ।

ਨਹੀਂ ਦੁਰਗ ਬਡ ਲਰਿਬੇ ਕਾਰਨ।
ਥੋਰੇ ਸਿੰਘ ਧਰੇ ਹਥੀਆਰਨਿ ॥੩॥
ਆਪ ਆਪਨੇ ਅਹੈਂ ਟਿਕਾਨੇ[1]।

[1]ਟਿਕਾਨੇ ਹਨ (ਸਿੰਘ)।

ਸੋ ਨਹਿਂ ਪਹੁੰਚ ਸਕਹਿਂ ਤਿਸ ਥਾਨੇ[1]।

[1]ਭਾਵ ਚਮਕੌਰ ਸਾਹਿਬ।

ਭੇੜ ਅਚਾਨਕ ਹੀ ਬਨ ਜਾਇ।
ਕੌਨ ਲਰੈ ਤੁਰਕਨਿ ਅਗਵਾਇ ॥੪॥
ਲੁਟ ਜਾਵਹਿ ਸਤਿਗੁਰ ਕੋ ਡੇਰਾ।
ਕਿਮ ਹੂੰ ਬਚੈ ਨ, ਹੁਇ ਭਟ ਭੇਰਾ।
ਹਤਜੋ ਜਾਇ ਗੁਰ ਕਿਧੌਂ ਪਲਾਏ।
ਹਮਰੀ ਬਾਤ ਭਲੀ ਬਨਿ ਜਾਏ ॥੫॥
ਨਹਿਂ ਕਲਗੀਧਰ ਕਰਹਿ ਬਿਗਾਰਾ[1]।

[1]ਫਿਰ ਸਾਡਾ ਵਿਗਾੜ ਨਹੀਂ ਕਰ ਸਕੇਗਾ।

ਹਮਰੋ ਦੇਸ਼ ਨ੍ਰਿਭੈ ਹੁਇ ਸਾਰਾ।'
ਇਮ ਗਿਨਿ ਸਭਿਨਿ ਪ੍ਰਧਾਨ ਪਠਾਏ।
ਮਿਲੇ ਪੰਥ ਮਹਿਂ ਹੁਇ ਅਗੁਵਾਏ ॥੬॥
ਸਭਿ ਰਾਜਨ ਕੋ ਕਹਜੋ ਸੁਨਾਯੋ।

ਲਘੁ ਦਲ ਜੁਤਿ ਗੁਰ ਸਿਵਰ ਬਤਾਯੋ।
ਮਜਲ ਮਜਲ ਪ੍ਰਤਿ ਦਰਬ ਹਜ਼ਾਰ।
ਹਮਰੋ ਕਾਰਜ ਦੇਹੁ ਸੁਧਾਰਿ ॥੭॥
ਹਜ਼ਰਤ ਕੇ ਸੰਗ[1] ਸਦਾ ਬਖੇਰਾ। [1]ਔਰੰਗਜ਼ੇਬ ਨਾਲ।
ਖੁਸ਼ੀ ਹੋਇ ਸੁਨਿ ਕੈ ਤਿਸ ਬੇਰਾ।
ਲੁਦਕ[1] ਨਗਰ ਕੇ ਪੰਥ ਨ ਜਾਵਹੁ। [1]ਲੁਧਿਆਣਾ।
ਘਾਟ[1] ਦੂਸਰੇ ਸੁਗਮ ਸਿਧਾਵਹੁ ॥੮॥ [1]ਪੱਤਣ।
ਪਰਲੇ ਪਾਰ ਗ੍ਰਾਮ ਚਮਕੌਰ।
ਬੁਰਜ ਨ ਦੁਰਗ ਅਟਾ ਤਿਸ ਠੌਰ[1]। [1]ਭਾਵ ਗੁਰੂ ਜੀ ਦੇ ਪਾਸ ਓਥੇ ਬੁਰਜ ਵੀ ਨਹੀਂ ਕਿਲਾ ਵੀ ਨਹੀਂ ਤੇ ਕੋਈ ਅਟਾਰੀ ਵੀ ਨਹੀਂ।
ਥਲ ਮਦਾਨ ਮਹਿਂ ਉਤਰਯੋ ਡੇਰਾ[1]। [1]ਮਦਾਨੇ ਥਾਂ ਉਤਰਿਆ ਪਿਆ ਹੈ ਡੇਰਾ।
ਪਰਹੁ ਅਚਾਨਕ ਲੀਜੈ ਘੇਰਾ' ॥੯॥
ਸੈਦਾਬੇਗ ਏਕ ਕੋ ਨਾਉਂ।
ਅਲਫ਼ਖਾਨ ਦੂਸਰ ਉਮਰਾਉ।
ਸੁਨਿ ਕਰਿ ਦੌਨ ਲੋਭ ਕੇ ਪ੍ਰੇਰੇ।
ਤਿਸੀ ਪੰਥ ਮਹਿਂ ਪਾਇਨ ਗੇਰੇ[1] ॥੧੦॥ [1]ਪੈਰ ਧਰੇ।
ਸਤੁੱਦ੍ਰਵ ਉਲੰਘਿ ਆਇ ਦਲ ਸਾਰਾ।
ਸੁਨਜੋਂ ਖਾਲਸੇ ਬਜਤਿ ਨਗਾਰਾ।
ਇਤਨੇ ਮਹਿਂ ਇਕ ਨਰ ਚਲਿ ਆਯੋ।
ਦਲ ਮਹਿਂ ਹੁਤੋ[1] ਭੇਤ ਸਭਿ ਲਜਾਯੋ ॥੧੧॥ [1]ਤੁਰਕਾਂ ਦੇ) ਦਲ ਵਿਚ ਸੀਗਾ।
ਹਾਥ ਜੋਰਿ ਗੁਰ ਸਾਥ ਉਚਾਰਾ।
'ਕਿਮ ਨਚਿੰਤ ਪ੍ਰਭੁ! ਡੇਰੋ ਡਾਰਾ?
ਤੁਮ ਪਰ ਦਸ ਹਜ਼ਾਰ ਅਸਵਾਰ।
ਦੋ ਉਮਰਾਵ ਆਇ ਰਿਸ ਧਾਰਿ ॥੧੨॥
ਪ੍ਰੇਰਿ ਗਿਰੇਸ਼ੁਰ[1] ਇਤ ਲੇ ਆਏ। [1]ਪਹਾੜੀ ਰਾਜੇ।
ਸਾਵਧਾਨ ਪ੍ਰਭੁ ਰਚਉ ਉਪਾਏ।
ਮੈਂ ਰਾਵਰਿ ਸਿਖ ਸੁਨਿ ਕੈ ਧਾਯੋ।
ਆਨਿ ਭੇਤ ਗਨ ਰਿਪੁਨਿ[1] ਬਤਾਯੋ' ॥੧੩॥ [1]ਵੈਰੀਆਂ ਦਾ ਸਾਰਾ ਭੇਤ।

ਸੁਨਿ ਕਲਗੀਧਰ ਹੁਕਮ ਉਚਾਰਾ।
'ਦਿਹੁ ਬਜਾਇ ਰਣਜੀਤ ਨਗਾਰਾ।
ਡੀਲ ਹਯਨਿ ਪਰ ਜ਼ੀਨ ਉਤਾਲੇ।
ਤੁਪਕ ਖੜਗ ਧਨੁ ਢਾਲ ਸੰਭਾਲੇ ॥੧੪॥
ਸਾਵਧਾਨ ਹ੍ਵੈ ਰੋਕਜੋ ਆਗਾ[1]। [1]ਹੋਕੇ ਅੱਗਾ ਰੋਕਿਓ।
ਸਿੰਘਨਿ ਰਿਦੈ ਬੀਰ ਰਸ ਜਾਗਾ।
ਦਲ ਮੁਕਾਬਲੇ ਦੋਨਹੁਂ ਹੋਏ।
ਗੋਚਰ ਦ੍ਰਿਸ਼ਟਿ ਪਰਸਪਰ ਦੋਏ[1] ॥੧੫॥ [1]ਦੋਵੇਂ (ਦਲ) ਇਕ ਦੂਏ ਨੂੰ ਦਿੱਸ ਪਏ।
ਪੰਜ ਹਜ਼ਾਰੀ ਇਕ ਉਮਰਾਵ।
ਸੈਦਾਬੇਗ ਜਿਸੀ ਕੋ ਨਾਵ।
ਤਿਨ ਸਤਿਗੁਰ ਦਿਸ਼ ਦ੍ਰਿਸ਼ਟਿ ਚਲਾਈ।
ਤਤਛਿਨ ਰਿਦੇ ਸੁਮਤਿ ਹੁਇ ਆਈ ॥੧੬॥
ਜਾਗ ਪਰੈ ਪੂਰਬਲੇ ਭਾਗਾ।
ਸੁਪਤਿ ਉਠਜੋ ਜਿਮ ਲਗ ਅਨੁਰਾਗਾ[1]। [1]ਮਾਨੋਂ ਪ੍ਰੇਮ (ਅਗੇ ਹੀ) ਲਗਿਆ ਹੋਇਆ ਸੀ, (ਤੇ ਸੁੱਤਾ ਪਿਆ ਸੀ ਹੁਣ) ਸੁੱਤਾ ਜਾਗ ਉਠਿਆ ਹੈ।
ਜੇਤਿਕ ਚਮੂੰ ਕਹੇ ਮੈਂ ਹੁਤੀ।
ਸਭਿ ਕੀ ਅਪਨ ਸੰਗ ਕਰ ਮਤੀ[1] ॥੧੭॥ [1]ਸਾਰਿਆਂ ਦੀ ਸਲਾਹ ਆਪਣੇ ਨਾਲ ਰਲਾਕੇ।
ਜੇਤਿਕ ਹੁਤੀ ਸ਼ਾਹ ਦਿਸ਼ ਕੇਰੀ।
ਸਭਿ ਕੋ ਤਜਾਗ ਕੀਨ ਤਿਸ ਬੇਰੀ।
ਪ੍ਰਿਥਕ ਹੋਹਿ ਦੁੰਦਭਿ ਬਜਵਾਯੋ।
ਸਨੇ ਸਨੇ ਸੰਗ੍ਰਾਮ ਮਚਾਯੋ ॥੧੮॥
ਜਬਿ ਘਮੰਡ ਕੀ ਮਚੀ ਲਰਾਈ[1]। [1]ਜਦੋਂ ਜ਼ੋਰ ਦੀ ਲੜਾਈ ਮਚੀ।
ਜ੍ਵਾਲਾ ਬਮਣੀ[1] ਬ੍ਰਿੰਦ ਚਲਾਈ। [1]ਬੰਦੂਕਾਂ।
ਫੇਰਿ ਹਯਨਿ ਕੋ ਸਿੰਘ ਪ੍ਰਹਾਰੈਂ।
ਤਥਾ ਤੁਰਕ ਸਨਮੁਖ ਹ੍ਵੈ ਮਾਰੈਂ ॥੧੯॥
ਸੁਭਟ ਤੁਰੰਗ ਅੰਗ ਲਗ ਗੋਰੀ।
ਗਿਰਹਿਂ ਧਰਨ ਪਰ ਮੁਖ ਨਹਿਂ ਮੋਰੀ[1]। [1]ਭਾਵ ਸੂਰਮੇ ਮੂੰਹ ਨਹੀਂ ਮੋੜਦੇ।
ਦਿਸ਼ ਦੋਇਨਿ ਤੇ ਟਿਕੀ ਲਰਾਈ।

ਅਵਲੋਕਹਿਂ ਥਿਰ ਹੋਇ ਗੁਸਾਈਂ ॥੨੦॥
ਨਹੀਂ ਪ੍ਰਹਾਰ ਸਰਨਿ ਕੋ ਕਰੈਂ[1]।
ਗਾਢੇ ਹੋਇ[1] ਖਾਲਸਾ ਲਰੈ।
ਕਿਤਕਿ ਬੇਰ ਜਬਿ ਲਰਤਿ ਬਿਤਾਈ।
ਸੈਦਾ ਬੇਗ ਚਹੈ ਸ਼ਰਨਾਈ[1] ॥੨੧॥
ਤਜਿ ਤੁਰਕਨਿ ਕੇ ਦਲ ਕੋ ਸਾਥ[1]।
ਮਿਲਜੋ ਖਾਲਸੇ ਸਨ ਕਹਿ ਗਾਥ[1]।
'ਜਿਮ ਤੁਮ ਗੁਰ ਕੇ ਸਿੱਖ ਬਡੇਰੇ।
ਤਥਾ ਪਿਖੀਜੈ ਮੋ ਕੋ ਚੇਰੇ ॥੨੨॥
ਜੰਗ ਜੀਤਿ ਕੈ ਮਿਲਿਹੌਂ ਫੇਰ[1]।
ਇਮ ਕਹਿ ਮਿਲਿ ਕਰਿ ਭਯੋ ਦਲੇਰ।
ਸਿੰਘਨ ਤੇ ਆਗੈ ਹੁਇ ਲਰਿਓ।
ਗਨ ਤੁਰਕਨ ਕੋ ਮਾਰਨ ਕਰਿਓ ॥੨੩॥
ਅਲਫ਼ ਖਾਨ ਪਿਖਿ ਕਰਿ ਬਿੱਪ੍ਰੀਤ।
-ਸਾਥੀ ਫਟਜੋ ਕਹਾਂ ਅਬਿ ਜੀਤ? -।
ਸਨੇ ਸਨੇ ਨਿਜ ਸੈਨ ਹਟਾਈ।
ਤਊ ਖਾਲਸਾ ਮਾਰਤਿ ਜਾਈ ॥੨੪॥
ਸੈਦਾਬੇਗ ਸਿੰਘ ਮਿਲਿ ਸਾਰੇ।
ਦੂਰ ਭਜਾਵਤਿ ਲਗ ਬਹੁ ਮਾਰੇ[1]।
ਲੇ ਕਰਿ ਫਤੇ ਹਟੇ ਪਸ਼ਚਾਤੀ।
ਤੁਰਕ ਪੁੰਜ ਕੇ ਬਨ ਕਰਿ ਘਾਤੀ ॥੨੫॥
ਜਹਾਂ ਖਲੇ ਕਲਗ਼ੀਧਰ ਧੀਰ।
ਉਰ ਪ੍ਰਮੋਦ ਧਰਿ ਪਹੁੰਚੇ ਤੀਰ।
ਸੈਦਾਬੇਗ ਉਤਰਿ ਹਯ ਤਰੇ।
ਗੁਰ ਕੇ ਚਰਨ ਬੰਦਨਾ ਕਰੇ ॥੨੬॥
ਬੋਲੇ ਪ੍ਰਭੂ, 'ਉਮਰ ਬਰ ਕਰਾਰ[1]।
ਮਿਲੇ ਸੁ ਖੂਬ ਈਨ ਤਕਰਾਰ[1]†।

[1]ਆਪ ਗੁਰੂ ਜੀ) ਤੀਰਾਂ ਦੇ ਵਾਰ ਨਹੀਂ ਕਰਦੇ।
[1]ਤਕੜੇ ਹੋਕੇ।
[1]ਸ਼ਰਨ ਆਇਆ ਚਾਹੇ।
[1]ਦਲ ਦਾ ਸੰਗ ਤਜਕੇ।
[1]ਅਪਣਾ ਹਾਲ ਕਹਿਕੇ।
[1]ਮਿਲਾਂਗਾ ਫੇਰ (ਕਲਗੀਧਰ ਜੀ ਦੇ ਚਰਨੀ ਸੀਸ ਟਿਕਾਵਣ ਹਿਤ)।
[1]ਬਹੁਤ ਦੂਰ ਤਕ ਭਜਾਏ ਤੇ ਮਾਰੇ।
[1]ਤੇਰੀ ਉਮਰ ਵੱਡੀ ਹੋਵੇ।
[1]ਤੁਸੀਂ ਐਨ ਇਕਰਾਰ (ਮੁਜਬ) ਚੰਗੇ ਮਿਲੇ ਹੋ।
†ਪਾ:-ਲੀਨ ਤਕਰਾਰ। ਪੁਨਾ:-ਮਿਲੇ ਸੁ ਖੂਬ ਤੁਮ

ਈਕਰਾਰ। ਸੌ ਸਾ: ਦਾ ਪਾਠ ਹੈ, ਮਿਲੇ ਖ਼ੂਬ ਈਨ ਤਕਰਾਰ।

ਸੈਦਾਬੇਗ ਸਮਝ ਤੂੰ ਬੇਗ[1]।
ਅਹੋ ਕੰਧਾਰੀ ਬਾਂਧਹੁ ਤੇਗ਼[1] ॥੨੭॥
ਪੂਰਬ ਗੁਰ ਨਾਨਕ ਤੁਮ ਮਿਲੇ।
ਸੇਵਾ ਕਰੀ ਹੁਤੀ ਤਬਿ ਭਲੇ[†]।

[1]ਛੇਤੀ ਸਮਝ।

[1]ਤੂੰ ਕੰਧਾਰੀ ਸੈਂ ਤੇ ਤੇਗ਼ ਬੰਨ੍ਹਦਾ ਹੁੰਦਾ ਸੈਂ।

[†]ਸੌ ਸਾਖੀ ਦਾ ਪਾਠ ਹੈ:- ਬਾਗ ਮੇਂ ਸੇਵਾ ਕਰੀ ਥੀ।

ਤਬਿ ਹਮ ਤੋ ਸੋਂ ਇਮ ਕਹਿ ਗਏ।
-ਕਬਹਿ ਬੁਲਾਵਹਿੰਗੇ ਹਿਤ ਕਿਏ[1] ॥੨੮॥
ਸ਼ਸਤ੍ਰ ਬਿਲੋਕਨ ਕਰੈਂ ਤਿਹਾਰੋ।
ਤਬਿ ਪਰਖਹਿੰਗੇ ਜਥਾ ਉਚਾਰੋ-।
ਪਰਚਾ ਪ੍ਰਥਮ ਸ਼ਬਦ ਕੋ ਕੀਆ[1]।
ਪਾਛੇ ਇਸ ਪ੍ਰਕਾਰ ਕਹਿ ਦੀਆ ॥੨੯॥
-[1]ਤੁਪਕ ਕਮਾਇਲ ਕਰਾਮਾਤ।

[1]ਕਦੀ ਫ਼ੇਰ ਸੱਦਾਂਗੇ ਪ੍ਰੇਮ ਕਰਕੇ।

[1]ਤਦੋਂ ਨਾਮ ਦਾ ਪਰਚਾ ਕੀਤਾ ਸੀ ਪਹਿਲੋਂ, ਭਾਵ ਨਾਮ ਵਿਚ ਲਾਇਆ ਸੀ ਤੈਨੂੰ।

[1]ਜੇ ਤੁਪਕ ਪਾਠ ਸਹੀ ਸਮਝੀਏ ਤਾਂ ਅਰਥ ਐਉਂ ਹੋਸੀ:-ਬੰਦੂਕ ਦੀ ਕਮਾਈ ਯਾ ਕਮਾਲ (ਐਸਾ ਹੋਵੇ ਕਿ ਲੋਕ ਇਸ ਨੂੰ) ਕਰਾਮਾਤ (ਸਮਝਣ)। (ਅ) ਬੰਦੂਕ ਦਾ ਕਮਾਲ ਕਰਾਮਾਤ ਹੈ। (ਇਸ ਕਮਾਲ ਵਾਲੇ ਨੂੰ) ਕਿਹੜੀ ਨੇਕੀ ਨਹੀਂ (ਮਿਲੇਗੀ ਦੋਸਤਾਂ ਵਾਲੀ ਕਿ) ਬਹਿਸ਼ਤਾਂ ਵਾਲੀ (ਭਾਵ ਦੁਇ ਮਿਲਨਗੀਆਂ, ਦੋਸਤ ਤਾਂ ਅਸ਼ ਅਸ਼ ਕਰਨਗੇ ਕਮਾਲ ਤੇ, ਤੇ ਕਮਾਲ ਹੋਣ ਕਰਕੇ ਸੂਰਬੀਰਤਾ ਹੋਵੇਗੀ, ਸੂਰਬੀਰ ਸੁਰਗਾਂ ਵਿਚ ਜਾਂਦੇ ਹਨ)। [ਫ਼ਾ. ਚਿਨ=ਚਿਹ ਨਾ=ਕਿਹੜੀ ਨਹੀਂ। ਅ:, ਖ਼ੈਰ=ਨੇਕੀ। ਖ਼ਿਲਿਸ=ਸੱਚਾ ਦੋਸਤ, ਦੋਸਤੀ। ਜੱਨਾਤ=ਜੱਨਤ ਦਾ ਬਹੁਵਚਨ, ਸੁਰਗਾਂ]। (ੲ) ਸੌ ਸਾਖੀ ਦਾ ਪਾਠ ਹੈ ਤੁਬਕ। ਅਰਥ ਫਿਰ ਐਉਂ ਬੀ ਲਗਦਾ ਹੈ:-(ਕਿ ਤਦੋਂ) ਤੂੰ ਕਿਹਾ ਸੀ ਕਿ (ਤੁਸਾਂ ਵਿਚ) ਕਰਾਮਾਤ ਦਾ ਕਮਾਲ ਹੈ। ਕਿਸੇ ਦੀ ਖ਼ੈਰ ਨਹੀਂ (ਸਿਵਾ ਆਪਦੀ) ਦੋਸਤੀ ਦੇ, (ਇਨਸਾਨ ਕੀਹ) ਜਿੰਨਾਂ ਤਕ (ਏਹ ਗਲ ਮੰਨਦੇ ਹਨ) [ਤੁਬਕ=ਤੁਵ+ਕ=ਤੂੰ ਕਿਹਾ ਸੀ]।

ਚਿ ਨ ਖੈਰ ਖਿਲਸ ਜੱਨਾਤਿ[?]-।'
ਏਤੀ ਬਾਤ ਗੁਰ ਅਬਿ ਕਹੀ।
ਸਮਝਜੋ ਮੁਗ਼ਲ ਰਿਦੇ ਤਬਿ ਸਹੀ ॥੩੦॥
ਪਰਜੋ ਅਗਾਰੀ ਦੰਡ ਸਮਾਨ।
'ਰਾਖਿ ਰਾਖਿ ਮੁਝ ਪੀਰ ਮਹਾਨ!
ਰਾਵਰਿ ਦਰਸ ਸੁਨੇ ਬਚ ਜਬੈ।
ਪੂਰਬ ਸਿੰਮ੍ਰਤ ਭੀ[1] ਅਬਿ ਸਬੈ ॥੩੧॥

[1]ਯਾਦ ਆ ਗਈ ਹੈ।

ਭਈ ਸ਼ਕਤਿ ਮੁਝ ਬਿਖੈ ਬਿਸਾਲ।
ਰਖਹੁ ਪੀਰ ਜੀ! ਲੇਹੁ ਸੰਭਾਲ।
ਜਿਤਿਕ ਪ੍ਰਥਮ ਕੀ[1] ਬਾਤਿ ਉਬਾਚੀ।
ਸਭਿ ਜਾਨੀ ਮੈਂ ਬਿਤੀ ਸੁ ਸਾਚੀ' ॥੩੨॥
ਦੇ ਧੀਰਜ ਤਬਿ ਪ੍ਰਭੁ ਢਿਗ ਰਾਖਾ।
ਜਿਸ ਕੋ ਨਿਤ ਦਰਸ਼ਨ ਅਬਿਲਾਖਾ।
ਮੁਗ਼ਲ ਪ੍ਰਮੋਦ[1] ਘਨੋ ਉਰ ਪਾਯੋ।
ਜੇਤਿਕ ਡੇਰਾ ਸਕਲ ਲੁਟਾਯੋ ॥੩੩॥
ਸਭਿ ਕਿਛ ਤਜਾਗਿ ਰਹਜੋ ਪ੍ਰਭੁ ਪਾਸ।
-ਹੁਇ ਪ੍ਰਲੋਕ ਸੁਖ- ਲਾਗੀ ਆਸ।
ਸਗਲੇ ਤੁਰਕ ਗਏ ਜਬਿ ਦੂਰ।
ਉਤਰੇ ਡੇਰੇ ਬਿਖੈ ਹਜ਼ੂਰ[1] ॥੩੪॥
ਖਾਨ ਪਾਨ ਦਾਨਾ ਤ੍ਰਿਨ ਪਾਇ।
ਬਸੇ ਨਿਸਾ ਪੂਰਬ ਕੀ[1] ਥਾਇ।
ਭਈ ਪ੍ਰਭਾਤਿ ਕੂਚ ਕਰਿ ਦੀਨ।
ਸੈਦਾਬੇਗ ਹਕਾਰਨਿ ਕੀਨ ॥੩੫॥
ਬਖਸ਼ੇ ਸ਼ਸਤ੍ਰ ਗੁਰੂ ਜੀ ਫੇਰ।
ਚਢਿ ਤੁਰੰਗ ਪਰ ਮੁਦਤਿ ਬਡੇਰ।
ਚਲਜੋ ਸੰਗ ਮਿਲਿ ਸਿੰਘਨਿ ਸਾਥ।
ਗਮਨੇ ਆਨੰਦਪੁਰਿ ਦਿਸ਼ ਨਾਥ ॥੩੬॥
ਸਗਲੋ ਪੰਥ ਉਲੰਘਨਿ ਕਰਿਓ।
ਦੁੰਦਭਿ ਸ਼ਬਦ ਸ਼੍ਰੋਨ ਮਹਿਂ ਪਰਿਓ।
ਪੁਰਿ ਜਨ ਸੁਨਿ ਕੈ ਬਹੁ ਅਹਿਲਾਦੇ।
ਨਿਕਸੇ ਚਾਰੋਂ ਸਾਹਿਬਜ਼ਾਦੇ ॥੩੭॥
ਮਿਲਿ ਮਾਨਵ ਸਭਿ ਵਹਿਰ ਪਧਾਰੇ।
ਦਰਸ਼ਨ ਕਰਤਿ ਬੰਦਨਾ ਧਾਰੇ।
ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਪ੍ਰਤਿ ਗਾਏ।
ਮਿਲੇ ਅੱਗ੍ਰ ਜੇ ਦਰਸ਼ਨ ਪਾਏ ॥੩੮॥
ਅਨਿਕ ਬਿਧਿਨਿ ਕੀ ਅਰਪਿ

[1]ਪਿਛਲੇ ਜਨਮ ਦੀ।

[1]ਖੁਸ਼ੀ।

[1]ਤਦ) ਗੁਰੂ ਜੀ ਆਪਣੇ ਡੇਰੇ ਉਤਰੇ।

[1]ਪਹਿਲੇ ਜਿੱਥੇ ਉਤਰੇ ਸਨ।

ਉਪਾਇਨ।
ਪਰਸਤਿ ਸ਼੍ਰੀ ਸਤਿਗੁਰ ਕੇ ਪਾਇਨਿ।
ਅੱਗ੍ਰ ਆਇ ਸਭਿ ਮਿਲਿ ਨਰ ਹਰਖੇ।
ਪੁਰਿ ਮਹਿਂ ਬਰੇ ਪੁਸ਼ਪ ਗਨ ਬਰਖੇ ॥੩੯॥
ਗਏ ਤੁਰੰਗਮ[1†] ਪੰਥ ਬਜਾਰੇ।
ਸਗਰੇ ਨਰ ਬੰਦਨ ਕਹੁ ਧਾਰੇ।
ਉਤਰ ਪਰੇ ਨਿਜ ਮੰਦਰ ਗਏ।
ਪ੍ਰਥਮ ਮਾਤ ਕੋ ਬੰਦਨ ਕਏ ॥੪੦॥
ਆਸ਼ਿਖ ਦੇ ਸਿਰ ਪਰ ਕਰ ਫੇਰਾ।
ਸ਼੍ਰੀ ਗੁਜਰੀ ਉਰ ਅਨੰਦ ਬਡੇਰਾ।
ਬੈਠਨ ਕੇ ਸਥਾਨ ਪੁਰ ਗਏ।
ਰੁਚਿਰ ਪ੍ਰਯੰਕ ਡਸਾਵਨਿ ਕਏ ॥੪੧॥
ਦਿਨ ਕੇਤਿਕ ਪੁਰਿ ਬਸੇ ਗੁਸਾਈਂ।
ਸੰਗਤ ਚਲੀ ਆਇ ਸਮੁਦਾਈ।
ਦਰਸ਼ਨ ਕਰਹਿਂ ਕਾਮਨਾ ਪਾਵਹਿਂ।
ਬਸਹਿ ਨਿਕਟ ਪੁਨ ਸਦਨ ਸਿਧਾਵਹਿਂ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੈਦਾਬੇਗ' ਪ੍ਰਸੰਗ ਬਰਨਨੰ ਦ੍ਵੈਤ੍ਰਿੰਸਤੀ ਅੰਸੂ ॥੩੨॥

[1]ਭਾਵ, ਘੋੜਿਆਂ ਉਤੇ ਸਵਾਰ। [†]ਪਾ:-ਦੁਰਗ ਮਹਿਂ।

## ੩੩. [ਇਕ ਦਿਜ ਦੀ ਇਸਤ੍ਰੀ ਪਠਾਨ ਨੇ ਖੋਹੀ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਸੈਦਬੇਗ ਤੇ ਸਭਿ ਸੁਨਜੋ, ਗਿਰਈਸੂਰਨ[1] ਬ੍ਰਿਤਾਂਤ। [1]ਪਹਾੜੀ ਰਾਜਿਆਂ ਦਾ।
'ਸੈਨ ਗੁਰੂ ਪਰ ਦਰਬ ਦੇ, ਲਜਾਏ ਲਰਨ ਪ੍ਰਯਾਤਿ[1]' ॥੧॥
[1]ਕਿ (ਸਾਡੀ) ਸੈਨਾ ਨੂੰ ਦੌਲਤ ਦੇਕੇ ਗੁਰ ਜੀ ਨਾਲ ਲੜਨ ਵਾਸਤੇ ਲਿਆਏ ਸਨ।

ਚੌਪਈ:

ਉਦੇ ਸਿੰਘ ਆਲਮਸਿੰਘ ਆਦਿ।
ਸਭਿ ਸੁਨਿ ਕਰਿ ਹੋਏ ਬਿਸਮਾਦ।
-ਮੰਦ ਮਤੀ ਸਭਿ ਦੁਸ਼ਟ ਪਹਾਰੀ।
ਰਚਜੋ ਕਪਟ ਆਨਜੋ ਦਲ ਭਾਰੀ—
॥੨॥
ਇਕ ਦਿਨ ਸਤਿਗੁਰ ਸਭਾ ਮਝਾਰਾ।
ਥਿਰੇ, ਖਾਲਸਾ ਆਯਹੁ ਸਾਰਾ।
ਦਇਆ ਸਿੰਘ ਮੁਹਕਮ ਸਿੰਘ ਧੀਰ।
ਧਰਮ ਸਿੰਘ ਹਿੰਮਤ ਸਿੰਘ ਬੀਰ ॥੩॥
ਈਸ਼ਰ ਸਿੰਘ ਟੇਕ ਸਿੰਘ ਆਏ।
ਇੱਤਜਾਦਿਕ ਗੁਰ ਕੋ ਦਰਸਾਏ।
ਆਲਮ ਸਿੰਘ ਕਹੀ ਤਬਿ ਬਾਤ।
'ਪ੍ਰਭੁ ਜੀ! ਗਿਰਪਤਿ ਗਤਿ ਬਿੱਖਜਾਤ[1] [1]ਪਹਾੜੀਆਂ ਦੀ (ਅੰਦਰ ਬਾਹਰ) ਦੀ ਗਤੀ ਪ੍ਰਗਟ ਹੋ ਗਈ ਹੈ।
॥੪॥
ਊਪਰ ਤੇ ਮਿਲਿ ਕੀਨਸ ਮੇਲਾ।
ਰਾਖਜੋ ਅੰਤਰ ਕਪਟ ਦੁਹੇਲਾ।
ਸੈਨ ਅਚਾਨਕ ਤੁਰਕਨਿ ਕੇਰੀ।
ਲਰਿਬੇ ਹੇਤ ਆਨਿ ਕਰਿ ਗੇਰੀ[1] ॥੫॥ [1]ਢੋਈ।
ਸੈਦਾਬੇਗ ਬਤਾਵਨਿ ਸਾਰ[1]। [1]ਸਾਰੇ (ਹਾਲ)।
ਗਹਿਬੇ ਹਿਤ ਤੁਮ ਕੋ ਛਲ ਧਾਰਿ।
ਰਾਵਰ ਕੋ ਪ੍ਰਤਾਪ ਹੈ ਭਾਰਾ।
ਛੁਇ ਨ ਛਾਵ ਭੀ ਸਕੈਂ ਗਵਾਰਾ[1] ॥੬॥ [1]ਪਰ ਗੰਵਾਰ ਆਪ ਦੀ ਛਾਯਾ ਨੂੰ ਭੀ ਨਹੀਂ ਛੁਹ ਸਕਦੇ।
ਦੇ ਕਰਿ ਦਰਬ ਤੁਰਕ ਗਨ ਆਨੇ।
ਇਸੀ ਜਤਨ ਮਹਿਂ ਲਗੇ ਮਹਾਨੇ।'

ਸੁਨਿ ਕਰਿ ਉਦੇ ਸਿੰਘ ਭੀ ਕਹ੍ਯੋ।
'ਸਿਰ ਲਗ ਬੈਰ ਇਨਹੁ ਕੋ ਲਹ੍ਯੋ ॥੭॥
ਸਤਿਗੁਰ ਛਿਮਾ ਧਰਤਿ ਹੈਂ ਜਿਉਂ ਜਿਉਂ।
ਮੂਰਖ ਕਪਟ ਰਚਤਿ ਹੈਂ ਤਿਉਂ ਤਿਉਂ।
ਲੈਨਿ ਦੇਨਿ ਇਨ ਕੋ ਨਹਿਂ ਕੋਈ।
ਤਊ ਮੂਢ ਛਲ ਠਾਨਹਿਂ ਸੋਈ' ॥੮॥
ਸ੍ਰੀ ਕਲਗੀਧਰ ਬਾਕ ਅਲਾਏ।
'ਇਹ† ਪਲਟੋ ਸਭਿ ਲੇਹਿਂ ਬਨਾਏ। †ਪਾ:-'ਇਕ'। ਇਸ ਤੋਂ ਭਾਵ ਬੰਦੇ ਲਾ ਲੈਂਦੇ ਹਨ।

ਕਰੈ ਖਾਲਸਾ ਮਹਿਦ ਬਖੇਰਾ।
ਦੂਣਨਿ ਬਿਖੈ ਪਾਇ ਹੈ ਫੇਰਾ ॥੯॥
ਸਮਾਂ ਪਾਇ ਇਨ ਕੀ ਜਰ ਜਾਇ[1]। [1]ਜੜ ਨਾਸ਼ ਹੋ ਜਾਏਗੀ।
ਰਾਜ ਖਾਲਸਾ ਕਰੈ ਬਨਾਇ।
ਅਬਿ ਭੀ ਸੁਖ ਸੋਂ ਸੁਪਤਿ ਨ ਦੀਜੈ।
ਕਹੀ ਗ੍ਰਾਮ ਕ੍ਰਿੱਖੀ ਕਰਿ ਲੀਜੈ[1] ॥੧੦॥ [1]ਗ੍ਰਾਵਾਂ ਦੀ ਖੇਤੀ ਦੀ ਕਹੀ ਕਰ ਲਓ। (ਕਹੀ ਕਰਨਾਂ ਦੇ ਅਰਥ ਲਈ ਦੇਖੋ ਰ: ੪ ਅੰ: ੧-੨੬)।
ਖੜਗ ਕੇਤੁ ਨਿਤ ਹਮਹੁ ਸਹਾਇਕ।
ਕੋ ਗਹਿ ਸਕੈ, ਕੌਨ ਹੁਇ ਘਾਇਕ?
ਪ੍ਰਥਮ ਮੇਲ ਭੀ ਇਨਹੂੰ ਕੀਨੋ।
ਬਹੁਰ ਕਪਟ ਮੂਢਨਿ ਚਿਤ ਦੀਨੋ ॥੧੧॥
ਪਲਟਾ ਲੇਹਿ ਖਾਲਸਾ ਇਨ ਤੇ।
ਰਾਜ ਤੇਜ ਬਿਨਸਹਿ ਨਿਤ ਹਨਤੇ[1]।' [1]ਮਾਰਦਿਆਂ ਮਾਰਦਿਆਂ।
ਸ੍ਰੀ ਮੁਖ ਤੇ ਇਮ ਹੁਕਮ ਬਖਾਨਾ।
ਸੁਨਿ ਹਰਖ੍ਯੋ ਸਭਿ ਪੰਥ ਮਹਾਨਾ ॥੧੨॥
-ਸਿਖਤਾ ਉਚਿਤੈ ਕਹਾਂ ਪਹਾਰੀ[1]। [1]ਸਿੱਖਜ਼ਾ ਦੇ ਲਾਇਕ ਇਹ ਪਹਾੜੀਏ ਕਿੱਥੇ ਹਨ?
ਸੁਧਰਹਿਂ ਮੂਢ ਪਰਹਿ ਜਬਿ ਮਾਰੀ-।
ਸੋ ਬਾਸੁਰ ਨਿਸ ਜੁਗਤ ਬਿਤਾਯੋ[1]। [1]ਦਿਨ ਸਮੇਤ ਰਾਤ ਬਿਤਾਈ।
ਭਈ ਭੋਰ ਦੁੰਦਭਿ ਬਜਵਾਯੋ ॥੧੩॥

ਸਿੰਘਨਿ ਜ਼ੀਨ ਤੁਰੰਗਨਿ ਡਾਲੇ।
ਕਸੀ ਕਮਰ ਗਨ ਤੁਪਕ ਉਠਾਲੇ।
ਚਢ੍ਯੋ ਖਾਲਸਾ ਹੇਤ ਸ਼ਿਕਾਰਾ।
ਗਏ ਦੂਰ ਲਗ ਦੂਨ ਮਝਾਰਾ ॥੧੪॥
ਸੁਨਿ ਦੁੰਦਭਿ ਧੁਨਿ ਕੋ ਚਲਿ ਆਵਹਿ।
ਅਰਪਹਿ ਭੇਟਨਿ ਬਿਨੈ ਅਲਾਵਹਿ।
ਤਿਸ ਕੋ ਤਜਾਗਹਿਂ, ਬਸਹਿ ਸੁ ਚੈਨ।
ਬਚਹਿਂ ਪਦਾਰਥ ਸਗਰੇ ਐਨ[1] ॥੧੫॥
ਆਗੈ ਆਇ ਮਿਲਹਿ ਨਹਿਂ ਜੋਊ।
[1]ਰਾਜਨਿ ਓਜ ਹੰਕਾਰਹਿਂ ਓਊ।
ਤਿਨ ਪਰ ਹੁਇ ਸਭਿ ਕੀ ਹਥਛੋਰ[1]।
ਕਹੀ ਕਰਹਿਂ ਦੇਂ ਸੰਕਟ ਘੋਰ ॥੧੬॥
ਲੂਟ ਕੂਟ ਕਰਿ ਗ੍ਰਾਮ ਉਜਾਰਹਿਂ।
ਸਭਿ ਬਿਧਿ ਕੋ ਹੰਕਾਰ ਨਿਵਾਰਹਿਂ।
ਜਾਇਂ ਪੁਕਾਰੂ ਰਾਜਨਿ ਪਾਸ।
ਦੀਨ ਹੋਇ ਕਰਤੇ ਅਰਦਾਸ ॥੧੭॥
ਸੁਨਿ ਗਿਰਪਤਿ ਉਰ ਕੁਪਹਿਂ ਘਨੇਰਾ।
ਧਰਹਿਂ ਤ੍ਰਾਸ ਲਰ ਸਕਹਿਂ ਨ ਫੇਰਾ।
-ਭਲੇ ਸੂਰ ਨਰ[1] ਪ੍ਰਥਮ ਸੰਘਾਰੇ।
ਆਦਿ ਕੇਸਰੀ ਚੰਦ ਜੁਝਾਰੇ ॥੧੮॥
ਤਊ ਨ ਸਤਿਗੁਰ ਲਰਿ ਤ੍ਰਿਪਤਾਯੋ।
ਦਲ ਤੁਰਕਨ ਕੋ ਅਨਗਨ ਆਯੋ।
ਮਾਰਨ ਮਰਨ ਹਜ਼ਾਰੋਂ ਕੇਰਾ।
ਮਿਟ੍ਯੋ ਨ ਕੈਸੇ ਸਿੰਘਨਿ ਝੇਰਾ- ॥੧੯॥
ਇਕ ਦੁਇ ਮਾਸ ਇਸੀ ਬਿਧਿ ਬੀਤੇ।
ਚਢਹਿ ਅਖੇਰ ਖਾਲਸਾ ਨੀਤੇ।
ਲੂਟ ਕੂਟ ਕਰਿ ਕਿਤਿਕ ਉਜਾਰੇ।
ਕੇਤਿਕ ਅਪਨੇ ਕਰ ਪ੍ਰਤਿਪਾਰੇ ॥੨੦॥
ਖੇਤੀ ਬੰਟਨ ਪਰ ਸਿਖ ਰਹੇ[1]।

[1]ਸਾਰੇ ਘਰ ਦੇ ਪਦਾਰਥ ਬਚ ਜਾਣ।
[1]ਤੇ ਓਹ (ਜੇਹੜੇ) ਰਾਜਿਆਂ ਦੇ ਬਲ ਕਰਕੇ ਹੰਕਾਰ ਕਰਨ।
[1]ਭਾਵ ਹੱਥਾਂ ਦੀ ਮਾਰ।
[1]ਚੰਗੇ ਚੰਗੇ ਸੂਰਮੇ।
[1]ਖੇਤੀ ਦੇ ਵੰਡੌਣ ਤੇ ਸਿਖ ਰਹੇ।

ਢਿਗ ਢਿਗ ਗ੍ਰਾਮ ਜਿ ਗੁਰ ਪੁਰਿ ਅਹੇ।
ਪਰਜਾ ਭਰਨ ਲਗੀ ਸਭਿ ਹਾਲਾ[1]। [1]ਮਾਮਲਾ।
ਖੁਸ਼ੀ ਬਸਨ ਲਾਗੇ ਤਿਸ ਕਾਲਾ ॥੨੧॥
ਦਿਨਪ੍ਰਤਿ ਵਧਤਿ ਪ੍ਰਤਾਪ ਉਚੇਰਾ।
ਮਾਨਹਿਂ ਆਨ ਬਾਸ ਜਿਨ ਨੇਰਾ[1]। [1]ਜਿਨ੍ਹਾਂ ਦਾ ਨੇੜੇ ਵਾਸਾ ਹੈ ਆਨ ਮੰਨਦੇ ਹਨ।
ਨਹੀਂ ਅਨੀਤਿ ਕਰਨ ਕੋ ਪਾਵੈ।
ਚੋਰ ਜਾਰ ਪਕਰਯੋ ਦ੍ਰੁਤ[1] ਜਾਵੈ ॥੨੨॥ [1]ਛੇਤੀ।
ਨਹਿਂ ਬਟਪਾਰ ਕਰਹਿਂ ਬਟਪਾਰੀ।
ਕਰੈ ਸੁ ਪਕਰਯੋ ਜਾਇ ਦੁਖਾਰੀ।
ਪਿਖਿ ਰਾਜੇ ਦੁਖ ਪਾਇਂ ਸਚਿੰਤਾ।
ਗੁਰੂ ਖਾਲਸੇ ਤੇਜ ਬਧੰਤਾ ॥੨੩॥
ਇਕ ਦਿਨ ਸ਼੍ਰੀ ਸਤਿਗੁਰ ਭਗਵਾਨ।
ਬੈਠੇ ਸਭਾ ਸਹਿਤ ਉਚ ਥਾਨ।
ਚਾਮਰ ਚਾਰੁ ਚਲਾਚਲ[1] ਫੇਰੈ। [1]ਚੰਚਲ।
ਸਿੱਖ ਹਜ਼ਾਰਹੁਂ ਦਰਸਨ ਹੇਰੈਂ ॥੨੪॥
ਇਕ ਦਿਜ ਦੀਨ ਦੁਖੀ ਚਲਿ ਆਯੋ[†]। [†]ਤਵਾ: ਖਾ: ਨੇ ਇਸ ਬ੍ਰਾਹਮਣ ਦਾ ਨਾਮ ਦੇਵ ਦਾਸ ਸਾਰਸੁਤ ਬ੍ਰਾਹਮਣ ਦਸਿਆ ਹੈ, ਤੇ ਪਠਾਨ ਦਾ ਨਾਮ ਜਾਬਰਖਾਂ ਦਿੱਤਾ ਹੈ।
ਰੋਦਤਿ ਊਚੇ ਬਾਕ ਸੁਨਾਯੋ।
'ਹੇ ਪ੍ਰਭੁ! ਹਿੰਦੁ ਧਰਮ ਕੀ ਧੁਜਾ!
ਦੀਨ ਦਯਾਲ ਦੀਰਘ ਬਲ ਭੁਜਾ ॥੨੫॥
ਸਭਿ ਥਲ ਤੇ ਮੈਂ ਹੋਇ ਨਿਰਾਸੀ।
ਫਿਰ ਆਯੋ ਰਾਵਰ ਕੇ ਪਾਸੀ।
ਅਤਿ ਅਨਿਆਇ ਮੋਹਿ ਸੰਗ ਕੀਨਾ।
ਦੁਸ਼ਟ ਪਠਾਨ* ਗਰਬ ਦੁਖ ਦੀਨਾ' ॥੨੬॥
ਤਨਕ ਪਰੀ ਧੁਨ ਸ਼੍ਰੁਤਿ ਦੁਖ ਭਰੀ।
ਤਬਹਿ ਦਯਾਨਿਧਿ ਆਗਜਾ ਕਰੀ।
'ਕੋ ਬੋਲਤਿ ਹੈ ਸ਼ੋਕ ਸਮੇਤਾ?

ਕਿਨ ਮਾਰਜੋ ਦੋਹੀ[1] ਇਹ ਦੇਤਾ' ॥੨੭॥ — [1]ਦੁਹਾਈ।
ਚੋਬਦਾਰ ਤਬਿ ਬੂਝਨਿ ਗਯੋ।
ਨਿਕਟ ਹੋਇ ਸਭਿ ਉਚਰਤਿ ਭਯੋ।
'ਪੁਰਿ ਹੁਸ਼ੀਆਰ ਨਿਕਟ ਇਕ ਬਸੀ[1]। — [1]ਨਾਮ ਪਿੰਡ।
ਬਸੈ ਪਠਾਨ ਤਹਾਂ ਮਤਿ ਨਸੀ[1] ॥੨੮॥ — [1]ਨਜਾਯ) ਬੁੱਧੀ ਵਿਨਾਸ਼ ਹੋਈ ਹੈ ਜਿਸ ਦੀ।
ਮੈਂ ਮੁਕਲਾਇ ਬਧੂ ਕੋ ਡੋਰਾ।
ਗਵਨਤਿ ਜਾਤਿ ਅਪਨ ਘਰ ਓਰਾ।
ਕਰੀ ਬਿਲੋਕਨਿ ਤਿਨ ਮਮ ਦਾਰਾ[1]। — [1]ਇਸਤ੍ਰੀ।
ਛੀਨ ਬਰਜੋ ਲੇ ਸਦਨ ਮਝਾਰਾ ॥੨੯॥
ਜੋ ਜਬਿ ਊਚੇ ਕੀਨ ਪੁਕਾਰਾ।
ਨਰ ਤੇ ਗਹਿਵਾਯੋ ਬਹੁ ਮਾਰਾ[1]। — [1]ਮੈਨੂੰ) ਮਾਰਿਆ।
ਤਿਸ ਹਿਤ ਮੈਂ ਬਹੁਤਨਿ ਢਿਗ ਗਯੋ।
ਤੁਰਕ ਜਹਾਂ ਕਹਿਂ ਧਨ ਤਿਨ ਦਯੋ[1] ॥੩੦॥ — [1]ਉਸ ਨੇ ਤੁਰਕ (ਹਾਕਮਾਂ) ਨੂੰ (ਜਿੱਥੇ ਕਿੱਥੇ) ਧਨ (ਭਾਵ ਵੱਢੀ) ਦਿੱਤੀ ਹੈ।
ਨਹੀਂ ਫਿਰਾਦ ਲਗਨ ਕਿਤ ਦੀਨ[1]। — [1]ਮੇਰੀ ਫਰਯਾਦ ਕਿਤੇ ਅੱਪੜਨ ਨਹੀਂ ਦਿੱਤੀ।
ਜਿਉਂ ਕਿਉਂ ਜਤਨ ਅਨਿਕ ਮੈਂ ਕੀਨ।
ਕਾਜ਼ੀ ਕੋਟਵਾਰ[1] ਢਿਗ ਫਿਰਿਯੋ। — [1]ਕੁਤਵਾਲ।
ਕਿਨਹੂੰ ਨਜਾਉਂ ਨ ਮੇਰੋ ਕਰਿਯੋ ॥੩੧॥
ਲਖਿ ਕੇ ਗੁਰ ਹਿੰਦੂਨਿ ਸਿਰਮੌਰ।
ਪਰਮ ਦੁਖੀ ਆਇਓ ਇਸ ਠੌਰ।
'ਸਭਿ ਬ੍ਰਿਤੰਤ ਸੁਨਿ ਕੈ ਹਟਿ ਗਇਊ[1]। — [1]ਚੋਬਦਾਰ) ਮੁੜ ਆਇਆ।
ਗੁਰ ਸਮੀਪ ਨਿਵੇਦਤਿ ਭਇਊ[1]' ॥੩੨॥ — [1]ਗੁਰੂ ਜੀ ਨੂੰ ਦੱਸਿਆ।
ਸੁਨਿ ਦਿਜ ਕੋ ਤਬਿ ਨਿਕਟ ਬੁਲਾਯੋ।
ਹਾਥ ਜੋਰਿ ਗੁਰ ਸਨਮੁਖਿ ਆਯੋ।
ਛੀਨੀ ਦਾਰਾ ਸਕਲ ਬ੍ਰਿਤੰਤਾ।
ਕਰਜੋ ਸੁਨਾਵਨਿ ਪੁਨ ਭਗੰਵਤਾ ॥੩੩॥
'ਸ੍ਰੀ ਪ੍ਰਭੂ ! ਕੈ ਅਬਿ ਤ੍ਰਿਯ ਕੋ ਪਾਊਂ।

ਨਤੁ ਮੈਂ ਦ੍ਵਾਰ ਅੱਗ੍ਰ ਜਰ ਜਾਊਂ।
ਜੀਵਨ ਧਰਮ ਨਹੀਂ ਅਬਿ ਮੇਰਾ।
ਤੁਮ ਬਿਨ ਜਤਨ ਨਹੀਂ ਕੋ ਹੇਰਾ'
॥੩੪॥
ਸੁਨਿ ਕਲਗੀਧਰ ਧੀਰਜ ਦੀਨ।
'ਜਰਹੁ ਨ, ਦੁਖ ਚਿੰਤਾ ਕਰਿ ਹੀਨ।
ਕਰੈਂ ਜਤਨ ਤੁਵ ਦਾਰਾ ਹੇਤ।
ਜਿਉਂ ਕਿਉਂ ਕਰਿ ਲੈ ਦੇਹਿਂ ਨਿਕੇਤ[1]
॥੩੫॥

[1]ਘਰ ਵਾਲੀ ਤੈਨੂੰ ਲੈ ਦਿਆਂਗੇ।

ਤਿਸ ਛਿਨ ਪੁੱਤ੍ਰ ਬਿਸਾਲ[1] ਬੁਲਾਯੋ।
ਸੁਨਤਿ ਹੁਕਮ ਕੋ ਪਿਤ ਢਿਗ ਆਯੋ।
ਤਰੁਨ ਅਵਸਥਾ ਜਿਸ ਤਨ ਸੋਹੈ[†]।
ਜਨੁ ਅਰਜਨ ਸੁਤ ਅਭਿਮੰਨੁ ਓਹੈ[1†]
॥੩੬॥

[1]ਭਾਵ ਸਾਹਿਬ ਅਜੀਤ ਸਿੰਘ ਜੀ ਨੂੰ।

[†]ਪਾ:-ਮੋਹੈ।

[1]ਜਿਵੇਂ ਓਹ ਅਰਜਨ ਦਾ ਪੁੱਤ੍ਰ ਅਭਿਮੰਨੂੰ (ਸੋਹਿੰਦਾ ਹੈ ਸੀ)। [†]ਪਾ:-ਮੋਹੈ।

ਖੜਗ ਸਿਪਰ ਜਿਹ ਅੰਗ ਲਗਾਏ।
ਅਧਿਕ ਸਪੂਤ[1] ਸੁੰਦਰੀ ਜਾਏ।
ਸਕਲ ਕੁਟੰਬ ਮੋਦ ਕੋ ਦਾਇਕ।
ਮਿੱਤ੍ਰਨਿ ਸੁਖਦ ਸ਼ੱਤ੍ਰੁ ਗਨ ਘਾਇਕ
॥੩੭॥

[1]ਵੱਡੇ ਪੁੱਤ੍ਰ।

ਚਪਲ ਬਿਲੋਚਨ ਯੁਤਿ ਬਿਸਤਾਰਾ[1]।
ਪਿਤ ਕੇ ਗੁਨ ਅਰੁ ਤਨ ਅਨੁਹਾਰਾ[1]।
ਸਭਾ ਮਝਾਰ ਗੁਰੂ ਢਿਗ ਆਯੋ।
ਉਡਗਨ ਰਵਿ ਸਸਿ ਸਮ ਦਰਸਾਯੋ[1]
॥੩੮॥

[1]ਭਾਵ ਵੱਡੇ।

[1]ਤੁੱਲ।

[1]ਤਾਰਿਆਂ (ਰੂਪ ਸਮੂਹ ਸਿੱਖਾਂ ਨੂੰ ਗੁਰੂ ਜੀ) ਸੂਰਜ (ਤੇ ਸਾਹਿਬ ਅਜੀਤ ਸਿੰਘ ਜੀ) ਚੰਦ੍ਰਮਾ ਵਤ ਨਜ਼ਰੀਂ ਆਏ।

ਪਿਤਾ ਗੁਰੂ ਕੇ ਪਗ ਕਰਿ ਨਮੋ।
ਸਾਦਰ ਬੈਠਿ ਗਯੋ ਤਿਹ ਸਮੋ।
ਸਰਬ ਸਭਾਸਦ ਬੰਦਨ ਕੀਨ।
ਦੇਖਿ ਦੇਖਿ ਦਿਸ ਮਾਨ ਸੁ ਲੀਨ[1]
॥੩੯॥
ਪਿਖਿ ਸਪੂਤ ਕੋ ਹੁਕਮ ਬਖਾਨਾ।

[1]ਨਮਸਕਾਰਾਂ) ਮੰਨ ਲਈਆਂ (ਉਨ੍ਹਾਂ ਦੀਆਂ)।

'ਲੇਹੁ ਸਿੰਘ ਸੰਗ ਕਰਹੁ ਪਿਆਨਾ।
ਬਲੀ ਤੁਰੰਗਮ ਪਰ ਸ਼ੁਭ ਜ਼ੀਨ।
ਖਰ ਖਪਰੇ ਧਰਿ ਕੈ ਧਨੁ ਪੀਨ ॥੪੦॥
ਦਿਜ ਕੋ ਦੁਖ, ਛੀਨੀ ਖਲ ਦਾਰਾ[1]। — [1]ਬ੍ਰਾਹਮਣ ਨੂੰ ਦੁਖ ਦੇਕੇ ਮੂਰਖ ਨੇ (ਇਸ ਦੀ) ਇਸਤ੍ਰੀ ਖੋਹੀ ਹੈ।
ਦੋਹੀ ਦੀਨ, ਦੀਨ ਲਖਿ ਮਾਰਾ[1]। — [1]ਸਾਡੇ ਨਾਮ ਦੀ) ਦੁਹਾਈ ਇਸ ਨੇ ਦਿਤੀ ਹੈ (ਕਿ ਮੈਨੂੰ) ਦੀਨ ਜਾਣਕੇ ਉਸ ਨੇ ਮਾਰਿਆ ਹੈ (ਆਪ ਹਮਾਯਤ ਕਰੋ)।
ਬਸੀ[1] ਬਸੀ ਇਕ ਤਿਸ ਮਹਿਂ ਬਸੇ। — [1]ਬਸੀ ਨਾਮੇ ਇਕ ਬਸਤੀ ਹੈ।
ਕਰਿ[†] ਅੱਨਜਾਇ ਖੁਸ਼ੀ ਯੁਤਿ ਹਸੇ ॥੪੧॥ — [†]ਪਾ:-ਘਰ।
ਆਨੁਹ ਦਿਜ ਕੀ ਤ੍ਰਿਯਾ ਸਮੇਤ[1]। — [1]ਲਿਆਓ (ਪਠਾਣ ਨੂੰ) ਦਿਜ ਤ੍ਰਿਯਾ ਸਣੇ।
ਔਚਕ ਘੇਰਹੁ ਜਾਇ ਨਿਕੇਤ।
ਆਵਤਿ ਜਾਤਿ ਨ ਬਿਲਮ ਲਗਾਵਹੁ।
ਗਹਿ ਦੋਨਹੁਂ ਕੋ ਤੂਰਨ ਲਜਾਵਹੁ[†]' ॥੪੨॥ — [†]ਪਾ:-ਗਹਿ ਦਇਨ ਕੋ ਤੂਰਨ ਆਵਹੁ।
ਪਿਤਾ ਹੁਕਮ ਕੋ ਸੁਨਿ ਪਦ ਬੰਦੇ।
ਤੁਰਤ ਤਯਾਰ ਹੁਇ ਰਿਦੈ ਅਨੰਦੇ।
ਸੌ ਅਸਵਾਰ ਸਿੰਘ ਚਢਿ ਚਾਲੇ।
ਜ੍ਵਾਲਾ ਬਮਣੀ ਹਾਥ ਸੰਭਾਲੇ ॥੪੩॥
ਸਤੁੱਦ੍ਰਵ ਕੋ ਜਲ ਉਤਰੇ ਪਾਰ।
ਦ੍ਵੈ ਘਟਿਕਾ ਬਾਸੁਰ ਤਿਸ ਬਾਰ।
ਬਿੱਪ੍ਰ ਸੰਗ ਲੇ ਨਿਸ ਮਹਿਂ ਚਾਲੇ।
ਗ੍ਰਾਮ ਗ੍ਰਾਮ ਤੇ ਨਰਹਿ ਨਿਕਾਲੇ[1] ॥੪੪॥ — [1]ਰਸਤਾ ਦੱਸਣ ਲਈ) ਪਿੰਡਾਂ ਵਿਚੋਂ ਆਦਮੀ ਕੱਢਕੇ ਨਾਲ ਲੈਂਦੇ ਗਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁੱਤੇ 'ਦਿਜ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੩॥

## ੩੪. [ਦਿਜ ਨੂੰ ਇਸਤ੍ਰੀ ਦਿਵਾਈ। ਸਿੰਘਾਂ ਨੇ ਸਿਰ ਸੱਦਕ ਖੋਹਿਆ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:

ਘੋਰੇ ਤੁਰਨ ਤੋਰ ਕਰਿ, ਬਸੀ ਬਸੀ[1] ਜਿਸ ਥਾਇੰ। [1]ਬਸੀ ਨਾਮੇ ਬਸਤੀ ਸੀ ਜਿੱਥੇ।
ਬਸਿ ਹੈ ਬਾਸ ਪਠਾਣ ਕੋ[1], ਦੀਨੋ ਬਿੱਪ੍ਰ ਬਤਾਇ ॥੧॥ [1]ਪਠਾਣ ਦਾ ਘਰ ਜਿੱਥੇ ਵਸਦਾ ਸੀ।

ਚੌਪਈ:

ਤੁਰਕ ਸੁਪਤ ਜਹਿਂ ਸਹਿਜ ਸੁਭਾਇ।
ਜਾਇ ਅਚਾਨਕ ਘੇਰੋ ਪਾਇ।
ਸਕਲ ਗ੍ਰਾਮ ਕੇ ਜੇਤਿਕ ਖਾਨ।
ਦੇਖਿ ਸੈਨ ਕੋ ਭਏ ਹਿਰਾਨ ॥੨॥
ਕਿਤਿਕ ਦੁਰੇ ਕੋ ਪੂਛਨ ਲਾਗੇ।
ਕੇਤਿਕ ਦਾਵ ਪਾਇ ਕਰਿ ਭਾਗੇ।
ਕੇਚਿਤ ਕਹਯੋ 'ਨ ਦੋਸ਼ ਹਮਾਰੋ।
ਦੋਖੀ ਤਜਹੁ ਗਹ ਕੈ ਮਾਰੋ[1] ॥੩॥ [1]ਜੋ ਦੋਖੀ ਹੈ ਉਸ ਨੂੰ ਛਡੋ ਭਾਵੇਂ ਮਾਰੋ।
ਕਿਸਹੁਂ ਨ ਆਗੇ ਸ਼ਸਤ੍ਰ ਉਠਾਯਹੁ।
ਗਹਯੋ ਪਠਾਨ ਸੁ ਬੰਧਿ ਚਲਾਯੋ।
ਦਿਜਨੀ ਕੋ ਇਕ ਤੁਰੰਗ ਚਢਾਯੋ।
ਇਹ ਕੁਰੀਤਿ ਫਲ ਸਭਿਨਿ ਸੁਨਾਯੋ ॥੪॥
ਗਹਿ ਦੋਨਹੁਂ ਕੋ, ਅਪਰ ਨ ਛੇਰਾ।
ਸ਼ੀਘ੍ਰ ਕਰਤਿ ਗਮਨੇ ਤਿਸ ਬੇਰਾ।
ਜਿਸ ਮਗ ਗਏ ਤਿਸੀ ਮਗ ਆਏ।
ਕਿਤਿਕ ਚਢੇ ਦਿਨ ਪੁਰਿ[1] ਨਿਯਰਾਏ ॥੫॥ [1]ਅਨੰਦਪੁਰ ਦੇ।
ਸਤਿਗੁਰ ਸਭਾ ਮਾਂਹਿ ਜਬਿ ਅਏ।
ਤਬਿ ਲੇ ਦੋਨੋ ਪਹੁਂਚਤਿ ਭਏ।
'ਵਾਹਿਗੁਰੂ ਜੀ ਕੀ ਕਹਿ ਫਤੇ।'
ਸਭਿ ਕੋ ਭਯੋ ਹਰਖ ਉਰ ਅਤੇ ॥੬॥
ਦੋਨਹੁਂ ਕੋ ਗੁਰ ਨਿਕਟ ਬਿਠਾਏ।
ਆਪ ਉਤਰ ਕਰਿ ਸ਼੍ਰਮ[1] ਬਿਸਰਾਏ। [1]ਆਪ ਸਾਹਿਬ ਅਜੀਤ ਸਿੰਘ ਜੀ ਨੇ ਥਕਾਨ ਲਾਹੀ (ਭਾਵ ਆਰਾਮ ਕੀਤਾ)।

ਦਿਜ ਕੀ ਦਾਰਾ ਦਿਜ ਕੋ ਦਈ।
ਆਸ਼ਿਖ ਬਾਦ ਕਹਜੋ ਸੁਖ ਮਈ ॥੭॥
ਤੁਰਕ ਪਠਾਨ ਅਰਧ ਗਡਵਾਯੋ।
ਤੀਰਨ ਸੋਂ ਤਿਸ ਕੋ ਮਰਵਾਯੋ।
ਇਸ ਚਰਿੱਤ੍ਰ ਕੋ ਸੁਨਿ ਜਗ ਸਾਰਾ।
ਸ੍ਰੀ ਸਤਿਗੁਰ ਜਸ ਮਹਿਦ ਉਚਾਰਾ ॥੮॥
ਜਥਾ ਚਾਂਦਨੀ ਨਿਰਮਲ ਹੋਤਿ।
ਤਿਮ ਘਰ ਘਰ ਮਹਿਂ ਸੁਜਸ ਉਦੋਤ।
ਮਨਹੁਂ ਮਾਲਤੀ ਫੂਲਤਿ ਝੂਲੀ।
ਰਾਇਬੇਲ ਕੈ ਸੁੰਦਰ ਫੂਲੀ ॥੯॥
ਜਹਿਂ ਕਹਿਂ ਕੀਰਤਿ ਬਰਨਨ† ਕਰਤੇ। †ਪਾ:-ਬੰਟਨ।
'ਧੰਨ ਧੰਨ ਪ੍ਰਭੁ ਧੰਨ' ਉਚਰਤੇ।
ਇਕ ਦਿਨ ਸ੍ਰੀ ਗੁਰ ਚਢਿਬੇ ਚਹਿਯੋ।
ਬਾਜੀ ਕੇ[1] ਸੇਵਕ ਸੰਗ ਕਹਿਯੋ ॥੧੦॥ [1]ਘੋੜੇ ਦੇ।
'ਜਾਟ ਕਪੂਰੇ ਤੁਰੰਗ ਪਠਾਯੋ।
ਦਲ ਬਿਡਾਰ ਕੇ ਨਿਕਟ ਬੰਧਾਯੋ[1]। [1]ਦਲ ਬਿਡਾਰ (ਨਾਮੇ) ਘੋੜੇ ਦੇ ਪਾਸ ਬੱਧਾ ਹੈ।
ਮਿਸ਼ਟ ਘ੍ਰਿੱਤ ਕੋ ਰਾਤਬ ਕਰਿਯੋ[1]। [1]ਮਿਲਾ ਕਰਕੇ।
ਅਬਿ ਲੌਂ ਭਲੀ ਭਾਂਤ ਪ੍ਰਤਿਪਰਿਯੋ ॥੧੧॥
ਆਜ ਪਾਇ ਕਰ ਜ਼ੀਨ ਸ਼ਿੰਗਾਰੋ।
ਭੂਖਨ ਕਰਨ ਹਮੇਲਾਂ ਡਾਰੋ[1]। [1]ਕੰਨਾਂ ਦੇ ਗਹਿਣੇ ਤੇ (ਹਮੇਲ=) ਗਲੇ ਦਾ ਗਹਿਣਾ ਪਾਓ।
ਕੰਚਨ ਕੇ ਜ਼ੇਵਰ[1] ਪਹਿਰਾਵੋ। [1]ਗਹਿਣੇ।
ਭਲੇ ਤਜਾਰ ਕਰਿ ਕੈ ਲੈ ਆਵੋ' ॥੧੨॥
ਹੁਕਮ ਮਾਨਿ ਸੇਵਕ ਕਿਯ ਤਜਾਰਾ।
ਅਲੰਕਾਰ[2] ਕੰਚਨ ਸ਼ਿੰਗਾਰਾ।
ਕਲਗ਼ੀ ਧਰੀ ਸੀਸ ਪਰ ਖਰੀ[1]। [1]ਘੋੜੇ ਦੇ ਸਿਰ ਤੇ ਉੱਚੀ ਕਲਗ਼ੀ ਲਗਾਈ।
ਲੂਲ ਹਮੇਲ ਸਜਾਵਨ ਕਰੀ[1] ॥੧੩॥ [1]ਛੱਬੇ ਤੇ ਹਮੇਲ ਪਾਕੇ ਸਜਾਵਟ ਕੀਤੀ। [ਪੰਜਾ:, ਲੂਲ=ਛੱਬਾ। ਅ਼:, ਲੂਲੂ=ਮੋਤੀ]।

ਤਹਿਰੂ ਡਾਲ, ਬਸਤਨੀ[1] ਲਾਲਾ।
ਜੇ ਬਹੁ ਮੋਲਾ ਹੁਤੋ ਦੁਸ਼ਾਲਾ।
ਤੰਗ ਰੇਸ਼ਮੀ ਐਂਚਨਿ ਕੀਨ।
ਦੋਨੋ ਚਾਰੁ[1] ਰਕਾਬਨਿ ਪੀਨ[2] ॥੧੪॥
ਕਵਕਾ ਦੇ ਕਰਿ ਲ੍ਯਾਯਹੁ ਤਹਾਂ।
ਪ੍ਰਭੁ ਬਿਰਾਜਹਿਂ ਬੈਠੇ ਜਹਾਂ।
ਅਵਿਲੋਕਨ ਕਰਿ ਸੁੰਦਰ ਘੋਰਾ।
ਸੇਵਾ ਕਰੇ ਭਯੋ ਤਨ ਜੋਰਾ ॥੧੫॥
ਉਠਿ ਕਰੁਨਾਨਿਧਿ ਤਬਿ ਚਲਿ ਆਏ।
ਇਕ ਰਕਾਬ ਪਗ ਪੰਕਜ ਪਾਏ।
ਗ੍ਰੀਵ ਕੇਸ ਗਹਿ ਹਯ ਕੇ ਜਬੈ।
ਉਕਸੇ ਊਪਰ ਚਢਿਤੇ ਤਬੈ ॥੧੬॥
ਉਛਰਜੋ ਘੋਰਾ ਬਲ ਕੋ ਭਰਿਯੋ।
ਨਹਿਂ ਆਸਨ ਪਰ ਸ਼੍ਰੀ ਪ੍ਰਭੁ ਥਿਰਿਯੋ।
ਅਵਨੀ ਪਰ ਤਿਸ ਤੇ ਥਿਰ ਖਰੇ।
ਦਾਹਨ ਭੁਜਾ ਝਟਕਬੋ ਕਰੇ[1] ॥੧੭॥
ਚਢੇ ਬਹੁਰ, ਪੀੜਾ ਕੁਛ ਭਈ।
ਸੇਤ ਰੁਮਾਲ ਸੰਗ ਬੰਧਿ ਦਈ।
ਪ੍ਰਿਥਮ ਤੁਰੰਗ ਤੋਰ ਕਰਿ ਚਾਲਾ।
ਫੇਰਜੋ ਫੇਰ ਸਤੇਜ ਬਿਸਾਲਾ ॥੧੮॥
ਬਹੁ ਧਵਾਇ ਕਰਿ ਭਲੇ ਫੰਦਾਇਓ।
ਪੁਨ ਜਨਨੀ ਮੰਦਰ ਪ੍ਰਭੁ ਆਇਓ।
ਉਤਰਿ ਤੁਰੰਗ ਤੇ ਅੰਤਰ ਬਰੇ।
ਮਾਤਾ ਨਿਕਟ ਬੈਠਿਬੋ ਕਰੇ ॥੧੯॥
ਗੁਰ ਸਪੂਤਿ ਪਰ ਦ੍ਰਿਸ਼ਟਿ ਪਸਾਰੀ।
ਅਤਿ ਪ੍ਰਿਯ ਹੇਰਤਿ ਹ੍ਵੈ ਬਲਿਹਾਰੀ।
ਮੁਖ ਕੋ ਪਿਖਿ, ਸਕੰਧ[1] ਪੁਨ ਪੇਖਾ।
ਬੰਧਜੋ ਬਸਤ੍ਰ ਸਾਥ ਅਵਰੇਖਾ ॥੨੦॥
ਹੁਇ ਸ਼ੰਕਤਿ[1] ਸੁਤ ਕੋ ਪੁਨ ਕਹਯੋ।
'ਇਹ ਕਜਾ ਭਯੋ ਬਸਤ੍ਰ ਬੰਧ ਰਹਯੋ।
ਅਹੈ ਕੁਸ਼ਲ ਸਭਿ ਦੇਹ ਤੁਮਾਰੇ?

[1]ਚਾਰ ਜਾਮੇ ਉੱਤੇ ਪਾਇਆ ਜਾਣ ਵਾਲਾ ਕੱਪੜਾ।

[1]ਸੁੰਦਰ। [2]ਵੱਡੀਆਂ।

[1]ਸੱਜੀ ਬਾਂਹ ਝਟਕਾ ਖਾ ਗਈ।

[1]ਮੋਢਾ।

[1]ਖੁਹਲ ਕੇ ਦੱਸੋ।

ਕੋ ਕਾਰਨ ਕਹਿਯਤਿ ਨਿਰਧਾਰੇ[1]' ॥੨੧॥

[1]ਸੋਚਵਾਨ।

ਸੁਨਿ ਜਨਨੀ ਤੇ ਕਹ੍ਯੋ ਕ੍ਰਿਪਾਲਾ।
'ਚਢਨ ਲਗੇ ਜਬਿ ਤੁਰੰਗ ਬਿਸਾਲਾ।
ਉਛਰ੍ਯੋ ਬਲ ਤੇ ਭੁਜ ਅਟਕਾਈ।
ਖਾਇ ਜ਼ੋਰ ਪੁਨ ਪੀਰ ਉਠਾਈ' ॥੨੨॥

ਸੁਨਿ ਸੰਕਤਿ ਜਨਨੀ ਤਬਿ ਭਈ।
ਬ੍ਰਿੰਦ ਸਮੱਗ੍ਰੀ ਸੰਚਨ ਕਈ।
ਕਾਰਦਾਰ ਸਨ ਭਨਿ ਤਤਕਾਲਾ।
ਕਰੀ ਮੰਗਾਵਨਿ, ਸੁਤ ਬੈਠਾਲਾ ॥੨੩॥

ਤੇਲ ਮਾਂਹਿ ਸਤਨਾਜ[1] ਅਣਾਇ।
ਲੋਹਾ, ਤਿਲ, ਕੰਚਨ ਮੰਗਵਾਇ।
ਗੁਰ ਸਪੂਤ ਕੇ ਅੰਗਨ ਲਾਏ।
ਇਮ ਛੁਹਾਇ ਕਰਿ ਦਿਜਨ ਦਿਵਾਏ ॥੨੪॥

[1]ਸੱਤ ਅਨਾਜ।

ਤਬਿ ਦਿਜ ਲੇ ਕਰਿ ਨਿਕਸ੍ਯੋ ਬਾਹਰ।
ਥਿਰੇ ਪੌਰ ਪਰ ਸਿੰਘ ਸੁ ਜ਼ਾਹਰ।
ਬੂਝ੍ਯੋ ਬਿੱਪ੍ਰ 'ਕਹਾਂ[1] ਇਹ ਲ੍ਯਾਯੋ?'
'ਸਿਰ ਸਦਕਾ ਸਤਿਗੁਰੂ ਦਿਵਾਯੋ ॥੨੫॥

[1]ਕੀਹ।

ਸੋ ਬਿੱਪ੍ਰਨਿ ਕੋ ਜਨਨੀ ਦੀਨ।
ਜਾਂਹਿ ਸਦਨ ਕੋ ਹਮ ਸਭਿ ਲੀਨ[1]।'
ਜਬਿ ਸਿਰ ਸੱਦਕ ਸਿੰਘਨਿ ਸੁਨਿਓ।
ਮਿਲਿ ਆਪਸ ਮਹਿਂ ਨੀਕੇ ਗੁਨਿਓਂ ॥੨੬॥

[1]ਅਸੀਂ) ਲੈ ਕੇ ਘਰ ਜਾ ਰਹੇ ਹਾਂ ਸਾਰੇ।

-ਸਿਰ ਸੱਦਕ ਨਹਿਂ ਦੈਬੋ ਬਨੈ।
ਹਮ ਸਿਖ ਗੁਰ ਕੇ ਹੈਂ ਹਿਤ ਸਨੈਂ।
-ਇਮ ਬਿਚਾਰ ਕਰਿ ਲੀਨਸਿ ਛੀਨ।
ਬਿੱਪ੍ਰ ਪੁਕਾਰ ਰਹ੍ਯੋ, ਨਹਿਂ ਦੀਨ

॥੨੭॥
ਕਰਤਿ ਪੁਕਾਰ ਮਾਤ ਢਿਗ ਆਯੋ।
'ਸਿੰਘਨ ਛੀਨਜੋ' ਸਕਲ ਸੁਨਾਯੋ।
ਸੁਨਿ ਜਨਨੀ ਕਰਿ ਕੋਪ ਬਿਸਾਲਾ।
ਊਚੇ ਬੋਲਿ ਕਹਜੋ ਤਿਸ ਕਾਲਾ
॥੨੮॥
'ਕੈਸੇ ਸਿੰਘ ਪੌਰ ਪਰ ਰਾਖੇ।
ਲੇਨਿ ਦਾਨ ਪਰ ਜੇ ਅਭਿਲਾਖੇ[1]। [1]ਦਾਨ ਲੈਣ ਪਰ ਜੋ ਇੱਛਾ ਰਖਦੇ ਹਨ।
ਆਵਨ ਜਾਨੋ ਬੰਦ ਕਰੰਤੇ।
ਦਿਜ ਆਦਿਕ ਸਭਿ ਸੰਗ ਲਰੰਤੇ
॥੨੯॥
ਕਹੇ ਸੁਨੇ ਮਹਿਂ ਕਿਸ ਕੇ ਨਾਂਹੀ।
ਉਚਿਤ ਅਨੁਚਿਤੈ ਲਖਿ ਨ ਸਕਾਹੀਂ।'
ਊਚੇ ਬੋਲ ਮਾਤ ਕੇ ਸੁਨੇ।
ਸ਼੍ਰੀ ਸਤਿਗੁਰ ਸ਼੍ਰੀ ਮੁਖ ਤੇ ਭਨੇ
॥੩੦॥
'ਮਾਤ! ਕੋਪ ਕਿਹ ਸਨ ਅਸ ਕੀਨਾ?
ਹੁਕਮ ਤੁਮਾਰੋ ਕੋ ਨਹਿਂ ਚੀਨਾ[1]?' [1]ਕਿਸਨੇ ਨਹੀਂ ਜਾਣਿਆ ਭਾਵ ਮੰਨਿਆ।
ਸੁਨਿ ਸੁਤ ਤੇ ਪ੍ਰਸੰਗ ਕਹਿ ਦਯੋ।
'ਤਉ ਸਿਰ ਸੱਦਕ ਬਿੱਪ੍ਰਨਿ ਲਯੋ
॥੩੧॥
ਲਏ ਜਾਤ ਸੋ ਸਿੰਘਨਿ ਛੀਨੇ।
ਹੁਇ ਨਿਸੰਗ ਅਸ ਊਧਮ[1] ਕੀਨੇ।' [1]ਉਪੱਦ੍ਰਵ।
ਸ਼੍ਰੀ ਸਤਿਗੁਰ ਸੁਨਿ ਬਿੱਪ੍ਰ ਬੁਲਾਯੋ।
ਬੂਝਨਿ ਹੇਤ ਨਿਕਟ ਠਹਿਰਾਯੋ
॥੩੨॥
'ਕਹੁ ਦਿਜ! ਸਿੰਘਨ ਸੰਗ ਪ੍ਰਸੰਗ।
ਕਿਮ ਬੋਲੇ ਕਿਮ ਕੀਨ ਕੁਢੰਗ?'
'ਮਹਾਰਾਜ ਹਮ ਲੇ ਕਰਿ ਗਏ।
ਪੌਰ ਸਥਾਨ ਪਹੁਂਚਤੇ ਭਏ ॥੩੩॥
ਬੂਝਨਿ ਲਗੇ ਕਹਾਂ ਤੁਮ ਆਨਜੋਂ?

-ਗੁਰ ਸਿਰ ਸੱਦਕ- ਹਮੈਂ ਬਖਾਨਜੋਂ।
ਇਮ ਸੁਨਿ ਸਿਰ ਤੇ ਪੋਟ ਉਤਾਰੀ।
ਕਹੈਂ ਕਿ -ਇਸ ਕੇ ਹਮ ਅਧਿਕਾਰੀ
॥੩੪॥
ਅਪਰ ਕਿਸੀ ਕੋ ਹਮ ਨਹਿਂ ਦੇਤਿ-।
ਇਸ ਬਿਧਿ ਕਹਿ ਲੇ ਧਰੀ ਨਿਕੇਤਿ।'
ਸੁਨਿ ਸਤਿਗੁਰ ਜਨਨੀ ਸੰਗ ਕਹਿਯੋ।
'ਅਪਰ ਦਾਨ ਜੇਤਿਕ ਬਚ ਰਹਿਯੋ
॥੩੫॥
ਸੋ ਇਨ ਕੋ ਦਿਹੁ, ਨਿਕਸਹੁ ਪੌਰ।
ਜੇ ਬੂਝਹਿਂ ਸਿਖ ਪੁਨ ਤਿਸ ਠੌਰ।
ਕਹਹੁ -ਸੰਕਲਪ ਕਰਿ ਦੀਆ ਦਾਨ।
ਸੋ ਹਮ ਲਏ ਜਾਤ ਨਿਜ ਥਾਨ-'
॥੩੬॥
ਬਹੁਰ ਬੰਧਿ ਕੈ ਪੋਟ ਪਯਾਨੋ।
ਸਿੰਘਨਿ ਬੂਝੇ ਤਬਹਿ ਬਖਾਨੋ।
'ਕਰਿ ਸੰਕਲਪ ਦਯੋ ਗੁਰ ਦਾਨਾ।
ਸੋ ਸਾਮਿਗ੍ਰੀ ਹਮ ਅਬਿ ਆਨਾ'
॥੩੭॥
ਸੁਨਤਿ ਖਾਲਸੇ ਤਬਿ ਕਹਿ ਦਯੋ।
'ਜਾਹੁ ਮਿਸਰ ਜੁ! ਆਛੋ ਭਯੋ।'
ਪ੍ਰਥਮ ਸਮਿਗ੍ਰੀ ਛੀਨੀ ਜੋਇ।
ਅੰਨ ਦੇਗ਼ ਮਹਿਂ ਪਾਯੋ ਸੋਇ ॥੩੮॥
ਕੰਚਨ ਆਦਿਕ ਵਸਤੁ ਬਿਕਾਈ[1]। [1]ਵੇਚੀ।
ਲੇ ਕਰਿ ਮੈਦਾ ਘ੍ਰਿੱਤ ਮਿਠਾਈ[1]। [1]ਖੰਡ।
ਪੰਚਾਂਮ੍ਰਿਤ ਸਭਿ ਕੋ ਕਰਿਵਾਯੋ।
ਸਕਲ ਖਾਲਸੇ ਮਹਿਂ ਵਰਤਾਯੋ ॥੩੯॥
ਜਹਿਂ ਕਹਿਂ ਭੇਜਯੋ ਸਭਿ ਕੇ ਡੇਰੇ।
ਸੁਨਿ ਕੈ ਸੰਗਤਿ ਸੰਤ ਅਛੇਰੇ।
ਭਯੋ ਪ੍ਰਮੋਦ ਕਹੈਂ 'ਕਿਯ ਨੀਕੋ।
ਸਿਰ ਸੱਦਕ ਸ਼੍ਰੀ ਸਤਿਗੁਰ ਜੀ ਕੋ[†] [†]ਪਾ:-ਹੀਕੋ।

॥੪੦॥

ਬਹੁਰ ਹੋਇ ਜਿਸ ਪਰ ਅਰਦਾਸ[1]। — [1]ਫਿਰ ਉਹ (ਵਸਤ ਕਿ) ਜਿਨ੍ਹਾਂ ਪਰ ਅਰਦਾਸਾ ਸੋਧਿਆ ਗਿਆ ਹੋਵੇ।

ਮਾਲਕ ਤਾਂਹਿ ਖਾਲਸਾ ਖਾਸ।
ਜਿਸ ਕੋ ਜੋਗੀ ਖੋਜਤਿ ਹਾਰੇ।
ਪਾਇ ਨ ਸਕਹਿਂ ਸੁਰਾਸੁਰ ਪਾਰੇ
॥੪੧॥
ਸੋ ਸਰੂਪ ਜਗ ਤਾਰਣ ਹੇਤਾ।
ਪ੍ਰਗਟ ਭਏ ਬੇਦੀ ਕੁਲ ਕੇਤਾ।
ਤਿਸ ਕੋ ਦਸਮ ਰੂਪ ਅਵਤਾਰਾ।
ਸਿਰ ਸੱਦਕ ਪ੍ਰਭੁ ਹੋਨਿ ਸੁਖਾਰਾ[1] — [1]ਪ੍ਰਭੂ ਦੇ ਸੁਖਾਲੇ ਹੋਣ ਦਾ ਸਿਰਸੱਦਕ।
॥੪੨॥
ਤਿਹ ਲੇ ਜਾਤਿ ਅਪਰ ਕੋ ਭੌਨ[1]। — [1]ਹੋਰ ਕੋਈ ਘਰ ਲੈ ਜਾਵੇ।
ਤਬਹਿ ਖਾਲਸਾ ਹੋਵਤਿ ਕੌਨ[1]।' — [1]ਤਾਂ ਫੇਰ ਖਾਲਸਾ ਕੌਣ ਹੋਯਾ। ਭਾਵ ਤ੍ਰਿਆਕਲ ਹੋ ਗਿਆ।

ਇਮ ਬਿਚਾਰ ਸਗਰੇ ਹਰਖਾਏ।
ਇਸ ਬਿਧਿ ਕੇਤਿਕ ਦਿਵਸ ਬਿਤਾਏ
॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਤਿਗੁਰ' ਪ੍ਰਸੰਗ ਬਰਨਨੰ ਨਾਮ ਚਤਰ ਤ੍ਰਿੰਸਤੀ ਅੰਸੂ ॥੩੪॥

## ੩੫. [ਰਾਜਿਆਂ ਦੀ ਗੁਰੂ ਜੀ ਨਾਲ ਜੰਗ ਦੀ ਤਿਆਰੀ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

†ਇਮ ਬੀਤੇ ਕੇਤਿਕ ਦਿਵਸ, ਭੀਮਚੰਦ ਦੁਖ ਪਾਇ।
ਪਠੇ ਦੂਤ ਗਿਰਪਤਿਨਿ ਢਿਗ, ਅਪਨੋ ਕਸ਼ਟ ਬਤਾਇ ॥੧॥

†ਇਹ ਸੌ ਸਾਖੀ ਦੀ ੨੧ਵੀਂ ਸਾਖੀ ਹੈ।

ਚੌਪਈ:

'ਸ਼੍ਰੀ ਗੁਰ ਗੋਬਿੰਦ ਸਿੰਘ ਉਦਾਰਾ।
ਨਿਤ ਚਾਹਤਿ ਸੰਗ੍ਰਾਮ ਅਪਾਰਾ।
ਪੰਥ ਰਚਯੋ ਨਿਤ ਸ਼ਸਤ੍ਰਧਾਰੀ।
ਮਾਰਨ ਮਰਨ ਬਨਹਿਂ ਬਲ ਭਾਰੀ† ॥੨॥

†ਪਾ:-ਧਾਰੀ।

ਆਗੈ ਰਣ ਘਾਲੇ ਘਮਸਾਨਾ।
ਮਰੇ ਬੀਰ ਲਰਿ ਲਰਿ ਕਰਿ ਜਾਨਾ[1]।
ਦਿੱਲੀ ਪਤਿ ਕੇ ਦਲ ਬਹੁ ਆਏ।
ਕਿਸਿ ਬਿਧਿ ਕਿਸ ਕੋ ਬਸ ਨ ਬਸਾਏ ॥੩॥

[1]ਜਾਨਾਂ ਲੜਾ ਲੜਾਕੇ।

ਗਹਯੋ ਨ ਗਯੋ ਨ ਮਾਰਯੋ ਗਯੋ।
ਇਹ ਪ੍ਰਸੰਗ ਤੋਂ ਦੂਰਹਿ ਭਯੋ।
ਲਰਤਿ ਜੁੱਧ ਨਹਿਂ ਕਿਨਹੁਂ ਭਜਾਵਾ।
ਅਰਯੋ ਰਹਯੋ, ਜੈ ਕੋ ਕਰਿ ਦਾਵਾ' ॥੪॥

ਇੱਤਯਾਦਿਕ ਲਿਖਿ ਸਕਲ ਹਕਾਰੇ।
ਪਠੇ ਪੱਤ੍ਰ ਪਠਿ[1] ਹੁਇ ਨ੍ਰਿਪ ਤਯਾਰੇ।
ਮਿੱਤ੍ਰ ਕਿ ਸ਼ੱਤ੍ਰ ਕਿ ਸਮ ਗੁਰ ਸਾਥ।
ਚਲਿ ਆਏ ਇਕ ਥਲ ਗਿਰਨਾਥ ॥੫॥

[1]ਭੇਜੇ ਹੋਏ ਪੱਤ੍ਰ ਪੜ੍ਹਕੇ।

ਪ੍ਰਥਮੇ ਭੀਮਚੰਦ ਕਹਿਲੂਰੀ।
ਭੂਪਚੰਦ ਸੈਲਪ ਹੰਡੂਰੀ।
ਆਇ ਚੰਬੇਲ, ਫਤੇਪੁਰਿ ਵਾਰੋ[1]।
ਨਾਮ ਵਜ਼ੀਰ ਸਿੰਘ ਬਲਿ ਭਾਰੋ ॥੬॥
ਦੇਵ ਸ਼ਰਣ ਨਾਹਣ ਕੋ ਰਾਜਾ†।

[1]ਵਾਲਾ।

†ਨਾਹਣ ਦੇ ਰਾਜੇ ਨਾਲ ਪਾਉਂਟੇ ਨਿਵਾਸ ਤੋਂ ਤਅੱਲਕਾਤ ਮਿੱਤ੍ਰਤਾ ਦੇ ਸਨ ਤੇ ਅਖੀਰ ਤਕ ਰਹੇ ਹਨ ਕਿਉਂਕਿ ਚਮਕੌਰ ਸੰਗ੍ਰਾਮ ਤੋਂ ਪਹਿਲੀ ਰਾਤ ਆਪਣੇ ਦੋਹਾਂ ਭਰਾਵਾਂ ਗੁਲਾਬ ਸਿੰਘ ਸ਼ਾਮ ਸਿੰਘ ਨੂੰ ਗੁਰੂ ਜੀ ਨੇ ਨਾਹਣ ਦੇ ਰਾਜੇ ਪਾਸ ਪੁੱਤ੍ਰ ਦੇਕੇ ਟੋਰਿਆ ਸੀ ਕਿ ਇਨ੍ਹਾਂ ਨੂੰ ਪਿੰਡ ਦੇਕੇ ਆਪਣੇ ਪਾਸ ਬਸਾਓ। [ਦੇਖੋ ਰੁਤ ੬ ਅੰਸੂ ੩੨] ਜੇ ਪੱਕੀ ਮਿੱਤ੍ਰਤਾ ਨਾ ਹੁੰਦੀ ਤਾਂ ਭਰਾਵਾਂ ਦੀ ਸਲਾਮਤੀ ਓਥੇ ਕੀਕੂੰ ਸਮਝੀ ਜਾਂਦੀ। ਇਸ ਕਰਕੇ ਪੱਕਾ ਸੰਸਾ ਹੁੰਦਾ ਹੈ ਕਿ ਇੱਥੇ ਨਾਹਣੇਸ਼ ਨੂੰ ਸ਼ਾਮਲ ਕਰਨਾ ਸੌ ਸਾਖੀ ਵਾਲੇ ਦੀ ਉਕਾਈ ਹੈ। ਉਸ ਨੇ ਦੇਵਸ਼ਰਣ ਨੂੰ ਨਾਹਣੀਆਂ ਸਮਝਣ ਵਿਚ ਉਕਾਈ ਕੀਤੀ ਹੈ ਕਿਉਕਿ ਪਾਂਵਟੇ ਨਿਵਾਸ ਵੇਲੇ ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਸੀ ਜੋ ਗੁਰੂ ਜੀ ਦਾ ਸ਼ਰਧਾਲੂ ਸੀ, ਇਸ ਦਾ ਦੇਹਾਂਤ ਸੰ: ੧੭੫੧ ਬਿ. ਵਿਚ ਹੋਇਆ। ਹੁਣ ਜੋ ਰਾਜਾ ਗੱਦੀ ਤੇ ਬੈਠਾ ਉਸ ਦਾ ਨਾਮ 'ਹਰੀ ਪ੍ਰਕਾਸ਼' ਸੀ।

ਲੇ ਕਰਿ ਸੰਗ ਸਿਪਾਹ ਸਮਾਜਾ।
ਦੇਖੀ ਦੇਖੀ ਬਹੁ ਚਲਿ ਆਏ।
'ਗਿਰਪਤਿ ਹਮ ਭ੍ਰਾਤਾ ਸਮੁਦਾਏ ॥੭॥
ਹਾਨ ਲਾਭ ਮਹਿਂ ਚਹਿਯਤਿ ਮੇਲੇ।'
ਇਮ ਬਿਚਾਰ ਸਭਿ ਭਏ ਸਕੇਲੇ[1]।
ਕਰਿ ਕਰਿ ਸਭਿ ਸਨਮਾਨ ਉਤਾਰੇ।
ਖਾਨ ਪਾਨ ਕਰਿ ਰਾਤਿ ਮਝਾਰੇ ॥੮॥
ਸੁਪਤਿ ਜਥਾ ਸੁਖ ਭੀ ਭੁਨਸਾਰਾ।
ਸੌਚ ਸ਼ਨਾਨ ਠਾਨਿ ਹੁਇ ਤਯਾਰਾ।
ਲਘੁ ਦੀਰਘ ਮਿਲਿ ਕਰਿ ਸਮੁਦਾਈ।
ਭਏ ਏਕ ਥਲ ਸਭਾ ਲਗਾਈ ॥੯॥
ਮੀਏਂ, ਰਾਜੇ, ਰਾਵ ਕਿ ਰਾਣੇ।
ਸਚਿਵ ਸਮੀਪੀ ਜੇ ਮਤਿ ਸਯਾਣੇ।
ਬੈਠਿ ਸਭਿ ਨਿਸ਼ਚਲ ਜਬਿ ਹ੍ਵੈ ਕੈ।
ਆਪਸ ਮੈਂ ਜੈਦੇਵਾ ਕੈ ਕੈ ॥੧੦॥
ਭੀਮਚੰਦ ਸੈਲਿੰਦ੍ਰ ਬਿਲੰਦਾ।
ਭਨਯੋ 'ਸੁਨਹੁ ਤੁਮ ਸਕਲ ਗਿਰਿੰਦਾ!
ਕਯੋਂ ਨ ਭਵਿੱਖਤ ਬਾਤ ਬਿਚਾਰੋ।
ਸਿਰ ਪਰ ਸ਼ੱਤ੍ਰੂ ਪ੍ਰਬਲ ਬਿਚਾਰੋ ॥੧੧॥
ਦਿਨਪ੍ਰਤਿ ਵਧਤਿ ਦੂਜ ਜਿਮ ਚੰਦ।
ਦੇਖਤਿ ਵੇਖਤਿ ਭਯੋ ਬਿਲੰਦ।
ਜਿਨਹੁ ਇਰਾਦਾ ਲੈਬੇ ਦੇਸ਼।
ਲਰਨ ਮਰਨ ਕੀ ਕਾਰ ਵਿਸ਼ੇਸ਼ ॥੧੨॥

[1]ਇਕੱਠੇ।

ਹਮ ਤੁਮ ਸਭਿ ਕੋ ਇਕ ਸਮ ਜਾਨੋ।
ਆਜ ਮੋਹਿ ਪੁਨ ਤੋ ਕਹੁ ਮਾਨੋ[1]।
ਗੁਰੂ ਗੁਬਿੰਦ ਸਿੰਘ ਭੁਜ ਭਾਰੀ।
ਸ਼ਾਹੁ ਆਦਿ ਤੇ ਤ੍ਰਾਸ ਨ ਧਾਰੀ ॥੧੩॥
ਦੇਸ਼ ਉਜਾਰਯੋ, ਛੀਨੇ ਗ੍ਰਾਮ।
ਕਈ ਬੇਰ ਕੀਨੋ ਸੰਗ੍ਰਾਮ।
ਮੁਖਿ ਸੈਨਾ ਕੇ ਮਰੇ ਹਮਾਰੇ।
ਆਦਿ ਕੇਸਰੀ ਚੰਦ ਜੁਝਾਰੇ ॥੧੪॥
ਪੁਜਹਿ ਨ ਸਮਤਾ ਲਰਿਬੇ ਮਾਂਹਿ।
ਪਰਖੇ ਕਈ ਬਾਰ ਬਲ ਜਾਂਹਿ[1]।
ਜੇ ਅਬਿ ਬੈਠਿ ਰਹਹਿਂ ਕਰਿ ਟਾਰਾ।
ਰਾਜ ਦੇਸ਼ ਕੋ ਛੀਨਹਿ ਸਾਰਾ[†] ॥੧੫॥

ਨਿਤਪ੍ਰਤਿ ਦਲ ਸਿੰਘਨ ਕੋ ਆਵੈ।
ਲੂਟ ਕੂਟ ਕਰਿ ਮਿਟਿ ਹਟਿ ਜਾਵੈ।
ਬਾਜਤਿ ਰਹੈ ਬੰਦੂਕ ਸਦਾਈ।
ਮਰਹਿਂ ਕਿ ਮਾਰਹਿਂ ਫਤੇ ਬੁਲਾਈ ॥੧੬॥
ਸ਼ਾਹੁ ਪੁਕਾਰ ਸੁਨੀ ਇਕਸਾਰੀ।
ਲਰਯੋ ਆਨਿ ਲਸ਼ਕਰਿ ਤਬਿ ਭਾਰੀ।
ਅਬਿ ਕੈ ਜਾਇ ਕਹਾਂ ਕਹਿਂ ਸ਼ਾਹੂ[1]?
ਨਿਰਬਲ ਅਧਿਕ ਲਖਹਿ ਮਨ ਮਾਂਹੂ ॥੧੭॥
ਬਾਰਿ ਬਾਰਿ ਕੀ ਸੁਨਹਿ ਪੁਕਾਰ[1]।
ਕੈ ਖਿਝ ਪਰਹਿ ਕਰਹਿ ਬੁਰਿਆਰ।
ਇਕ ਸੌ ਜੇ ਗੁਰ ਕੇ ਸਿਖ ਮਰੈਂ।
ਆਇ ਹਜ਼ਾਰਹੁਂ ਕੇਸਨਿ ਧਰੈਂ ॥੧੮॥
ਨਹਿਂ ਨਿਪਟਹਿਂ ਨਹਿਂ ਪਾਇਂ ਪਰਾਜੈ[1]।
ਹਾਨ ਲਾਭ ਕੋ ਲਖਹਿਂ ਨ ਕਾਜੈ।
ਸੁਨਹੁ ਗਿਰੀਸ਼ਹੁ! ਕਰਹੁ ਉਪਾਇ।
ਯੌਂ ਬਿਗਰਤਿ ਕਾਰਜ ਸਮੁਦਾਇ'

[1]ਅੱਜ ਮੇਰੇ ਤੇ ਹੈ ਫਿਰ ਤੁਹਾਡੇ ਤੇ ਪਿਆ ਜਾਣੋ।
[1]ਜਿਨ੍ਹਾਂ ਦਾ ਬਲ ਕਈ ਵਾਰ ਪਰਖਿਆ ਹੈ।
[†]ਪਾ:-ਛੀਨ ਹਜ਼ਾਰਾ।
[1]ਐਤ ਕਾਂ ਜਾਕੇ ਪਾਤਸ਼ਾਹ ਨੂੰ ਕੀਹ ਆਖੀਏ?
[1]ਬਾਰ ਬਾਰ ਦੀ ਕੀਤੀ ਹੋਈ ਸਾਡੀ ਪੁਕਾਰ ਸੁਣ ਕੇ।
[1]ਨਾਂ ਤਾਂ ਨਿਬੜਦੇ ਹੀ ਹਨ ਤੇ ਨਾਂ ਹਾਰਦੇ ਹੀ ਹਨ।

॥੧੯॥
ਸੁਨਤਿ ਘਮੰਡ ਚੰਦ ਤਬਿ ਭਾਖਾ।
'ਕੋ ਉਪਾਇ ਤੁਮ ਨੇ ਅਭਿਲਾਖਾ?
ਬਿਨਾ ਲਰਨ ਤੇ ਅਪਰ ਨ ਕੋਊ।
ਮਿਲੇ ਨ ਬਚਹੁ, ਛੀਨ ਲੇ ਸੋਊ
॥੨੦॥
ਪ੍ਰਥਮ ਸ਼ਾਹ ਢਿਗ ਬਨਹਿ ਨ ਜਾਨਾ।
ਸੈਨਾ ਸੰਚਿ ਘਾਲਿ ਘਮਸਾਨਾ।
ਲਰਿਬੇ ਕਹੁ ਨ੍ਰਿਪ ਧਰਹਿ ਜਿ ਆਲਸ।
ਰਾਜ ਕਰਨ ਕੀ ਧਰਹਿ ਨ ਲਾਲਸ† †ਪਾ:-ਕਰਿਹ ਜੁ ਆਲਸ।
॥੨੧॥
ਰਿਪੁ ਬਸ ਹੋਹਿ ਨ ਦੰਡ ਬਿਹੀਨਾ[1]। [1]ਦੰਡ ਦਿੱਤੇ ਬਿਨਾਂ।
ਵਧਹਿ ਪ੍ਰਤਾਪ ਸੁ ਦੰਡ ਅਧੀਨਾ[1]। [1]ਸ਼ੱਤ੍ਰ) ਦੰਡ ਨਾਲ ਅਧੀਨ ਰਹੇ ਤਾਂ ਪ੍ਰਤਾਪ ਵਧਦਾ ਹੈ।
ਬਿਨਾਂ ਦੰਡ ਤੇ ਕੋਇ ਨ ਜਾਨਹਿ।
ਪ੍ਰਜਾ ਦੀਨ ਭੀ ਤ੍ਰਿਸਕ੍ਰਿਤ ਠਾਨਹਿ[1] [1]ਦੀਨ ਪ੍ਰਜਾ ਭੀ ਉਸ ਰਾਜੇ ਦਾ ਤ੍ਰਿਸਕਾਰ ਕਰਦੀ ਹੈ।
॥੨੨॥
ਜਗ ਮਹਿਂ ਊਚ ਕਿ ਨੀਚ ਸਮਾਜਾ।
ਦੰਡ ਦੇਨਿ ਤੇ ਸਰੈ ਸੁ ਕਾਜਾ।'
ਸੁਨਤਿ ਘਮੰਡ ਚੰਦ ਕੋ ਆਸ਼ੈ।
ਭੂਪਚੰਦ ਪੁਨ ਬਾਕ ਪ੍ਰਕਾਸ਼ੈ ॥੨੩॥
'ਜਥਾ ਜੋਗ ਤੁਮ ਨੀਤਿ ਉਚਾਰੀ।
ਉਚਿਤ ਨ ਮਿਟਹਿਂ ਮਾਨ ਕਰਿ ਹਾਰੀ[1]। [1]ਹਾਰ ਮੰਨਕੇ ਟਲੇ ਰਹੀਏ, ਇਹ ਬੀ ਜੋਗ ਨਹੀਂ।
ਮਰੇ ਜੁੱਧ ਮਹਿਂ ਬੀਰ ਘਨੇਰੇ।
ਸਿਮਰਹਿਂ ਤਿਨਹੁਂ ਮਰਨ ਡਰ ਹੇਰੇ[1] [1]ਉਨ੍ਹਾਂ ਨੂੰ ਯਾਦ ਕਰ ਕਰਕੇ ਜੋ ਮਰਦੇ ਵੇਖੇ ਹਨ ਡਰੇ ਰਹੀਏ। (ਅ) ਉਨ੍ਹਾਂ ਨੂੰ ਯਾਦ ਕਰਕੇ (ਆਪਣੀ) ਮੌਤ ਦਾ ਡਰ ਤੱਕਕੇ (ਜੇ ਹਟੇ ਰਹੀਏ ਤਾਂ)।
॥੨੪॥
ਰਾਜਨਿ ਕੋ ਇਹ ਬਾਤ ਨ ਨੀਕੀ।
ਉੱਦਮ ਕਰਨ ਬਨਤਿ ਹੈ ਠੀਕੀ।
ਥੋਰੇ ਸਿੰਘ ਅਬਹਿ ਗੁਰ ਤੀਰ।
ਲਰਹੁ ਭਲੇ ਲੈ ਕਰਿ ਭਟ ਭੀਰ
॥੨੫॥

ਹਮਰੀ ਭੂਮ ਬਿਖੈ ਨਹਿਂ ਫਿਰੈ।
ਜੇ ਨਹਿਂ ਮਿਟਤਿ ਉਚਿਤ ਹਮ ਲਰੈ[1]।' [1]ਟਲਨ ਨਾ ਤਾਂ ਸਾਨੂੰ ਫਿਰ ਲੜਨਾ ਯੋਗ ਹੈ।
ਇੱਤਯਾਦਿਕ ਮਿਲਿ ਮਸਲਤ ਕਰੀ।
ਓਰਕ[1] ਲਰਨ ਹੇਤ ਬੁਧਿ ਧਰੀ ॥੨੬॥ [1]ਅੰਤ ਨੂੰ।
ਸਕਲ ਸਮਾਜ ਤਯਾਰ ਕੋ ਕੀਨਿ।
ਗੁਲਕਾਂ ਅਰ ਬਰੂਦ ਭਰਿ ਲੀਨਿ।
ਸਤਿਗੁਰ ਕੇ ਢਿਗ ਲਿਖੇ ਪਠਾਏ।
'ਅਬਿ ਲੌਂ ਟਰੇ ਰਹੇ ਗ਼ਮ ਖਾਏ[1]' ॥੨੭॥ [1]ਭਾਵ ਸਹਾਰਾ ਕਰਕੇ ਟਲੇ ਰਹੇ ਹਾਂ।
ਨਿਤ ਬਿਗਾਰ ਕਰਿ ਸਿੰਘ ਸਿਧਾਰੈਂ।
ਲੂਟ ਕੂਟ ਕ੍ਰਿਖਿ ਮਾਨਵ ਮਾਰੈਂ।
ਤੁਮ ਨਹਿਂ ਟਰੋ ਹੇਰਿ ਹਮ ਹਾਰੇ।
ਅਬਿ ਬਾਜਹਿਂਗੇ ਲੋਹ ਕਰਾਰੇ ॥੨੮॥
ਨਾਂਹਿ ਤ ਇਤ ਕੋ ਪਾਯ ਨ ਫੇਰੇ।
ਬੈਠੇ ਰਹਹੁ ਹਰਖ ਜੁਤਿ ਡੇਰੇ।'
ਸਭਾ ਮਝਾਰ ਲਿਖ੍ਯੋ ਜਬਿ ਆਯੋ।
ਸ੍ਰੀ ਕਲ਼ਗੀਧਰ ਸੋ ਪਢਵਾਯੋ ॥੨੯॥
'ਸਭਿ ਰਾਜੇ ਇਕਠੇ ਪੁਨ ਹ੍ਵੈ ਕੈ।
ਸੈਨ ਸਕੇਲੀ ਧਨ ਬਹੁ ਦੈ ਕੈ।
ਚਾਹਤਿ ਲਰ੍ਯੋ ਫੇਰ ਤੁਮ ਸੰਗ।'
ਰਨ ਪ੍ਰਿਯ ਸੁਨਿ ਕੈ ਨ੍ਰਿਪਨਿ ਕੁਢੰਗ[1] ॥੩੦॥ [1]ਰਣ ਦੇ ਪਿਆਰੇ ਭਾਵ ਗੁਰੂ ਜੀ ਨੇ ਰਾਜਿਆਂ ਦਾ ਖੋਟ ਸੁਣਕੇ।
ਲਿਖਵਾਯਹੁ ਉੱਤਰ ਤਤਕਾਲਾ।
ਗਿਰ ਦੇਸ਼ਨਿ ਕੋ ਰਾਜ[1] ਬਿਸਾਲਾ। [1]ਪਹਾੜ ਦੇ ਵਡੇ ਹੰਕਾਰੀ ਰਾਜਿਆਂ ਵੱਲ।
'ਕਰਹਿਂ ਅਖੇਰ ਬ੍ਰਿੱਤ ਜਬਿ ਜੈ ਹੈਂ।
ਕੋ ਅਰ ਪਰਹਿ ਤ ਸਿੰਘ ਲਰੈਂ ਹੈਂ ॥੩੧॥
ਫਿਰਤਿ ਦੂਣ ਮਹਿਂ ਦੇਖ ਨ ਸਕੋ।
ਨਾਹਕ ਜੰਗ ਕਰਨ ਕੋ ਤਕੋ।
ਤੌ ਇਤ ਕਹਾਂ ਤ੍ਰਾਸ ਕੋ ਧਾਰੈ[1]। [1]ਤਾਂ ਏਥੇ ਕੇਹੜੇ ਅਸੀਂ (ਤੁਹਾਥੋਂ) ਡਰਦੇ ਹਾਂ।
ਬੈਠਿ ਰਹੈਂ, ਨਹਿਂ ਵਹਿਰ ਪਧਾਰੈਂ[1]† [1]ਕਿ (ਅੰਦਰ) ਬੈਠੇ ਰਹੀਏ, ਤੇ ਬਾਹਰ ਨਾ ਨਿਕਲੀਏ। †ਇਥੇ ਸਾਫ ਹੋ ਗਿਆ ਕਿ ਸਿੰਘ ਆਪੂੰ

॥੩੨॥

ਧੱਕਾ ਨਹੀਂ ਕਰਦੇ, ਕੋਈ ਅੜੇ ਤਾਂ ਲੜਦੇ ਹਨ, ਐਵੇਂ ਵਿਗਾੜ ਨਹੀਂ ਕਰਦੇ। ਜੰਗ ਨੂੰ ਓਹ ਨਾਹਕ ਮੰਗਦੇ ਹਨ।

ਲਰਿਬੇ ਚਹੌਂ[1], ਖਾਲਸਾ ਲਰੈ।
ਮਾਰਨ ਮਰਨ ਜੁੱਧ ਮਹਿਂ ਥਿਰੈ।
ਚਢਹੁ ਜਿ ਤੁਮ ਇਹ ਠਾਂ ਨਹਿਂ ਦੇਰ।
ਦੇਖਹੁ ਪੁਨ ਕਰਿ ਕੈ ਭਟ ਭੇਰ'
॥੩੩॥

[1]ਜੇ ਤੁਸੀਂ ਲੜਨਾ ਚਾਹੋ।

ਲਿਖੵੋ ਗੁਰੂ ਕੋ ਪਹੁੰਚੵੋ ਜਾਇ।
ਪਠਿਵਾਯਹੁ ਸੁਨਿ ਸਭਿ ਗਿਰਰਾਇ।
ਸੈਨ ਸਕੇਲਨਿ ਕੀਨਸਿ ਤਯਾਰੀ।
ਅਬਿ ਹੁਇ ਠਾਠ[1] ਟਰੈ ਨਹਿਂ ਟਾਰੀ
॥੩੪॥

[1]ਜੰਗ ਦਾ ਠਾਠ।

ਸਭਿ ਰਾਜਨ ਕੇ ਬਜੇ ਨਗਾਰੇ।
ਜ਼ੀਨ ਤੁਰੰਗਨਿ ਤਤਛਿਨ ਡਾਰੇ।
ਮੁਜਰਾ[1] ਸਭਿ ਸੁਭਟਨਿ ਕੋ ਲਯੋ।
ਦਸ ਹਜ਼ਾਰ ਗਿਨਤੀ ਮਹਿਂ ਭਯੋ
॥੩੪॥

[1]ਸਲਾਮੀ ਲਈ ਭਾਵ ਗਿਣਤੀ ਕੀਤੀ।

ਚਢਿ ਅਨੰਦਪੁਰਿ ਕੀ ਦਿਸ਼ ਆਏ।
ਆਯੁਧ ਗਹੇ ਭਟਨਿ ਸਮੁਦਾਏ।
ਤੋਮਰ, ਤੀਰ, ਤੁਪਕ, ਤਰਵਾਰ।
ਸਿਪਰ, ਕਮਾਨ, ਜਮਧਰਾ ਧਾਰ[1]
॥੩੬॥

[1]ਜਮਧਰਾਂ ਧਾਰਕੇ।

ਚਲਿ ਥੋਰੇ[1] ਹੀ ਕੀਨਸ ਡੇਰੇ।
ਸਕਲ ਸੰਭਾਰੇ ਜਿਸ ਜਿਸ ਕੇਰੇ।
ਸੁਧ ਸਤਿਗੁਰ ਪਹਿ ਤਤਛਿਨ ਆਈ।
'ਗਿਰਪਤਿ ਚਢਿ ਆਏ ਸਮੁਦਾਈ
॥੩੭॥
ਪਹੁੰਚੇ ਲਖਹੁ ਆਪਨੇ ਤੀਰ।
ਗਹੇ ਤੁਪਕ, ਤੋਮਰ, ਧਨੁ, ਤੀਰ।'
ਸੁਨਿ ਸਤਿਗੁਰ ਤਯਾਰੀ ਕਰਿਵਾਈ।

[1]ਥੋੜੀ ਦੂਰ ਜਾਕੇ।

ਗੁਲਕਾ ਅਰੁ ਬਰੂਦ† ਸਮੁਦਾਈ ॥੩੮॥ †ਪਾ:-ਦਾਰੂ।
ਲੇ ਲੇ ਸਿੰਘ ਧਰੈਂ ਉਤਸਾਹੂ।
ਕਹੈਂ 'ਪ੍ਰਹਾਰਹੁ ਰਿਪੁ ਰਣ ਮਾਂਹੂ।'
ਹੁਕਮ ਦੀਨ 'ਰਣਜੀਤ ਨਗਾਰਾ।
ਦਿਹੁ ਬਜਾਇ ਦਲ ਹ੍ਵੈ ਸਭਿ ਤਜਾਰਾ' ॥੩੯॥
ਸਕਲ ਖਾਲਸੇ ਗਰ ਧਰਿ ਅਸੀ[1]। [1]ਕ੍ਰਿਪਾਣ ਗਲ ਵਿਚ ਧਾਰੀ ਭਾਵ ਗਾਤ੍ਰੇ ਪਾਈ।
ਸਿਪਰ ਸਮੇਤ† ਤੁਰਤ ਕਟ ਕਸੀ। †ਪਾ:-ਸਮੇਟ।

ਲਰਨ ਜਿਨਹੁਂ ਕੋ ਨਿਤ ਬਿਵਹਾਰੇ।
ਭਏ ਸਨੱਧ ਬੱਧ ਸਭਿ ਸਾਰੇ ॥੪੦॥
ਆਪ ਚਢੇ ਤਬਿ ਗੋਬਿੰਦ ਸਿੰਘ।
ਮੱਤ ਗਜਨਿ ਪਰ ਜਿਮ ਕ੍ਰੁਪ ਸਿੰਘ[1]। [1]ਮਸਤ ਹਾਥੀਆਂ ਤੇ ਜਿਵੇਂ ਕ੍ਰੋਧ ਕਰਕੇ ਸ਼ੇਰ (ਚੜ੍ਹਦਾ ਹੈ)।
ਜਰਾਸੰਧ ਪਰ ਗੋਬਿੰਦ[1] ਜੈਸੇ। [1]ਕ੍ਰਿਸ਼ਨ।
ਜਾਦਵ ਸੰਗ ਖਾਲਸਾ ਤੈਸੇ[1] ॥੪੧॥ [1]ਜਿਵੇਂ ਜਾਦਵ (ਸਨ) ਤਿਵੇਂ ਖਾਲਸਾ ਗੁਰੂ ਜੀ ਨਾਲ ਹੈ।

ਸਿੰਘਨ ਭਨਜੋ 'ਪ੍ਰਭੁ ਸੁਨਿ ਲੀਜੈ।
ਚਲੋ ਅੱਗ੍ਰ ਹੀ ਰਣ ਕੋ ਕੀਜੈ।
ਇਹਾਂ ਨ ਪਹੁਂਚੈਂ ਰਿਪੁ ਸਮੁਦਾਈ।
ਵਧਿ ਆਗੇ ਹੀ ਲੇਹਿਂ ਲਰਾਈ' ॥੪੨॥
ਦੂਰ ਅਨੰਦ ਪੁਰਿ ਕੋ ਤਜਿ ਗਏ।
ਰਾਜਨਿ ਕੇ ਮੁਕਾਬਲੇ ਭਏ।
ਹਿਤ ਸੰਗ੍ਰਾਮ ਹੋਹਿ ਕਰਿ ਤਜਾਰੇ।
ਹਰਖ ਸਮੇਤ ਸੁਚੇਤ ਉਦਾਰੇ ॥੪੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਾਜਨ ਕੋ ਰਣ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਰਾਜਿਆਂ ਨਾਲ ਜੰਗ। ਸਿੰਘਾਂ ਦਾ ਮਾਨ ਹਟਾਯਾ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਉਮਡੇ ਦਲ ਦਿਸ਼ ਦੁਹਨਿ ਤੇ, ਕਰੀ ਤੁਫੰਗੈਂ ਤਜਾਰ।
ਦਸਤਰਵਾਂ ਕਰ ਤਜਿ ਦਈ, ਹੋਨਿ ਲਗੀ ਤਬਿ ਮਾਰ ॥੧॥

ਚੌਪਈ:

ਹਿਤ ਹੇਰਨਿ ਕੇ ਜੰਗ ਤਮਾਸ਼ਾ।
ਸ੍ਰੀ ਕਲਗੀਧਰ ਹ੍ਵੈ ਇਕ ਪਾਸਾ।
ਊਚੇ ਥਲ ਪਰ ਹ੍ਵੈ ਥਿਤ ਰਹੇ।
ਦੋਨਹੁਂ ਦਿਸ਼ ਕੇ ਦਲ ਕੋ ਲਹੇ[1] ॥੨॥ [1]ਦੇਖਦੇ ਹਨ।
ਸਿੰਘ ਆਠ ਸੈ ਹੁਇ ਸਵਧਾਨੇ।
ਦਸ ਹਜ਼ਾਰ ਗਿਰਪਤਿ ਭਟ ਆਨੇ।
ਜ੍ਵਾਲਾ ਬਮਣੀ ਕੀ ਥਿਰ ਮਾਲਾ[1]। [1]ਬੱਧੀ ਹੋਈ ਕਤਾਰ।
ਛੁਟਿ ਇਕਬਾਰ ਪ੍ਰਕਾਸ਼ੀ ਜ੍ਵਾਲਾ ॥੩॥
ਘਟਾ ਚਮੂੰ ਮਹਿਂ ਤੜਿਤਾ ਜਾਗੀ।
ਕਰਕਾ ਬਰਖਤਿ ਗੁਲਕਾਂ ਲਾਗੀ।
ਹਯ ਕੋ ਫੇਰਿ ਤੁਫੰਗ ਚਲਾਵੈਂ।
ਵਧੇ ਅੱਗ੍ਰ ਕੋ ਮਾਰ ਗਿਰਾਵੈਂ ॥੪॥
ਦੇਖਿ ਪਰਸਪਰ ਭਨਹਿਂ ਪਹਾਰੀ।
'ਇਹ ਬਿੱਦਜਾ ਸਿੰਘਨ ਮਹਿਂ ਭਾਰੀ।'
ਹਯ ਧਵਾਇ ਪੁਨ ਹਤੈਂ ਨਿਸ਼ਾਨੇ।
ਨਿਜ ਬਚਾਇ ਕਰਿ ਬਹੁਰ ਪਯਾਨੇ
॥੫॥
ਕਰਿ ਹੰਕਾਰ ਖਾਲਸਾ ਰਿਦੇ।
ਓਰੜ ਪਰੇ[1] ਅੱਗ੍ਰ ਕੋ ਤਦੇ। [1]ਟੁੱਟਕੇ ਪਏ।
ਭੀਮਚੰਦ ਨਿਜ ਅੰਗ ਬਚਾਏ।
ਰਣ ਕੇ ਸਨਮੁਖ ਸਕੈ ਨ ਆਏ ॥੬॥
ਭੂਪਚੰਦ ਹੰਡੂਰੀ ਧਾਯੋ।
ਦੇਵ ਸ਼ਰਣ ਕੋ ਸੰਗ ਮਿਲਾਯੋ।
ਬਹੁਰ ਵਜ਼ੀਰ ਸਿੰਘ ਰਣ ਘਾਲਾ।
ਛੁਟਤਿ ਗੁਲਕਾਂ ਨਾਦ ਕਰਾਲਾ ॥੭॥

ਸਭਿ ਸਿਪਾਹ ਕੋ ਆਗੈ ਧਰਿਓ।
ਆਪ ਭਿ ਲਰਨ ਹੇਤ ਮਨ ਕਰਿਓ।
ਹੋਤਿ ਤੜਾਭੜ ਸ਼ਬਦ ਤੁਫੰਗਨਿ।
ਗਿਰਹਿਂ ਸੂਰ ਲਾਗੀ ਜਿਨ ਅੰਗਨਿ
॥੮॥
ਰੁਧਰ ਨਿਕਸਿ ਛਿਤ ਰਕਤ ਬਿਸਾਲਾ।
ਲਗੇ ਕਰਾਹਨਿ ਘਾਇਲ ਜਾਲਾ[1]।
ਪੁਨ ਚੰਬੇਲ ਆਨਿ ਕਰਿ ਲਰੇ।
ਆਯੁਧ ਅਨਿਕ ਪ੍ਰਹਾਰਨ ਕਰੇ ॥੯॥
ਕੁੱਲੂ ਕੈਂਠਲ ਕੈ ਜਸੁਵਾਰੀ।
ਬੀਰ ਸਿੰਘ ਪਹੁਂਚਯੋ ਬਲਿ ਭਾਰੀ।
ਇਤ ਤੇ ਆਲਮ ਸਿੰਘ ਅਗਾਰੇ।
ਉਦੇ ਸਿੰਘ ਗਨ ਬਾਨ ਪ੍ਰਹਾਰੇ ॥੧੦॥
ਤਿਸ ਛਿਨ ਭੇਜਯੋ ਨਰ ਗੋਸਾਈਂ।
ਸਕਲ ਖਾਲਸੇ ਦਯੋ ਸੁਨਾਈ।
'ਵਧਹੁ ਨ ਆਗੇ ਥਿਰ ਹ੍ਵੈ ਲਰੋ।
ਜ੍ਵਾਲਾ ਬਮਣੀ ਛੋਰਨ ਕਰੋ' ॥੧੧॥
ਸੁਨਯੋ ਹੁਕਮ ਕੋ ਟਿਕਿ ਟਿਕਿ ਲਰੇ।
ਆਗੇ ਨਹੀਂ ਬਧੈ ਭਟ ਭਿਰੇ।
ਮਿਲਿ ਪਹਾਰੀਯਨਿ ਘਾਲਯੋ ਹੇਲਾ।
ਮਾਰਿ ਮਾਰਿ ਕਰਿ ਰੌਰਹਿਂ ਮੇਲਾ
॥੧੨॥
ਦੁੰਦਭਿ ਢੋਲ ਪਟਹਿ ਬਹੁ ਬਾਜੇ।
ਮਾਰੂ ਰਾਗ ਸੁਨਤਿ ਭਟ ਗਾਜੇ।
ਨਟ ਜਿਮ ਉਛਲੇ ਛਾਲ ਛਲੰਗੀ[1]।
ਗਹਿ ਕੈ ਸਿਪਰ ਕ੍ਰਿਪਾਨੈਂ ਨੰਗੀ
॥੧੩॥
ਓਰੜ ਪੜੇ ਬੀਰ ਇਕ ਬਾਰੀ।
ਸਿੰਘਨਿ ਲਗ ਪਹੁਂਚੇ ਬਲਿ ਭਾਰੀ।
ਸੇਲੇ ਬਰਛੇ ਆਨਿ ਚਲਾਏ।
ਸਿੰਘਨਿ ਸਨਮੁਖ ਘਾਵ ਸੁ ਖਾਏ

[1]ਸਾਰੇ ਜ਼ਖਮੀ ਹਾਏ ਹਾਏ ਕਰਨ ਲੱਗੇ।

[1]ਛੈਲ ਅੰਗਾਂ ਵਾਲੇ ਭਾਵ ਸੂਰਮੇ ਨਟ ਵਾਂਙੂੰ ਛਾਲਾਂ ਮਾਰਕੇ ਉਛਲੇ।

॥੧੪॥
ਥਾਵ ਨ ਤਜੀ ਅਰੇ ਰਣ ਰਹੇ।
ਗੁਰ ਪ੍ਰਤਾਪ ਤੇ ਰਿਪੁ ਗਨ ਦਹੇ।
ਘਾਲੀ ਹੇਲ ਝਾਲ† ਭਟ ਖਰੇ[1]।

[1]ਜੋ ਹੱਲਾ (ਪਹਾੜੀਆਂ) ਕੀਤਾ ਸੋ (ਸਿੰਘ) ਸੂਰਮੇ ਝੱਲ ਖੜੋਤੇ। †ਪਾ:-ਚਾਲ।

ਇਤਨੇ ਬਿਖੈ ਸਿੰਘ ਰਿਸ ਭਰੇ ॥੧੫॥
ਖੜਗ ਮਜਾਨ ਤੇ ਖੈਂਚਿ ਨਿਕਾਰੇ।
ਤੁਰਤ ਫੁਰਤ ਕਰਿ ਹਤੇ ਜੁਝਾਰੇ।
ਜਬਿ ਦਸ ਬੀਸ ਅੱਗ੍ਰ ਕੇ ਮਾਰੇ।
ਹਟੇ ਕੁਛਕ ਸ਼ੱਤ੍ਰੂ ਡਰ ਧਾਰੇ ॥੧੬॥
ਦੇਖਤਿ ਭਯੋ ਖਾਲਸਾ ਆਗੇ।
ਮੁਹਰਾ ਛੋਡਿ ਪਹਾਰੀ ਭਾਗੇ[1]।

[1]ਪਹਾੜੀਏ ਨੱਸ ਪਏ।

ਪਰੇ ਗੈਲ ਮਹਿਂ[1] ਟਲੇ ਨ ਟਾਲੇ।

[1](ਸਿੱਖ) ਪਿੱਛੇ ਪਏ।

ਖੜਕਯੋ ਖੜਗ ਕਰਾਲ ਬਿਸਾਲੇ
॥੧੭॥
ਛੰਦ†:
ਜਬੈ ਜੁੱਧ ਜਾਗਾ। ਕਟੇ ਸੀਸ ਬਾਗਾ[1]।

[1]ਸਿਰ ਤੇ ਵਾਗਾਂ (ਵਾਲੇ ਹੱਥ)। (ਅ) ਪੁਸ਼ਾਕਾਂ ਸਮੇਤ ਸਿਰ ਕੱਟੇ। †ਇਥੇ ਕਈ ਥਾਈਂ ਛਪੈ ਛੰਦ ਲਿਖਿਆ ਹੈ, ਪਰ ਚਾਲ ਰਸਾਵਲ ਛੰਦ ਦੀ ਹੈ।

ਬਢੇ ਖੱਗ ਧਾਰਾ[1]। ਜਥਾ ਕਾਠ ਆਰਾ[2]
॥੧੮॥

[1]ਖੰਡੇ ਦੀ ਧਾਰ ਨਾਲ ਵੱਢੇ। [2]ਜਿਵੇਂ ਆਰਾ ਕਾਠ ਨੂੰ (ਚੀਰਦਾ) ਹੈ।

ਗਿਰੇ ਜੁੱਧ ਸੂਰਾ। ਨ੍ਰਿਪੈ ਨੰਦ ਕੂਰਾ[1]।

[1]ਰਾਜਕੁਮਾਰ ਝੂਠੇ ਪੈ ਗਏ। ਸੌ ਸਾਖੀ ਦਾ ਪਾਠ ਹੈ:-ਰਾਜਸੁਤ ਕੂਰਾ। (ਅ) ਰਾਜਿਆਂ ਦਾ ਅਨੰਦ ਝੂਠਾ ਪੈ ਗਿਆ।

ਗੁਰੂ ਦੇਖਿ ਦੂਰੰ। ਭਯੋ ਜੰਗ ਭੂਰੰ
॥੧੯॥
ਕੜਾਕੜੇ ਮਾਚੀ। ਜ਼ਿਮੀਂ ਸ਼੍ਰੋਣ ਰਾਚੀ।
ਭਜੇ ਡੋਗਰਾਨੇ[1]। ਤਜਯੋ ਖੇਤ ਬਾਨੇ
॥੨੦॥

[1]ਪਹਾੜੀਏ।

ਜਬੈ ਸਿੰਘ ਧਾਏ। ਪਹਾਰੀ ਪਲਾਏ।
ਤਜਯੋ ਨਾਂਹਿ ਗੈਲੰ। ਡਰੇ ਨਾਥ ਸੈਲੰ[1]
॥੨੧॥

[1]ਪਹਾੜੀ ਰਾਜੇ ਡਰੇ।

ਨ ਆਗਯਾ ਗੁਸਾਈਂ[1]।

[1]ਗੁਰੂ ਜੀ ਦੀ (ਇਹ) ਆਗਿਆ ਨਹੀਂ ਸੀ।

-ਅਗਾਰੇ ਸਿਧਾਈ[1]-। [1]ਕਿ ਅੱਗੇ ਵਧੇ ਜਾਓ।

ਸੁ ਬਾਤੈ ਬਿਸਾਰੀ[1]। [1]ਅੱਗੇ ਵਧਣ ਦੀ ਆਗਜ਼ਾ ਨਹੀਂ ਸੀ) ਇਹ ਗੱਲ ਸਿੰਘਾਂ ਨੇ ਵਿਸਾਰ ਦਿੱਤੀ ਸੀ।

ਨਹੀਂ ਯਾਦ ਕਾਰੀ ॥੨੨॥

ਗੁਰ ਹੈ† ਬਿਚਾਰੇ[1]। -ਮਹਾਂ ਏ ਹੰਕਾਰੇ। [1]ਗੁਰੂ ਜੀ ਨੇ ਵਿਚਾਰਿਆ। †ਪਾ:-ਸੋ।

ਬਡੀ ਜੀਤ ਪਾਏ। ਚਲੇ ਜਾਤਿ ਧਾਏ- ॥੨੩॥

ਉਠੇ ਆਪ ਸ੍ਵਾਮੀ। ਚੜ੍ਹੇ ਤੇਜ ਗਾਮੀ[1]। [1]ਤੇਜ਼ ਚਾਲ ਵਾਲੇ........।

ਹਯੰ ਰੰਗ ਨੀਲਾ[1]। ਸ਼ਿੰਗਾਰਜੋ ਛਬੀਲਾ ॥੨੪॥ [1]ਨੀਲੇ ਰੰਗ ਵਾਲੇ ਘੋੜੇ ਉੱਤੇ।

ਪਰੇ ਪੰਥ ਪਾਛੇ[1]। ਬਡੀ ਚਾਲ ਗਾਛੇ[2]। [1]ਪਿਛੇ ਟੁਰ ਪਏ ਭਾਵ ਅਨੰਦਪੁਰਿ ਨੂੰ ਮੁੜ ਪਏ। [2]ਤ੍ਰਿੱਖੀ ਚਾਲ ਨਾਲ ਟੁਰੇ।

ਸੁ ਤਜਾਗੇ ਲਰਾਈ। ਚਲੇ ਜਾਤਿ ਧਾਈ ॥੨੫॥

ਦੋਹਰਾ:

ਸਿੰਘ ਬਿਲੋਕਤਿ ਭੇ ਕਿਤਿਕ,
ਗਏ ਗੁਰੂ ਰਣ ਛੋਰਿ।
ਪਾਛੈ ਕਰਤਿ ਨ ਡੀਠ ਭੀ[1], [1]ਪਿਛਲੇ ਪਾਸੇ ਤੱਕਦੇ ਬੀ ਨਹੀਂ।
ਜਾਤਿ ਅਨੰਦਪੁਰਿ ਓਰ ॥੨੬॥

ਚੌਪਈ:

ਗੁਰੂ ਚਰਿੱਤ੍ਰ ਕੋ ਪਿਖਿ ਬਿਸਮਾਏ।
ਨਹਿਂ ਮਾਰਨ ਕੋ ਸ਼ਸਤ੍ਰ ਉਠਾਏ।
ਕੇਤਿਕ ਲਰਤਿ ਪਾਛ ਕੋ ਹਟਕੇ†। †ਪਾ:-ਸਟਕੇ।
ਰਣ ਕੋ ਤਜਾਗਤਿ ਇਤ ਉਤ ਸਟਕੇ ॥੨੭॥
ਤਬਿ ਪਹਾਰੀਅਨਿ ਇਨ ਗਤਿ ਜਾਨਿ।
ਹਟਿ ਘਾਲਜੋ ਹੇਲਾ ਘਮਸਾਨ[1]। [1]ਮੁੜਕੇ ਹੱਲਾ ਕੀਤਾ ਤੇ ਘਮਸਾਨ ਮਚਾ ਦਿੱਤਾ।
ਪਰੀ ਖਾਲਸੇ ਮਹਿਂ ਬਹੁ ਭਾਜ[1]। [1]ਹਾਰ।
ਪੀਛੇ ਭਜੇ ਤਜਾਗ ਸਭਿ ਲਾਜ ॥੨੮॥
ਘਨੀ ਪਰੀ ਸ਼ਸਤ੍ਰਨਿ ਕੀ ਮਾਰ।
ਕੇਤਿਕ ਉਚੇ ਕੀਨਿ ਪੁਕਾਰ।

'ਸ੍ਰੀ ਪ੍ਰਭੁ ! ਪੰਥ ਆਪ ਕੋ ਅਹੈ।
ਕਟੀਆ ਹੋਤਿ ਪਰਾਜੈ ਲਹੈ ॥੨੯॥
ਕਿਉਂ ਨ ਸੰਭਾਰਤਿ ਹਟਿ ਪਿਛਵਾਈ?
ਕੌਨ ਖਤਾ ਇਨ ਕੇ ਗਰ ਪਾਈ।
ਜੇ ਕਰਿ ਸਿੰਘ ਹੈ ਅਵਗੁਨਿਯਾਰੇ।
ਤਊ ਆਪ ਕੇ ਜਗਤ ਉਚਾਰੇ[1]' ॥੩੦॥

[1]ਜਗਤ ਆਪਦੇ ਹੀ (ਸਿੰਘ) ਕਹੇਗਾ।

ਇੱਤਯਾਦਿਕ ਬੋਲਤਿ ਸਮੁਦਾਏ।
ਮਿਲੇ ਆਨਿ ਕੋ ਹਯਨਿ ਧਵਾਏ।
ਕਰਤਿ ਪੁਕਾਰ ਸੁ ਆਇ ਘਨੇਰੀ।
ਹਿਤ ਹੇਰਨਿ ਗੁਰ ਗ੍ਰੀਵ ਨ ਫੇਰੀ ॥੩੧॥
ਕਹੈਂ ਬਹੁਤ 'ਪ੍ਰਭੁ ਛਿਨ ਭਰ ਥਿਰੋ।
ਲਰਤਿ ਪੰਥ ਅਵਲੋਕਨਿ ਕਰੋ।'
ਕਹਿ ਜਬਿ ਰਹੇ, ਖਰੇ ਨਹਿਂ ਹੋਏ।
ਨੌਰੰਗ ਸਿੰਘ ਮਿਲਯੋ ਪ੍ਰਭੁ ਜੋਏ ॥੩੨॥
ਤੁਰਤ ਤੁਰੰਗ ਉਤਰਯੋ ਅਗਵਾਈ।
ਐਂਚਿ ਲਕੀਰ ਦਈ ਸਹਿਸਾਈ।
ਭਾਖਯੋ 'ਨੀਲਯਾ ! ਥਿਰੋ ਇਥਾਏ[1]।
ਗੁਰ ਕੀ ਆਨ ਅੱਗ੍ਰ ਨਹਿਂ ਜਾਏ' ॥੩੩॥

[1]ਹੇ ਨੀਲੇ ਘੋੜੇ ! ਏਥੇ ਠਹਿਰ ਜਾਹ।

ਸੁਨਿ ਕਰਿ ਦਲ ਬਿਦਾਰ[1]† ਥਮ ਗਯੋ।
ਪਾਇ ਅੱਗ੍ਰ ਨਹਿਂ ਪਾਵਤਿ ਭਯੋ।
ਤਬਿ ਗੁਰ ਮਾਰਯੋ ਏਡਨਿ ਜੋਰਾ।
ਲੰਘਯੋ† ਲਕੀਰ ਨਹੀਂ ਕਿਮ ਘੋਰਾ ॥੩੪॥

[1]ਨਾਮ ਘੋੜੇ ਦਾ। †ਪਾ:-ਦਲ ਬਿਡਾਰ।
†ਪਾ:-ਲਖਯੋ। ਭਾਵ ਲੰਘਣ ਦਾ ਹੀ ਹੈ।

ਛਰੀ ਹਾਥ ਮੈਂ ਪਤਰੀ[1] ਹੁਤੀ।
ਦ੍ਵੈ ਚਾਰਿਕ ਕਰਿ ਬਲ ਤੇ ਹਤੀ।
ਖਾਇ ਮਾਰ ਨਹਿਂ ਚਰਨ ਉਠਾਵਾ।
ਫੁਰਕਤਿ ਇਤ ਉਤ ਅੱਗ੍ਰ ਨ ਜਾਵਾ

[1]ਪਤਲੀ ਛੜੀ।

॥੩੫॥
ਜਯੋਂ ਨਹਰੀ ਕੰਟਕ[1] ਮੁਖ ਦੀਨੀ। [1]ਮਾਨੋਂ ਕੰਡਿਆਲਾ ਕੜਿਆਲਾ।
ਰੁਕਯੋ ਤਿਸੀ ਤੈਸੀ ਬਿਧਿ ਚੀਨੀ।
ਜਬਿ ਸਤਿਗੁਰ ਹਯ ਏਵ ਬਿਲੋਕਾ।
ਦੇ ਕਰਿ ਆਨ ਚਲਨਿ ਤੇ ਰੋਕਾ
॥੩੬॥
ਤਰੇ ਉਤਰਿ ਕਰਿ ਤਹਿਂ ਤਤਕਾਲੇ।
ਕਲਗ਼ੀਧਰ ਭਾਖਯੋ ਅਸੁ ਨਾਲੇ[1]। [1]ਘੋੜੇ ਨੂੰ।
'ਪ੍ਰਥਮ ਜਨਮ ਤੇਰੋ ਹਮ ਜਾਨਯੋਂ।
ਜਿਸ ਤੇ ਥਿਰਯੋ ਬਾਕ ਸਿਖ ਮਾਨਯੋ
॥੩੭॥
ਹੁਤੋ ਮਸੰਦ ਲੇਤਿ ਬਹੁ ਧਨ ਕੋ।
ਰਹਯੋ ਅਚਤਿ† ਭੋਜਨ ਤਬਿ ਇਨ ਕੋ। †ਪਾ:-ਅਚਿੰਤ।

ਸਿੱਖਨ ਤੇ ਲੇ ਕਰਿ ਗੁਰ ਕਾਰ।
ਖਾਵਤਿ ਰਹਯੋ ਅਨੇਕ ਪ੍ਰਕਾਰ'
॥੩੮॥
ਸੁਨਿ ਸਤਿਗੁਰ ਤੇ ਜਥਾ ਅਲਾਯੋ।
ਸਿਰ ਹਿਲਾਇ ਘੋਰਾ ਫੁਰਕਾਯੋ।
ਤਬਿ ਸ੍ਰੀ ਪ੍ਰਭੁ ਬੈਠੇ ਤਿਸ ਥਾਨਾ।
ਸਭਿਨਿ ਸੁਨਾਵਤਿ ਊਚ ਬਖਾਨਾ
॥੩੯॥
ਦੋਹਰਾ:
'ਖਾਲਸ ਗੁਰੁ ਗੁਰੁ ਖਾਲਸਾ[1], ਥਿਰਹੁ ਖਾਲਸਾ ਜੁੱਧ[2]। [1]ਖਾਲਸਾ ਗੁਰੂ ਰੂਪ ਹੈ ਤੇ ਗੁਰੂ ਖਾਲਸਾ ਹੈ। [2]ਜੁੱਧ ਵਿੱਚ ਟਿਕ (ਕੇ ਲੜੋ)।
ਹਤਉ ਰਿਪੁਨਿ ਦਲ ਕੋ ਦਲਹੁ, ਪਕਰਹੁ ਸ਼ਸਤ੍ਰਨਿ ਕ੍ਰੁੱਧ' ॥੪੦॥
ਚੌਪਈ:
ਸੁਨਿ ਸਤਿਗੁਰ ਕੇ ਵਰ ਸਮ ਬੈਨ।
ਹਟਯੋ ਖਾਲਸਾ ਰਿਸ ਕਰਿ ਨੈਨ।
ਧਰਿ ਜ੍ਵਾਲਾਬਮਣੀ ਅਰਿ ਦਮਣੀ[1]। [1]ਦੁਸ਼ਮਨ ਮਾਰਨ ਵਾਲੀ।
ਛੋਰੀ ਗੁਲਕਾਂ ਗਨ ਰਿਪੁ ਸ਼ਮਣੀ[1] [1]ਰਿਪੂ ਨੂੰ ਸ਼ਮਨ (ਨਾਸ਼) ਕਰਨ ਵਾਲੀਆਂ ਗੋਲੀਆਂ।

॥੪੧॥
ਸ਼੍ਰੀ ਗੁਰ ਥਿਰ ਹ੍ਵੈ ਧਨੁਖ ਸੰਭਾਰੇ।
ਸਪਤ ਬਾਨ ਐਂਚਨ ਕਰਿ ਮਾਰੇ।
ਪਰੀ ਗਗਨ ਮਹਿਂ ਗਰਵ[1] ਗੁੰਜਾਰ।
ਬਿਸਮਾਨੇ ਰਿਪੁ ਸੁਨਿ ਧੁੰਕਾਰ ॥੪੨॥
ਇਕ ਹੀ ਬਾਰ ਹਟੇ ਸਭਿ ਸਿੰਘ।
ਮ੍ਰਿਗ ਬਿਲੋਕਿ ਜਿਉਂ ਭੂਖਾ ਸਿੰਘ[1]।
ਅੱਗ੍ਰ ਜੁ ਮਾਰਤਿ ਆਵਤਿ ਧਾਏ।
ਕਿਤਿਕ ਹਤੇ ਕੋ ਮਾਰਿ ਹਟਾਏ
॥੪੩॥
ਤੋਮਰ, ਸੇਲੇ, ਸਾਂਗ ਪ੍ਰਹਾਰੇ।
ਸਿਪਰ ਅੱਗ੍ਰ ਕਰਿ ਕਿਸ ਖਗ ਮਾਰੇ[1]।
ਗੁਰ ਬਚ ਤੇ ਸ਼ਹੀਦ ਗਨ ਦਉਰੇ।
ਪਰੇ ਹੇਲ ਕਰਿ, ਭੇ ਰਿਪੁ ਬੌਰੇ
॥੪੪॥
ਮਚੀ ਮਾਰ ਦੀਰਘ ਇਕ ਬਾਰੀ।
ਮਰਿ ਮਰਿ ਪਰਤੇ ਪਾਇ ਪਸਾਰੀ।
ਜਨੁ ਮਲੰਗ ਭੰਗਹਿਂ ਕੋ ਖਾਇ।
ਲਿਟਹਿਂ ਪਰੇ ਇਸ ਬਿਧਿ ਸਮੁਦਾਇ
॥੪੫॥
ਸੁਭਟ ਤੁਰੰਗ ਮਰਿ ਖੇਤ ਮਝਾਰਾ।
ਲੋਥਨਿ ਸੋਂ ਪੂਰਨ ਥਲ ਸਾਰਾ।
ਸਰਬ ਗਿਰੇਸ਼ੁਰ ਓਜ ਲਗਾਏ।
ਪਰੀ ਭਾਂਜ ਕਿਮ ਪਗ ਨ ਜਮਾਏ
॥੪੬॥
ਫੇਰਿ ਤੁਰੰਗ ਸਿਪਾਹ ਹਟਾਵੈਂ।
ਮ੍ਰਿਗ ਸਮ ਭਾਜੇ ਕਿਮ ਅਟਕਾਵੈਂ।
ਬਜੀ ਬੰਬ ਰਣਜੀਤ ਨਗਾਰੇ।
ਭਾਜੇ ਸ਼ੱਤ੍ਰੂ ਕੇਤਿਕ ਮਾਰੇ ॥੪੭॥
ਰੁੰਡ ਮੁੰਡ ਹੁਇ ਪਰੇ ਹਜ਼ਾਰਾਂ।
ਗ੍ਰਿੱਧ ਬ੍ਰਿੱਧ ਉਡਿ ਗਗਨ ਮਝਾਰਾ।

[1]ਭਾਰੀ।

[1]ਮ੍ਰਿਗਾਂ ਨੂੰ ਵੇਖ ਕੇ ਜਿਵੇਂ ਭੁੱਖਾ ਸ਼ੇਰ।

[1]ਕਿਸੇ ਨੇ ਤਲਵਾਰ ਮਾਰੀ।

ਕਹਿਂ ਲਗ ਬਰਨੌਂ ਜੁੱਧ ਬਿਸਾਲਾ।
ਭਈ ਬਿਜੈ ਸਿੰਘਨਿ ਤਿਸ ਕਾਲਾ
॥੪੮॥
ਸਗਰੀ ਸੁਖ ਹੋਈ ਸਭਿ ਮਾਂਹੀ।
ਘਾਇਲ ਮ੍ਰਿਤਕ ਤਜਜੋ ਕੋ ਨਾਂਹੀ।
ਚਢੇ ਅਨੰਦਪੁਰਿ ਕੋ ਚਲਿ ਆਏ।
ਹਟੇ ਪਹਾਰੀ ਗੇ ਨਿਜ ਥਾਂਏ ॥੪੯॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੰਗ੍ਰਾਮ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

## ੩੭. [‘ਖਾਲਸਾ’ ਪਦ ਦੇ ਅਰਥ। ਭਵਿੱਖਤ ਵਾਕ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਗਏ ਪਹਾਰੀ ਤ੍ਰੁਰਤੇ, ਚਲ੍ਯੋ ਨਹੀਂ ਬਸਿ ਕੋਇ।
ਸੁਭਟ ਮਰਾਏ ਸੈਂਕਰੇ, ਜਗ ਮਹਿਂ ਅਪਜਸ ਹੋਇ ॥੧॥

ਚੌਪਈ:

ਪੁਨ ਇਕ ਥਲ ਹੁਇ ਮਸਲਤ ਕੀਨੀ।
‘ਭਲੀ ਲਰਾਈ ਕਰ੍ਯੋਂਹੁਂ ਨ ਚੀਨੀ[1]।’ — [1]ਲੜਾਈ ਕਰਨੀ ਕਿਵੇਂ ਬੀ ਭਲੀ ਨਹੀਂ ਦੇਖੀ ਗਈ। (ਅ) ਅਸਾਂ ਜੰਗ ਕਰਕੇ (ਆਪਣਾ) ਭਲਾ ਕਦੇ ਨਹੀਂ ਡਿੱਠਾ।
ਭੀਮਚੰਦ ਸਭਿ ਬਿਖੈ ਉਚਾਰੀ।
‘ਮੈਂ ਪੂਰਬ ਹੀ ਗਿਨਤੀ ਧਾਰੀ ॥੨॥
ਗੁਰੂ ਸੰਗ ਜੰਗ ਨਹਿਂ ਬਨਿ ਆਵੈ।
ਜਿਨ ਤੇ ਜੈ ਕਰ੍ਯੋਂਹੁਂ ਨ[1] ਕੋ ਪਾਵੈ। — [1]ਕਿਵੇਂ ਬੀ ਨਹੀਂ।
ਗੁਰ ਚਲਿ ਗਏ ਭਾਗ ਕਿਛ ਪਰੀ[1]। — [1]ਭਾਜੜ ਕੁਛ ਸਿੰਘਾਂ ਨੂੰ ਪਈ ਸੀ।
ਠਹਿਰੇ ਬਹੁਰ ਬਾਹਨੀ ਮੁਰੀ ॥੩॥
ਪਰੀ ਮਾਰ ਐਸੀ ਕਿਛ ਆਇ।
ਨਹੀਂ ਸੰਭਾਲ ਭਈ ਕਿਸ ਥਾਂਇ।
ਦਸ ਹਜ਼ਾਰ ਸੰਗ ਹੁਤੀ ਸਿਪਾਹ।
ਰਹੇ ਹਟਾਇ ਹਟੀ ਕਿਮ ਨਾਂਹਿ[1] ॥੪॥ — [1]ਸਿੰਘਾਂ ਉਤੇ) ਮੋੜ ਰਹੇ ਪਰ ਮੋੜੀ ਨਹੀਂ।
ਅਬਿ ਤੁਰਕਨਿ ਕੀ ਸੈਨ ਚਢਾਵਹੁ।
ਦੇਹੁ ਦਰਬ ਤੁਰਨ ਅਨਵਾਵਹੁ।
ਸਭਿ ਗਿਰਪਤਿ ਕੇ ਸਚਿਵ ਸਿਧਾਵੈਂ।
ਗੈਲ[1] ਆਪਨੇ ਲੈ ਕਰਿ ਆਵੈਂ’ ॥੫॥ — [1]ਨਾਲ।
ਮਾਨੀ ਭੂਪ ਚੰਦ ਹੰਡੂਰੀ।
ਭਨੀ ਘਮੰਡ ਚੰਦ ਭੀ ‘ਰੂਰੀ[1]।’ — [1]ਸੁਹਣੀ (ਸਲਾਹ ਹੈ)।
ਤਤਛਿਨ ਦਿੱਲੀ ਸਚਿਵ ਪਠਾਏ।
ਮਿਲੇ ਸੁ ਅਵਰੰਗ ਕੇ ਉਮਰਾਏ ॥੬॥
ਸਕਲ ਜ਼ਿਕਰ ਤਿਨ ਖੋਲਿ ਸੁਨਾਯੋ।
‘ਦਰਬ ਇਤਿਕ ਤੁਮ ਨਿਕਟ ਪਠਾਯੋ।
ਪੁਨ ਕਦੀਮ ਹੈਂ ਪ੍ਰਜਾ ਤੁਮਾਰੀ।
ਬਨਹੁ ਆਪ ਸਭਿ ਕੀ ਰਖਵਾਰੀ ॥੭॥

ਗੁਰ ਤੇ ਦੇ ਕਰਿ ਹਾਥ ਬਚਾਵਹੁ।
ਪੁਨ ਧਨ ਪਠੈਂ ਅਧਿਕ ਇਤ[1] ਆਵਹੁ[†]।'
ਇਮ ਗਿਰਪਤਿ ਬਹੁ ਸਚਿਵ ਪਠਾਏ।
ਇਤ ਅਨੰਦ ਪੁਰਿ ਸਤਿਗੁਰ ਆਏ ॥੮॥
ਕਰਜੋ ਕਰਾਹ ਬਹੁ ਵਜੀ ਵਧਾਈ।
ਆਏ ਜੀਤ ਸ਼ੱਤ੍ਰ ਸਮੁਦਾਈ।
ਦਾਨ ਬ੍ਰਿੰਦ ਰੰਕਨਿ ਕੋ ਦੀਨੋ।
ਸੁਜਸ ਪਸਾਰਨ ਜਹਿਂ ਕਹਿਂ ਕੀਨੋ ॥੯॥
ਮੰਗਲ ਕਰੇ ਅਨੇਕ ਪ੍ਰਕਾਰਾ।
ਮੰਗਲ ਮੂਲ ਗੁਰੂ ਦਾਤਾਰਾ।
ਬਜਹਿਂ ਮ੍ਰਿਦੰਗ ਰਬਾਬ ਘਨੇਰੇ।
ਗਾਵੈਂ ਸ਼ਬਦ ਸੁਖਦ ਗੁਰ ਕੇਰੇ ॥੧੦॥
ਘਾਇਲ ਸਾਲ ਪੱਤ੍ਰ ਕੋ ਲਾਏ।
ਮਿਲੇ ਘਾਉ ਉਠਿ ਤੁਰਤ ਨਹਾਏ।
ਕੇਤਿਕ ਦਿਨ ਇਸ ਰੀਤ ਬਿਤੀਤੇ।
ਆਇਂ ਜਾਇਂ ਸਿਖ ਸੰਗਤ ਪ੍ਰੀਤੇ ॥੧੧॥
[†]ਇਕ ਦਿਨ ਸਤਿਗੁਰ ਸਭਾ ਲਗਾਏ।
ਬੈਠਿ ਸਿੰਘ ਆਨਿ ਸਮੁਦਾਏ।
ਬੀਰ ਸਿੰਘ ਜਸਪਾਲੀ ਆਯੋ।
ਮਿਲਿ ਸ਼੍ਰੀ ਪ੍ਰਭੁ ਕੇ ਸੀਸ ਨਿਵਾਯੋ ॥੧੨॥
ਮਦਨ ਸਿੰਘ ਰਜਪੂਤ ਦਰਸ ਕਰਿ।
ਬੰਦਨ ਕਰੀ ਸਭਾ ਮਹਿਂ ਹ੍ਵੈ ਥਿਰ।
ਇਨ ਤੇ ਆਦਿਕ ਅਪਨ ਬਿਰਾਨੇ[1]।
ਬੈਠੇ ਸਕਲ ਸੁਨਹਿਂ ਬਚ ਕਾਨੇ ॥੧੩॥
ਸ਼ਜਾਮ ਸਿੰਘ ਪ੍ਰਭੁ ਕੇ ਢਿਗ ਬੈਸਾ।
ਹਾਥ ਜੋਰਿ ਬੂਝਤਿ ਭਾ ਐਸਾ।

[1]ਇਸ ਤੋਂ ਵਧੀਕ। [†]ਪਾ:-ਪਾਵਹੁ।

[†]ਇਥੋਂ ਸੌ ਸਾਖੀ ਦੀ ੬੦ਵੀਂ ਸਾਖੀ ਚੱਲੀ।

[1]ਆਪਣੇ ਤੇ ਓਪਰੇ।

'ਸ੍ਰੀ ਪ੍ਰਭੁ ਚਿਤ ਸੰਸੈ ਬਹੁ ਮੇਰੇ।
ਉੱਤਰ ਕਹੋ ਆਪ ਇਸ ਬੇਰੇ ॥੧੪॥
ਹਿੰਦੂ ਮੁਸਲਮਾਨ ਹੈਂ ਘਨੇ।
ਜਹਿਂ ਕਹਿਂ ਜਗ ਮਹਿਂ ਦੁਸ਼ਟ ਸੁ ਬਨੇ।
ਪੰਥ ਖਾਲਸਾ ਹੋਯਸਿ ਥੋਰਾ।
ਪੱਯਤਿ ਕਹੂੰ ਕਹੂੰ ਕੋ ਟੋਰਾ[1] ॥੧੫॥

[1]ਕਿਤੇ ਕਿਤੇ ਕੋਈ ਲੱਭਿਆ ਮਿਲਦਾ ਹੈ।

ਸਕਲ ਸ਼ੱਤ੍ਰੂ ਕੋ ਹਤਿ ਕਰਿ ਕੈਸੇ।
ਰਾਜ ਪਾਇ ਕਿਮ? ਕਹੀਯਹਿ ਤੈਸੇ।
ਵਧਹਿ ਤੇਜ ਕਿਮ ਲੈ ਹੈ ਧਰਨੀ?
ਠਹਿਰਹਿ ਰਾਜ ਕੌਨ ਕਰਿ ਕਰਨੀ ॥੧੬॥
ਬਹੁਤਨਿ ਕੀ ਕ੍ਰਿਤ ਅਲਪ ਕਰੈਂ ਕਿਮ[1]?

[1]ਬਹੁਤਿਆਂ ਦੀ ਕਾਰ ਥੋੜੇ ਕਿਵੇਂ ਕਰਨਗੇ?

ਬਨਹਿ ਅਲਪ ਕੀ ਬਹੁਤਨਿ ਤੇ ਤਿਮ[1]।

[1]ਤਿਵੇਂ (ਕੀਕੂੰ) ਬਣੇਗੀ ਥੋੜਿਆਂ ਦੀ ਕ੍ਰਿਤ ਬਹੁਤਿਆ ਉੱਤੇ, ਭਾਵ ਬਹੁਤਿਆਂ ਉੱਤੇ ਥੋੜਿਆਂ ਦਾ ਰਾਜ (ਜੇ ਹੋ ਵੀ ਜਾਏ ਤਾਂ) ਰਹੇਗਾ ਕੀਕੂੰ?

ਹਿੰਦੂ ਤੁਰਕਨਿ ਬਡੋ ਸਮਾਜੂ।
ਸਭਿ ਰਿਪੁ ਪਰ ਕਿਮ ਠਹਿਰਹਿ ਰਾਜੂ ॥੧੭॥
ਕਹੀਯਹਿ ਪੰਥ ਸੁਨਹਿ ਪ੍ਰਭੁ! ਤੇਰਾ।
ਹਾਨ ਲਾਭ ਜਾਨਹਿਂ ਇਸ ਬੇਰਾ।'
ਵਰਤਹਿ ਵਰਤਾਰਾ[1] ਜਗ ਜਥਾ।
ਸ੍ਰੀ ਮੁਖ ਸੁੰਦਰ ਤੇ ਕਹਿ ਤਥਾ ॥੧੮॥

[1]ਜੋ ਵਰਤਾਰਾ ਵਰਤੇਗਾ।

ਦੋਹਰਾ:
'ਵਰਤਾਰਾ ਵਰਤੈ[੪] ਜਗਤ,
ਸੁਨੋ ਸਿੱਖ ਚਿਤ ਲਾਇ।
ਸਤਿਗੁਰ ਜੈਸੀ ਭਾਵਸੀ
ਤੈਸੀ ਚਲਸੀ ਵਾਇ ॥੧੯॥
†ਖਾਇਗੋ ਖਰਚ ਲੇਇਗੋ ਲਾਲ[1]।

[1]ਖਾ=) ਖਾਵੇਗਾ, ਖਰਚੇਗਾ, (ਲ=) ਲਾਲ ਰਤਨ ਲਵੇਗਾ। †ਇਨ੍ਹਾਂ ਤੁਕਾਂ ਵਿਚ ਪਦ ਖਾਲਸਾ ਦੇ ਅੱਖਰ ਅੱਖਰ ਦੇ ਅਰਥ ਕੀਤੇ ਹਨ ਦੇਖੋ ਅਗੇ ਅੰਕ ੩੧, ੩੨।

ਸਰਕੈਗੋ[1] ਜੁੱਧ ਮਾਂਹਿ,
ਕਰੈਗੋ ਨਿਹਾਲ ॥੨੦॥

[1]ਸ=) ਅੱਗੇ ਵਧੇਗਾ।

*ਖਾਰੀ ਲਗ ਲਛਮੀ ਸਿਮਟੀ,
ਸਗਰੀ ਆਨੇ ਸਾਰ[1]।

[1]ਖਾਰੀ ਤੋਂ 'ਖਾ', ਲਗ ਤੋਂ 'ਲ', ਸਾਰ ਤੋਂ 'ਸਾ'। ਸਮੁੰਦਰ ਤਕ ਦੀ ਸ੍ਰੇਸ਼ਟ ਲਛਮੀ ਸਾਰੀ ਕੱਠੀ ਕਰਕੇ ਲਿਆਵੇਗਾ। (ਅ) ਸਾਰ=ਲੋਹਾ ਬਜਾਕੇ।

*ਖੜ ਲੜੇ ਸੰਗ੍ਰਾਮ ਮਹਿਂ,
ਖੇਲਕ ਕਰੋਗੇ ਪਾਰ[1] ॥੨੧॥

[1]ਖੜੇ ਤੋਂ 'ਖ', ਲੜੇ ਤੋਂ 'ਲ' ਸੰਗ੍ਰਾਮ ਤੋਂ 'ਸਾ'। ਜੁੱਧ ਵਿਚ ਡਟਕੇ ਲੜੇਗਾ, ਖਲਕਤ ਨੂੰ ਦੁੱਖਾਂ ਤੋਂ ਪਾਰ ਕਰੇਗਾ।

*ਖ਼ਾਨ ਖਾਇ ਲਸ਼ਕਰ ਪਰੇ,
ਕਰੈ ਸਾਰ ਕਾ ਮੇਲ[1]।

[1]ਖਾਂ) ਖਾਨਾਂ ਨੂੰ ਖਾ ਜਾਏਗਾ, (ਲ) ਲਸ਼ਕਰਾਂ ਉੱਤੇ ਪਾਏਗਾ, (ਸਾ) ਸਾਰ ਸ਼ਸਤ੍ਰਾਂ ਦਾ ਮੇਲ ਕਰੇਗਾ, ਭਾਵ ਸਦਾ ਸੰਭਾਲੇਗਾ।

ਤਬੈ ਖਾਲਸਾ ਜਗੈਗੋ,
ਜਾਨਹੁ ਭਾਰਥ ਪੇਲ[1] ॥੨੨॥

[1]ਐਸਾ ਦਬਾ ਪਾਵੇਗਾ ਕਿ ਮਾਨੋਂ ਮਹਾਂ ਭਾਰਥ (ਦਾ ਜੁੱਧ) ਹੋ ਰਿਹਾ ਹੈ।

ਖੰ ਜੋਗੀ ਲੰ ਭੋਗ ਮਹਿਂ,
ਸਾਰ ਸੰਗ੍ਰਹਣੇ ਮਾਂਝ[1]।

[1]ਖੰ=ਖਾ ਤੋਂ) ਜੋਗ, (ਲੰ=ਲ ਤੋਂ) ਭੋਗ, (ਸੰ=ਤੋਂ ਸਾ=) ਸਾਰ ਗ੍ਰਹਣ (ਲੋਹਾ ਯਾ ਸ਼ਸਤ੍ਰ ਧਾਰਨ) ਵਿਚ ਅਰਥਾਤ ਜੋਗ, ਭੋਗ ਤੇ ਬੀਰਰਸ ਤ੍ਰੈਹਾਂ ਦਾ ਖਾਲਸਾ ਮੇਲ ਕਰੇਗਾ। (ਅ) ਜੋ 'ਸਾਰ' ਦਾ 'ਰਾਰਾ' ਲਿਖਾਰੀ ਦੀ ਭੁੱਲ ਸਮਝੀਏ ਕਿਉਂਕਿ ਇਕ ਮਾਤ੍ਰਾ ਵੱਧ ਹੈ ਤੇ ਪਾਠ ਐਉਂ ਕਹੀਏ। 'ਖੰ ਜੋਗੀ, ਲੰ ਭੋਗ ਮਹਿਂ, ਸਾ ਸੰਗ੍ਰਹਣੇ ਮਾਝ', ਤਾਂ ਅਰਥ ਬਣੇਗਾ=(ਖਾਲਸਾ) ਜੋਗ ਤੇ ਭੋਗ (ਦੋਹਾਂ ਨੂੰ) ਮਿਲਕੇ (ਵਿਚਰੇਗਾ)। [ਖ, (ਖੰ=ਨਭ) ਤੋਂ ਮੁਰਾਦ 'ਚਿਦਾਕਾਸ਼'। ਲੰਭੋਗ ਮਹਿਂ=ਲੰਪਟ ਤੋਂ ਲੰ 'ਭੋਗ' ਅਰਥ ਵਿਚ ਲੀਤਾ ਹੈ। ਸੰਗਹਣ ਇਕੱਠ, ਮੇਲ]।

ਸੁੰਨ ਧਜਾਨ ਗੁਣ ਗਜਾਨ ਮਹਿਂ,
ਕਰੈ ਖਾਲਸਾ ਸਾਂਝ[1] ॥੨੩॥

[1]ਅਤੇ) ਅਫੁਰ ਸਮਾਧੀ, ਦੈਵੀ ਗੁਣ ਤੇ ਗਿਆਨ (ਸਭਨਾਂ) ਵਿਚ) ਖਾਲਸਾ ਸਾਂਝ ਕਰੇਗਾ।

ਖਾਦਰੁ ਲਾ ਦਰੁ ਸਾਗਰੇ,
ਬੀਚ ਕਰੈਗੋ ਰਾਜ[1]।

[1]ਖਾਦਰ (ਤੋਂ ਲੈ) ਸਿੰਧ (ਦੇਸ਼) ਤਕ (ਖਾਲਸਾ) ਰਾਜ ਕਰੇਗਾ। [ਖਾਦਰ=ਤਰਾਈ, ਉਹ ਧਰਤੀ ਜਿਸ ਪਰ ਦਰਯਾ ਦਾ ਪਾਣੀ ਚੜ੍ਹਕੇ ਸੈਲਾਬ ਕਰਕੇ ਚਿਕੜਾਲੀ ਕਰ ਜਾਏ। ਭਾਵ ਪੰਜਾਬ ਦੇ ਪੰਜਾਂ ਦਰਯਾਵਾਂ ਦੇ ਮਿਲਕੇ ਵਹਿਣ ਤੋਂ ਅੰਦਰ ਬਾਹਰ ਦੀ ਭੋਂ ਤੇ ਸਤਲੁਜ ਸਰੱਸ੍ਵਤੀ ਜਮੁਨਾ ਦੀ ਭੋਂ, ਮੁਰਾਦ ਜੋ ਜੀਂਦ ਤੋਂ ਲੈ ਕੇ ਪਸ਼ੌਰ ਤਕ। ਲਾ=ਤਕ। ਦਰ ਸਾਗਰ=ਸਮੁੰਦਰ ਦਾ ਦਰਵਾਜ਼ਾ=ਸਿੰਧ ਦੇਸ਼ ਜੋ ਪੰਜਾਬ ਤੋਂ ਸਮੁੰਦਰ ਦੇ ਵਿਚਕਾਰੇ ਹੈ ਤੇ ਜਿਸ ਵਿਚੋਂ ਪੰਜਾਬ ਦੇ ਪਾਣੀਆਂ ਨੂੰ ਸਮੁੰਦਰ ਵਿਚ ਜਾਣ ਦਾ ਰਾਹ ਹੈ]। ਸੂਚਨਾ-ਇਸ ਵਿਚ ਖਾਲਸਾ ਦੇ ਤ੍ਰੈ ਅੱਖਰਾਂ ਪਰ ਲਿਖਿਆ ਹੈ:-ਖਾ-ਤੋਂ ਖਾਦਰ। ਲਾ-ਤੋਂ ਲਾ ਦਰ। ਸਾ-ਤੋਂ ਸਾਗਰ। (ਅ) ਖਾਦਰ=ਮਾਲਵਾ ਮੈਨਦਾਬ ਆਦਿ ਜੀਂਦ ਇਲਾਕੇ ਤੱਕ। ਲਾਦਰ=ਪੰਜਾਬ ਸਤਲੁਜ ਤੋਂ ਪਸ਼ੌਰ ਤਕ। ਸਾਗੇਰ=ਸਿੰਧ ਦੇਸ਼ ਤਕ।

ਦਿੱਲੀ ਟਿਕੈ ਨ ਰਾਜ ਸਿਖ,
ਗੁਰ ਨਾਨਕ ਬਖਸ਼ੀ ਸਾਂਝ[1†] ॥੨੪॥

[1]ਬਖਸ਼ਿਸ਼ ਕਰਕੇ) ਗੁਰੂ ਨਾਨਕ ਜੀ ਨੇ ਸਾਂਝ ਬਖਸ਼ੀ ਹੈ, ਦਿੱਲੀ ਵਿਚ ਰਾਜ ਨਹੀਂ ਟਿਕੇਗਾ। ਇਹ ਇਸ਼ਾਰਾ ਸ੍ਰਦਾਰ ਬਘੇਲ ਸਿੰਘ ਨਾਲ ਪੰਥ ਦੇ ਦਿੱਲੀ ਕਬਜ਼ਾ ਕਰਕੇ ਛੱਡ ਆਉਣ ਵੱਲ ਜਾਪਦਾ ਹੈ। [†]ਇਕ ਛਾਪੇ ਦੇ ਨੁਸਖੇ ਵਿਚ, ਜੋ ਕੈਕਸਟਨ ਪ੍ਰੈਸ ਲਾਹੌਰ ਵਿੱਚ ਛਪਿਆ ਹੈ ਇਸ ਥਾਵੇਂ ਇਕ ਦੋਹਾ ਵੱਧ ਹੈ ਜੋ ਐਉਂ ਹੈ:-"ਫਿਰ ਆਵਹਿਂ ਅੰਗ੍ਰੇਜ਼ ਚੜ ਪੂਰਬ ਪੱਛਮ ਕਰੈਂਗੇ ਰਾਜ। ਖਾਲਸਾ ਸਾਥ ਮਿਲਾਪ ਕਰਿ ਸ੍ਰੀ ਗੁਰੂ ਨਾਨਕ ਬਖਸ਼ੀ ਸਾਂਝ। " ਇਹ ਦੋਹਾ ਇਸ ਤੋਂ ਪਹਿਲੇ ਦੇ ਦੀਵਾਨ ਬੂਟਾ ਸਿੰਘ ਵਾਲੇ ਛਾਪੇ ਦੇ ਨੁਸਖੇ ਵਿਚ ਜੋ ਆਫਤਾਬ ਪੰਜਾਬ ਪ੍ਰੈਸ ਵਿਚ ੧੮੯੨ ਈ. (੧੯੪੯ ਬਿ.) ਵਿਚ ਛਪਿਆ ਹੈ, ਬੀ ਨਹੀਂ, ਹੋਰ ਵੀ ਕਿਸੇ ਲਿਖਤੀ ਨੁਸਖੇ ਵਿਚ ਨਹੀਂ, ਲਿਖਤੀ ਤੇ ਛਾਪੇ ਦੀਆਂ ਸੌ ਸਾਖੀਆਂ ਵਿਚ ਵੀ ਨਹੀਂ ਹੈ। ਤੇ ਸੌ ਸਾਖੀਆਂ ਦੇ ਅੰਗ੍ਰੇਜ਼ੀ ਟੀਕਾ (ਕ੍ਰਿਤ ਸਰ. ਸ: ਅਤਰ ਸਿੰਘ) ਵਿਚ ਵੀ ਇਸ ਦੋਹੇ ਦਾ ਟੀਕਾ ਨਹੀਂ ਹੈ। ਸਾਰੇ ਪਹਿਲੂਆਂ ਤੋਂ ਸੋਚਿਆਂ ਇਹ ਦੋਹਾ ਆਖੇਪਕ ਸਿੱਧ ਹੁੰਦਾ ਹੈ। ਸੌ ਸਾਖੀ ਵਿਚ ਏਥੇ ਸੰਮਤਾਂ ਦੇ ਹੋਰ ਦੋਹੇ ਹਨ, ਜੋ ਸ਼ਾਯਦ ਕਵੀ ਜੀ ਵਾਲੇ ਨੁਸਖੇ ਵਿਚ ਨਾ ਹੋਣ, ਉਨ੍ਹਾਂ ਟੀਕਾ ਜੁ ਨਹੀਂ ਕੀਤਾ।

ਮਾਲਵ[1], ਕੁਰ, ਜਾਂਗੁਲ[2], ਕਿਲੇ,
ਮਾਝਾ, ਪਰਬਤ, ਅਟਕ।
ਕਸ਼ਮੀਰੀ ਓ ਹੰਸਪੁਰ[1],
ਮਲਕ ਪੁਰੇ ਮੈਂ ਸਟਕ[1] ॥੨੫॥

[1]ਮਾਲਵਾ। [2]ਕੁਰਖੇਤ੍ਰ ਤੇ ਉਸਤੋਂ ਅਗਲਾ ਜੰਗਲ ਦੇਸ਼।

[1]ਹਾਂਸੀ।

[1]ਜਾਵੇਗਾ। ਹਟੇਗਾ।

ਪਿਸ਼ੌਰ, ਜਲਾਲਾ ਕਾਬਲੀ,
ਲੇਵੈਂਗੇ ਜਉ ਕੇਸ[1]।

[1]ਕੇਸਾਧਾਰੀ ਲੈ ਲੈਣਗੇ। (ਅ) ਜਉਕ ਸੇ, ਸ਼ੌਂਕ ਨਾਲ।

ਤਬੈ ਖਾਲਸਾ ਸਿੰਧ ਦੁਰ,
ਦਿੱਲੀ ਕੇ ਸੁਰ ਭੇਸ[1] ॥੨੬॥

[1]ਤਦ ਖਾਲਸਾ ਦੂਰ ਸਿੰਧ ਤਕ ਰਾਜ ਕਰੇਗਾ ਦਿੱਲੀ ਕੇ ਈਸ਼੍ਵਰ ਤੁੱਲ ਭੇਸ ਕਰਕੇ, ਭਾਵ ਪਾਤਸ਼ਾਹੀ ਠਾਠ ਨਾਲ। [ਦਿਲੀਕੇਸ਼ੁਰ ਭੇਸ=ਦਿੱਲੀ ਕੇ ਈਸ਼੍ਵਰ ਦੇ ਭੇਸ ਵਿਚ]।

[3]ਰੂਪ ਰੰਗ ਸਭਿ ਛਿਪੈਗੀ,
ਦੀਪ ਸਿੰਘ ਨਵਰੰਗ।
ਜੋਤੀ ਜੋਤ ਸਮਾਇ ਕਰਿ,
ਲੋਹੇ ਛੋਹ ਭੁਜੰਗ[1†] ॥੨੭॥

[1]ਤੁਰਕਾਂ ਪਠਾਣਾਂ ਦੇ ਰਾਜ ਸਾਜ ਦੇ ਪੁਰਾਣੇ) ਰੂਪ ਰੰਗ ਛਪ ਜਾਣਗੇ, ਨਵੀਨ ਰੰਗ ਦੇ ਸਿੰਘਾਂ ਦਾ (ਦੀਪ=) ਤੇਜ ਪ੍ਰਤਾਪ ਫੈਲੇਗਾ। (ਮੈਂ ਤਾਂ) ਜੋਤੀ ਜੋਤ ਸਮਾ ਜਾਵਾਂਗਾ, ਪਰ ਭੁੰਜਗੀਆਂ (ਖਾਲਸੇ ਨੂੰ) ਲੋਹੇ ਦੀ ਛੋਹ ਲਾ ਜਾਵਾਂਗਾ, (ਜੋ ਸਭੋ ਕੁਛ ਕਰਨਗੇ) ਸੂਚਨਾ-ਸੌ ਸਾਖੀ ਦੇ ਪ੍ਰੇਮੀ ਏਥੇ ਦੀਪ ਸਿੰਘ ਤੋਂ ਮੁਰਾਦ ਮਹਾਰਾਜਾ ਦਲੀਪ ਸਿੰਘ ਹੀ ਲੈਂਦੇ ਹਨ। [†]ਇਥੇ ਇਕ ਹੋਰ ਦੋਹਾ ਕੈਕਸਟਨ ਪ੍ਰੈਸ ਵਾਲੇ ਛਾਪੇ ਦੇ ਨੁਸਖੇ ਵਿਚ ਹੈ ਜੋ ਲਿਖਤੀ ਨੁਸਖਿਆਂ ਤੇ ਆਫਤਾਬ ਪ੍ਰੈਸ ਵਾਲੇ ਛਾਪੇ ਦੇ ਨੁਸਖੇ ਵਿਚ ਨਹੀ, ਨਾ ਹੀ ਸੌ ਸਾਖੀ ਵਿਚ ਹੈ, ਤਾਂਤੇ ਆਖੇਪਕ ਹੈ। ਉਹ ਦੋਹਾ ਇਹ ਹੈ:-"ਪਹਿਲੇ ਮੇਰਾ ਏਕ ਸਿਖ ਕਰੇ ਪੰਜਾਬੀ ਰਾਜ। ਪਰਜਾ ਸੁਖੀ ਵਸਾਇਸੀ ਕਰੇ ਧਰਮ ਕੇ ਕਾਜ।"

ਕੋਊ ਦਿਨ ਖਾਹੇ[1] ਸਹੀ,
ਲਵਪੁਰਿ ਅਰੁ ਕਸ਼ਮੀਰੁ।

[1]ਪਾ:-ਸੌ ਸਾ: ਦਾ-ਖਾਏ। ਭਾਵ ਮਾਮਲਾ ਖਾਏਗਾ।

ਸਾਧੈਗਾ ਸੋ ਖਾਲਸਾ,
ਹੁਇ ਮਮ ਦਸਤੰਗੀਰ[1] ॥੨੮॥

[1]ਉਹ ਖਾਲਸਾ (ਮੁਲਕ ਨੂੰ) ਸਾਧੇਗਾ ਮੇਰੀ ਉਸ ਨੂੰ ਦਸਤਗੀਰੀ ਹੋਵੇਗੀ।

ਅਹੈ ਗੁਰੂ ਕਾ ਖਾਲਸਾ,
ਗੁਰੂ ਖਾਲਸਾ ਹੋਇ।'
ਇਮ ਸੁਨਿ ਕੈ ਸਭਿ ਸਿੰਘ ਤਬਿ,
ਨਮੋ ਕਰੈ ਸਭਿ ਕੋਇ ॥੨੯॥
ਗੁਰ ਬੂਝੇ[1] 'ਪੁਨ ਆਪ ਕੋ,
ਦਰਸ਼ਨ ਹੋਇ ਕਿ ਨਾਂਹ?'
ਬੋਲੇ 'ਹੌਂ ਬਨ ਖਾਲਸਾ,
ਵਰਤੌਂਗੇ ਸਭਿ ਮਾਂਹਿ[†] ॥੩੦॥

[1]ਸਿੰਘਾਂ ਨੇ) ਗੁਰਾਂ ਤੋਂ ਪੁਛਿਆ।

[†]ਏਥੇ ਸਪਸ਼ਟ ਗੁਰੂ ਜੀ ਆਪਣਾ ਅਵਤਾਰ ਖਾਲਸੇ ਵਿਚ ਵਰਤਣਾ ਦੱਸ ਰਹੇ ਹਨ।

ਖਾਰੀ ਲਗ ਲੱਛਮੀ ਜਹਾਂ,
ਤੁੱਕਾਂ ਲਿਖੀ ਬਨਾਇ।
ਤਿਨ ਕੇ ਅਰਥ ਬਿਚਾਰੀਏ,
ਤੀਨ ਬਰਣ ਨਿਕਸਾਇ ॥੩੧॥
ਇਕ ਖ਼ਕਾਰ ਕੋ ਲੀਜੀਏ,
ਬਹੁਰ ਲਕਾਰ ਸਕਾਰੁ।
ਤੀਨਹੁਂ ਕੋ ਪਦ ਖਾਲਸਾ,
ਕੀਨੋ ਅਰਥ ਉਚਾਰੁ[1†] ॥੩੨॥

[1]'ਖਾਰੀ ਲਗ ਲੱਛਮੀ' ਦੀਆਂ ਤੁਕਾਂ ਜਿਥੇ ਕੁ ਲਿਖੀਆਂ ਹਨ ਬਣਾਕੇ ਉਨ੍ਹਾਂ ਦੇ ਅਰਥ ਵਿਚਾਰੋ ਤਾਂ ਤ੍ਰੈ ਅਖਰ ਨਿਕਲਣਗੇ। ਇਕ ਖਖਾ ਲਓ, ਫਿਰ ਲਲਾ, (ਤੇ) ਸਸਾ, ਤਿੰਨਾਂ ਤੋਂ ਪਦ ਖਾਲਸਾ ਬਣਿਆ ਹੈ, ਜਿਸ ਦਾ ਅਰਥ ਉਨ੍ਹਾਂ ਤੁਕਾਂ ਵਿਚ ਕਿਹਾ ਹੈ। [ਪਿਛੇ ਆਏ ਅੰਕ ੨੦, ੨੧, ੨੨, ੨੩, ੨੪ ਵਿਚ ਇਹੋ ਗਲ ਮੁੜ ਮੁੜ ਆਈ ਹੈ, ਸਗੋਂ ਅੰਕ ੨੧ ਵਿਚ ਦੋ ਵੇਰ ਇਹੋ ਪਦ ਆਇਆ ਹੈ]। [†]ਪਾ:-ਵਿਚਾਰ।

ਚੌਪਈ:

[†]ਇਥੋਂ ੬੧ਵੀਂ ਸਾਖੀ ਚੱਲੀ।

[†]ਇਮ ਕਹਿ ਤੂਸ਼ਨਿ ਭਏ ਗੁਸਾਈਂ।
ਦੇਖਤ ਸਭਿ ਦਿਸ਼ ਦ੍ਰਿਸ਼ਟਿ ਚਲਾਈ।
ਲਖਯੋ ਸੁਭਾਇ ਖਾਲਸੇ ਗੁਰ ਕੋ।
ਬੂਝਯੋ ਪੁਨ ਜੋ ਸੰਸੈ ਉਰ ਕੋ ॥੩੩॥
'ਸ਼੍ਰੀ ਪ੍ਰਭੁ ! ਕਿਮ ਵਰਤਹਿ ਵਰਤਾਰਾ?
ਕਿਮ ਭਾਣਾ ਹੋਵੈ ਕਰਤਾਰਾ[1]?
ਸਮੈ ਕਲੂ ਕੋ ਕੋ ਕੋ ਹੋਇ?

[1]ਕਰਤਾਰ ਦਾ।

ਵਧਹਿ ਰਾਜ ਨ੍ਰਿਪ ਕਹੀਅਹਿ ਸੋਇ
॥੩੪॥
ਰਿਦੈ ਖਾਲਸੇ ਲਾਲਸ ਲਹੋ।
ਭੂਤ ਭਵਿੱਖਤ ਕੀ ਗਤਿ ਕਹੋ।'
ਇਮ ਸੁਨਿ ਸਿੰਘਨਿ ਕੀ ਅਰਦਾਸ।
ਸ੍ਰੀ ਕਲਗੀਧਰ ਕੀਨਿ ਪ੍ਰਕਾਸ਼ ॥੩੫॥
'ਚਾਰ ਲੱਖ ਬੱਤੀਹ ਹਜ਼ਾਰਾ।
ਕਲੂ ਆਰਬਲ ਕਰੀ ਉਚਾਰਾ[1]।
ਜਿਸ ਮਹਿਂ ਸੰਤ ਹੋਇ ਬ੍ਰਹਮ ਗਜਾਨੀ।
ਸਗਰੇ ਦੋਖ ਕਰਹਿ ਸੋ ਹਾਨੀ[1] ॥੩੬॥

[1]ਕਲਜੁਗ ਦੀ ਆਰਬਲਾ ੪੩੨੦੦੦ ਕਹੀ ਹੈ।

[1]ਇਹ ਇਸ਼ਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਹੈ।

ਦੋਹਰਾ:
ਕਲਿ ਦਰਸ਼ਨ ਕੇ ਕਾਰਣੇ
ਉਠੇ ਪ੍ਰਾਤ ਇਕ ਬਰਖ[1]।

[1]ਇਕ ਸਾਲ ਕਲਜੁਗ ਗੁਰ ਨਾਨਕ ਦੇ ਦਰਸ਼ਨ ਨੂੰ ਸਵੇਰੇ ਉਠਕੇ ਟੁਰਿਆ।

ਨਗਰ ਦੂਰ ਹੁਇ ਦੇਖੀਐ
ਤਬਿ ਦਰਸਾਵੈ ਹਰਖ[1] ॥੩੭॥

[1]ਨਗਰ ਤੋਂ ਦੂਰ ਜਾਕੇ ਡਿੱਠੇ ਸੁ ਤਾਂ ਉਹ ਦਰਸ਼ਨ ਕਰਕੇ ਖੁਸ਼ ਹੋਇਆ।

ਨਗਨ ਸ਼ਿਸ਼ਨ[1], ਬਾਤਲ ਵਪੁ[2],
ਕਰ ਮੈਂ ਭੋਜਨ ਖਾਇ।

[1]ਨਗਨ ਸ਼ਿਸ਼ਨ ਕਰ ਮੈਂ=ਇੰਦ੍ਰੀ ਨੰਗੀ ਹੱਥ ਵਿੱਚ। [2]ਭਾਵ ਦਾ ਵਾਰੋਲੇ ਦਾ ਸਰੀਰ ਸੀ ਉਸਦਾ।

ਨੀਲ ਵਸਨ[1], ਬੋਲੈ ਹਸੈ[2],
ਸਹਿਜ ਸੁਭਾਇ ਨਹਾਇ[1] ॥੩੮॥

[1]ਨੀਲੇ ਕਪੜੇ ਸਾਸੁ। [2]ਹਸ ਹਸ ਬੋਲਦਾ ਸੀ।

[1]ਪ੍ਰੇਮ ਨਾਲ ਸਹਿਜੇ ਝੁਕ ਗਿਆ। [ਨਿਹਾਇ=ਨਿਉਂਕੇ, ਸੌ ਸਾਖੀ ਦਾ ਪਾਠ ਹੈ ਨਾਇ=ਨਿਉਂਕੇ]।

ਦਰਸ਼ਨ ਤੇ ਪਾਤਕ ਗਏ,
ਮਿਟੀ ਸੰਕ ਸਭਿ ਦੇਹ[1]।

[1]ਦਰਸ਼ਨ ਕਰਨ ਨਾਲ (ਕਲਜੁਗ ਦੇ) ਪਾਪ ਮਿਟ ਗਏ, (ਤੇ ਗੁਰੂ ਜੀ ਦੇ ਵਾਕ ਸੁਣਕੇ) ਉਸਦੇ ਸਰੀਰ ਅੰਦਰਲੀਆਂ ਭਾਵ ਮਨ ਦੀਆਂ ਸ਼ੰਕਾਂ ਸਾਰੀਆਂ ਮਿਟ ਗਈਆਂ।

ਜੋ ਬੋਲੈ ਸੋ ਵਾਕ ਉਠਿ
ਚਿਤਵਤਿ ਪੂਰਨ ਲੇਹਿ[1] ॥੩੯॥

[1]ਗੁਰੂ ਕੇ ਵਾਕ (=ਬਾਣੀ) ਜੋ (ਕੋਈ ਸਵੇਰੇ) ਉਠਕੇ ਪੜ੍ਹੇਗਾ ਉਹ ਆਪਣੀਆਂ ਚਿਤਵਨੀਆਂ ਪੂਰਨ ਹੁੰਦੀਆਂ ਵੇਖੇਗਾ। 'ਮੋਤੀ ਤ ਮੰਦਰ ਊਸਰਹਿ' ਦਾ ਉਪਦੇਸ਼ ਕਲਜੁਗ ਨੂੰ ਗੁਰੂ ਨਾਨਕ ਜੀ ਨੇ ਕੀਤਾ ਸੀ ਇਸ ਸ਼ਬਦ ਤੋਂ ਮੁਰਾਦ ਹੈ (ਅ) ਇਨ੍ਹਾਂ ਤੁਕਾਂ ਵਿਚ ਇਉਂ ਅਰਥ ਬੀ ਲਾਉਣ ਦਾ ਯਤਨ ਹੁੰਦਾ ਹੈ:-ਸਵੇਰੇ ਉਠਕੇ ਇਕ ਵਰ੍ਹਾ ਜੇ ਕੋਈ ਨਗਰੋਂ ਦੂਰ ਜਾਕੇ ਨਜ਼ਰ ਜੋੜੇ ਤਾਂ ਉਹ ਕਲਜੁਗ ਨੂੰ ਦੇਖੇਗਾ ਜਿਸ ਦਾ ਸਰੀਰ ਨੰਗਾ ਆਦਿਕ ਹੈ।

ਚੌਪਈ:

ਜਬਿ ਪਾਂਡਵ ਹਟਿ ਗਯੋ ਸਮਾਜਾ।
ਮਾਘਧ[1] ਇਕ ਹਜ਼ਾਰ ਕਿਯ ਰਾਜਾ। [1]ਮਾਘਧੀਆਂ ਨੇ।
ਤਿਨ ਪਸ਼ਚਾਤ ਨੰਦ ਕੇ ਰਾਜੇ[1]। [1]ਨੰਦ ਅੱਲ ਵਾਲੇ ਰਾਜੇ ਦੇਖੋ ਅੰਸੂ ੨੯ ਅੰਕ ੪੪ ਤੋਂ ਅੱਗੇ।
ਡੇਢ ਹਜ਼ਾਰ ਸੁ ਭੁਗਤੇ ਸਮਾਜੇ ॥੪੦॥
ਪਰਸਰਾਮ ਸਮ ਸੇ ਜਗ ਹੋਇ।
ਸ਼ੂਦ੍ਰ ਛਾਪ[1] ਕੀਨੀ ਸਭਿ ਕੋਇ। [1]ਮੁੰਡਨ ਕਰ ਦਿਤੇ। (ੳ) ਉਸਤਰਾ।
ਜਗ ਮਹਿਂ ਦਿਜ ਆਦਿਕ ਜੇ ਭਏ।
ਸਿਰ ਮੁਖ ਸਭਿਨਿ ਮੁੰਡਾਇ ਸੁ ਦਏ ॥੪੧॥
ਕੇਸ਼ ਦੂਰ ਸਭਿ ਇਕ ਸਮ ਕਰੇ।
ਦੋਖ ਅਧਿਕ ਬਯਾਪਜੋ ਸਮਸਰੇ।
ਰਾਜਪੂਤ ਜੇ ਦਾਸੀ ਨੰਦ[1]। [1]ਨੰਦ ਜੋ ਦਾਸੀ ਦੇ ਪੁੱਤ੍ਰ ਰਾਜਪੂਤ ਸਨ।
ਪੰਚ ਪੁਸ਼ਤ ਕਿਯ ਰਾਜ ਬਿਲੰਦ[1] ॥੪੨॥ [1]ਪੰਜ ਪੁਸ਼ਤਾਂ ਤਕ ਬੜਾ ਰਾਜ ਕੀਤਾ।
ਸੌਰਜ,[1] ਮੌਰਜ[2], ਤੂਰਜ[3] ਹੋਇ।

[1]ਸੂਰਜਵੰਸ਼ੀ, (ਅ) ਸੂਰਮੇ ਮੋਰੀਆ ਖਾਨਦਾਨ ਵਾਲੇ। [2]ਮੋਰੀਆ ਖਾਨਦਾਨ ਜਿਨ੍ਹਾਂ ਵਿਚ ਚੰਦ੍ਰ ਗੁਪਤ ਹੋਇਆ ਹੈ। [3]ਤੂਰਜ ਤੋਂ ਮੁਰਾਦ ਤੂਰਾਨੀਆਂ ਦੀ ਹੈ ਜੋ ਪਾਰਸੀ ਕੌਮ ਦੇ ਸਨ, ਪਰ ਇਥੇ ਮੁਰਾਦ ਰਾਜਾ ਜੈਪਾਲ ਵੰਸ਼ਜਾਂ ਦੀ ਹੈ ਯਾ ਚੌਹਾਨ ਰਾਜਪੂਤਾਂ ਤੋਂ ਹੈ ਜਿਨ੍ਹਾਂ ਦਾ ਦਿੱਲੀ ਦਾ ਰਾਜ ਪਠਾਣਾਂ ਨੇ ਮੇਟਕੇ ਆਪਣਾ ਰਾਜ ਸ਼ੁਰੂ ਕੀਤਾ ਸੀ।

ਬਹੁਰ ਪਠਾਨ ਰਾਜ ਲਿਯ ਸੋਇ।
ਮੁਗ਼ਲ ਭਏ ਤਿਨ ਤੇ ਪਸ਼ਚਾਤੀ।
ਪ੍ਰਜਾ ਭਈ ਸਭਿ ਔਰੇ ਜਾਤੀ ॥੪੩॥
ਪੁਨ ਰੌਰਾ ਕੇਤਿਕ ਦਿਨ ਪਰੈ।
ਸੈਨ ਕਾਬਲੀ ਤੇ ਸਭਿ ਡਰੈ।
ਦੱਛਨ ਕੇ ਦਲ[1] ਉਮਡਹਿਂ ਘਨੇ। [1]ਮਰਹਟਿਆਂ ਵਲ ਇਸ਼ਾਰਾ ਹੈ।
ਲੂਟ ਕੂਟ ਜਗ ਕੋ ਦੁਖ ਬਨੇ ॥੪੪॥
ਤਬਹਿ ਸਿੰਘ ਗਰਜੈਂ ਬਡ[†] ਭਾਰੀ। [†]ਪਾ:-ਬਲ।
ਪਰਹਿ ਜੰਗ ਸੰਗ ਸੈਨ ਕੰਧਾਰੀ।
ਪੂਰਬ ਬਿਖੈ ਮੌਨ[1] ਵਧ ਜਾਵੈਂ। [1]ਅੰਗ੍ਰੇਜ਼।
ਲਰ ਕਰਿ ਸਭਿ ਕੀ ਸਫਾ ਉਠਾਵੈਂ

॥੪੫॥
ਇਤੈ ਸਿੰਘ ਉਤ ਹੋਇਂ ਫਿਰੰਗੀ?।
ਦਲ ਦੋਨਹੁਂ ਕੇ ਹ੍ਵੈਂ ਬਡ ਜੰਗੀ।
ਕੇਤਿਕ ਸੰਮਤਿ ਇਮਹੁ ਬਿਤਾਵੈਂ।
ਮਿਲਿ ਕਰਿ ਮਸਲਤ ਰਾਜ ਕਮਾਵੈਂ
॥੪੬॥
ਵਧਹਿ ਖਾਲਸਾ ਲੇ ਬਡ ਰਾਜਾ।
ਸਭਿ ਬਿਧਿ ਤੇ ਅਧਿਕਾਇ[1] ਸਮਾਜਾ[†]।

[1]ਵਧੇਗਾ। [†]ਇਸ ਤੋਂ ਅਗੇ ਕੈਕਸਟਨ ਪ੍ਰੈਸ ਵਾਲੇ ਨੁਸਖੇ ਵਿਚ ਦੋ ਤੁਕਾਂ ਹੋਰ ਹਨ, ਜੋ ਛਾਪੇ ਦੇ ਦੂਜੇ ਨੁਸਖੇ ਤੇ ਲਿਖਤੀਆਂ ਵਿਚ ਨਹੀਂ ਹਨ, ਤੁਕਾਂ ਇਹ ਹਨ:-"ਜਿਤ ਕਿਤ ਲਸ਼ਕਰ ਲੈ ਮੁਖ ਧਰਿਹੈਂ ॥ ਜਿਸ ਕੋ ਚਹਿਂ ਗਾਦੀ ਪਰ ਕਰਿ ਹੈਂ" ਤਾਂ ਤੇ ਆਖੇਪਕ ਹਨ।

ਜਿਤ ਕਿਤ ਸਿੰਘ ਨਾਮ ਗੁਰ ਜਪੈਂ।
ਚਹੈਂ ਊਥਪਹਿ ਕਿਸ ਹੂੰ ਥਪੈ[1†]
॥੪੭॥

[1]ਚਾਹੇ ਕਿਸੇ ਨੂੰ ਥਾਪ ਦੇਣ ਚਾਹੇ ਉਜਾੜ ਦੇਣ। [†]ਪਾ:-ਕਹੈਂ ਊਚ ਪਹਿ ਕਿਸਹੂੰ ਥਪੈਂ।

ਦੋਹਰਾ:
ਘਰ ਘਰ ਉਜਰੈ ਘਰ ਘਰ ਵੱਸੈ
ਘਰ ਘਰ ਰੋਵੈ ਨਾਰਿ।
ਘਰ ਘਰ ਪੂਜਾ, ਘਰ ਘਮੰਡ[1†],

[1]ਜੁੱਧ। [†]ਪਾ:-ਘਰ ਘਰ ਘਮੰਡ ॥

ਘਰ ਘਰ ਹੁਇ ਮਰਸਾਰ[1†] ॥੪੮॥

[1]ਮਸਾਣ। ਘਰ ਘਰ ਦਾ ਭਾਵ ਇਹ ਬੀ ਲੈਂਦੇ ਹਨ=ਕਿਸੇ ਘਰ ਵਿਚ। [†]ਇਸ ਦੇ ਅਗੇ ਕੈਕਸਟਨ ਪ੍ਰੈਸ ਦੇ ਛਾਪੇ ਵਾਲੇ ਨੁਸਖੇ ਵਿਚ ਦੋ ਤੁਕਾਂ ਹੋਰ ਹਨ, ਜੋ ਛਾਪੇ ਦੇ ਦੂਜੇ ਅਤੇ ਲਿਖਤੀ ਨੁਸਖ਼ਿਆਂ ਵਿਚ ਨਹੀਂ ਹਨ, ਤੁਕਾਂ ਇਹ ਹਨ:-"ਘਰ ਘਰ ਦਉਲਤ ਘਰ ਘਰ ਖੁਸ਼ੀਆਂ ਘਰ ਘਰ ਮੰਗਲ ਚਾਰ। ਘਰ ਘਰ ਪੂਜਾ ਘਰ ਘਰ ਵਿੱਦਿਆ ਘਰ ਘਰ ਹੁਇ ਹੈ ਨਾਰ" ਤਾਂਤੇ ਆਖੇਪਕ ਹਨ।

ਚੌਪਈ:
ਚਿਰੰਕਾਲ ਲੌ ਰਾਜ ਕਮਾਵੈਂ।
ਪਾਛੈ ਪੁਨ ਮਲੇਛ ਵਧਿ ਜਾਵੈਂ।
ਕਲਜੁਗ ਘੋਰ ਹੋਇ ਜਿਸ ਕਾਲ।
ਨਿਹਕਲੰਕ ਤਬਿ ਤੇਜ ਬਿਸਾਲ'
॥੪੯॥
ਇਸ ਪ੍ਰਕਾਰ ਗੁਰ ਸਕਲ ਸੁਨਾਯੋ।

ਸੁਨਿ ਸਿੰਘਨਿ ਸਭਿ ਸੀਸ ਨਿਵਾਯੋ।
ਕਹਿ[1] ਗੁਰਬਖਸ਼ ਸਿੰਘ ਸ਼ੁਭ ਕਥਾ।
ਸਿਖ ਸ਼੍ਰੋਤਾ ਪ੍ਰੇਮੀ ਸੁਨਿ ਤਥਾ ॥੫੦॥

[1]ਕਹਿ ਕਰਕੇ।

ਦੋਹਰਾ:
ਰਾਮਦਾਸ ਕੁਲ ਰਾਮ ਕੁਇਰ
ਗੁਰ ਉਕਤੀ ਕਹਿ ਚੁੱਪ।
ਕਹਿਤੇ ਲਗੀ ਸਮਾਧਿ ਪਦ
ਲਈ ਗੁਪਤਿ† ਰਸ ਗੁੱਪ[1] ॥੫੧॥

[1]ਗੁਰ ਚਰਨਾਂ ਵਿਚ ਸਮਾਧ ਲਗੀ ਤੇ (ਗੁਪ=) ਲੀਨ ਹੋਕੇ ਗੁਪਤ ਰਸ ਲੀਤਾ। †ਸੌ ਸਾ: ਦਾ ਪਾਠ ਹੈ- ਮੁਕਤਿ।

ਕਲ ਵਰਤਾਰਾ ਪਢਿ ਸੁਨੇ
ਕਲਜੁਗ ਤਾਂ ਕਾ ਦਾਸ।
ਪਾਪ ਭਗੈ, ਭਗਤੀ ਜਗੈ,
ਧੰਨ ਸਿੱਖ ਕੀ ਆਸ ॥੫੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਰੁਤੇ 'ਕਲੁ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਪਾਹੁਲ ਭੇਦ। ਰਹਤ। ਬ੍ਰਹਮਨ ਲੱਛਣ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਦੋਹਰਾ:

†ਕੇਤਿਕ ਦਿਨ ਬੀਤੇ ਬਹੁਰ, ਬੈਠੇ ਸਭਾ ਮਝਾਰ।
ਕਰੈਂ ਰਬਾਬੀ ਕੀਰਤਨ, ਸੁੰਦਰ ਸ਼ਬਦ ਉਚਾਰਿ ॥੧॥

†ਸੌ ਸਾਖੀ ਦੀ ਇਹ ਬਾਹਠਵੀਂ ਸਾਖੀ ਹੁਣ ਚੱਲੀ ਹੈ।

ਚੌਪਈ:

ਰਾਮਕੁਇਰ ਨਿਜ ਤਯਾਗ ਸਮਾਧਿ।
ਰਿਦੇ ਧਯਾਨ ਧਰਿ ਗੁਰੂ ਅਗਾਧ।
ਸਿਖ ਸੰਗਤ ਗਨ ਸਿੰਘ ਜਿ ਸ਼੍ਰੋਤਾ।
ਸੁਨਿ ਸੁਨਿ ਸਭਿ ਕੇ ਅਨੰਦ ਉਦੋਤਾ† ॥੨॥

†ਪਾ:-ਆਨੰਦ ਹੋਤਾ।

ਸਤਿਗੁਰ ਕਥਾ ਕਰਨ ਲਗ ਭਾਈ।
ਗੁਰ ਸੇਵਕ ਕੇ ਤਨ ਮਨ ਭਾਈ।
ਭਗਤਿ ਗਯਾਨ ਤੇ ਪੂਰਨ ਜੋਈ।
ਸਿੱਖੀ ਅਰੁ ਵਿਰਾਗ ਮਹਿਂ ਭੋਈ[1]:- ॥੩॥

[1]ਮਿਲੀ ਹੋਈ।

ਸੱਦੂ ਮੱਦੂ ਦੋਨਹੁਂ ਭ੍ਰਾਤਾ।
ਗਾਵੈਂ ਰਾਗ ਸੁਰਨਿ ਕੇ ਗਯਾਤਾ[1]।

[1]ਸੁਰ ਤਾਰਾਂ ਦੇ ਜਾਣੂ।

ਕਰੀ ਬਿਲਾਵਲ ਚੌਂਕੀ ਚਾਰੁ[1]।

[1]ਬਿਲਾਵਲ ਦੀ ਚੌਂਕੀ ਜੋ ਸਵੇਰੇ ਸੱਤ ਅੱਠ ਵਜੇ ਹੁੰਦੀ ਹੈ। ਚੌਂਕੀਆਂ ਦੇ ਵੇਰਵੇ ਲਈ ਤੱਕੋ ਰਾ: ੫ ਅੰਸੂ ੪੩ ਅੰਕ ੩੫ ਦੀ ਹੇਠਲੀ ਟੂਕ।

ਭੋਗ ਪਾਇ ਅਰਦਾਸ ਉਚਾਰਿ ॥੪॥
ਪੀਛੇ ਸਿੰਘਨ ਬਿਨਤੀ ਕੀਨਿ।
ਸਕਲ ਕਲਾ ਸਮਰੱਥ ਪ੍ਰਬੀਨ।
ਕਲ ਮਹਿਂ ਕਰਯੋ ਖਾਲਸਾ ਬੀਰ।
ਸਭਿ ਤੇ ਉੱਤਮ ਗੁਨੀ ਗਹੀਰ ॥੫॥

ਦੋਹਰਾ:

ਸਰਬ ਸ਼ਿਰੋਮਣ ਖਾਲਸਾ
ਰਚਯੋ ਪੰਥ ਸੁਖਦਾਇ।
ਬਿਨ ਇਕ ਗੰਦੇ ਧੂਮ ਤੇ
ਜਗ ਮਹਿਂ ਅਧਿਕ ਸੁਹਾਇ† ॥੬॥

†ਇਹ ਛੰਦ ਪਿਛੇ ਰਾਸ ੧ ਅੰਸੂ ੧ ਅੰਕ ੪੩ ਵਿਚ ਆ ਚੁੱਕਾ ਹੈ।

ਪੂਛੈਂ ਪਰਮ ਸੁ ਪ੍ਰੇਮ ਕਰਿ
ਰਹਿਨੀ ਕੋ ਬਿਰਤੰਤ।
ਤਿਸ ਕੋ ਦੇਵੇ[1], ਕਿਮ ਰਹੈ[2],

[1]ਦਾਨ) ਕਿਸ ਨੂੰ ਦੇਵੀਏ। [2]ਕਿਸ ਰਹਿਣੀ ਵਿਚ ਰਹੀਏ।

ਕੈਸੇ ਵਰਤੋਂ ਸੰਤ?' ॥੭॥
ਗੁਰੂ ਕਹੈਂ 'ਸੁਨਿ ਖਾਲਸਾ!
ਕੇਸ ਪਾਹੁਲੀ ਮੁਕਤਿ।
ਖੰਡੇ ਕੀ ਸਭਿ ਤੇ ਭਲੀ
ਕੈ ਚਰਨਨ ਕੀ ਜੁਗਤ ॥੮॥
ਜੁਗ ਜੁਗ ਮਹਿਂ ਹਮ ਅਵਤਰੈਂ
ਅਪਨੇ ਭਗਤਨਿ ਕਾਜ।
ਰਹਿਨੀ ਰਹੈ ਸੁ ਖਾਲਸਾ
ਸੋ ਮੇਰੋ ਸਿਰਤਾਜ ॥੯॥
ਧਰੈ ਕੇਸ ਪਾਹੁਲ ਬਿਨਾ
ਭੇਖੀ ਮੂਰਖ ਸਿੱਖ[1]।

[1]ਭਾਵ ਇਹ ਕਿ ਅੰਮ੍ਰਿਤ ਜ਼ਰੂਰ ਛਕੋ, ਕਿਉਂਕਿ ਅੰਮ੍ਰਤ ਛਕਿਆਂ ਰਹਿਤ ਦਾ ਧਾਰਨੀ ਹੁੰਦਾ ਹੈ। ਐਵੇਂ ਰਹਿਤ ਨਹੀ ਕੋਈ ਰਖਦਾ, ਰਹਿਤ ਬਿਨਾਂ ਜੀਵਨ ਪਲਟਾ ਨਹੀਂ ਖਾਂਦਾ ਇਸ ਲਈ ਕੇਸ, ਅੰਮ੍ਰਿਤ ਤੇ ਰਹਿਤ ਪਰਸਪਰ ਜ਼ਰੂਰੀ ਚੀਜ਼ਾਂ ਹਨ। (ਅ) ਇਸ ਦਾ ਇਸ਼ਾਰਾ ਉਨ੍ਹਾਂ ਵਲ ਬੀ ਹੈ ਜਿਨ੍ਹਾਂ ਨੇ ਸਿੱਖ ਪ੍ਰਤਾਪ ਵੇਲੇ ਭੇਖ ਮਾਤ੍ਰ ਕੇਸ ਰੱਖਕੇ ਸਿੱਖ ਰਈਸਾਂ ਤੇ ਮਹਾਂਰਾਜਿਆਂ ਨੂੰ ਆਪਣੇ ਮਤਲਬ ਸਾਧਣ ਲਈ ਧੋਖੇ ਦਿੱਤੇ, ਇਨ੍ਹਾਂ ਵਿਚੋਂ ਹੀ ਕਈ ਭੇਖੀ ਸਿੱਖ ਰਾਜ ਡੋਬਣ ਦਾ ਕਾਰਨ ਬਣੇ।

ਮੇਰਾ ਦਰਸ਼ਨ ਨਹੀਂ ਤਿਸ
ਪਾਪੀ ਤਜਾਗੇ ਸਿੱਖ[1]† ॥੧੦॥

[1]ਉਹ ਪਾਪੀ ਹੈ ਉਸਦਾ ਸਿੱਖ ਤਜਾਗ ਕਰਨ। †ਸੌ ਸਾ: ਪਾ:-ਭਿਖ।

ਏਕ ਮਜਬ ਰਹਿਨਾ ਭਲਾ
ਦੋ ਮੈਂ ਰਹੇ ਨ ਕੋਇ।
ਮੇਰੋ ਸਿੱਖ ਕਹਾਇ ਕੈ
ਭਰਮੈ[1] ਪਾਪੀ ਸੋਇ ॥੧੧॥

[1]ਜੋ ਭਰਮੇਂਗਾ।

ਤ੍ਰੈ ਪ੍ਰਕਾਰ ਮਮ ਸਿੱਖ ਹੈਂ
ਸਹਿਜੀ[1], ਚਰਨੀ[2], ਖੰਡ[3]।

[1]ਸਹਿਜਧਾਰੀ, ਉਹ ਸਿੱਖ ਜੋ ਗੁਰੂ ਸਾਹਿਬਾਂ ਨੂੰ ਇਸ਼ਟ ਦੇਵ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੀ ਧਰਮ ਪੁਸਤਕ ਮੰਨਦਾ ਹੈ, ਪਰ ਜੋ ਅਜੇ ਖੰਡੇ ਦਾ ਅੰਮ੍ਰਿਤ ਦਾ ਧਾਰਨੀ ਨਹੀਂ ਹੈ। [2]ਭਾਵ ਜਿਸ ਚਰਨ ਪਾਹੁਲ ਲਈ ਹੈ। [3]ਜਿਸ ਖੰਡੇ ਦਾ ਅੰਮ੍ਰਤ ਇਕਆ ਹੈ।

ਯਾਂ ਤੇ ਕੇਸੀ ਹੋਇ ਸਿੱਖ
ਤੀਨੋ ਕਰੈ ਬਿਹੰਡ[1] ॥੧੨॥

[1]ਤਾਂਤੇ (ਖੰਡੇ ਦੇ ਅੰਮ੍ਰਿਤ ਵਾਲੇ) ਕੇਸਾਧਾਰੀ ਸਿਖ ਨੇ ਤਿੰਨੇ ਸਿੱਖੀਆਂ ਪੂਰਨ ਕੀਤੀਆਂ ਹਨ। [ਬਿ+ਹੰਡ=ਬਿਨਾਂ ਹੰਡਣ ਤੋਂ ਭਾਵ ਪੂਰਨ]। (ਅ) ਇਸ ਲਈ ਸਿੰਘ ਕੇਸਾਧਾਰੀ ਹੋਵੇ ਤੇ ਤਿੰਨਾਂ (ਸ਼ੈਆਂ ਦਾ) ਤਯਾਗ ਕਰੇ। (ਇਹ ਤ੍ਰੈ ਚੀਜ਼ਾਂ ਅੰਕ ੨੬ ਵਿਚ ਗਿਣੀਆਂ ਹਨ:-ਮੜੀਆਂ ਮਠਾਂ ਦਾ ਮੰਨਣਾ, ਭੇਖੀ ਨੂੰ ਦਾਨ ਦੇਣਾ ਤੇ ਹਰ ਕਿਸੇ ਦਾ ਪ੍ਰਸ਼ਾਦ ਛਕਣਾ)।

ਚੌਪਈ:

ਮੇਰਾ ਸੋ ਜੋ ਰਾਖੈ ਰਹਿਤ[1]।
[1]ਰਹਿਣੀ।

ਗੁਰ ਆਇਸੁ ਮਹਿਂ ਨਿਸ ਦਿਨ ਰਹਤਿ[1]।
[1]ਰਹਿੰਦਾ ਹੈ।

ਪਹਿਰ ਰਾਤ ਤੇ ਕਰੈ ਸ਼ਨਾਨ।
ਸੁਚ ਸੰਜਮ ਸੋਂ ਹੁਇ ਸਵਧਾਨ ॥੧੩॥
ਜਪ ਆਦਿਕ ਗੁਰਬਾਣੀ ਪਾਠ।
ਪਢੈ ਗੁਰਮੁਖੀ ਤਜਿ ਅਨ ਠਾਠ[1]।
[1]ਹੋਰ ਬਨਾਵਟਾਂ ਤਯਾਗੇ।

ਸ੍ਰੁਤ ਅਰੁ ਸਤਿਗੁਰ ਬਾਕਨਿ ਧਾਰੈ†[1]।
[1]ਵੇਦ ਅਰ ਸਤਿਗੁਰ ਦੇ ਵਾਕਾਂ ਨੂੰ ਧਾਰੇ। †ਸੌ ਸਾ: ਪਾ:-ਬੇਦ ਸ਼ਾਸਤ੍ਰ ਗੁਰਵਾਕ ਕੋ ਧਾਰੈ।

ਔਰ ਬਜਾਧ ਸਮ ਸਗਰੀ ਟਾਰੈ[1] ॥੧੪॥
[1]ਹੋਰ ਬਾਣੀਆਂ ਰੋਗ ਸਮਝਕੇ ਨਾ ਧਾਰੇ।

ਨਹੀਂ ਪਾਰਸੀ ਅਰਬੀ ਪਢੈ†।

†ਇਹ ਉਪਦੇਸ਼ ਦਸਮੇਂ ਪਾਤਸ਼ਾਹ ਜੀ ਦੇ ਨਹੀਂ ਹੋ ਸਕਦੇ ਕਿਉਂਕਿ ਉਨ੍ਹਾਂ ਨੇ ਆਪ ਜ਼ਫ਼ਰਨਾਮਾ ਫ਼ਾਰਸੀ ਵਿਚ ਲਿਖਿਆ ਹੈ। ਇਹ ਗ਼ਾਲਬਨ, 'ਮਥਰਾ' ਲੇਖਕ ਦੇ ਖਿਆਲ ਹਨ ਜੋ ਫ਼ਾਰਸੀ ਅਰਬੀ ਤੋਂ ਹੋੜ ਕੇ ਸਿੱਖਾਂ ਨੂੰ ਸ਼ਾਸਤ੍ਰਾਂ ਦੇ ਪੜ੍ਹਨ ਦਾ ਨਿਜ ਪੱਖ ਦਾ ਉਪਦੇਸ਼ ਦੇ ਰਿਹਾ ਹੈ। ਭਾ: ਦੇਸਾ ਸਿੰਘ ਦੇ ਰਹਿਤਨਾਮੇ ਵਿਚ ਲਿਖ੍ਯਾ ਹੈ:- ਔਰ ਜਿ ਵਿਦ੍ਯਾ ਜਹਿਂ ਤਹਿਂ ਹੋਈ, ਅਵਰਨ ਤੇ ਬੀ ਲੇਵੈ ਸੋਈ।

ਮੁਖ ਤੇ ਨਿਸ ਦਿਨ ਗੁਰ ਗੁਰ ਰਢੈ[1]†।
[1]ਰਰੈ, ਜਪੈ। †ਇਹ ਗੁਰਮਤ ਠੀਕ ਹੈ।

ਨਹੀਂ ਤੁਰਕ ਕੋ ਸੀਸ ਨਿਵਾਵੈ।
ਨਹਿਂ ਸੰਗਤਿ ਬੈਠਹਿ, ਨਹਿਂ ਖਾਵੈ ॥੧੫॥
ਚਾਕਰ ਬਨੈ ਜੀਵਕਾ ਹੇਤ[1]।
[1]ਜੇ ਉਪਜੀਵਕਾ ਵਾਸਤੇ ਨੌਕਰੀ ਕਰਨੀ ਪਵੇ ਤਾਂ......।

ਧਰੈ ਸ਼ਸਤ੍ਰ ਰਣ ਰਹੈ ਸੁਚੇਤ।
ਕਬਹੁੰ ਨ ਠਹਿਰੈ ਲੋਭੀ ਮੀਤ[1]।
[1]ਲੋਭੀ ਮਿੱਤ੍ਰ ਪਾਸ ਨਾ ਰਹੇ। (ਅ) ਲੋਭੀ ਮਿੱਤ੍ਰ ਨਾਲ ਨਹੀਂ ਨਿਭ ਸਕਦੀ।

ਸਿੱਖ ਪਹਾੜੀ ਕਰੈ ਨ ਪ੍ਰੀਤ ॥੧੬॥

ਚਾਰ ਬਰਨ ਸੋਂ ਬਰਤੈ ਐਸੇ।
ਸੁਨੋ ਸਿੱਖ ਮਮ ਬਚ ਹੈਂ ਜੈਸੇ।
ਬਾਹਮਣ ਚਰਨ ਪਾਹੁਲੀ ਹੋਵੈ।
ਅਥਵਾ ਸਹਿਜੇ ਸਿੱਖੀ ਜੋਵੈ ॥੧੭॥
ਮੇਰੋ ਸਿੱਖ ਆਨ ਸਭਿ ਤਜਾਗੈ[1]।

[1]ਬਾਹਮਨਾਂ ਨੂੰ ਤਜਾਗੇ)। (ਅ) ਸੌਂਹ (ਖਾਣੀ) ਛੱਡ ਦੇਵੇ।

ਭੇਖੀ ਬਾਹਮਣ ਦਾਨ[1] ਨ ਲਾਗੈ।

[1]ਭੇਖੀ ਬ੍ਰਾਮਣ ਨੂੰ ਦਿੱਤਾ ਦਾਨ।

ਦਿਜ ਲੋਭੀ ਨਹਿਂ ਨਿਕਟ ਬੁਲਾਵੈ।
ਮੇਰੋ ਹੋਇ ਸੁ ਮੁਖ ਨਹਿਂ ਲਾਵੈ ॥੧੮॥
[1]ਸਰਵਰ ਗੁਗਾ ਆਦਿ ਜਿ ਪੀਰ।

[1]ਉਹ ਬਾਹਮਣ ਤੇ ਬਾਹਮਣੀ ਜੋ ਕਾਇਰ ਹੋਕੇ ਸਰਵਰ ਤੇ ਗੁੱਗੇ ਆਦਿ ਪੀਰਾਂ ਨੂੰ ਸੇਂਵਦੇ ਹੈਨ ਉਨ੍ਹਾਂ ਦੀ ਤਾਂ ਸੰਗਤ ਵਿਚ ਨਾ ਬਹੇ, ਦਿੱਤਾ ਦਾਨ ਤਾਂ ਐਸਿਆਂ ਨੂੰ ਕਿੱਥੋਂ ਫਲ ਸਕਦਾ ਹੈ (ਦੇਖੋ ਅੰਕ ੨੩)।

ਦਿਜ ਦਿਜਨੀ ਸੇਵੈ ਹੁਇ ਭੀਰੁ।
ਤਿਸ ਕੀ ਸੰਗਤਿ ਸਿੱਖ ਨ ਬੈਸੇ।
ਦੇਨੋ ਦਾਨ ਕਹਾਂ ਫਲ ਹੈਸੇ[੪] ॥੧੯॥
ਗੁਰ ਗੁਰਸਿਖ ਕੀ ਨਿੰਦਾ ਕਰੈ[1]।

[1]ਉਹ ਬਾਹਮਣ ਜੋ) ਗੁਰੂ ਤੇ ਗੁਰਸਿਖ ਦੀ ਨਿੰਦਾ ਕਰੇ.......।

ਤਿਸ ਦਿਜ ਕੋ ਦੇ ਸੋ ਦੁਖ ਭਰੈ[†]।

[†]ਐਹੋ ਜਹੇ ਟਿਕਾਣੇ ਕਈ ਥਾਈਂ ਸੌ ਸਾਖੀ ਵਿਚ ਕਈ ਪਾਠ ਵਾਧੂ ਹਨ।

ਜੇ ਕੋ ਮੇਰਾ ਹੋਇ ਨ ਸਿੱਖ[1]।

[1]ਜੋ ਬਾਹਮਣ ਮੇਰਾ ਸਿੱਖ ਨਾ ਹੋਵੇ।

ਤਿਸ ਬਾਮਣ ਕੋ ਦੇਇ ਨ ਭਿੱਖ[1] ॥੨੦॥

[1]ਖੈਰ ਬੀ ਨਾ ਪਾਵੇ।

[1]ਦਿਜ ਬਿਨ ਕੇਸ ਜੁ ਪਾਹੁਲ ਧਾਰੇ[†]।

[1]ਉਹ) ਬਾਹਮਣ (ਜੋ ਖੰਡੇ ਦੀ) ਪਾਹੁਲ ਤੋਂ ਬਿਨਾਂ ਕੇਸ ਧਾਰਦਾ ਹੈ ਉਸਨੂੰ ਪਖੰਡੀ ਸਮਝਕੇ ਦੂਰ ਰਖੇ, [ਧਾਰੇ ਪਦ ਕੇਸਾਂ ਨਾਲ ਲਗਦਾ ਹੈ]। [†]ਸੋ ਸਾ: ਪਾਠ- ਬਾਹਮਨ ਕੇਸ ਬਿਨ ਪਾਹੁਲ ਧਾਰੈ। ਪਾਖੰਡੀ ਕੋ ਦੂਰ ਨਿਵਾਰੈ।

ਤਿਸ ਪਾਖੰਡੀ ਦੂਰ ਨਿਵਾਰੇ[੯]।
ਸੁਚ ਸੰਤੋਖ ਰਹਿਤ ਕੋ ਰਾਖਣ।
ਧਾਰੈ ਧਰਮ, ਸ੍ਰੁਤ[1] ਕਰੈ ਜੁ ਭਾਖਣ ॥੨੧॥

[1]ਵੇਦ।

ਦੋਹਰਾ:
[1]ਮੇਰੇ ਸਿੱਖਨਿ ਬੇਖ ਧਰਿ

ਦਾਨ ਲੂਟਿਬੇ ਹੇਤ।

[1]ਮੇਰੇ ਸਿਖਾਂ ਦਾ ਦਾਨ ਲੁਟਣ ਵਾਸਤੇ ਜੋ (ਸਿੱਖੀ ਦਾ) ਵੇਸ 'ਕੇਸ' ਧਾਰਨ ਕਰਦਾ ਹੈ, ਪਰ ਰਿਖ ਧੰਦਿਆਂ (ਵਿਚ ਖਚਤ ਹੈ) ਉਸ ਨੂੰ ਤਯਾਗ ਦਿਓ ਉਹ ਕਪਟੀ ਹੈ, ਪਾਪੀ ਹੈ, ਕੇਤੂ ਵਤ ਹੈ। [ਰਿਖ ਧੰਧ=ਇੰਦ੍ਰਿਆਂ ਦੇ ਪਿੱਟਣੇ। ਕਾਮ ਆਦਿ ਕੁਕਰਮ ਅਰਥਾਤ ਜੋ ਲੰਪਟ ਹੋਵੇ (ਅ) ਰਿਖਿ ਧੰਧ=ਕਰਮ ਕਾਂਡ ਆਦਿ ਦੇ ਧੰਧੇ। ਕੇਤੂ=ਸਿਰ ਵਢਿਆ ਰਾਹੂ ਨਾਮੇ ਰਾਖਸ਼। (ਅ) ਪਾਪੀ ਕੇਤੂ=ਪਾਪੀਆਂ ਦਾ ਸ਼ਰੋਮਣੀ]।

ਧਰੇ ਕੇਸ ਰਿਖ ਧੰਧ ਤਜਿ
ਕਪਟੀ ਪਾਪੀ ਕੇਤ ॥੨੨॥
ਬਿੱਪ੍ਰ ਬਰਣ ਉਤਮ ਬਡਾ
ਤੀਨ ਦੇਵ ਕੋ ਰੂਪ।
ਪਲਟ ਮਜਬ ਪੀਰਨ ਜਜੈ[1]
ਸੋ ਪਾਪੀ ਪਰੇ ਕੂਪ[1] ॥੨੩॥

[1]ਗੁੱਗੇ ਆਦਿ ਪੀਰਾਂ ਨੂੰ ਪੂਜੇ। [ਦੇਖੋ ਅੰਕ ੧੯]।

[1]ਨਰਕ) ਕੂਪ ਵਿਚ।

[1]ਭੇਸ ਕੇਸ ਧਰਿ ਆਨ ਸਿੱਖ,
ਪੂਜਤਿ ਤੁੱਛਨ ਦੇਵ।

[1]ਜੋ ਬ੍ਰਾਹਮਣ) ਸਿੱਖ ਕੇਸਾਂ ਦਾ ਭੇਸ ਧਾਰਨ ਕਰਕੇ ਹੋਰ ਤੁੱਛ ਦੇਵਤਿਆਂ ਨੂੰ ਪੂਜਦਾ ਹੈ ਉਸਨੂੰ ਪਾਣੀ ਤੱਕ ਬੀ ਨਾ ਦੇਵੇ, (ਪਰ ਜੋ) ਮੇਰਾ ਸਿੱਖ ਹੈ ਉਸਦੀ ਸੇਵਾ ਕਰੋ। (ਅ) ਸੌ ਸਾ: ਦਾ ਪਾਠ 'ਆਨ ਸਿੱਖ' ਦੀ ਥਾਵੇਂ ਹੈ 'ਆਨਰਿਖ', ਜਿਸਦਾ ਅਰਥ ਹੈ ਹੋਰਨਾਂ ਰਿਖੀਆਂ ਤੇ ਦੇਵਤਿਆਂ ਨੂੰ।

ਤਾਂਹਿ ਨ ਪਾਨੀ ਦੀਜੀਏ,
ਮੇਰਾ ਸਿੱਖ ਸੁ ਸੇਵ[੧੩] ॥੨੪॥
[1]ਕੇਸਾ ਧਾਰੀ ਭੇਖੀਆ
ਜੀਵਨ ਕੇ ਤਿਨ ਕਾਜ।

[1]ਭੇਖੀ ਕੇਸਾਂ ਨੂੰ ਧਾਰਨ ਵਾਲਾ ਚੰਡਾਲ ਸਮ ਹੈ ਉਸਨੇ ਉਪਜੀਵਕਾ ਵਾਸਤੇ ਕੇਸ ਧਾਰੇ ਹਨ (ਉਸਨੂੰ) ਦਾਨ ਦਿੱਤਾ ਨਿਸ਼ਫਲ ਜਾਏਗਾ [ਤਿਨ=ਉਸਨੂੰ। ਪਾਜ=ਬਨਾਵਟ, ਨਿਸ਼ਫਲ। ਸੌ ਸਾ: ਦਾ ਪਾਠ ਹੈ 'ਬਾਦ']।

ਧਰੇ ਕੇਸ ਚੰਡਾਲ ਸਮ
ਦੇਇ ਦਾਨ ਹੁਇ ਪਾਜ[੧] ॥੨੫॥

ਚੌਪਈ:

ਮੜੀ ਮਸਾਣੀ ਗੋਰ ਨ ਮਾਨੈ[†]।

[†]ਸੌ ਸਾਖੀ ਦਾ ਪਾਠ-ਮੇਰਾ ਸਿੱਖ ਸੀਤਲਾ ਮਾਨੈ....... ' ਆਦਿ ਲਿਖਕੇ ਅਗੇ ਕਹਿੰਦੇ ਹਨ:-'ਮੇਰੋ ਸਿੱਖ ਨ ਆਦਿ ਜੁਗਾਦਿ' ਕਿ ਸੀਤਲਾ ਮੰਨਣ ਵਾਲਾ ਆਦਿ ਜੁਗਾਦਿ ਮੇਰਾ ਸਿੱਖ ਨਹੀਂ ਹੈ।

ਭੇਖੀ ਕੋ[1] ਨਹਿਂ ਦੇਵੈ ਦਾਨੈ।
ਜਹਿਂ ਕਹਿਂ ਕੋ ਨਹਿਂ ਖਾਇ ਪ੍ਰਸਾਦਿ।
ਕਰੈ ਜਿ ਤੀਨੋ ਸਿੱਖ ਸੁ ਬਾਦ[1] ॥੨੬॥
ਬਿਨ ਬੂਝੇ[1] ਦੇਵਨਿ ਕੋ ਜਜੈ।
ਮੈਂ ਛੋਡਾ, ਸੋ ਸਿਖ ਮਮ ਤਜੈ।
[1]ਮੇਰਾ ਸਿੱਖ ਜੁ ਤੀਰਥ ਜਾਵੈ।

[1]ਹਰ ਕਿਸੇ ਦਾ।

[1]ਬਿਅਰਥ ਹੈ।

[1]ਗੁਰਾਂ ਦੇ ਹੁਕਮ) ਸਮਝੇ ਬਿਨਾਂ।

[1]ਮੇਰਾ ਸਿਖ ਜੋ ਤੀਰਥ ਜਾਵੇ ਜਾਂ ਅਥਿਤੀਆਂ ਨੂੰ ਕੁਛ

ਦੇਣਾ ਚਾਹੇ ਜਾਂ ਭੋਜਨ ਛਕਾਉਣਾ ਚਾਹੇ ਜਾਂ ਗੁਰਪੁਰਬ ਪਰ ਦਾਨ ਦੇਣਾ ਚਾਹੇ ਓਹ ਗੁਰੂ ਵਿਸ਼ਵਾਸ਼ੀਆਂ ਨੂੰ ਦੇਵੇ ਤੇ ਗੁਰੂ ਅਸਥਾਨਾਂ ਤੇ ਦੇਵੇ।

ਦੇਹਿ ਅਥਿਤ ਕੋ ਭੋਗ ਭੁਗਾਵੈ ॥੨੭॥

ਦੇਯ ਜੁ ਦਾਨ ਪਰਬ ਕੋ ਮਾਨਿ।

ਗੁਰ ਵਿਸ਼ਵਾਸ਼ੀ ਗੁਰੂ ਸਥਾਨ।

[1]ਵੇਖੋ ਨਾਂਹਿ ਤੀਰਥਨ ਪਾਂਡੇ।

[1]ਤੀਰਥਾਂ ਤੇ ਜਾਕੇ) ਤੀਰਥਾਂ ਦੇ ਪਾਂਡਿਆਂ ਵਲ ਤੱਕੇ (ਬੀ) ਨਾ, ਓਹ ਭੇਖ ਕਰਕੇ ਤੇ ਦਿਖਾਵੇ ਬਣਾਕੇ ਆਉਂਦੇ ਹਨ। [ਆਂਡੇ ਤੋਂ ਮਤਲਬ ਆਡਾਟੀਕਾ ਹੈ, ਦੂਜ ਦੇ ਚੰਦ ਵਰਗਾ ਤਿਲਕ ਜੋ ਸ਼ੈਵੀ ਲਾਉਂਦੇ ਹਨ। ਵੈਸ਼ਨਵ ਇਸ ਨੂੰ ਮਾੜਾ ਦੱਸਦੇ ਹਨ। ਮੁਰਾਦ ਤਿਲਕ ਆਦਿਕ ਬਨਾਵਟ ਕਰਨ ਤੋਂ ਹੈ]।

ਕਰੇ ਭੇਖ ਬਨ ਆਵਹਿਂ ਆਂਡੇ ॥੨੮॥

[1]ਰਹੈ ਇਕਾਂਤ ਪ੍ਰੀਤ ਜਨ ਦੂਰ।

[1]ਇਕਾਂਤ ਰਹਿੰਦਾ ਹੋਵੇ, ਪੁਰਖਾਂ ਦੀ ਪ੍ਰੀਤ ਤੋਂ ਪਰੇ ਹੋਵੇ, ਮੇਰੇ ਵਿਚਾਰ ਨਾਲ ਨਿਤ ਭਰਿਆ ਹੋਵੇ ਭਾਵ ਗੁਰੂ ਧਯਾਨੀ ਹੋਵੇ, ਐਸੇ ਸਿੱਖ ਨੂੰ ਮੇਰਾ ਸਿਖ ਪ੍ਰਸ਼ਾਦ ਛਕਾਵੇ, (ਉਹ ਬ੍ਰਾਹਮਣ ਜਿਸਨੇ) ਕੇਸਾਂ ਦਾ ਭੇਸ (ਮਾਤ੍ਰ) ਧਾਰਿਆ ਹੈ ਮੇਰੇ ਪੰਥ ਵਿਚੋਂ ਨਹੀਂ (ਬ੍ਰਿੱਛ ਤੋਂ ਉਪਲਖਤ ਪੰਥ)। ਸੂਚਨਾ-ਸੌ ਸਾਖੀ ਦਾ ਪਾ:-'ਬਿਖੈ' ਹੈ, ਅਰਥ:-ਮੇਰਾ ਵੇਸ ਕੇਸਾਂ ਦਾ ਜਿਸ ਨੇ ਨਹੀਂ ਲਿਆ ਉਹ ਜ਼ਹਿਰ ਤੁੱਲ ਹੈ।

ਮਮ ਬਿਚਾਰ ਸੋਂ ਨਿਤ ਭਰਪੂਰ।

ਸਿੱਖ ਭੁਗਾਵੈ ਮੇਰਾ ਸਿੱਖ।

ਕੇਸ ਭੇਸ ਨਹਿਂ ਮੇਰੋ ਬ੍ਰਿੱਖ ॥੨੯॥

ਦੋਹਰਾ:

[1]ਹੁਇ ਸਕੇਸ ਕੈ ਕੇਸ ਬਿਨ

ਮੇਰਾ ਹੋਇ ਨਿਸੰਗ।

[1]ਸੌ ਸਾਖੀ ਵਿਚ ਪਾਠ 'ਕੈ' ਨਹੀਂ ਹੈ। ਐਉਂ ਪਾਠ ਹੈ:-ਕੇਸਵਾਨ ਬਿਨ ਕੇਸ ਹੋਇ ਮੇਰਾ ਹੋਇ ਨਿਸੰਗ। ਅਰਥ:-ਜੋ ਮੇਰਾ (ਧਯਾਨੀ) ਹੈ ਉਹ (ਬ੍ਰਾਹਮਣ) ਕੇਸਾਂ ਬਿਨਾਂ ਜੇ ਹੈ ਤਾਂ ਨਿਸੰਗ ਹੋਕੇ ਕੇਸਵਾਨ ਹੋ ਜਾਵੇ। ਉਹ ਬ੍ਰਾਹਮਣ ਬਜਾਸ ਤੁੱਲ ਹੈ ਉਸ ਨੂੰ ਦਾਨ ਖੁਸ਼ੀ ਨਾਲ ਦਿਓ। ਪਿਛੋਂ ਚਲੇ ਆ ਰਹੇ ਪ੍ਰਸੰਗ ਅਨੁਸਾਰ ਇਹ ਅਰਥ ਸ਼ੁੱਧ ਜਾਪਦਾ ਹੈ।

ਬਾਮਣ ਸੋਈ ਬਜਾਸ ਸਮ

ਦੇਵੈ ਦਾਨ ਉਮੰਗ ॥੩੦॥

ਕੰਨਜਾਂ ਦੇਵੈ ਸਿੱਖ ਕੋ

ਲੇਵੈ ਨਹਿਂ ਕੁਛ ਦਾਮ।

ਸੋਈ ਮੇਰਾ ਸਿੱਖ ਹੈ

ਪਹੁੰਚੇ ਲੈ ਮਮ ਧਾਮ[1] ॥੩੧॥

[1]ਉਹ (ਪੁੰਨ) ਲੈਕੇ ਮੇਰੇ ਧਾਮ ਅੱਪੜੇਗਾ।

ਸਰਵਰ ਗੁੱਗਾ[†] ਪੀਰ ਜੇ,

[†]ਸੌ ਸਾ: ਵਿਚ ਏਥੇ 'ਸੀਤਲਾ' ਪਦ ਹੈ।

ਜੋਗੀ, ਭੂਤ ਨ ਸੇਵ।

ਗੁਰ ਪੂਜੇ ਸਭਿ ਕਾਮ ਮਹਿਂ
ਪਹੁੰਚਹਿ ਮਮ ਘਰ ਏਵ ॥੩੨॥
ਜਪੁ, ਅਨੰਦ, ਪਢਿ ਜਾਪ ਨਿਤ
ਥੋੜਾ ਸਾਰਾ ਸਿੱਖ।
ਰਹਿਰਾਸ, ਆਰਤੀ ਸ਼ਬਦ ਪੁਨ
ਕੀਰਤਨ ਕਰੈ ਸੁ ਭਿੱਖ[1] ॥੩੩॥

[1]ਸ਼ੁਭ ਇੱਛਾ ਨਾਲ [ਸ਼ੁਭ+ਇੱਛ]। (ਅ) ਕੀਰਤਨ ਦਾ ਸੁਭਿੱਖ (=ਸੁਕਾਲ) ਕਰ ਦੇਵੇ।

ਸਿੱਖ ਸਿੱਖਣੀ ਮਿਲਿ ਬਹੈਂ
ਚਰਚਾ ਕਰੈਂ ਅਪਾਰ।
ਭਜਨ ਸਿਖਾਵੈਂ ਪੁੱਤ੍ਰ ਕੋ
ਨਿਤ ਭਜਿ ਬਾਰੰ ਬਾਰੁ ॥੩੪॥
ਖੱਤ੍ਰੀ ਵੈਸ਼ ਕਿ ਸ਼ੂਦ੍ਰ ਸਿਖ
ਸ਼੍ਰਾਧ ਪਿਤ੍ਰ[†] ਕੋ ਜਾਨਿ।

[†]ਪਿਤਰਾਂ ਲਈ ਕੀਰਤਨ ਪਾਠ ਭੋਗ ਅਖੰਡ ਪਾਠ ਅਰਦਾਸ ਤਾਂ ਗੁਰਮਤ ਵਿਚ ਵਿਹਤ ਹਨ, ਪਰ ਸ਼੍ਰਾਧ ਨਹੀਂ, ਦੇਖੋ ਰਾਸ ੩ ਅੰਸੂ ੬੨ ਅੰਕ ੧੦ ਹੇਠਲੀ ਟੂਕ।

ਕਰੈ ਕਰਾਵੈ ਬਿੱਪ੍ਰ ਸਿਖ
ਆਨ ਬਿੱਪ੍ਰ ਨਹਿਂ ਮਾਨ[1] ॥੩੫॥

[1]ਬ੍ਰਾਹਮਣ ਸਿੱਖ ਕੋਲੋਂ ਕਰਾਵੇ ਹੋਰ ਬਿੱਪ੍ਰ ਨੂੰ ਨਾ ਮੰਨੇ।

ਦੇਇ ਕੁਦਾਨ ਜੁ ਸਿੱਖ ਮਮ
ਗ੍ਰਾਹਕ ਜਾਵੈ ਨਰਕ[1]।

[1]ਗ੍ਰਹਣ ਕਰਨ ਵਾਲਾ ਨਰਕ ਜਾਊ।

ਅਪਨ ਭਲਾ ਤਾਂ ਕੋ ਬੁਰੋ
ਤਾਂਹੀ ਤੇ ਕਰਿ ਫਰਕ[1] ॥੩੬॥

[1]ਦੇਣ ਵਾਲਾ) ਆਪਣਾ ਭਲਾ ਕਰਦਾ ਹੈ ਪਰ ਲੈਣ ਵਾਲੇ ਦਾ ਬੁਰਾ ਹੁੰਦਾ ਹੈ (ਲੈਣ ਵਿਚ); ਇਸ ਕਰਕੇ ਲੈਣ ਵਾਲਾ ਤਮੀਜ਼ ਕਰੇ ਯਾ ਉਸ ਦਾਨ ਤੋਂ ਦੂਰ ਰਹੇ।

ਗੁਰੂ ਭਰੋਸਾ, ਆਸ ਗੁਰ,
ਨਹਿਂ ਕੋ ਲੋਕ ਪ੍ਰਲੋਕ[1]।

[1]ਤੇ ਸਮਝੇ ਕਿ ਗੁਰੂ ਬਿਨਾਂ) ਲੋਕ ਪ੍ਰਲੋਕ ਵਿਚ ਮੇਰਾ ਕੋਈ ਨਹੀਂ।

ਗਜਾਨ, ਧਜਾਨ, ਇਸ਼ਨਾਨ ਜੁਤਿ
ਸਿੱਖੀ ਰੀਤਿ ਅਸ਼ੋਕ ॥੩੭॥
ਪਰ ਨਾਰੀ ਰਮਤਾ ਜੁਈ,
ਪੜੈ ਪਾਰਸੀ ਜੀਵ[†]।

[†]ਬਿਨਾਂ ਫਾਰਸੀ ਪੜ੍ਹੇ ਜ਼ਫ਼ਰਨਾਮਾ ਕੀਕੂੰ ਪੜ੍ਹ ਸਕੇ। ਤਾਂਤੇ ਇਹ ਖਜਾਲ ਦਸਮੇਸ਼ ਜੀ ਦਾ ਨਹੀਂ ਹੋ ਸਕਦਾ। ਲਫਜ਼ ਖਾਲਿਸਾ, ਦੀਵਾਨ ਆਦਿ ਬੀ ਫਾਰਸੀ ਤੋਂ ਆਏ ਹਨ, ਲੇਖਕ ਨੂੰ ਸ਼ਾਯਦ ਪਤਾ ਨਹੀਂ।

ਨਾਂ ਮੈਂ ਤਾਂ ਕਾ ਨਾਂਹਿ ਮਮ
ਸਿੱਖ ਨ ਤਿਸ ਜਲ ਪੀਵ ॥੩੮॥
ਪੜੈ ਪਾਰਸੀ ਜਾਂਹਿ ਘਰ
ਤਾਂ ਕਾ ਨਹੀਂ ਵਿਸਾਹੁ।
ਤਾਂ ਕਾ ਛੁਹਿਆ ਨ ਖਾਈਏ
ਤਜਜੋ ਧਰਮ ਕੋ ਰਾਹੁ ॥੩੯॥
ਸ਼੍ਰਾਧ ਕਰਾਈ ਬਜਾਹ ਧਨ,
ਮਮ ਸਿਖ ਬਿੱਪ੍ਰ ਜਿ ਖਾਹਿ[1]। — [1]ਮੇਰਾ ਬ੍ਰਾਹਮਨ ਸਿੱਖ ਜੇ ਖਾਵੇ ਤਾਂ।
ਸੋ ਭੇਖੀ ਪਾਪੀ ਅਧਿਕ
ਅਤਿਥਨਿ ਦੇਹਿ ਜੁ ਨਾਂਹਿ ॥੪੦॥
ਗ੍ਰਹ ਪੂਜਾ, ਪੁਨ ਗਾਇਤ੍ਰੀ
ਬੇਚਿ ਦਾਮ ਲੈ, ਬਿੱਪ੍ਰ[1]। — [1]ਜੋ ਬ੍ਰਹਮਣ।
ਗ੍ਰਹਣ ਦਾਨ, ਛਾਇਆ[1] ਪਸੂ[2] — [1]ਛਾਯਾ ਪਾਤ੍ਰ ਦਾ ਦਾਨ। [2]ਪਸ਼ੂ ਦਾਨ।
ਖਾਵਤਿ ਨਰਕੀ ਛਿੱਪ੍ਰ[1] ॥੪੧॥ — [1]ਇਨ੍ਹਾਂ ਦਾਨਾਂ ਦੇ) ਖਾਣ ਵਾਲਾ ਛੇਤੀ ਨਾਰਕੀ ਬਣ ਜਾਂਦਾ ਹੈ।
ਗ੍ਰਹਣ ਸਮੈ ਪੂਜਾ, ਜਪੈ,
ਤਰਪਣ ਹੋਮ, ਸ਼ਨਾਨ[1]। — [1]ਏਹ ਗਲਾਂ ਕਰੇ।
ਛੁਟੇ ਗ੍ਰਹਣ ਦੇ ਦਾਨ ਕੋ† — †ਇਥੇ ਛੇ ਕਰਮ ਦ੍ਵਿਜਾਤੀਆਂ ਦੀ ਸ਼ਾਸਤ੍ਰਾਂ ਮੂਜਬ ਗਿਣੇ ਹਨ।

ਸੋ ਮਮ ਸਿਖ ਸੁਭ ਜਾਨ† ॥੪੨॥ — †ਪਾ:-ਸਿਖ ਸੁਜਾਨ।

ਦਾਨ ਲੇਇ ਜੋ ਗ੍ਰਹਣ ਮੈਂ
ਆਤਮ ਘਾਤੀ ਮੂੜ੍ਹ।
ਮੇਰਾ ਸਿਖ ਤਿਸ ਬਿੱਪ੍ਰ ਕੋ
ਗੇਰੇ ਕੂਪਨ ਗੂੜ੍ਹ† ॥੪੩॥

†ਐਸੇ ਵਾਕ ਕਿ-ਅੰਨ੍ਹੇ ਖੂਹਾਂ ਵਿਚ ਸੱਟੋ ਗੁਰੂ ਜੀ ਦੇ ਕਦੇ ਨਹੀਂ ਹੋ ਸਕਦੇ। ਸੌ ਸਾਖੀ ਦੇ ਕਰਤਾ ਦਾ ਭਾਵ ਬੀ ਘ੍ਰਿਣਾਂ ਪ੍ਰਗਟ ਕਰਨ ਤੋਂ ਹੈ ਅੱਖਰੀ ਅਰਥ ਨਹੀਂ ਲੈਣੇ ਚਾਹੀਦੇ।

[1]ਦਾਨ ਪਤਿੱਗ੍ਰਹ ਨਿਰਧਨਾ
ਲੇਤਿ ਕੁਲੀਨੀ ਜੋਇ। — [1]ਜੋ ਕੁਲੀਨ ਬ੍ਰਹਮਨ ਨਿਰਧਨ (ਹੋਣ ਦੀ ਹਾਲਤ ਵਿਚ ਬੀ ਪਿਛੇ ਕਿਹਾ) ਦਾਨ ਗ੍ਰਹਣ ਕਰੇ ਉਸ ਦੀ ਬ੍ਰਹਮਣਤਾਈ ਮਲੇਛਤਾ ਤੁੱਲ ਹੋ ਜਾਏਗੀ ਤੇ ਸੁਰਗ ਉਸ ਨੂੰ ਨਹੀਂ ਮਿਲੇਗਾ। [ਦਾਨ ਪਤਿਗ੍ਰਹ=ਕਰੜਾ ਦਾਨ ਜੈਸੇ ਗ੍ਰਹਣ ਸਮੇਂ ਦਾ]।

ਸਮ ਮਲੇਛ ਹੁਇ ਬਿੱਪ੍ਰਤਾ
ਤਾਂਹਿ ਸ੍ਵਰਗ ਨਹਿਂ ਹੋਇ[੧] ॥੪੪॥
ਕੰਨਜਾ ਧਨ, ਜੋ ਗ੍ਰਹਣ ਧਨ,
ਦੇਵ[1] ਪੂਜ ਜੋ ਖਾਇ।
ਇਹਾਂ[1] ਤਜੈਂ ਤਿਹ ਕੋ ਸਕਲ,
ਭਲੀ ਨ ਗਤ ਕੋ ਪਾਇ[1] ॥੪੫॥
ਮੇਰਾ ਸਿੱਖ ਗਰੰਥ ਕੀ
ਪੂਜਾ ਲੇ ਅਰਦਾਸ[†]।
ਲਿਖਿ[†] ਖਾਵੈ ਝੂਠਾ ਚੁਗਲ
ਸੋ ਮੇਰਾ ਨਹਿਂ ਦਾਸ ॥੪੬॥
ਜੋ ਲੇ ਪੂਜਾ ਦਰਬ ਕੋ
ਦੇਗ ਦੇਇ ਬੰਟ ਖਾਇ[1]।
ਕਰਹਿ ਨ ਮਨ ਮਹਿਂ ਲੋਭ ਕੋ,
ਕਰੈ ਜੁ ਲਹੈ ਸਜ਼ਾਇ ॥੪੭॥
ਖਾਲਸਾ ਸੋ ਜੋ ਲੇਇ ਨ ਦਾਨ।
ਹਿੰਦੂ ਤੁਰਕ ਕੀ ਰਖੈ ਨ ਆਨ[1]।
ਦਿਜ ਪਤਿਗ੍ਰਾਹੀ[1] ਛੁਵੈ ਨ ਅੰਗ।
ਸੋ ਮੇਰਾ ਹਉਂ ਤਿਸ ਕੇ ਸੰਗ ॥੪੮॥

ਦੋਹਰਾ:

ਸ਼ਸਤ੍ਰ ਧਾਰਿ ਕੇ ਖਾਈਏ
ਇਹ ਛੱਤ੍ਰਿਨ ਕੀ ਰੀਤਿ।
ਦਿਜ ਸੰਤੋਖੀ ਦਾਨ ਭਲ[1]
ਖਾਵੈ ਭਜੈ ਸੁ ਮੀਤ ॥੪੯॥
ਭੇਖ ਨ ਪਜਾਰੋ ਮੋਹਿ ਕੋ,

[1]ਮਹਾਂ ਦੇਵ ਦਾ ਧਾਨ [=ਸ਼ਿਵ ਨਿਰਮਾਲਯ]।

[1]ਭਾਵ ਏਥੋਂ।

[1]ਭਾਵ ਅੱਗੇ ਸ਼ੁਭ ਗਤੀ ਨਾ ਪਾਉ।

[†]ਸੌ ਸਾ: ਦਾ ਪਾਠ ਹੈ 'ਮੇਰਾ ਸਿੱਖ ਗ੍ਰੰਥੀਆ ਪੂਜਾ ਖਾਇ ਅਰਦਾਸ' ਭਾਵ ਹੈ ਕਿ ਜੋ ਮੇਰਾ ਸਿਖ ਗ੍ਰੰਥੀ ਹੋਕੇ ਪੂਜਾ ਦਾ ਧਨ ਅਰਦਾਸ ਕਰਕੇ ਪਾਵੇ (ਅਥਵਾ ਗੁਰੂ ਗ੍ਰੰਥ) ਲਿਖਕੇ (ਵੇਚੇ)।

[†]ਇਥੇ ਸ਼ੁਧ ਪਾਠ 'ਬਿਖ' ਹੋਣਾ ਹੈ ਕਿਉਂਕਿ ਸੌ ਸਾ: ਦਾ ਪਾਠ ਹੈ, 'ਬਿਖ ਖਾਵੈ'। ਇਹ ਭਾਈ ਗੁਰਦਾਸ ਜੀ ਨਾਲ ਗਲ ਜਾ ਮਿਲਦੀ ਹੈ ਕਿ 'ਤਿਉ ਧਰਮਸਾਲ ਦੀ ਝਾਕ ਹੈ। ਵਿਹੁ ਖੰਡੂ ਪਾਜ। '

[1]ਪਰ ਜੋ ਲਵੇ ਸੋ ਵੰਡ ਖਾਵੇ ਤੇ ਦੇਗ ਚਲਾਵੇ ਭਾਵ ਲੋਭ ਨਾ ਕਰੇ। ਭਾਵ ਜੋ ਵਰਤੇ ਤੇ ਵੰਡ ਛਕੇ ਮਨ ਵਿਚ ਲੋਭ ਨਾ ਕਰੇ।

[1]ਕਾਨ, ਈਨ।

[1]ਕਰੜੇ ਦਾਨ ਲੈਣ ਵਾਲੇ।

[1]ਸੰਤੋਖੀ (ਸਿੱਖ) ਬ੍ਰਾਹਮਨ ਨੂੰ ਦਾਨ ਦੇਣਾ ਭਲਾ ਹੈ।

ਵਰਨ ਨਹੀਂ ਪ੍ਰਿਯ ਕਾਹਿ।
ਰਹਿਤ ਸੁ ਪਜਾਰੀ ਮੋਹਿ ਕਉ
ਸਿਦਕ ਮਹਾਂ ਪ੍ਰਿਯ ਆਹਿ ॥੫੦॥
ਰਹਿਨੀ ਸਤਿਗੁਰ ਸਿੱਖ ਕੀ
ਕਹੀ ਜੁ ਹਿਤ ਚਿਤ ਲਾਇ।
ਪੜੈ ਸੁਨੈ ਭਗਤੀ ਲਹੈ
ਮੁਕਤਿ ਗੁਰੂ ਘਰ ਜਾਇ' ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਬ੍ਰਾਹਮਣ ਖੀਰ ਮਾਸ ਭੁਗਾਏ। ਬ੍ਰਹਮਣ ਦੇ ਲੱਖਣ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

†ਪ੍ਰਥਮ ਸਮੈਂ ਸ੍ਰੀ ਗੁਰੂ ਜੀ, ‡ਧਰਮ ਸੁ ਪ੍ਰੀਛਾ ਹੇਤ[1]।

[1]ਬ੍ਰਾਹਮਣਾਂ ਦੇ) ਧਰਮ ਦੀ ਪ੍ਰੀਖਸ਼ਾ ਵਾਸਤੇ। †ਇਹ ਸੌ ਸਾਖੀ ਦੀ ੬੪ਵੀਂ ਸਾਖੀ ਹੈ। ‡ਪਾ:-ਸਤਿਗੁਰੂ।

ਕਰਯੋ ਜੱਗ ਨਿਵਤਾ ਦਯੋ, ਭੋਜਨ ਕਰਯੋ ਸੰਕੇਤ ॥੧॥
ਭਾਖਯੋ ਹੁਤੇ ਸੁਨਾਇ ਕੈ, 'ਮਾਸ ਖਾਇ ਦਿਜ ਸੋਇ।
ਸ਼ਰਫੀ ਇਕ ਦਛਨਾ ਤਿਸੈ, ਲੈ ਗਮਨੈ ਘਰਿ ਸੋਇ ॥੨॥
ਖੀਰ ਖੰਡ ਕੋ ਭੋਗਤਾ, ਏਕ ਰੁੱਪਯਾ ਪਾਇ।'
ਖਾਇ ਚੁਕੇ ਬਹੁ ਲੋਭ ਕਰਿ, ਮਾਸ ਅਹਾਰੀ ਆਇ ॥੩॥
'ਖੀਰ ਅਹਾਰੀ ਮੁਹਰ ਦੈਂ, ਮਾਸ ਰੁਪੱਯਾ ਦੀਨ।'
ਬਾਕ ਕਹਯੋ ਸ੍ਰੀ ਗੁਰ ਤਬੈ, 'ਧਨ ਲੋਭੀ ਧ੍ਰਮ ਹੀਨ ॥੪॥
ਇਹ ਸਾਧੂ ਜਿਨ ਲੋਭ ਨਹਿਂ, ਧਰਮ ਕਮਾਇਓ ਸੱਤਿ।
ਮਾਸ ਖਾਇ ਬਿੱਪਰ ਕਹਾਂ, ਸੋ ਚੰਡਾਲ ਕਾ ਮਿੱਤ' ॥੫॥
ਪੀਛੈ ਸਤਿਗੁਰ ਇਮ ਕਹਯੋ, 'ਸੁਨੋ ਸਿੱਖ! ਚਿਤ ਲਾਇ।
ਸਿੱਖ ਹੋਇ ਆਮਿਖ ਭਖੈ, ਬਿੱਪ੍ਰ ਨਹੀਂ ਸੋ ਖਾਇ' ॥੬॥
ਬਚਨ ਸੁਨਯੋ ਸਭਿ† ਸੰਗਤੀ, ਕਰੀ ਬੇਨਤੀ ਏਹ †ਪਾ:-ਸ਼੍ਰੁਤਿ।
'ਜੋ ਦਿਜ ਹੁਇ ਸਿਖ ਪਾਹੁਲੀ[1], ਤਾ ਕੀ ਕਰਨੀ ਕੇਹ?' ॥੭॥ [1]ਅੰਮ੍ਰਿਤਧਾਰੀ।
ਬਾਕ ਭਯੋ ਤਬਿ ਗੁਰੂ ਕਾ, 'ਆਲਮ ਸਿੰਘ ਸਪੂਤ[1]! [1]ਹੇ ਆਲਮ ਸਿੰਘ ਪੁੱਤ!
ਛੱਤ੍ਰੀ ਧਰਮ ਸੁ ਪਾਇ ਕੇ, ਦਿਜ ਤੇ ਭਾ ਪੁਰਹੂਤ[1] ॥੮॥

[1]ਜਿਸ ਬ੍ਰਾਹਮਨ ਨੇ) ਛੱਤ੍ਰੀ ਧਰਮ (ਖਾਲਸਾ ਧਰਮ) ਧਾਰਨ ਕਰ ਲਿਆ ਹੈ ਉਹ ਬ੍ਰਾਹਮਨ ਤੋਂ (ਮਾਨੋਂ) ਇੰਦ੍ਰ ਬਣ ਗਿਆ ਹੈ।

ਤਾਂ ਕੀ ਦਿਜਤਾ ਛੱਤ੍ਰ ਕੀ, ਕਰੈ ਖੜਗ ਕੀ ਸੇਵ[1]।

[1]ਖਾਲਸਾ ਧਰਮ) ਪਾਕੇ ਉਸ ਦਾ ਬ੍ਰਹਮਨ ਪੁਨਾ ਇਹ ਹੈ ਕਿ ਛੱਤ੍ਰੀ ਧਰਮ ਧਾਰਕੇ ਤਲਵਾਰ ਦੀ ਸੇਵਾ ਕਰੇ।

ਨਿਵਤਾ ਦਾਨ ਨ ਪੂਜ ਲੇ, ਜੋ ਦੇਯਸ ਦੁਖ ਤੇਵ[1] ॥੯॥

[1]ਜੋ ਦੇਵੇਗਾ ਉਸ ਨੂੰ ਦੁੱਖ ਹੋਵੇਗਾ।

ਜਾਂਹੀ ਤੇ ਹਮ ਉਤਰਿਓ, ਜਗੁਪਵੀਤ ਕੀ ਆਨ[1]।

[1]ਇਸੇ ਕਰਕੇ ਅਸਾਂ ਜੋ ਜੰਞੂ ਦੀ ਆਨ ਸੀ ਉਤਾਰ ਦਿੱਤਾ ਹੈ।

ਮਦਰਾ ਆਮਿਖ ਛੋਰਨਾ, ਇਹੀ ਬਿੱਪ੍ਰ ਕੀ ਮਾਨ[1] ॥੧੦॥

[1]ਐਸੇ (ਖਾਲਸਾ ਸਜੇ) ਬ੍ਰਹਮਨ ਦਾ ਮਾਸ ਸ਼ਰਾਬ ਛੱਡ ਦੇਣਾ ਇਹੀ ਬ੍ਰਾਹਮਨਪਨਾ ਮੰਨੇ।

ਬ੍ਰਾਹਮਣ ਹੋ ਕੈ ਬਿਧਿ† ਕਰੈ, ਹਿੰਸਾ ਮਾਸੁ ਨ ਖਾਇ[1]।

[1]ਬ੍ਰਹਮਨ ਹੋਣ ਕਰਕੇ ਵਿਧੀ ਕਰਮ ਕਰੇ, ਨਾ ਹਿੰਸਾ ਕਰੇ ਨਾ ਮਾਸ ਖਾਏ। (ਅ) ਬ੍ਰਹਮਣ (ਸਿੰਘ ਜੋ) ਹੋਵੇ ਸੋ ਕੈ ਬਿਧ=) ਕੀਹ ਬਿਧੀ ਕਰੇ? (ਅਗੇ ਉੱਤਰ ਹੈ)। †ਸੌ ਸਾ: ਦਾ ਪਾਠ 'ਬਿਧਿ' ਹੈ ਪਰ ਪਾਠਾਂਤ੍ਰ 'ਬਧ' ਬੀ ਹੈ ਕਿ ਹੱਥੀਂ ਮਾਰੇ ਨਾ ਕਿਸੇ ਜੀਵ ਨੂੰ। ਪ੍ਰਸੰਗਕ ਅਰਥ ਇਹੋ ਜਾਪਦਾ ਹੈ।

ਖਾਵੈ ਜੋ ਲੁੱਚਾ ਸੁ ਦਿਜ, ਸਮ ਚੰਡਾਲ ਕਹਾਇ ॥੧੧॥
ਲੋਭ ਹੀਨ ਸਮਤਾ ਧਰੈ, ਕਰੈ ਗਜਾਨ ਕੋ ਅੰਗੁ[1]।
[1]ਲੋਭ ਹੀਨ ਹੋਵੇ ਸਮਤਾ ਧਰੇ ਗਜਾਨ ਨੂੰ ਦਿਲ ਵਿਚ ਧਾਰੇ।
ਦੇਵ ਰਿਖੀ ਸੋ ਹੋਤਿ ਹੈ, ਮੇਰੇ ਬਾਕ ਅਭੰਗ ॥੧੨॥
ਜੋ ਗ੍ਰੇਹੀ[1] ਜੰਗਲ ਬਸੈ, ਬੇਦ ਪੜੈ ਚਿਤ ਲਾਇ। [1]ਗ੍ਰਹਸਤੀ।
ਉਛ ਸਿਲਾ ਕਰਿ ਜੀਵ ਹੈ[1], ਸੋ ਦਿਜ ਮੁਨੀ ਕਹਾਇ ॥੧੩॥
[1]ਸਿਲਾ ਚੁਗਾਕੇ ਜੀਵਕਾ ਕਰੇ [ਸੰਸ. ਉਂਛ ਸ਼ਿਲ]।
ਨਗਰ ਬਾਸ ਗ੍ਰਿਹ ਧਰਮ ਜੁਤਿ, ਨਿੰਦ ਈਰਖਾ ਛੋਰਿ[1]। [1]ਜੋ ਛੱਡ ਦੇਵੇ।
ਸੋ ਬ੍ਰਾਹਮਨ ਹੈ ਬਿੱਪ੍ਰ ਬਰ, ਐਸੇ ਜਾਨਹੁ ਮੋਰ[1] ॥੧੪॥ [1]ਮੇਰਾ (ਸਿਧਾਂਤ) ਜਾਣੋ।
ਸ਼ਸਤ੍ਰਨਿ ਤੇ ਛੱਤ੍ਰੀ ਭਯੋ, ਹੱਟੀ ਤੇ ਹੈ ਬੈਸ[1]। [1]ਵੈਸ਼।
ਕਸਬਦਾਰ ਹੁਇ ਸ਼ੂਦ੍ਰ ਸੋ, ਦਿਜ ਕੇ ਜਾਨਹੁ ਬੇਸ[1] ॥੧੫॥
[1]ਜੋ ਬ੍ਰਾਹਮਨ ਸ਼ਸਤ੍ਰ ਧਾਰੇ ਸੋ ਛੱਤ੍ਰੀ ਜੋ ਹੱਟੀ ਤੇ ਬਹੇ ਵੈਸ਼, ਜੋ ਕਾਰੀਗਰੀ ਦੇ (ਯਾ ਸੇਵਾ ਦੇ) ਕੰਮ ਕਰੇ ਸੋ ਸ਼ੂਦ੍ਰ ਹੈ ਉਸਦਾ ਵੇਸ ਮਾਤਰ ਬ੍ਰਹਮਨ ਹੈ।
[1]ਗਾਇ ਨਿਰਤ ਤੇ ਬਿੱਪ੍ਰ ਨਟ, ਚੁਗਲ ਸੁ ਦੂਤ ਮਲੇਛ।
[1]ਜੋ ਗਾਵੇ ਨਾਚ ਕਰੇ ਉਹ ਬ੍ਰਾਹਮਣ ਨਟ ਹੈ, ਤੇ ਜੋ ਜਾਸੂਸੀ ਤੇ ਚੁਗਲੀ ਕਰੇ ਸੋ ਮਲੇਛ ਹੈ। (ਅ) ਜੋ ਗਾਵੈ, ਨੱਚੇ, ਤਮਾਸ਼ਾ ਕਰੇ, ਜੋ ਜਾਸੂਸੀ ਤੇ ਚੁਗਲੀ ਕਰੇ ਸੋ ਮਲੇਛ ਹੈ।
ਖਟ ਕਰਮਨਿ ਤੇ ਹੀਨ ਦਿਜ, ਅਘੀ ਸੁ ਬਰਤੇ ਸ੍ਵੈਛ[1] ॥੧੬॥
[1]ਖਟ ਕਰਮਾਂ ਤੋਂ ਹੀਨ, ਸ੍ਵੈਇੱਛਾ ਨਾਲ ਵਰਤਣ ਵਾਲਾ ਉਹ ਬ੍ਰਾਹਮਣ ਪਾਪੀ ਹੈ।
ਭੱਖਾਭਖ ਸਮਝੈ ਨਹੀਂ, ਮੱਦ[1] ਮਾਂਸ ਪਰ ਨਾਰ। [1]ਸ਼ਰਾਬ।
ਸੋ ਚੰਡਾਲ, ਤਿਹ ਤਜਾਗ ਕਰਿ, ਮੇਰੋ ਸਿਖ ਨ ਨਿਹਾਰ[†] ॥੧੭॥
[†]ਪਾ:-ਮੇਰੋ ਸਿਖ ਨਿਹਾਰ। ਪਰ ਪੁ: ਨੁਸਖੇ ਦਾ ਪਾਠ-'ਮੇਰੋ ਸਿਖ ਨ ਨਿਹਾਰ' ਹੈ।
ਆਪ ਲੇਯ ਲੋਭੀ ਬਡਾ, ਅਵਰਨ ਪਿਖਿ ਘੁਰਰਾਇ[1]। [1]ਘੁਰਕੇ। ਭਾਵ ਘੂਰੇ।
ਸੋ ਮੰਜਾਰ ਦਿਜ[1] ਜਾਨੀਓਂ, ਤਾਂਹਿ ਨ ਦੇਵੈ ਭਾਇ[2†] ॥੧੮॥
[1]ਬਿੱਲਾ ਬ੍ਰਾਹਮਣ। [2]ਪ੍ਰੇਮ ਕਰਕੇ। [†]ਏਹ ਬ੍ਰਾਹਮਨ ਦੇ ਲੱਛਣ ਭਾਗਵਤ ਪੁਰਾਣ ਦੇ ੧੧ਵੇਂ ਸਿਕੰਧ ਵਿਚੋਂ ਦਿਤੇ ਜਾ ਰਹੇ ਸਹੀ ਹੁੰਦੇ ਹਨ।
ਪਾਧਾ ਬ੍ਰਾਹਮਣ ਬਜਾਹ ਧਨ, ਦਖਣਾ ਲੇਇ ਪ੍ਰਯੋਗ[1]।
[1]ਮੰਤ੍ਰ ਪੜਨ ਦੀ ਤੇ ਵਿਆਹ ਕਰਾਉਣ ਦੀ (ਦੱਖਣਾਂ ਦਾ) ਧਨ ਜੋ ਪਾਂਧਾ ਬ੍ਰਹਮਣ ਲਵੇਗਾ........।
ਕਸਬੀ ਬਿੱਪ੍ਰ ਸੁ ਪਾਪ ਘਰ, ਤਹਿਂ ਦਾਤਾ ਅਘ ਭੋਗ[1] ॥੧੯॥
[1]ਉਹ ਬ੍ਰਾਹਮਨ ਕਸਬੀ ਤੇ ਪਾਪਾਂ ਦਾ ਘਰ ਹੈ, ਤਿਸਨੂੰ ਦੇਣ ਵਾਲਾ ਪਾਪਾਂ (ਦਾ ਫਲ) ਭੋਗੇਗਾ।
ਬਿੱਪ੍ਰ ਪਢੈ, ਪ੍ਰਭੁ ਕੋ ਭਜੈ, ਨਿੰਦਾ ਉਸਤਤਿ ਤਜਾਗ।
ਕਰੈ ਸੁਭਾਵਕ ਕਰਮ ਕੋ, ਸੋ ਪਾਤਰ ਸ਼ੁਭ ਵਾਗ[1] ॥੨੦॥
[1]ਸ਼੍ਰੇਸ਼੍ਰ ਬਾਣੀ ਵਾਲਾ ਪਾਤ੍ਰ ਹੈ ਦਾਨ ਦਾ। (ਅ) ਗੁਰਬਾਣੀ ਪੜ੍ਹਨ ਵਾਲਾ।
ਚੌਪਈ:
ਬਿੱਪ੍ਰ ਹੋਇ ਕੈ ਏਕੋ ਬਜਾਹ।

ਬਿੱਪ੍ਰ ਬਰਨ ਕੇ ਬਜਾਹਨ ਬਜਾਹ[1]।

[1]ਵਿਆਹ ਪਰ ਵਿਆਹ ਨ ਕਰੇ ਭਾਵ ਦੂਜਾ ਵਿਆਹ ਨਾ ਕਰੇ। (ਅ) ਬ੍ਰਾਹਮਨ ਜਾਤੀ (ਦੀ ਤੀਵੀਂ) ਵਿਆਹ (ਹੋਰ ਜਾਤ ਦੀ) ਨਾ ਵਿਆਹੇ।

ਬਜਾਹ ਕਰਾਈ ਲੇਇ ਨ ਦਾਨ।
ਆਨ ਦੇਵ ਕੀ ਕਰੈ ਨ ਕਾਨ ॥੨੧॥
ਬਿਧਿ ਕਰਿ ਤਾਗਾ[1] ਬਿਧ ਕਰਿ ਬੇਦ।

[1]ਜੰਞੂ।

ਬਿਧਿ ਕਰਿ ਦਾਨ ਨ ਧਾਰੈ ਭੇਦ[1]।

[1]ਵਿਤਕਰਾ ਨਾ ਕਰੇ ਭਾਵ ਏਹ ਕਰਮ ਕਰਕੇ ਦਾਨ ਨਾ ਮੰਗੇ।

ਭੋਜਨ ਦਾਨ ਕੁਦਾਨ ਸੁ ਤਜਾਗੈ[1]।

[1]ਧਾਨ ਕੁਧਾਨ ਦਾ ਭੋਜਨ ਛੱਡੇ।

ਸੋ ਦਿਜਬਰ ਪੂਜਤਿ ਬਡਭਾਗੈ ॥੨੨॥
ਗ੍ਰਹਨ[1] ਨ ਲੇਵੈ, ਤੁਲਾ ਨ ਮੂਰਤਿ।

[1]ਗ੍ਰਹਨ ਲਗੇ ਵਿਚ ਦਾਨ।

ਛਾਯਾ[1], ਮ੍ਰਿਤਕ, ਜਨਮ ਕਿ[†] ਦੂਰਤਿ[2]।

[1]ਛਾਯਾ ਪਾਤ੍ਰ। [2]ਇਨ੍ਹਾਂ ਦਾਨਾਂ ਤੋਂ) ਦੂਰ ਰਹੇ। (ਅ) ਛਾਯਾ ਪਾਤ੍ਰ, ਮ੍ਰਿਤਕ ਤੇ ਜਨਮ ਸਮੇਂ ਦੇ ਬੜੇ ਕਠਨ ਦਾਨ ਹਨ [ਸੰਸ. ਦੁਰੱਤਜ=ਕਠਨ ਸਾਧਜ]। [†]ਪਾ:-ਸੌ ਸਾਖੀ ਦਾ-ਗ੍ਰਹਿ।

ਬਿਨ ਮਾਂਗੇ ਪਢਿ ਬੇਦ ਪੁਰਾਨ।
ਦੇਵ ਦੱਤ ਭੋਗੈ ਸੁਰ ਗਜਾਨਿ[1] ॥੨੩॥

[1]ਜੋ ਰਬ ਦੇਵੇ ਸੋ ਖਾਵੇ ਉਹ ਦੇਵਤਾ ਹੈ ਤੇ ਗਜਾਨੀ ਹੈ।

ਲੇਵੈ ਦੇਵੈ ਮੋਹ ਨ ਕਰੈ।
ਸੋ ਦਿਜ ਸਕਲ ਜਗਤ ਤੇ ਪਰੈ।
ਤਿਨ ਕੇ ਪਾਇ ਪਰੈ ਹੁਇ ਤੇਜ[1]।

[1]ਤੇਜ ਪ੍ਰਾਪਤ ਹੁੰਦਾ ਹੈ।

ਦੇਵ ਗਿਆਨੀ ਕਰਮ ਧਰੇਜ[1] ॥੨੪॥

[1]ਉਹ ਦਿੱਵਜ ਗਜਾਨੀ ਹੈ ਤੇ (ਸ਼ੁਭ) ਕਰਮਾਂ ਦਾ ਧਾਰਨ ਹਾਰ ਹੈ।

ਮੈਂ ਜੋ ਪੰਥ ਕਰਜੋ ਤਿਸ ਕਾਰਨ[†]।

[†]ਇਹ ਸਾਰੇ ਸਿੰਘ ਬ੍ਰਹਮਨ ਦੇ ਲਛਨ ਕਹਿ ਰਹੇ ਹਨ, ਦੇਖੋ ਇਸੇ ਅੰਸੂ ਦਾ ਅੰਕ ੭. ੮।

ਨਹਿੰ ਤੌ ਮੇਰੋ ਜਨਮ ਅਕਾਰਨ।
ਮੇਰਾ ਸਿੱਖ ਬੈਰਾਗੀ ਰਹੈ।
ਆਜ ਕਾਲ ਕਰਿ ਕਾਲ ਸੰਗ ਹੈ[1] ॥੨੫॥

[1]ਇਹ ਸਮਝੇ ਕਿ) ਕਾਲ ਨਾਲ ਹੀ ਹੈ।

ਸ੍ਵਾਮੀ ਧਰਮ ਸਦਾ ਪ੍ਰਤਿਪਾਲੈ।
ਧਰਮਪਾਲ ਸ਼ੁਭ ਰਸਤਾ ਭਾਲੈ।
ਸਮੈਂ ਸਮੈਂ ਸਿਰ ਭੋਜਨ ਸੇਵਾ।
ਜੜ੍ਹਤਾ[1] ਤਜਿ ਬਾਣੀ ਗੁਰ ਗੇਵਾ[2]

[1]ਨਿੰਦ੍ਰਾ, ਆਲਸ। [2]ਗਾਵੇ।

॥੨੬॥
ਸੁਨਹੁਂ ਸਿੱਖ ਮਮਤਾ ਨਹਿਂ ਕਰਨੀ।
ਭਲੇ ਬੁਰੇ ਕੀ ਸੇਵਾ ਧਰਨੀ।
ਨੀਚ ਸੰਗ ਨਹਿਂ ਕੀਜੈ ਮਿੱਤ੍ਰ।
ਬਚਨ ਹਾਰ ਕਾ ਝੂਠ ਚਰਿੱਤ੍ਰ[1] ॥੨੭॥
ਜੋ ਮੇਰਾ ਸ਼ੁਭ ਸਿੱਖ ਕਹਾਵੈ।
ਪਾਹੁਲ ਲੇ ਸ਼ੁਭ ਕਰਮ ਕਮਾਵੈ।
ਪਿਛਲੇ ਅਘ ਸਭਿ ਜਾਇਂ ਬਿਲਾਇ।
ਗੁਰਸ਼ਰਨੀ ਜਬਿ ਹੀ ਪਰਿ ਜਾਇ ॥੨੮॥
ਅਸੁਰ ਭੂਤ ਕੀ ਸੇਵਾ ਤਜੈ।
ਪਾਹਨ ਕੀ ਪੂਜਾ ਨਹਿਂ ਜਜੈ।
ਪਾਹਨ ਪੂਜਾ ਕਾਲਿ ਕਾ ਭਾਉ[1]।
ਮੜੀ ਮਸਾਣੀ ਝੂਠ ਸੁਆਉ[1] ॥੨੯॥
ਡਿੰਭ ਕਰਹਿ ਮੂੰਦਹਿ ਜੇ ਨਾਕ।
ਜਪਨੀ ਫੇਰੈ ਬਡਾ ਨਪਾਕ[1]।
ਜਿਨ ਕੇ ਭਾਉ ਨ ਅੰਤਰ ਫੁਰਾ[1]।
ਕਿਉਂ ਮੂਰਖ ਤੀਰਥ ਭ੍ਰਮਿ ਫਿਰਾ ॥੩੦॥
ਕੀਰਤਨ ਭਜਨ ਗੰਗ ਜਲ ਧਾਰ[1]।
ਸੋਈ ਮੁਕਤਿ ਜੁ ਭਜੈ ਮੁਰਾਰੁ।'
ਇਮ ਸਿੱਖਨਿ ਸੋਂ ਪ੍ਰਥਮ ਪ੍ਰਸੰਗ।
ਕਰਜੋ ਸੁਨਾਵਨ ਚਿਤ ਹਿਤ ਸੰਗ ॥੩੧॥

ਦੋਹਰਾ:
† 'ਦੀਪ ਸਿੰਘ ਹੁਇ ਅਵਤਰੈ, ਕੂੜੇ ਕਰਸੀ ਰਾਸ[1]।
ਸਿੱਖ ਹਮਾਰੇ ਅਮਦ ਸਦ, ਤਨ ਕੀ ਕਰੀ ਪ੍ਰਕਾਸ਼[1] ॥੩੨॥
ਏਕ ਬੇਰ ਸਤਿਗੁਰ ਕਹਜੋ, 'ਕਲਿ

[1]ਬਚਨਹਾਰਨ ਵਾਲੇ ਦਾ ਚਰਿੱਤ੍ਰ ਝੂਠਾ ਹੈ।

[1]ਕਲਜੁਗ ਦਾ ਪ੍ਰਚਾਰ ਯਾ ਤ੍ਰੀਕਾ ਹੈ।

[1]ਝੂਠੇ ਪ੍ਰਯੋਜਨ ਹਨ।

[1]ਅਪਵਿੱਤ੍ਰ।

[1]ਜਿਨ੍ਹਾਂ ਦੇ ਅੰਦਰ ਪ੍ਰੇਮ ਨਹੀਂ ਫੁਰਿਆ।

[1]ਕੀਰਤਨ ਤੇ ਭਜਨ ਇਹੀ ਗੰਗਾ ਦੀ ਜਲ ਧਾਰਾ ਹੈ। ਯਥਾ ਗੁਰਵਾਕ 'ਗੰਗਾ ਜਲ ਗੁਰ ਗੋਬਿੰਦ ਨਾਮ'।

[1]ਮਜ਼ਹਬਾਂ) ਸਾਰਿਆਂ ਨੂੰ ਕੂੜਾ ਕਰੇਗਾ। (ਅ) ਕੂੜਿਆਂ ਨੂੰ ਰਾਸ ਕਰੇਗਾ ਭਾਵ ਸੋਧੇਗਾ। †ਇਹ ਸੌ ਸਾਖੀ ਦੀ ੬੫ਵੀਂ ਸਾਖੀ ਹੈ।

[1]ਤਿੰਨ੍ਹਾਂ ਦਾ ਪ੍ਰਕਾਸ਼ ਕਰੇਗਾ।

ਮਹਿਂ ਸਿੱਖੀ ਮੋਰ।
ਧਰਮ ਕਮਾਵੈ ਬਚੈ ਸੋ, ਸਿਦਕ ਬਿਨਾਂ ਸਭਿ ਖੋਰ[1] ॥੩੩॥

[1]ਪ੍ਰਾਲੀ ਭਾਵ ਤੱਛ।

ਭੰਗਾਣੀ ਕੇ ਖੇਤ ਮਹਿਂ ਜੂਝੇ, ਸਿਖ ਬਹੁ ਤਾਂਹਿ।
ਸੁਖ ਭੋਗੇ ਆਨੰਦਪੁਰਿ, ਮਾਖੋਵਾਲ ਕਿ ਮਾਂਹਿ[1] ॥੩੪॥

[1]ਭੰਗਾਣੀ ਦੇ ਰਣ ਖੇਤ ਵਿਚ ਬਹੁਤੇ ਸਿੱਖ ਓਥੇ ਹੀ ਲੜਦੇ ਸ਼ਹਿਦ ਹੋਏ ਸਨ (ਉਥੋਂ ਆਕੇ ਅਸਾਂ ਫਿਰ) ਮਾਖੋਵਾਲ ਅਨੰਦਪੁਰ ਵਿਚ ਬਹੁਤ ਸੁਖ ਭੋਗੇ।

[1]ਭਯੋ ਯੁੱਧ ਨਾਦੌਣ ਮਹਿਂ, ਗਏ ਪਹਾੜੀ ਭਾਜ।

[1]ਇਸ ਤੋਂ ਮਗਰੋਂ) ਨਦੌਣ ਵਿਚ ਜੁੱਧ ਹੋਇਆ ਜਿਸ ਵਿਚ ਪਹਾੜੀਏ ਭਾਵ ਅਲਫ ਖਾਂ ਤੇ ਉਸਦੇ ਨਾਲ ਆਏ ਕਾਂਗੜੇ ਤੇ ਜੰਮੂ ਦੇ ਪਹਾੜੀਏ ਨੱਠ ਗਏ, (ਇਸ ਤੋਂ ਮਗਰੋਂ ਲਾਹੌਰ ਤੋਂ ਤੁਰਕ ਆਏ ਔਰੰਗਜ਼ੇਬ ਦੀ ਗ਼ੁਲਾਮੀ ਵਿਚ ਰਚੇ ਹੋਏ, ਮੁਰਾਦ ਹੁਸੈਨੀ ਦੇ ਹਮਲੇ ਤੋਂ ਹੈ)।

ਆਏ ਤੁਰਕ ਲਹੌਰ ਤੇ, ਨੁਰੰਗ ਗ਼ੁਲਾਮੀ ਪਾਗ ॥੩੫॥
ਰਾਜੇ ਫੂਟੇ ਆਪ ਮਹਿਂ, ਮਰਜੋ ਤੁਰਕ ਸਰਦਾਰ[1]।
ਹਮੈਂ ਬਚਾਯੋ ਹਾਥ ਦੈ, ਸੋ ਮਾਰੇ ਕਰਤਾਰ ॥੩੬॥

[1]ਭਾਵ ਹੁਸੈਨੀ।

[8]ਲਖਣਉਤੀ ਕੇ ਗੁੰਮ ਪੁਰਿ†, ਭਏ ਜੁੱਧ ਸਭਿ ਸੁੱਧ।
ਦਿੱਲੀ ਪਤਿ ਕੀ ਫੌਜ ਚੜਿ, ਮਾਰੇ ਤੁਰਕਨਿ ਬ੍ਰਿੱਧ[1] ॥੩੭॥

†ਸੌ ਸਾ: ਪਾਠ ਬੀ ਇਹੋ ਹੈ।

[1]ਲਖਣਉਤੀ ਕੇ ਗੁੰਮਪੁਰ ਦਾ ਸ਼ੁਧ ਪਾਠ 'ਲਖਨੋ ਤਾਰਾ ਪੁਰ' ਚਾਹੀਦਾ ਸੀ। ਇਹ ਦੋ ਪਿੰਡ ਹਨ ਲਾਗ ਲਾਗ, ਆਨੰਦਪੁਰੋਂ ਉੱਤਰ ਪੱਛਮ ਨੂੰ ਦੋ ਢਾਈ ਕੋਹ ਪਰੇ, ਇੱਥੇ ਦਸਮੇਸ਼ ਜੀ ਦਾ ਕਿਲ੍ਹਾ ਸੀ 'ਤਾਰਾ ਗੜ' ਨਾਮੇ, ਜੋ ਮਿਸਮਾਰ ਹੋ ਚੁਕਾ ਹੈ, ਇਹ 'ਲਖਨੋ' ਪਿੰਡ ਦੀ ਹੱਦ ਵਿਚ ਸੀ। ਪਰੰਤੂ ਇਕ ਸੁੰਦਰ ਬਾਵਲੀ ਤੇ ਬਾਗ਼ ਗੁਰੂ ਜੀ ਦੇ ਲਵਾਏ ਹੋਏ ਏਥੇ ਅਜੇ ਹੈਨ, ਗੁਰਦਵਾਰਾ ਬੀ ਹੈ ਜਿਸਦਾ ਨਾਮ 'ਤਾਰਾ ਗੜ' ਹੈ' ਜੋ ਰਜਾਸਤ ਬਿਲਾਸਪੁਰ ਦੀ ਹੱਦ ਵਿਚ ਪੈਂਦਾ ਹੈ। ਇਹ ਬੀ ਹੋ ਸਕਦਾ ਹੈ ਕਿ 'ਲਖਨਉਤੀ' ਤੋਂ 'ਲਖਨੋ' ਮੁਰਾਦ ਹੋਵੇ ਤੇ 'ਗੁੰਮ ਪੁਰ' ਤੋਂ 'ਅਗਮ ਪੁਰਾ' ਮੁਰਾਦ ਹੋਵੇ। ਅਗਮ ਪੁਰੇ ਵਿਚ ਹੀ ਕਿਲ੍ਹਾ ਹੋਲਗੜ੍ਹ ਦੇ ਨਿਸ਼ਾਨ ਹਨ।

ਬਡੇ ਜੁੱਧ ਕਰਿ ਖਾਲਸਾ, ਜੀਤੇ ਸ਼ੱਤ੍ਰੂ ਉਦਾਰ।
ਜੀਤ ਖਾਲਸਾ† ਕੁਲ ਨਾਸ਼ ਕਰਿ, ਸੀਸ ਦਿਏ ਧ੍ਰਮਕਾਰ[1] ॥੩੮॥

[1]ਜੀਤ ਖਾਲਸੇ ਨੇ ਪਾਈ (ਵੈਰੀ) ਸਾਰੇ ਨਾਸ਼ ਕੀਤੇ, ਧਰਮ ਵਾਸਤੇ ਸੀਸ ਦਿੱਤੇ। †ਪਾ:-ਸੰਤ ਖਾਲਸਾ। ਸੌ ਸਾ: ਪਾ:-ਜੀਤ ਖਲਕ, ਕੁਲ ਨਾਸ਼ ਕਰ ਸੀਸ ਦੀਏ ਧਰਮਕਾਰ।

ਅਬਿ ਭੀ ਮਲੇਛੀ ਬਹੁ ਵਧੀ, ਸਿੰਘ ਖਪਾਵੈਂ ਬੀਰ।
ਮੇਰੀ ਸਿੱਖਜਾ ਸੱਤਿ ਲਖਿ[1], ਨਾਂਹਿ ਭੁਲਾਵਹੁ ਧੀਰ[2]! ॥੩੯॥

[1]ਸੱਚ ਜਾਣੋ। [2]ਹੇ ਬੁੱਧੀਮਾਨੋਂ।

ਸਿੱਖ ਹਮਾਰੇ ਹੋਹਿੰਗੇ[†], ਘਰਿ ਘਰਿ ਹੁਇਗਾ ਰਾਜ।

[†]ਪਾ:-ਰਹੇਂਗੇ।

ਤਾਂ ਪੀਛੇ ਇਕ ਸਿੱਖ ਮਮ[1], ਧਰੇ ਪੰਥ ਕੀ ਲਾਜ ॥੪੦॥

[1]ਇਕ ਸਿੱਖ ਤੋਂ ਭਾਵ ਮਹਾਰਾਜਾ ਰਣਜੀਤ ਸਿੰਘ ਲੈਂਦੇ ਹਨ।

ਬਹੁਤ ਬਰਖ ਬੀਤਹਿਂ ਲਰਤਿ, ਸਭਿ ਸਿੱਖਨ ਕੋ ਭੂਪ[1]।

[1]ਸਾਰੇ ਸਿੱਖਾਂ ਦਾ ਰਾਜਾ ਹੋ ਜਾਏਗਾ।

ਤੇਜਵਾਨ ਰਾਜੇ ਅਧਿਕ, ਹੁਵੈਂ ਖਾਲਸਾ ਰੂਪ[1] ॥੪੧॥

[1]ਹੋਰ ਰਾਜੇ ਤੇਜਵਾਨ ਹੋਣਗੇ ਖਾਲਸਾ ਰੂਪ ਵਾਲੇ। ਰਾਜਾ ਧਯਾਨ ਸਿੰਘ ਆਦਿਕਾਂ ਵਲ ਇਸ਼ਾਰਾ ਜਾਪਦਾ ਹੈ।

ਫਿਰ ਪੀਛੇ ਬਹੁ ਦਿਨੋ ਤੇ, ਰਾਜ ਖਾਲਸਾ ਠਹਿਰ[1]।

[1]ਟਿਕੇਗਾ।

ਪਸ਼ਚਮ ਜੀਤੇ ਪਰਬਤੀ, ਪੁਨ ਕਸ਼ਮੀਰ ਜੁ ਸ਼ਹਿਰ[1] ॥੪੨॥

[1]ਪਸਚਮ ਭਾਵ ਸਰਹੱਦ, ਪਹਾੜ ਤੇ ਕਸ਼ਮੀਰ ਨੂੰ ਜਿੱਤਣਗੇ।

ਹੁਕਮੀ ਸਿਖ ਅਰ[†] ਪਰਬਤੀ, ਕਰੈ ਖਾਲਸਾ ਦ੍ਰੋਹ[1]।

[1]ਮੇਰੇ ਇਹ ਪਹਾੜੀ ਸਿਖ ਹੁਕਮ (ਹਾਸਲ) ਵਾਲੇ ਨਾਲ ਖਾਲਸਾ ਵੈਰ ਕਰੇਗਾ। [ਸੰ:, ਦ੍ਰੋਹ=ਪਰਾਏ ਦਾ ਬੁਰਾ ਚਿਤਵਨਾ, ਵੈਰ]। [†]ਸੌ ਸਾਖੀ ਵਿਚ 'ਅਰ' ਪਾਠ ਨਹੀਂ, ਐਉਂ ਹੈ:-ਪਰਬਤੀ ਹੁਕਮੀ ਸਿੱਖ ਮਮ ਕਰੈ ਖਾਲਸਾ ਦ੍ਰੋਹ=ਇਕ ਪਰਬਤੀ ਮੇਰਾ ਸਿੱਖ ਹੋਇਗਾ ਉਸ ਨਾਲ ਖਾਲਸਾ ਦ੍ਰੋਹ ਕਰੇਗਾ।

ਮਾਰ ਮਾਰ ਕਰਿ ਮਰੈਗੋ, ਜਸੋਂ ਓਲੇ ਕੋ ਬੋਹ[1] ॥੪੩॥

[1]ਮਾਰ ਮਾਰ ਕੇ ਗੜੇ ਦੇ ਢੇਰ ਵਾਂਛੂ ਮਰੇਗਾ (ਖਾਲਸਾ)।

ਜਿਉਂ ਹੀਰਾ ਨੂਤਨ ਮੁਕਤਿ, ਲਸੈ ਦੀਪ ਕੀ ਕ੍ਰਾਂਤ[1]।

[1]ਦੀਵੇ ਦੀ ਕ੍ਰਾਂਤੀ ਸਮ।

[1]ਕੂਟ ਅਰਥ ਸਿੱਖਨਿ ਵਰਜ, ਆਪ ਆਪ ਮੈਂ ਸ਼ਾਂਤ[4]' ॥੪੪॥

[1]ਇਸ ਦ੍ਰਿਸ਼ਟ ਕੂਟ ਦਾ ਅਰਥ ਪੁੱਛੋ ਨਾ' ਇਹ ਵਰਜਿਆ ਸਿੱਖਾਂ ਨੂੰ ਤੇ ਕਿਹਾ ਕਿ ਆਪਣੇ ਆਪ ਵਿਚ ਸ਼ਾਂਤ ਰਹੋ। ਅੰਕ ੪੫ ਵਿਚ ਇਸੇ ਕੂਟ ਨੂੰ ਦ੍ਰਿਸ਼ਟ ਕੂਟ ਕਿਹਾ ਹੈ।

ਚੌਪਈ:

ਭਾਖੈ ਰਾਮਕੁਇਰ ਕਥ ਭਾਈ।

ਦ੍ਰਿਸ਼ਟ ਕੂਟ[1] ਜਬਿ ਸ੍ਰੀ ਮੁਖ ਗਾਈ।

[1]ਬੁਝਾਰਤ। ਕਿਸੇ ਵਾਕ ਵਿਚ ਰੁੱਖਿਆ ਅਰਥ ਜੋ ਪਦ ਅਰਥ ਕਰਨ ਮਾਤ੍ਰ ਨਾਲ ਸਮਝ ਨਾ ਪੈ ਸਕੇ।

ਅਰਥ ਵਿਚ ਗੁਪਤ ਅਰਥ ਕੀ ਹੈ? ਕਿ ਪਹਾੜੀਏ ਹੁਕਮ ਹਾਸਲ ਵਾਲੇ ਮੇਰੇ ਸਿੱਖ ਨਾਲ ਖਾਲਸਾ ਦ੍ਰੋਹ ਕਰੇਗਾ, ਤਦੋਂ ਨਵੇਂ ਮੋਤੀ ਵਾਂਗੂੰ ਹੀਰਾ ਚਮਕੇਗਾ ਜਿਵੇਂ ਦੀਵੇ ਦੀ ਲਾਟ ਹੁੰਦੀ ਹੈ। ਭਾਵੇਹ ਕਿ ਪਰਬਤੀ ਸਿੱਖਾਂ (ਡੋਗਰਿਆਂ) ਨਾਲ ਖੁਣਸਦਾ ਖਾਲਸਾ ਆਪੋ ਵਿਚ ਲੜ ਮਰੇਗਾ ਤਦੋਂ ਦਲੀਪ ਸਿੰਘ ਦੀ ਥਾਵੇਂ ਹੀਰਾ ਸਿੰਘ (ਰਾਜਾ ਧਯਾਨ ਸਿੰਘ ਡੋਗਰੇ ਦਾ ਪੁੱਤ੍ਰ) ਚਮਕੇਗਾ, ਰਾਜ ਕਰੇਗਾ (ਮ. ਰਣਜੀਤ ਸਿੰਘ ਦੇ ਤਖਤ ਤੇ)।

ਇਥੇ ਉਸ ਸਮੇਂ ਦੇ ਇਤਿਹਾਸ ਜਾਣਨ ਦੀ ਲੋੜ ਹੈ। ਕਨਿੰਘਮ ਲਿਖਦਾ ਹੈ ਕਿ ਸਿੱਖ ਦਰਬਾਰ ਵਿੱਚ ਜੰਮੂ ਵਾਲਿਆਂ ਦੀ ਹੁਕਮ ਹਾਸਲੀ ਸਿਖ ਲੋਗਾਂ ਵਿਚ ਨਫਰਤ ਦੀ ਨਜ਼ਰ ਨਾਲ ਵੇਖੀ ਜਾਂਦੀ ਸੀ (ਦੇਖੋ, ਸਫਾ ੧੨੨, ਐਡਿ: ੧)। ਇਹੋ ਗਲ ਸੌ ਸਾਖੀ ਨੇ ਅੰਕ ੧੩ (ਗੁ: ਪ੍ਰ: ਸੂ: ਅੰਕ ੪੩ ਉਪਰਲੇ) ਵਿਚ ਦੱਸੀ ਹੈ। ਸ: ਗੰਡਾ ਸਿੰਘ ਜੀ ਕੇਵਲ ਨੇ ਧਯਾਨ ਸਿੰਘ ਦੇ ਤੋਪਖਾਨੇ ਦੇ ਕਮਾਂਡੈਂਟ ਤੇ ਨਿਕਟਵਰਤੀ ਅਲੈਗਜ਼ੈਂਡਰ ਗਾਰਡਨਰ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ 'ਡੋਗਰਾ ਤ੍ਰਿੱਕੜੀ, ਗੁਲਾਬ ਸਿੰਘ, ਧਯਾਨ ਸਿੰਘ ਤੇ ਸੁਚੇਤ ਸਿੰਘ, ਅੰਦਰੋ ਅੰਦਰ ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਉਂਦੇ ਜੀ ਹੀ ਉਹਨਾਂ ਦੀ ਮੌਤ ਪਿਛੋਂ ਰਾਜ ਦੇ ਅਸਲੀ ਵਾਰਸਾਂ ਨੂੰ ਟਿਕਾਣੇ ਲਗਾਕੇ ਵਜ਼ੀਰ ਧਯਾਨ ਸਿੰਘ ਦੇ ਪੁੱਤ ਹੀਰਾ ਸਿੰਘ ਨੂੰ ਰਾਜ ਗੱਦੀ ਤੇ ਬਿਠਾਉਣ ਦੇ ਸੁਫਨੇ ਦੇਖ ਰਹੇ ਸਨ। " ਅਲੈਗਜ਼ੈਂਡਰ ਗਾਰਡਨਰ ਇਨ੍ਹਾਂ ਭੇਤਾਂ ਨੂੰ ਕੀਕੂੰ ਜਾਣਦਾ ਸੀ, ਇਸ ਦਾ ਪਤਾ ਉਹ ਆਪ ਐਉਂ ਦਿੰਦਾ ਹੈ:-

Being as I was, the commandant of Raja Dhyan Singh's artillery and high in his confidence, I was closely connected with the events which I am about to describe.

[Memoirs of Colonel Alexander Gardner.

ਅਰਥਾਤ ਚੂੰਕਿ ਮੈਂ ਰਾਜਾ ਧਯਾਨ ਸਿੰਘ ਦੇ ਤੋਪਖਾਨੇ ਦਾ ਕੁਮੇਦਾਨ ਸਾਂ ਤੇ ਉਸ ਦਾ ਬੜਾ ਇਤਬਾਰੀ ਸਾਂ, ਮੈਂ ਉਹਨਾਂ ਵਾਕਯਾਤ ਦਾ ਜਿੰਨ੍ਹਾਂ ਨੂੰ ਕਿ ਮੈਂ ਬਯਾਨ ਕਰਨ ਲੱਗਾ ਹਾਂ ਬਹੁਤ ਨਿਕਟਵਰਤੀ (ਜਾਣੂ) ਸਾਂ। ਉਹ ਭੇਤ ਅਲੈ: ਗਾਰਡਨਰ ਐਉਂ ਦੱਸਦਾ ਹੈ:-

The dream was that Hira Singh the heir of their family, or at least the most promising of its rising generation, might eventually succeed to the throne of Ranjit Singh. Those to be swept away were the male members of the Maharaja's family, and all those ministers, advisers, and chiefs who would not join the Dogra party.

ਅਰਥਾਤ:-'ਇਨ੍ਹਾਂ ਦਾ ਸੁਪਨਾ ਇਹ ਸੀ ਕਿ ਉਨ੍ਹਾਂ ਦੇ ਟੱਬਰ ਦਾ ਜਾਨਸ਼ੀਨ ਯਾ ਘੱਟੋ ਘੱਟ ਉਹਨਾਂ ਦੀ ਉੱਚੀ ਉਠ ਰਹੀ ਨਸਲ ਦਾ ਸਾਰਿਆਂ ਨਾਲੋਂ ਹੋਣਹਾਰ 'ਹੀਰਾ ਸਿੰਘ' ਆਖਰ ਮਹਾਰਾਜਾ ਰਣਜੀਤ ਸਿੰਘ ਜੀ ਦੀ ਗੱਦੀ ਦਾ ਮਾਲਕ ਬਣੇ। ਜਿਨ੍ਹਾਂ ਦੀ ਸਫਾਈ ਕਰਨੀ (ਯਾ ਜਿਨ੍ਹਾਂ ਨੂੰ ਟਿਕਾਣੇ ਲਾਕੇ ਰਸਤਾ ਸਾਫ ਕਰਨਾ) ਸੀ, ਉਹ ਮਹਾਰਾਜਾ ਸਾਹਿਬ ਦੇ ਖਾਨਦਾਨ ਦੇ ਮਰਦ ਮੈਂਬਰ ਉਨ੍ਹਾਂ ਦੇ ਸ਼ਾਹਜ਼ਾਦੇ) ਤੇ ਉਹ ਸਾਰੇ ਵਜ਼ੀਰ ਸਲਾਹਕਾਰ ਤੇ ਸਰਦਾਰ ਸਨ ਜੋ ਡੋਗਰਾ ਪਾਰਟੀ ਨਾਲ ਸ਼ਾਮਲ ਨਹੀਂ ਸਨ ਹੁੰਦੇ। ' ਰਾਜਾ ਧਿਆਨ ਸਿੰਘ ਦੇ ਘਰ ਵਿਚ ਇਹ ਖਯਾਲ ਇੱਡਾ ਪਰਪੱਕ ਸੀ ਕਿ ਉਸ ਦੀ ਰਾਣੀ ਨੇ ਸਤੀ ਹੋਣ ਵੇਲੇ ਆਖਰੀ ਇੱਛਾ ਇਹੋ ਕਹੀ ਕਿ 'ਹੀਰਾ ਸਿੰਘ ਦੇ ਸੀਸ ਤੇ ਸਲਤਨਤ ਦਾ ਤਾਜ ਧਰ ਦਿਓ' ਜਾਂ ਸਰਦਾਰਾਂ ਨੇ ਐਸਾ ਕਰ ਦਿੱਤਾ ਤਾਂ ਖੁਸ਼ ਹੋਕੇ ਸਤੀ ਹੋ ਗਈ।

[ਦੇਖੋ ਸਿਖਾਂ ਦੇ ਰਾਜ ਦੀ ਵਿਥਯਾ ਸਫਾ ੯੨, ਅੰਗ੍ਰੇਜ਼ੀ ਤਰਜਮਾ]।

ਇਨ੍ਹਾਂ ਪ੍ਰਮਾਣਾਂ ਤੋਂ ਪਤਾ ਲੱਗਾ ਕਿ ਸਿੱਖਾਂ ਵਿਚ ਡੋਗਰਿਆਂ ਦੇ ਲਾਹੌਰ ਦਰਬਾਰ ਵਿਚ ਵਧਦੇ ਹੁਕਮ ਹਾਸਿਲ ਨਾਲ ਖਾਲਸੇ ਵਿਚ ਤੌਖਲਾ ਤੇ ਘ੍ਰਿਣਾ ਸੀ। ਡੋਗਰਿਆਂ ਦਾ ਖਿਆਲ ਮਹਾਰਾਜੇ ਦੇ ਵਾਰਸਾਂ ਨੂੰ ਸਫਾ ਕਰਕੇ ਲਾਹੌਰ ਦੇ ਤਖਤ ਤੇ ਧਯਾਨ ਸਿੰਘ ਦੇ ਆਪਣੇ ਪੁੱਤ੍ਰ ਹੀਰਾ ਸਿੰਘ ਨੂੰ ਬਿਠਾਉਣ ਦਾ ਸੀ।

ਇਸ ਮੁਖਾਲਫ ਭਾਵ ਨੂੰ ਠੰਢ ਪਾਉਣ ਤੇ ਆਪਣੇ ਇੰਦੀਏ ਨੂੰ ਸਿਰੇ ਚਾੜ੍ਹਨ ਲਈ ਗੁਰੂ ਜੀ ਦੇ ਮੁਖਵਾਕ ਭਵਿੱਖਤ ਵਾਕਾਂ ਦੀ ਪ੍ਰਮਾਣੀਕਤਾ ਦੇਕੇ ਖਾਲਸੇ ਨੂੰ ਆਪਣੇ ਪੱਖ ਵਲ ਪ੍ਰੇਰਨਾ ਤੇ ਮੁਖਾਲਫਤ ਨੂੰ ਠੰਢਾ ਕਰਨਾ ਬੀ ਇਕ ਵਸੀਲਾ ਸੀ। ਚੂੰਕਿ ਇਹ ਵਾਹੜੇ ਆਪ ਵਰਤਾਉਣੇ ਸਨ ਇਸ ਕਰਕੇ ਕੁਛ ਸਾਲ ਪਹਿਲੋਂ ਇਨ੍ਹਾਂ ਦਾ ਭਵਿੱਖਤ ਬਣਾ ਕੇ ਲਿਖਿਆ ਜਾਣਾ ਕੁਛ ਔਖਾ ਨਹੀਂ ਸੀ, ਦ੍ਰਿਸ਼ਟ ਕੂਟ ਇਸ ਵਾਸਤੇ ਰੱਖੀ ਕਿ ਅਰਥਾਂ ਨੂੰ ਘੱਟ ਵੱਧ ਕਰਨ ਯਾ ਹੇਰ ਫੇਰ ਕਰਨ ਦੀ ਗੁੰਜਾਇਸ਼ ਰਹੇ ਤੇ ਪਹਿਲੋਂ ਲੋਕੀਂ ਨਾ ਸਮਝਣ ਤੇ ਮਗਰੋਂ ਦ੍ਰਿਸ਼ਟ ਕੂਟ ਖੁਹਲਕੇ ਇਹੋ ਅਰਥ ਸਮਝਾ ਦਿੱਤੇ ਜਾਣ। ਇਹ ਘਾੜਤਾਂ ਇਸ ਪੋਥੀ ਵਿਚ ਮਹਾਰਾਜਾ ਦਲੀਪ ਸਿੰਘ ਦੇ ਜਨਮ ਸੰਮਤ ੧੮੯੪ ਤੋਂ ਅਤੇ ਮਹਾ: ਰਣਜੀਤ ਸਿੰਘ ਦੇ ਚਲਾਣੇ ੧੮੯੬ ਤੇ 'ਮ: ਸ਼ੇਰ ਸਿੰਘ' ਦੇ ਸਮੇਂ ਪਈਆਂ ਹਨ। ਸਰ ਸ: ਅਤਰ ਸਿੰਘ ਜੀ ਨੇ ਵੀ ਸੌ ਸਾਖੀ ਦੇ ਪਦ 'ਹੀਰੇ' ਦਾ ਭਾਵ ਹੀਰਾ ਸਿੰਘ ਡੋਗਰਾ ਤੇ ਦੀਪ ਦਾ ਭਾਵ 'ਮ: ਦਲੀਪ ਸਿੰਘ' ਸਮਝਿਆ ਹੈ।

ਇਹ ਹੋਰ ਖਿਆਲ ਕਰਨ ਵਾਲੀ ਗੱਲ ਹੈ ਕਿ ਸੌ ਸਾਖੀ ਦੇ ਅੰਕ ੧੩ ਵਿਚ ਪਰਬਤੀ ਨੂੰ ਗੁਰੂ ਜੀ 'ਸਿਖਮਮ' ਕਹਿ ਰਹੇ ਹਨ ਤੇ ਗੁ: ਪ੍ਰ: ਸੂ: ਦੇ ਅੰਕ ੪੩ ਵਿਚ ਖਾਲਸੇ ਨੂੰ ਗੜਿਆਂ ਵਾਂਙੂ ਨਾਸ਼ ਹੁੰਦਾ ਦੱਸ ਰਹੇ ਹਨ। ਪਰ ਅਸਲ ਬਾਤ ਇਹ ਹੈ ਕਿ ਪਹਾੜੀਏ ਦਾ ਵਿਸਾਹ ਕਰਨ ਤੋਂ ਇਸੇ ਸੌ ਸਾਖੀ ਵਿਚ ਗੁਰੂ ਜੀ ਮਨ੍ਹੇ ਕਰਦੇ ਰਹੇ ਤੇ ਸ੍ਰੀ ਮੁਖਵਾਕਾਂ ਵਿਚ ਖਾਲਸੇ ਨੂੰ ਆਪਣਾ ਸਰੂਪ ਦੱਸਦੇ ਰਹੇ ਤੇ ਇਸ ਥਾਵੇਂ ਪਹਾੜੀਏ ਦੀ ਮਹਿਮਾ ਤੇ ਖਾਲਸੇ ਦੀ ਹੇਠੀ ਹੈ। ਕਦੇ ਹੋ ਸਕਦਾ ਹੈ ਕਿ ਐਸੇ ਕੌੜੇ ਵਾਕ ਕਦੀ ਖਾਲਸੇ ਨੂੰ ਗੁਰੂ ਜੀ ਕਹਿੰਦੇ, ਜਿਸ ਨੂੰ ਕਿ ਆਪਣਾ ਰੂਪ ਕਹਿੰਦੇ ਰਹੇ? ਇਹ ਬੀ ਦ੍ਰਿਸ਼ਟ ਕੂਟ ਦੇ ਅਰਥ ਨੂੰ ਉਪਰ ਲਿਖੇ ਭਾਵ ਵਿਚ ਰਹਿਨੁਮਾਈ ਕਰਦੀ ਹੈ। ਫਿਰ ਸਾਖੀ ੬੭ ਇਸੇ ਗੱਲ ਨੂੰ ਸਪੱਸ਼ਟ ਕਰਦੀ ਹੈ ਕਿ 'ਹੀਰਾ ਸਿੰਘ' ਨੂੰ ਤਖਤ ਤੇ ਬਹਾਲਣ ਦੇ ਸੰਕਲਪ ਨੂੰ ਪੂਰਾ ਕਰਨ ਵਾਸਤੇ ਕਿੱਥੋਂ ਤੱਕ ਸੌਹਾ: ਵਿਚ ਘਾੜਤਾਂ ਘੜੀਆਂ ਗਈਆਂ। ਕਨਿੰਘਮ ਲਿਖਦਾ ਹੈ:-

Golab Singh the eldest of three sons claimed that his grandfather was the brother of the well known Ranjeet Deo, but the family was perhaps illegitimate and had become improverished and Golab Singh took service as a horseman in a band commanded by Jamadar Khoshal Singh.

[Phag. 189. Ed. I

ਇਸ ਦਾ ਭਾਵ ਇਹ ਹੈ ਕਿ ਸਭ ਤੋਂ ਵੱਡਾ ਰਾਜਾ ਗੁਲਾਬ ਸਿੰਘ (ਮਹਾਰਾਜੇ ਦੇ ਸਰਦਾਰ) ਖੁਸ਼ਾਲ ਸਿੰਘ ਦੀ ਫੌਜ ਵਿਚ ਆ ਕੇ ਅਸਵਾਰ ਭਰਤੀ ਹੋਇਆ ਤੇ ਉਹ ਆਪਣੇ ਆਪ ਨੂੰ ਰਣਜੀਤ ਦੇਵ (ਜੰਮੂ ਦੇ ਕਿਸੇ ਪੁਰਾਣੇ ਰਾਜੇ) ਦੇ ਭਿਰਾ ਦਾ ਪੋਤਾ ਦੱਸਦਾ ਸੀ। ਹੁਣ ਜਦੋਂ ਇਹ ਗੁਲਾਬ ਸਿੰਘ ਦਾ ਖਾਨਦਾਨ ਲਾਹੌਰ ਦਰਬਾਰ ਵਿਚ ਬਲਵਾਨ ਹੋਇਆ ਤਾਂ ਜੈਸਾ ਅਲੈ: ਗਾਰਡਨਰ ਨੇ ਲਿਖਿਆ ਹੈ ਤਾਂ ਲਾਹੌਰ ਤਖਤ ਨੂੰ ਹੀ ਸਾਂਭ ਲੈਣ ਦੇ ਸੁਪਨ ਦੇਖਣ ਲਗ ਪਿਆ। ਹੋਰਨਾਂ ਜਤਨਾਂ ਵਿਚ ਸੌ ਸਾਖੀ ਵਿਚ ਇਸ ਗਲ ਦੀਆਂ ਘਾੜਤਾਂ ਘੜੀਆਂ ਜਾਣੀਆਂ ਇਕ ਵਸੀਲਾ ਸਨ ਜਿਸ ਨਾਲ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਹੋਰ ਮੋਹਰ ਲਗ ਜਾਵੇ ਜਿਨ੍ਹਾਂ ਵਿਚੋਂ ਇਕ ਇਹ ਹੈ:-(ਦੇਖੋ ਸਾਖੀ ੬੭ ਅੰਕ ੧੩ ਤੋਂ) ਜਿੱਥੇ ਕਹਿੰਦੇ ਹਨ ਕਿ ਜੰਮੂ ਦਾ ਰਾਜਾ ਰਣਜੀਤ ਦੇਉ ਉਸ ਦਾ ਪਿਤਾ ਰਤਨ ਦੇਉ ਜੋ ਕਹਿਲੂਰੀ ਦਾ ਦੁਹਿਤਾ ਸੀ ਗੁਰੂ ਦਸਮੇਸ਼ ਜੀ ਪਾਸ ਸਤ ਬਰਸ ਰਿਹਾ ਤੇ ਸਤਿਗੁਰ ਨੂੰ ਰਿਝਾਕੇ ਖੜਗ, ਕਟਾਰ, ਬਰਛੀ, ਤੁਪਕ, ਲਹੌਰੀ ਕਮਾਨ ਆਦਿ ਸ਼ਸਤ੍ਰ ਪਾਏ ਤੇ ਇਹ ਵਰ ਪ੍ਰਾਪਤ ਕੀਤਾ:-'ਤੁਮਰੇ ਬੰਸ ਆਇਆ ਹੀ ਜਾਨੋ, ਮੋਕੋ ਤੁਝ ਮੈਂ ਭੇਦ ਨ ਭਾਨੋ।' ਫੇਰ ਇਸੇ ਰਤਨ ਦੇਉ ਨੂੰ ਗੁਰੂ ਜੀ ਸੁਪਨੇ ਵਿਚ ਮਿਲਕੇ ਕਹਿੰਦੇ ਹਨ, 'ਤੇਰੇ ਵੰਸ ਆਵੋਂਗਾ ਤਾਂ ਦਿਨ। ਸ਼ਸਤ੍ਰ ਜਾਹਿੰਗੇ ਤੇਰੇ ਮਰਕਿਨ।' ਗੋਯਾ ਗੁਰੂ ਜੀ ਕਹਿ ਰਹੇ ਹਨ ਕਿ ਹੇ ਰਤਨ ਦੇਉ ਤੇਰੇ ਵੰਸ਼ ਵਿਚ ਮੇਰਾ ਅਵਤਾਰ ਹੋਵੇਗਾ।

ਇਸ ਤੋਂ ਸਪੱਸ਼ਟ ਹੋ ਗਿਆ ਕਿ ਰਣਜੀਤ ਦੇਉ ਨਾਲ ਆਪਣਾ ਸਾਕ ਦੱਸਦੇ ਹੋਏ ਓਹਦੇ ਪਿਤਾ ਨੂੰ ਵਰ ਪ੍ਰਾਪਤ ਦੱਸਕੇ ਪਿੱਛੇ ਕਹੇ (ਹੀਰਾ ਸਿੰਘ) ਨੂੰ ਗੁਰੂ ਜੀ ਦਾ ਅਵਤਾਰ ਦੱਸਣ ਦਾ ਜਤਨ ਹੋ ਰਿਹਾ

ਹੈ। ਜੇ ਹੀਰਾ ਸਿੰਘ ਦੇ ਗੱਦੀ ਤੇ ਬੈਠਣ ਦਾ ਵਕਤ ਆਉਂਦਾ ਤਾਂ ਹੀਰਾ ਸਿੰਘ ਨਾ ਕੇਵਲ ਗੁਰੂ ਜੀ ਦੇ ਭਵਿੱਖਤ ਵਾਕ ਤੋਂ ਰਾਜਾ ਹੋਇਆ ਦੱਸਿਆ ਜਾਂਦਾ (ਸਾਖੀ ੬੫ ਮੂਜਬ) ਬਲਕਿ ਗੁਰੂ ਜੀ ਨੂੰ ਉਸ ਦੇ ਰੂਪ ਵਿਚ ਆਯਾ (ਸਾਖੀ ੯੭ ਮੂਜਬ) ਪ੍ਰਗਟ ਕੀਤਾ ਜਾਂਦਾ।

ਮੈਂ ਤਬਿ ਭਾਖ੍ਯੋ ਪੰਥ ਮਝਾਰੀ।
'ਹੋਇ ਖਾਲਸੇ ਮਹਿਂ ਅਵਤਾਰੀ† ॥੪੫॥

†ਸੋ ਸਾਖੀ ਦਾ ਪਾਠ:-'ਇਸ ਕੂਟ ਦ੍ਰਿਸ਼ਟ ਮੇਂ ਖਾਲਸੇ ਕੇ ਅਵਤਾਰੀ ਰਾਜੇ ਹੋਵੇਂਗੇ। '

ਇਤਨੀ ਕਹਿ ਕਰਿ ਬੋਲੈ ਨਾਂਹੀ।
ਪਰਚੇ ਸ਼ਸਤ੍ਰ ਬਿਲੋਕਨਿ ਮਾਂਹੀ।
ਆਲਮ ਸਿੰਘ ਕੀ ਦਿਸ਼ ਤਬਿ ਹੇਰਿ।
ਚਾਰ ਘਰੀ ਮਹਿਂ ਬੋਲੇ ਫੇਰ ॥੪੬॥

ਦੋਹਰਾ:
ਸ਼੍ਰੀ ਮੁਖਿ ਤੇ ਮੁਸਕਾਇ ਕਹਿ
ਕਰੁਨਾ ਦ੍ਰਿਸ਼ਟਿ ਨਿਹਾਰਿ।
'ਆਲਮ ਸਿੰਘ! ਰੰਘੜ ਬਡਾ
ਤੂੰ ਹਮ ਪਿਖ੍ਯੋ ਬਿਚਾਰ' ॥੪੭॥
ਕਹਿ ਆਲਮ ਸਿੰਘ ਜੋਰਿ ਕਰ
'ਮੈਂ ਸਿਖ ਰਾਵਰ ਕੇਰ।
ਜਾਨਹੁ ਅਪਨੋ ਦਾਸ ਮੁਝ
ਰਖੋਂ ਭਰੋਸ ਬਡੇਰ' ॥੪੮॥

ਚੌਪਈ:
ਕਹ੍ਯੋ 'ਲੋਹ ਕੋ ਕਾਟਹਿ ਲੋਹਾ।
ਰੰਘੜ ਕੋ ਰੰਘੜ ਹਤਿ ਰੋਹਾ।
ਜਨਮ ਫੇਰ ਰੰਘੜ ਘਰ ਧਰੇ।
ਰਾਜੇ ਸਭਿ ਮੌਜੂਦ ਤੁਵ ਕਰੇ[1] ॥੪੯॥

[1]ਤੇਰੇ ਅਧੀਨ ਕੀਤੇ।

ਦਿਯੋ ਰਾਜ ਤੋ ਕਹੁ ਹਮ ਸਾਰਾ।
ਸਿੱਖੀ ਅਰਧ ਦਈ ਹਿਤ ਧਾਰਾ†।'

†ਰਾਇਕੋਟ ਦੇ ਰੰਘੜਾਂ ਦੇ ਸਰਦਾਰ ਵਲ ਸੈਨਤ ਸਮਝਦੇ ਹਨ, ਪਰ ਸ: ਸ਼ੇਰ ਸਿੰਘ ਤੋਂ ਬੀ ਮੁਰਾਦ ਹੋ ਸਕਦੀ ਹੈ, ਇਨ੍ਹਾਂ ਦਾ ਸੁਭਾਵ ਜ਼ਰਾ ਕਰੜਾ ਸੀ।

ਆਲਮ ਸਿੰਘ ਬੰਦਿ ਕਰ ਦੋਇ।
ਕਹ੍ਯੋ ਕਿ 'ਦਰਸ਼ਨ ਭੀ ਤੁਮ ਹੋਇ' ॥੫੦॥

ਦੋਹਰਾ:

ਕਹ੍ਯੋ ਗੁਰੂ 'ਹਮ ਭੀ ਰਖਹਿਂ,
ਹ੍ਰਿਦੇ ਭਾਵਨੀ ਸੋਇ[1]।
ਸ਼੍ਰੀ ਅੰਮ੍ਰਿਤਸਰ ਪਹੁੰਚਿਬੇ,
ਰਾਮ ਸਰੋਵਰ ਜੋਇ ॥੫੧॥

[1]ਭਾਵ ਮੁੜਕੇ ਆਉਣ ਦੀ।

ਚੌਪਈ:

ਬੇਰ ਗਜਾਰਵੀਂ ਹਮ ਚਲਿ ਆਵਹਿ†।
ਜਿਸ ਤੇ ਕੋਇ ਨ ਹਮ ਲਖਿ ਪਾਵਹਿ†।

†ਪਾਠਾਂਤ੍ਰ-ਹਮ ਬਪੁ ਲਜਾਵਹਿਂ।

†ਪਾ:-ਜਿਮ ਤੇਕੋ ਨਾਹਿਨ ਲਖ ਪਾਵਹਿ। ਪੁਨਾ: ਜਿਸ ਤੇ ਕੋ ਨਾਹਿਨ ਲਖਿ ਪਾਵਹਿ। ਸੌ ਸਾਖੀ ਦਾ ਪਾਠ ਹੈ- ਕੋਈ ਨਾ ਜਾਣ ਸਕੇ। ਮੁਰਾਦ ਹੋਈ ਕਿ ਜੇ ਕਿਸੇ ਨੇ ਪਛਾਣ ਕਰ ਲਈ ਤਾਂ ਉਹ ਸਤਿਗੁਰੂ ਨਹੀਂ ਹੋਵੇਗਾ। ਕਿਉਂਕਿ ਇਥੇ ਨੇਮ ਬੱਝਦਾ ਹੈ ਕਿ ਕਿਸੇ ਨੇ ਨਹੀਂ ਪਛਾਣ ਸਕਣਾ। ਇਹ ਇਸ਼ਾਰਾ ਬੀ 'ਹੀਰਾ ਸਿੰਘ' ਵੰਨੇ ਜਾਪਦਾ ਹੈ ਕਿਉਂਕਿ ਅਗੇ ਅੰਕ ੫੪ ਵਿਚ ਗੂੜ ਫੂੜ ਮੂੜ ਤ੍ਰੈਏ ਤਰ੍ਹਾਂ ਦੇ ਰਾਜਿਆਂ ਦੇ ਮਰ ਜਾਣ ਦਾ ਪਤਾ ਦਿਤਾ ਹੈ। ਗੂੜ ਤੋਂ ਮੁਰਾਦ-ਦਾਨੇ ਮ: ਰਣਜੀਤ ਸਿੰਘ ਵਰਗੇ, ਫੂੜ ਤੋਂ ਮੁਰਾਦ ਮ: ਸ਼ੇਰ ਸਿੰਘ ਵਰਗੇ ਤੇ ਮੂੜ ਤੋਂ ਮੁਰਾਦ ਖੜਗ ਸਿੰਘ ਤੇ ਨੌਂ ਨਿਹਾਲ ਸਿੰਘ ਤੇ ਦਲੀਪ ਸਿੰਘ, ਉਹਨਾਂ ਦੇ ਮਰਨ ਮਗਰੋਂ ਹੀਰਾ ਸਿੰਘ ਨੂੰ ਗੁਰੂ ਜੀ ਆਇਆ ਦੱਸਣ ਲਈ ਇਹ ਭਵਿੱਖਤ ਵਾਕ ਸੋਨੇ ਤੇ ਸੁਹਾਗੇ ਦਾ ਕੰਮ ਕਰਦੇ।

ਪੰਥ ਖਾਲਸਾ ਖੇਤੀ ਮੇਰੀ।
ਕਰੌਂ ਸੰਭਾਲਨਿ ਮੈਂ ਤਿਸ ਬੇਰੀ ॥੫੨॥ ⚐

ਦੇਖੋ ਅੰਸੂ ਦੇ ਅਖੀਰ ਵਿੱਚ ⚐ ਨਿਸ਼ਾਨ ਦੀ ਟੂਕ।

ਦੋਹਰਾ:

ਵਧਹਿ ਰਾਜ ਛਿਤ ਸਿੰਘ ਗਨ
ਉੱਮਤ ਹੋਇ ਬਿਨਾਸ।
ਠੇਡੇ ਖਾਵੈ ਖਾਲਸਾ
ਮੋਹਿ ਸੰਭਾਲੈ ਸਾਸ[1] ॥੫੩॥

[1]ਸ੍ਵਾਸ ਸ੍ਵਾਸ।

ਉਤਰੋਂਗਾ ਮੈਂ ਤਬੀ ਦਿਨ
ਜਾ ਦਿਨ ਮੁਕਤੇ ਸਿੰਘ।
ਫੂੜ ਗੂੜ ਅਰ ਮੂੜ ਨ੍ਰਿਪ
ਜਾਇ ਖਪੈਂਗੇ ਪਿੰਘ[1] ॥੫੪॥

[1]ਫੂੜ ਮੂਰਖ ਤੇ ਕਪਟੀ ਰਾਜੇ (ਜੰਗ ਵਿਚ) ਪਿੰਗਲੇ (ਕਮਜ਼ੋਰ ਹੋਕੇ) ਖਪ ਜਾਣਗੇ।

ਸਭੈ ਸਿਰੰਦੀ[1] ਨਾਸ਼ ਹੁਇੰ

[1]ਸਿਰਹੰਦ ਦੇ ਵਾਸੀ ਤੁਰਕ।

ਕੁਲ ਮੇਰੀ ਹੁਇ ਨਾਸ਼[1]।

[1]ਮੇਰੀ ਕੁਲ ਬੀ ਨਾਸ਼ ਹੋ ਜਾਵੇਗੀ।

ਜਿਉਂ ਜਾਦਵ ਲੈ ਗੇ ਕ੍ਰਿਸ਼ਨ
ਕਾਟੋਂ ਕੁਲ ਜਿਮ ਘਾਸ[1] ॥੫੫॥

[1]ਜਿਵੇਂ ਜਾਦਵਾਂ ਨੂੰ ਲੈ ਗਏ ਕ੍ਰਿਸ਼ਨ (ਪ੍ਰਭਾਸ ਤੇ) ਕੁਲ ਨੂੰ ਘਾਹ (ਨਾਲ ਲੜਾ ਲੜਾ ਕੇ) ਕਟਵਾ ਦਿੱਤਾ। (ਅ) ਤਿਵੇਂ ਮੈਂ ਕੱਟਾਂਗਾ।

ਪੰਚ ਸਿੱਖ ਸਰਦਾਰ[1] ਮਮ

[1]ਸਰਦਾਰ (ਹੋਣਗੇ)।

ਕੀਨੇ ਕੂਟ ਬਖਾਨ[1]। [1]ਇਹ ਬੁਝਾਰਤ ਕਹੀ ਹੈ।
ਇਨ ਕੋ ਅਰਥ ਨ ਬੂਝੀਓ'
ਮਮ ਹਮ ਸੁਤ ਕਾ ਆਨ[1†]' ॥੫੬॥

[1](ਤੁਸਾਨੂੰ) ਮੇਰੀ ਤੇ ਮੇਰੇ ਸਪੁੱਤ੍ਰਾਂ ਦੀ ਸਹੁੰ ਹੈ। [†]ਅਪਨੀ ਤੇ ਪੁੱਤ੍ਰਾਂ ਦੀ ਸਹੁੰ ਦੇਕੇ ਵਾਕ ਕਰਨੇ ਸਤਿਗੁਰੂ ਜੀ ਦੇ ਸੁਭਾਵ ਦੇ ਉੱਚਿਤਾ ਦੇ ਵਿਰੁੱਧ ਹਨ। ਏਹ ਗੁਰਵਾਕ ਨਹੀਂ ਹਨ, ਇਹ ਘੜੇ ਹੋਏ ਲਫਜ਼ ਹਨ ਤੇ ਪਿਛੇ ਲਿਖੇ ਨੋਟ ਅਨੁਸਾਰ ਪੰਜ ਸਿਖ ਸਰਦਾਰ ਗ਼ਾਲਬਨ ਜਮਾਦਾਰ ਖੁਸ਼ਾਲ ਸਿੰਘ ਤੇ ਤੇਜਾ ਸਿੰਘ ਆਦਿਕਾਂ ਵਰਗੇ ਡੋਗਰਾ ਪਾਰਟੀ ਦੇ ਪੱਖੀ ਸਰਦਾਰਾਂ ਵਲ ਇਸ਼ਾਰਾ ਹੈ। ਸਿੱਖਾਂ ਦੇ ਰਾਜ ਦੇ ਅਧ੍ਯਾ: ੭ ਵਿਚ ਮ: ਸ਼ੇਰ ਸਿੰਘ ਦੇ ਲਾਹੌਰ ਆਉਣ ਪਰ ਗੁਲਾਬ ਸਿੰਘ ਇਨ੍ਹਾਂ ਸਰਦਾਰਾਂ ਨਾਲ ਮਸ਼ਵਰੇ ਕਰਦਾ ਹੈ।

ਇਤਨੀ ਕਹਿ ਸ੍ਰੀ ਪ੍ਰਭੁ ਉਠੇ
ਪਰਚੇ ਪਿਖਿਨਿ ਤੁਰੰਗ।
ਗਿਨੇ[1] ਤਬੇਲੇ ਮਹਿਂ ਸਕਲ [1](ਘੋੜੇ) ਗਿਣੇ।
ਖੁਸ਼ੀ ਭਏ ਮੁਦ ਸੰਗ ॥੫੭॥
ਪੁਨ ਸ੍ਰੀ ਗੁਰ ਲੰਗਰ ਗਏ
ਛੱਕਜ ਛਕਾਇ ਪ੍ਰਸਾਦਿ।
ਲੇਟੇ ਪੁਨਾ ਪ੍ਰਯੰਕ ਪਰ
ਸਿੰਘ ਧਰੇ ਅਹਿਲਾਦ ॥੫੮॥
ਨਿਜ ਨਿਜ ਡੇਰੇ ਖਾਲਸਾ
ਗਯੋ ਮਹਾਂ ਸੁਖ ਪਾਇ।
ਕਵਿ ਸੰਤੋਖ ਸਿੰਘ ਬੰਦਨਾ
ਕਰੀ ਗੁਰਨਿ ਕੇ ਪਾਇ ॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ
ਰੁੱਤੇ 'ਭਵਿੱਖਤ' ਪ੍ਰਸੰਗ ਬਰਨਨੰ ਨਾਮ ਏਕ
ਉਨਚੱਤ੍ਵਾਰਿੰਸਤੀ ਅੰਸੂ ॥੩੯॥

[☬]ਗੁਰੂ ਜੀ ਦੇ ਦੁਬਾਰਾ ਆਉਣ ਬਾਬਤ ਅਰਥਾਤ ਉਹਨਾਂ ਦੇ ਗ੍ਯਾਰਵੇਂ ਰੂਪ ਧਾਰਨ ਬਾਬਤ ਸੌ ਸਾਖੀ ਵਿਚ ਕਈ ਤਰ੍ਹਾਂ ਦੇ ਵਾਕ ਹਨ, ਤੇ ਕਵਿ ਜੀ ਨੇ ਵੀ ਜਿੰਨੇ ਵਾਕ ਲਿਖੇ ਹਨ ਓਥੋਂ ਹੀ ਲੈਕੇ ਰੱਖੇ ਹਨ, ਇਨ੍ਹਾਂ ਨੂੰ ਕੱਠੇ ਕੀਤੇ ਬਿਨਾਂ ਠੀਕ ਵਿਚਾਰ ਨਹੀਂ ਹੋ ਸਕਦੀ, ਇਸ ਲਈ ਨਮੂਨਾ ਹੇਠਾਂ ਦੇਂਦੇ ਹਾਂ। ਇਨ੍ਹਾਂ ਨੂੰ ਪਾਠਕ ਆਪ ਵਿਚਾਰ ਲੈਣ। ਇਨ੍ਹਾਂ ਦੇ ਪਰਸਪਰ ਵਿਰੋਧਾਂ ਤੋਂ ਆਪੇ ਪਤਾ ਲਗ ਜਾਂਦਾ ਹੈ ਕਿ ਐਸੇ ਵਾਕ ਜੋ ਆਪੋ ਵਿਚ ਹੀ ਵਿਰੋਧ ਰੱਖਦੇ ਹੋਣ, ਕਦੇ ਸ੍ਰੀ ਮੁਖ ਵਾਕ ਨਹੀਂ ਹੋ ਸਕਦੇ। ਵਧੇਰੇ ਟੀਕਾ ਟਿੱਪਣੀ ਦੀ ਲੋੜ ਨਹੀਂ ਹੈ।

| | | |
|---|---|---|
| ੧ | ਸੌ ਸਾ: ਦੀ ਸਾਖੀ ੭੮-<br>ਦਸ ਅਵਤਾਰ ਗੁਰ ਏਕ ਸਮ ਜਿਉ ਜਾਨੈ ਜੋ ਮੇਰ।<br>ਏਕ ਦਸਾ ਗੁਰੂ ਗ੍ਰੰਥ ਜੀ ਬਾਣੀ ਸਤਿ ਭਾ ਹੇਰ।<br>ਧੋਇ ਰੁਮਾਲ ਤਬ ਗੁਰ ਗ੍ਰੰਥ ਪਾਹਿਲ ਲੇਵੈ ਦੇਇ।<br>(ਗੁ:ਪ੍ਰ:ਸੂ:ਰੁ:੫ ਅੰ: ੧੫)<br>ਦਸ ਅਵਤਾਰ ਗੁਰ ਏਕ ਸਮ ਜਿਉਂ ਜਾਨੈਂ ਜੋ ਮੇਰ। | ੧੧ਵਾਂ ਰੂਪ ਗੁਰੂ ਗ੍ਰੰਥ ਸਾ: ਜੀ ਹੈਨ।<br>ਅਰਥਾਤ ੧੧ਵਾਂ ਰੂਪ ਗੁਰੂ ਗ੍ਰੰਥ ਸਾਹਿਬ ਜੀ ਹੈਨ। |

ਇਕਾਦਸ਼ਮੋ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੇਰਿ ॥੪॥
ਧੋਇ ਰੁਮਾਲ ਗੁਰ ਗ੍ਰੰਥ ਕੋ ਪਾਹੁਲ ਲੇਵੈ ਦੇਇ।

ਸੌ ਸਾ: ਦੀ ਸਾਖੀ ੬੦:-
੨ ਬਚਨ ਹੂਆ ਖਾਲਿਸੇ ਮੈਂ ਹੌਂ ਅਵਤਰੋਂਗਾ।
ਗ: ਪ੍ਰ: ਸੂ:, ਰੁ: ੫ ਅੰ: ੩੭:-
ਬੋਲੇ 'ਹਉਂ ਬਨ ਖਾਲਿਸਾ ਵਰਤੌਂਗੇ ਸਭ ਮਾਂਹਿ' ॥੩੦॥

<u>ਅਗੋਂ ਨੂੰ ਖਾਲਸਾ ਗੁਰੂ ਰੂਪ ਹੈ।</u>
ਅਰਥਾਤ ਮੈਂ ਖਾਲਸੇ ਵਿੱਚ ਵਰਤਾਂਗਾ ਖਾਲਸਾ ਮੇਰਾ ਰੂਪ ਹੈ। ਭਾਵ ਹੋਰ ਸਰੀਰ ਨਹੀਂ ਧਾਰਨਾ।

ਸੌ ਸਾ: ਦੀ ਸਾਖੀ ੯੭:-
ਤੁਮਰੇ ਵੰਸ ਆਇਆ ਹੀ ਜਾਨੋ।
ਅੰ:੧੭
੩ ਤੇਰੇ ਵੰਸ ਆਵੋਂਗਾ ਤਾ ਦਿਨ।
ਅੰ: ੨੪
ਇਹ ਸਾਖੀ ਗੁ: ਪ੍ਰ: ਸੂ: ਵਿਚ ਨਹੀਂ ਆਈ।

<u>ਡੋਗਰੇ ਰਾਜ ਘਰ ਵਿਚ ਅਵਤਣ।</u>
ਅਰਥਾਤ ਜੰਮੂ ਦੇ ਡੋਗਰੇ ਰਜਪੂਤ ਰਾਜੇ ਦੇ ਘਰ ਅਵਤਰਾਂਗਾ।

ਸੌ ਸਾ: ਦੀ ੭੦ਵੀਂ ਸਾਖੀ:-
ਤਾਂ ਹੱਸਕੇ ਬੋਲੇ, ਅਗਜਾਤ ਮੂਰਤਿ ਹਮਾਰੀ ਉਤਰੇਗੀ।
ਸੌ ਸਾ: ਦੀ ਸਾਖੀ ੬੫:-
ਬਚਨ ਹੋਇਆ:- ਹਮ ਬੀ ਅੰਮ੍ਰਤਸਰ ਰਾਮ ਸਰ ਦੀ ਭਾਵਨੀ ਰਖਦੇ ਹਾਂ, ਤਾਂ ਉਤਰਾਂਗੇ ਗਜਾਰਵੀਂ ਵੇਰ ਅਪਨੀ ਖੇਤੀ ਖਾਲਸੇ ਨੂੰ ਸੰਮਾਲਣ, ਕੋਈ ਨ ਜਾਣ ਸਕੇਗਾ।
੪ ਗੁ:ਪ੍ਰ:ਸੂ:ਰੁ:੫ ਅੰ: ੩੯:-
ਕਹਯੋ ਗੁਰੂ 'ਹਮ ਭੀ ਰਖਹਿਂ ਹ੍ਰਿਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚਿਬੇ ਰਾਮ ਸਰੋਵਰ ਜੋਇ ॥੫੧॥
ਬੇਰ ਗਜਾਰਵੀਂ ਹਮ ਚਲਿ ਆਵਹਿਂ।
ਜਿਸਤੇ ਕੋਇ ਨ ਹਮ ਲਖਿ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਨ ਮੇਂ ਤਿਸ ਬੇਰੀ ॥੫੨॥

<u>ਬੇਪਤਾ ਆਉਣਾ</u>
ਅੰਮ੍ਰਿਤਸਰ ਠਿਕਾਣਾ ਹੋਸੀ ਪਰ ਪਤਾ ਕਿਸੇ ਨੂੰ ਨਾ ਲਗਸੀ। ਨਤੀਜਾ-ਸੋ ਜਿਸ ਨੂੰ ਇਨ੍ਹਾਂ ਤੁਕਾਂ ਅਨੁਸਾਰ ਇਦੰ ਕਰਕੇ ਕਹਿ ਦਿਤਾ ਜਾਊ ਕਿ ਇਹ ਹੈ ੧੧ਵਾਂ ਰੂਪ, ਤਾਂ ਉਹ ਮੰਨਣੇ ਯੋਗ ਨਾ ਰਹੂ ਕਿਉਂਕਿ ਸ਼ਰਤ ਇਹ ਹੈ ਕਿ ਉਸ ਨੂੰ ਗਜਾਤ ਵਿਚ ਲਿਆ ਸਕਣਾ ਸੰਭਵ ਨਹੀਂ ਹੋਵੇਗਾ।

ਸੌ ਸਾ: ਦੀ ਸਾਖੀ ੭੧ਵੀਂ:-
ਰਾਮਦਾਸ ਸਰ ਸੰਗਤੀ ਨਾਵੈ ਸਭਿ ਨਿੱਤ।
ਛੇ ਜੋਜਨ ਗੁਰ ਨਗਰ ਵਸ ਹਮ ਆਵੈਂ ਮਿੱਤ।
ਬੈਠ ਦੁਲੀਚੇ ਚਮਰ ਢੁਲ ਸਿਖ ਦਰਸ਼ਨ ਚਿਤ।
੫ ਸਿੰਘ ਲਾਖ ਪੰਜ ਏਕਠੇ ਗਜ ਬਾਜ ਸਮੇਤ।
ਗੁ:ਪ੍ਰ:ਸੂ:ਰੁ: ੫, ਅੰਸੂ ੩੧-
ਪਹਿਲੀਆਂ ਤਿੰਨ ਤੁਕਾਂ ਇਹੋ ਹਨ, ਚੌਥੀ ਹੈ:-
ਸਿੰਘ ਲਾਖ ਦਸ ਏਕਠੇ ਗਜ ਬਾਜ ਸਮੇਤ।

<u>ਪਤੇ ਦੱਸਕੇ ਆਉਣਾ।</u>
੧. ਅੰਮ੍ਰਿਤਸਰ ਦਰਬਾਰ ਸਾਹਿਬ, ਆਕੇ ਕਲੀਚਾ ਵਿਛਾਕੇ ਚੌਰ ਢੁਲਦੇ ਹੇਠ ਬੈਠਾਂਗੇ, ਪੰਜ ਲੱਖ ਯਾ ਦਸ ਲੱਖ ਸਿੱਖ ਘੋੜੇ ਹਾਥੀਆਂ ਸਣੇ ਨਾਲ ਹੋਸਨ।
੨. ਅੰਮ੍ਰਤਸਰ ਤਦੋਂ ਛੇ ਜੋਜਨ=੨੪ ਕੋਹਾਂ ਯਾ ੩੨ ਮੀਲਾਂ ਵਿਚ ਹੋਸੀ।

<u>ਵੀਚਾਰ</u>
ਅਜੇ ਅੰਮ੍ਰਤਸਰ ੩੨ ਮੀਲ ਵਿਚ ਨਹੀਂ ਹੈ ਤੇ ਦਸਮੇਸ਼ ਜੀ ਤੋਂ ਮਗਰੋਂ

ਕੋਈ ਵਜਕਤੀ ਅਜੇ ਦਰਬਾਰ ਸਾਹਿਬ ਆਕੇ ਚਮਰ ਹੇਠ ਦੁਲੀਚੇ ਤੇ ਨਹੀਂ ਬੈਠੀ, ਜਿਸ ਨਾਲ ਪੰਜ ਯਾ ਦਸ ਲੱਖ ਗਜ ਬਾਜ ਵਾਲੇ ਸਿੰਘ ਹੋਣ।

ਸੰਮਤ ਦਾ ਪਤਾ ਦੇ ਕੇ ਆਉਣਾ

ਵੀਚਾਰ-੧੯੦੦ ਸੰਮਤ ਵਿਚ ਕੋਈ ਵਜਕਤੀ ਪ੍ਰਸਿੱਧ ਨਹੀਂ ਕਿ ਜਿਸਨੂੰ ਗੁਰੂ ਕਾ ਅਵਤਾਰ ਮੰਨਿਆਂ ਗਿਆ ਹੋਵੇ। ਇਸ ਸਾਖੀ ਵਿਚ ਹੋਰ ਪਤੇ ਬੀ ਪੂਰੇ ਨਹੀਂ ਹੋਏ, ਜਿਵੇਂ ਦਿੱਲੀ ਦੇ ਤਖਤ ਤੇ ਬੈਠਣਾ ਆਦਿ।

ਸੋ ਸਾ: ਦੀ ਸਾਖੀ ੮੨:-
ਰਾਮਦਾਸ ਪੁਰ ਜਨਮ ਧਰ ਉੱਨੀ ਸੈ ਕੇ ਮਾਂਝ।
੬ ਗੁ: ਪ੍ਰ: ਸੂਰਜ ਵਿਚ ਇਹ ਸਾਖੀ ਲਿਖਦਿਆਂ ਇਹ ਤੁਕ ਨਹੀਂ ਆਈ, ਪਤਾ ਨਹੀਂ ਸੌ ਸਾਖੀ ਵਿਚ ਕਿਸੇ ਮਗਰੋਂ ਪਾਈ ਕਿ ਕਵੀ ਜੀ ਨੇ ਨਹੀਂ ਪਾਈ। ੧੯੦੦ ਵਿਚ ਕਵੀ ਜੀ ਆਪ ਜੀਉਂਦੇ ਸਨ।

ਇਹ ਗੁ:ਪ੍ਰ:ਸੂ: ਦੀ ਇਸੇ ਰੁਤ ਦੇ ਵਦਤੋਵਜਘਾਤ ਸੌ ਸਾਖੀ ਦੇ ਤਰਜਮੇ ਹਨ ਵਰਨਾਂ ਸ੍ਰੀ ਗੁਰ ਨਾ: ਪ੍ਰ: ਤੋਂ ਲੈ ਕੇ ੧੨ ਰਾਸਾਂ ਤੱਕ ਜਿੱਥੇ ਕਿਤੇ ਸਤਿਗੁਰੂ ਜੀ ਦੇ ਭਵਿੱਖਤ ਜਾਮਿਆਂ ਬਾਬਤ ਬਚਨ ਆਏ ਹਨ ਤਾਂ ਕਵਿ ਜੀ ਨੇ ਦਸ ਜਾਮੇ ਹੀ ਦੱਸੇ ਹਨ, ਇਨ੍ਹਾਂ ਤੋਂ ਵਧੀਕ ਦਾ ਕਿਤੇ ਜ਼ਿਕਰ ਨਹੀਂ। ਜੈਸਾ ਕਿ ਸ਼੍ਰੀ ਗੁ:ਨਾ:ਪ੍ਰ: ਵਿਖੇ ਭਾ: ਮੂਲੇ ਦੇ ਪ੍ਰਸੰਗ ਵਿਚ ਕਿਹਾ ਕਿ ਦਸਮੋਂ ਜਾਮੇਂ ਇਸਦਾ ਉਧਾਰ ਕਰਾਂਗੇ। ਕਿਸੇ ਥਾਂ ਤੇ ਬੀ ਦਸਵੇਂ ਤੋਂ ਬਾਦ ਕਿਸੇ ਹੋਰ ਜਾਮੇਂ ਵਿਚ ਆਕੇ ਕਿਸੇ ਨੂੰ ਉਧਾਰਨ ਦਾ ਜ਼ਿਕਰ ਕਵੀ ਜੀ ਨੇ ਨਹੀਂ ਕੀਤਾ। ਫੇਰ ਜਿੱਥੇ ਮੰਗਲ ਨੰਬਰਵਾਰ ਸ਼੍ਰੀ ਗੁ:ਨਾ:ਪ੍ਰ: ਵਿਚ ਹਨ ਅਧਜਾਵਾਂ ਦੇ ਸਿਰਾਂ ਤੇ, ਓਥੇ ੧੦ ਸਤਿਗੁਰੂ ਤੇ ੧੧ਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੰਗਲ ਹੈ। ਕਿਤੇ ਬੀ ਜ਼ਿਕਰ ੧੧ਵੇਂ ਮਨੁੱਖੀ ਜਾਮੇਂ ਦਾ ਕਵੀ ਜੀ ਨੇ ਨਹੀਂ ਕੀਤਾ।

## ੪੦. [ਸੰਗਤ ਨੂੰ ਸ਼ਸਤ੍ਰ ਧਾਰਨ ਦਾ ਹੁਕਮ। ਸਾਲ ਪੱਤ੍ਰ। ਜੋਧਾ ੩ ਪ੍ਰਕਾਰ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

†ਇਕ ਦਿਨ ਬੈਠੇ ਸਭਾ ਮਹਿਂ, ਸ੍ਰੀ ਗੋਬਿੰਦ ਸਿੰਘ ਰਾਇ।
ਥਿਰਜੋ ਖਾਲਸਾ ਚਹੁਂ ਦਿਸ਼ਨਿ, ਯਥਾ ਕੁਬੇਰ ਸੁਹਾਇ ॥੧॥

†ਇਹ ਸੌ ਸਾਖੀ ਦੀ ੬੬ਵੀਂ ਸਾਖੀ ਹੈ।

ਚੌਪਈ:

ਸਿੱਖਨਿ ਕੋ ਉਪਦੇਸ਼ ਬਤਾਵਤਿ।
ਜਿਨ ਤੇ[1] ਜਮਨ ਮਰਣ ਛੁਟਿ ਜਾਵਤਿ। [1]ਜਿਨ੍ਹਾਂ (ਉਪਦੇਸ਼ਾਂ) ਨਾਲ।
'ਭ੍ਰਾਤਾ ਸਿੱਖਹੁ[1]! ਹਿਤ ਕੀ ਸੁਨਹੁ। [1]ਹੇ ਭਾਈ ਸਿੱਖੋ।
ਸੱਤਿਨਾਮ ਸਤਿਗੁਰ ਨਿਤ ਭਨਹੁ ॥੨॥
ਜਿਨ ਤੇ[1] ਪਾਇ ਪਰਮ ਸੁਖ ਥਿਰਹੁ। [1]ਜਿਸ (ਸਿਮਰਨ) ਤੇ।
ਲਖ ਚਉਰਾਸੀ ਜੂਨ ਨ ਫਿਰਹੁ।
ਬਡੇ ਭਾਗ ਮਾਨੁਖ ਤਨ ਪਾਯੋ।
ਹਾਨ ਲਾਭ ਜਿਸ ਮੇਂ ਦਰਸਾਯੋ ॥੩॥
ਮਹਾਂ ਰਤਨ[1] ਕੋ ਪਾਇ ਨ ਖੋਵਹੁ। [1]ਭਾਵ ਮਨੁੱਖਾ ਜਨਮ।
ਰਹਿਨ ਸਥਿਰ ਨਹਿਂ[1] ਨੀਕੇ ਜੋਵਹੁ। [1]ਇੱਥੇ ਰਹਿਣਾ ਸਦਾ ਨਹੀਂ।
ਸਿਮਰਨ ਸ੍ਰੀ ਸਤਿਗੁਰ ਸਤਿਨਾਮੂ।
ਲਾਹਾ ਨਰ ਤਨ ਕੋ ਅਭਿਰਾਮੂ' ॥੪॥
ਇਸ ਬਿਧਿ ਕਹਤਿ ਹੁਤੇ ਜਿਹ ਸਮੈਂ।
ਇਕ ਸਿਖਨੀ ਆਈ ਕਿਯ ਨਮੈ[1]। [1]ਨਮਸਕਾਰ ਕੀਤੀ।
ਥਿਰ ਸਮੀਪ ਹੁਇ ਲਾਗੀ ਰੋਵਨਿ।
ਅੱਸ਼੍ਰੁਪਾਤ ਤੇ ਬਸਤ੍ਰ ਭਿਗੋਵਨਿ ॥੫॥
ਸ਼੍ਰੀ ਮੁਖ ਤੇ ਤਬਿ ਬੂਝਨ ਕਰੀ।
'ਕਿਉਂ ਬਿਰਲਾਪਤਿ ਕਜਾ ਦੁਖ ਭਰੀ?'
ਪੁਨ ਕਰ ਜੋਰਿ ਉਚਾਰਨਿ ਲਾਗੀ।
'ਸੁਨਹੁਂ ਗੁਰੂ ਜੀ ਮੈਂ ਦੁਖ ਪਾਗੀ ॥੬॥
ਮਮ ਭਰਤਾ ਦਰਸ਼ਨ ਹਿਤ ਆਯੋ।
ਇਤ ਮਰਿ ਗਯੋ ਅਧਿਕ ਦੁਖ ਪਾਯੋ।
ਸਾਚੇ ਪਾਤਸ਼ਾਹੁ ਕਜਾ ਕਰੌਂ।
ਮੈਂ ਪਰਦੇਸ਼ਨਿ ਅਬਿ ਕਿਤ ਥਿਰੌਂ

॥੭॥
ਨਗਰ ਜਲਾਲਾਵਾਦ ਸੁ ਦੂਰ।
ਵਿਧਵਾ ਭਈ ਪਰਜੋ ਦੁਖ ਭੂਰ।
ਅਬਿ ਮੇਰਾ ਕੋਇ ਨ ਇਸ ਦੇਸ਼।
ਇਸ ਪ੍ਰਕਾਰ ਕੋ ਪਰਜੋ ਕਲੇਸ਼' ॥੮॥

ਦੋਹਰਾ:
ਹੂਆ ਬਚਨ ਤਬਿ 'ਸੰਗਤੀ![1] ਆਯੁਧ ਬਾਂਧਹੁ ਨਿੱਤ।'
[1]ਹੇ ਸੰਗਤ!

ਸੁਣਿਆਂ ਮੰਨਿਆਂ ਬਾਕ ਤਿਨ, ਸ਼ਸਤ੍ਰ ਸੰਗਤੀ ਮਿੱਤ[1] ॥੯॥
[1]ਸੰਗਤ ਨੇ ਸ਼ਸਤ੍ਰ ਮਿੱਤਰਾਂ ਵਾਂਗ ਰੱਖੇ ਭਾਵ ਧਾਰੇ।

ਲੜਤੀ ਸੰਗਤਿ ਗੁਰੂ ਕੀ, ਸੁਨਿ ਪਿਖਿ ਸਤਿਗੁਰ ਦਯਾਲ।
ਵਾਰ ਭਗੌਤੀ ਪਠਨ ਕਰਿ, ਸੰਗਤਿ ਤੁਰਕਨਿ ਸਾਲ[1] ॥੧੦॥
[1]ਪਾਠ ਕਰਦੀ ਹੈ ਸੰਗਤ ਤੇ ਤੁਰਕਾਂ ਨੂੰ ਸੱਲਦੀ ਹੈ।

ਸਿੱਖ ਬਡਾਈ ਕਰਤਿ ਆਪ, ਸ਼ਸਤ੍ਰ ਕਰੈਂ ਬਹੁ ਜੁੱਧ[1]।
[1]ਸਿੱਖ ਆਪਣੇ ਸ਼ਸਤ੍ਰਾਂ ਦੀ ਬਡਾਈ ਕਰਦੇ ਤੇ ਸ਼ਸਤ੍ਰਾਂ ਨਾਲ ਜੁੱਧ ਬਹੁਤ ਕਰਦੇ ਹਨ। (ਅ) ਜੋ ਸਿੱਖ ਸ਼ਸਤ੍ਰ ਧਾਰ ਕੇ ਬਹੁਤ ਜੁੱਧ ਕਰਦਾ ਹੈ (ਉਸ) ਸਿੱਖ ਦੀ ਵਡਿਆਈ (ਗੁਰੂ ਜੀ) ਆਪ ਕਰਦੇ ਹਨ।

ਤੁਰਕਨਿ ਸੋਂ ਵਧਤਾ ਗਯਾ, ਸਭਿ ਸੰਗਤ ਕੋ ਕ੍ਰੁੱਧ ॥੧੧॥
ਵਧਤੀ ਹੋਵੈ ਮਰੈ ਮਾਰ, ਕਰੈ ਪਯਾਨਾ ਨਾਕ[1]।
[1]ਜਿੱਥੇ (ਤੁਰਕਾਂ ਵਲੋਂ) ਵਧੀਕੀ ਹੋਵੇ, (ਸਿੱਖ) ਮਰਨ ਮਾਰਨ ਨੂੰ ਜਾ ਪੈਣ, (ਯਾ ਜਿੱਤ ਲੈਣ ਯਾ) ਸ਼ਹੀਦ ਹੋ ਜਾਣ। [ਪਿਆਨਾ-ਨਾਕ=ਸੁਰਗ ਜਾਣਾ, ਸ਼ਹੀਦ ਹੋਣਾ]।

ਬਢਯੋ ਹੌਂਸਲਾ ਜਗਤ ਕੋ, ਹੋਵਤਿ ਸਿਖ ਗੁਰ ਵਾਕ[1] ॥੧੨॥
[1]ਗੁਰਵਾਕ (ਮੰਨਕੇ) ਸਿੱਖ ਹੋਣ ਲਗ ਪਏ।

ਪ੍ਰੀਤੋ ਪ੍ਰੀਤਾ ਮੀਤੋ ਮੀਤਾ, ਲਗੇ ਹੋਨਿ ਤਬਿ ਲੋਗ[1]।
[1]ਦੋਸਤ ਤੋਂ ਦੋਸਤ ਮਿੱਤ੍ਰ ਤੋਂ ਮਿੱਤ੍ਰ ਲੋਕੀ (ਇਕ ਦੂਜੇ ਦੇ ਉਪਦੇਸ਼ ਨਾਲ) (ਸਿੱਖ) ਹੋਣ ਲਗੇ।

ਭਲੇ ਬੁਰੇ ਬਿਦਤੈਂ ਦੁਰੈ[1], ਕਹੂੰ ਹਰਖ ਕਹੂੰ ਸੋਗ ॥੧੩॥
[1]ਭਲੇ ਪ੍ਰਗਟ ਹੋਣ ਲੱਗੇ ਤੇ ਬੁਰੇ ਲੁਕਣ ਲੱਗ ਪਏ।

ਨਾਮ ਜਪੈਂ ਉਰ ਸਿਦਕ ਗੁਰ, ਹੋਵੈ ਅਧਿਕ ਪ੍ਰਸਾਦਿ।
ਸ੍ਰੀ ਗੁਰ ਕੇ ਪਾਇਨ ਪਰੈਂ, ਮੇਟੈਂ ਜਗਤ

ਬਿਖਾਦ ॥੧੪॥

ਸਾਲਪੱਤ੍ਰ ਸਤਿਗੁਰੂ ਜੀ, ਸਿੱਖਨਿ ਦੇਤਿ ਅਨਾਇ।

ਜ਼ਖਮ ਮਿਟੈ ਘਾਇਲ ਖਰੋ[1], ਇਹ ਬਿਧਿ ਦਈ ਬਤਾਇ ॥੧੫॥

[1]ਬਹੁਤ ਘਾਇਲਾਂ (ਦਾ ਬੀ)।

ਸ਼ਾਹ ਸਿਕੰਦਰ ਗੁਰਮ ਕਾ, ਆਯੋ ਵਿਚ ਪੰਜਾਬ[1]।

[1]ਸ਼ਾਹ ਸਿਕੰਦਰ (ਨਾਮੇ ਇਕ ਹਕੀਮ ਗੁਰਮ) ਦੇਸ਼ ਦਾ ਪੰਜਾਬ ਵਿਚ ਆਇਆ ਸੀ।

ਤਿਨ ਘਰ ਇਲਮੀ ਤਬਕ ਕੋ, ਤਾਲਬ ਕੀਨ ਸ਼ਿਤਾਬ[1] ॥੧੬॥

[1]ਉਸ ਦੇ ਪਾਸ ਚਕਿਤਸਾ ਦਾ ਇਲਮ ਸੀ (ਜਿਸ ਨੂੰ ਮੰਗਣ ਵਾਸਤੇ) ਤਾਲਬ (=ਵਿਦਯਾਰਥੀਆਂ) ਨੇ ਛੇਤੀ ਕੀਤੀ। [ਅ਼:, ਤਿੱਬ=ਚਕਿਤਸਾ, ਜਾਦੂ। 'ਇਲਮਿ ਉਤਬ' ਨੂੰ ਕਵੀ ਜੀ ਨੇ ਇਲਮੀ ਤਬਕ ਲਿਖ੍ਯਾ ਜਾਪਦਾ ਹੈ। ਤਾਲਿਬ=ਮੰਗਣ ਵਾਲਾ, ਵਿਦਿਆਰਥੀ]।

ਬਿੱਦਯਾ ਤਿਸ ਕੇ ਸਦਨ ਇਹ[1], ਬੀਤੇ ਬਰਖ ਪਚਾਸ।

[1]ਉਸਦੇ ਘਰ ਇਹ ਵਿਦ੍ਯਾ (ਸਾਲਪੱਤ੍ਰ) ਦੀ ਹੈਸੀ।

ਲੁਦਕ ਨਗਰ ਮਹਿਂ ਬਾਸ ਹ੍ਵੈ[1], ਸੱਤ ਵਸਤ ਚਹਿ ਤਾਸ[2] ॥੧੭॥

[1]ਉਹ ਲੁਧਿਆਨੇ ਸ਼ਹਿਰ ਵਿਚ ੫੦ ਵਰ੍ਹੇ ਰਿਹਾ। [2]ਪਰ) ਉਸ ਨੂੰ ਸੱਤ ਵਸਤੂ=(ਪ੍ਰਮਾਰਥ ਪ੍ਰਾਪਤੀ) ਦੀ ਲੋੜ ਸੀ।

[1]ਰਹੀ ਬਰਖ ਬਯ ਮਿਲ੍ਯੋ ਤਬਿ, ਸਰਰੁਵਾਲ ਕੇ ਸਾਥ।

[1]ਜਾਂ ਉਸ ਦੀ ਉਮਰ ਇਕ ਸਾਲ ਰਹਿ ਗਈ ਤਾਂ ਓਹ ਰਵਾਲਸਰ ਤੇ ਗੁਰੂ ਜੀ ਨਾਲ ਆ ਮਿਲਿਆ। ਵਰ੍ਹਾ ਦਿਨ ਓਹ (ਗੁਰੂ ਜੀ ਨਾਲ) ਰਿਹਾ, ਮਰਨ ਵੇਲੇ ਉਸਨੇ ਇਸ ਵਿਦ੍ਯਾ ਦਾ ਰਸਤਾ ਦੱਸ ਦਿੱਤਾ। ਪਰੰਤੂ ਕਵਿ ਜੀ ਰਵਾਲ ਸਰ ਤੋਂ ਪਹਿਲੇ ਜੁੱਧਾਂ ਵਿਚ ਸਾਲਪੱਤ੍ਰ ਦੇ ਵਰਤੀਣ ਦਾ ਪਤਾ ਦੇ ਆਏ ਹਨ ਦੇਖੋ ਰੁਤ ੪ ਅੰਸੂ ੧੬ ਅੰਕ ੨੬ ਤੇ ਅੰਸੂ ੧੯ ਦੇ ਅੰਕ ੮ ਤੇ ੧੦।

ਬਰਖ ਰਹ੍ਯੋ ਮਰਨੇ ਸਮੈ, ਦੀਨਸ ਬਿੱਦ੍ਯਾ ਪਾਥ[3] ॥੧੮॥

†ਤਹਿਂ ਤੇ ਬਿੱਦ੍ਯਾ ਗੁਰੂ ਘਰਿ, ਸਾਲ ਪੱਤ੍ਰ ਕੀ ਆਇ‡।

†ਸੌ ਸਾਖੀ ਦੀ ੬੬ਵੀਂ ਸਾਖੀ ਇਥੇ ਮੁੱਕ ਜਾਂਦੀ ਹੈ ਅੱਗੇ ਕਵ੍ਯੋਕਤੀ ਚੱਲੀ ਹੈ। ‡ਸਾਲ ਪੱਤ੍ਰ ਮਾਤ੍ਰ ਲਾਉਣ ਦੀ ਵਿਦ੍ਯਾ ਤੋਂ ਮੁਰਾਦ ਨਹੀਂ ਕਿਉਂਕਿ ਵਰਤਦੇ ਤਾਂ ਪਹਿਲੋਂ ਬੀ ਸੇ, ਪਰ ਸਾਲਪੱਤ੍ਰ ਨੂੰ ਕਿਸੇ ਖਾਸ ਵਿਧੀ ਨਾਲ ਤਿਆਰ ਕਰਕੇ ਲਾਉਣ ਤੋਂ ਮੁਰਾਦ ਜਾਪਦੀ ਹੈ।

ਕੈਸੋ ਘਾਇਲ ਵਡੋ ਹੁਇ, ਲਗੇ ਤਾਂਹਿ ਸੁਖ ਪਾਇ' ॥੧੯॥

ਸਿਖਣੀ ਮਸਤਕ ਟੇਕਿ ਕੈ, ਪਾਇ

ਕਾਮਨਾ ਜਾਚਿ।
ਗਈ ਆਪਨੇ ਦੇਸ਼ ਕੋ, ਜਪਤਿ ਰਹੀ
ਗੁਰ ਸਾਚ ॥੨੦॥
ਨਿਤਪ੍ਰਤਿ ਗੁਰ ਉਪਦੇਸ਼ਹੀਂ, ਸੁਖ
ਸਾਧਨ ਕੋ ਮੁੱਖਜ[1]।

[1]ਮੁੱਖਜ ਸਾਧਨ ਸੁਖ ਦੇ।

ਸੁਗਮ ਪਾਇੰ ਕੱਲਜਾਣ ਕੋ, ਕਰਹਿੰ
ਨਿਵਾਰਨ ਦੁੱਖ[1] ॥੨੧॥

[1](ਜਿੰਨ੍ਹਾਂ ਨਾਲ ਸਿੱਖ ਆਪਣੇ) ਦੁੱਖ ਦੂਰ ਕਰਕੇ ਕਲਜਾਣ ਸੌਖੇ ਪਾ ਲੈਣ।

ਸੂਖਮ ਮਤ ਨਹਿ ਪਢਨ ਮਹਿਂ, ਤਿਮ
ਹੀ ਸ਼੍ਰਵਨ ਮਝਾਰ।
ਕਰਨ ਜੰਗ ਤਿਨ ਪ੍ਰਤਿ ਕਹੈਂ, 'ਸੁਰ
ਪੁਰਿ ਬਸਹਿਂ ਜੁਝਾਰ ॥੨੨॥
[1]ਪੀਠ ਦੇਨਿ ਕਰਿ ਪ੍ਰਾਨ ਪ੍ਰਿਯ, ਕਾਤੁਰ
ਸ਼ੁਭ ਮਤਿ ਹੀਨ।

[1]ਪ੍ਰਾਣ ਪਿਆਰੇ ਕਰਕੇ ਪਿੱਠ ਦੇਕੇ ਉਹ ਜੋ ਕਾਇਰ ਸ਼ੁਭ ਬੁੱਧੀ ਤੋਂ ਖਾਲੀ ਹਨ, ਆਪ ਭੱਜ ਉਠਦੇ ਹਨ ਤੇ ਹੋਰਨਾਂ ਦੇ ਧੀਰਜ ਨੂੰ ਨਾਸ਼ ਕਰਦੇ ਹਨ।

ਆਪ ਪਲਾਵੈ ਅਪਰ ਕੈ, ਧੀਰਜ ਕਰਤਾ
ਛੀਨ[੬] ॥੨੩॥
ਬਹੁ ਪਾਪਨਿ ਫਲ ਭੋਗਤਾ, ਪਰੈ ਨਰਕ
ਮਹਿਂ ਸੋਇ।
ਪਾਇ ਭਾਂਜ ਨਿਜ ਭਾਜ ਕੈ, ਧਰਮ
ਪ੍ਰਹਾਰੀ ਹੋਇ[1] ॥੨੪॥

[1]ਆਪ ਭੱਜਕੇ (ਸਾਰੀ ਸੈਨਾ ਨੂੰ) ਭਾਜੜ ਪਾਉਂਦਾ ਹੈ ਉਹ ਧਰਮ ਦਾ ਨਾਸ਼ ਕਰਤਾ ਹੈ।

ਜੰਗ ਵਿਖੈ ਨਹਿਂ ਸੰਗ ਲਿਹੁ,
ਸੰਗ ਜਿ ਰਹੈ ਪਿਛਾਰ[1]।

[1]ਜੋ ਸੰਗ ਕਰਕੇ ਪਿਛੇ ਰਹੇ ਉਸ ਨੂੰ ਜੰਗ ਵਿਚ ਨਾਲ ਹੀ ਨਾ ਲਓ।

ਯੋਧਾ ਅੱਗ੍ਰ ਵਧੈ ਅਧਿਕ
ਨਿਰਭੈ ਧੀਰਜ ਧਾਰਿ ॥੨੫॥
ਉੱਤਮ ਮੱਧਮ ਅਧਮ ਹੈਂ
ਜੋਧਾ ਤੀਨ ਪ੍ਰਕਾਰ[1]।

[1]ਅਧਮ ਦੇ ਲਛਨ ਚੱਲੇ।

ਅਭਜਾਸੈ ਸ਼ਸਤ੍ਰਨਿ ਹਤਨਿ
ਨਿਤ ਪ੍ਰਤਿ ਬਾਰੰਬਾਰੁ ॥੨੬॥
ਟਿਕੈ ਜੰਗ ਲਰਤਾ ਰਹੈ,
ਬਾਮ ਦਾਹਨੇ ਹੋਇ।
[੧੦]ਸਨਮੁਖ ਹਤੈ ਕਿ ਹੇਲ ਮਹਿਂ

ਸ਼ੱਤ੍ਰ ਬਿਨਾਸੈ ਜੋਇ[1] ॥੨੭॥
[1]ਟਿਕੇ ਜੰਗ ਮਹਿਂ ਅੱਗ੍ਰ ਵਧਿ
ਮਾਰਹਿ ਰਿਪੁ ਕੋ ਧਾਇ।
ਮੱਧਮ ਜੋਧਾ ਜਾਨੀਏ
ਪਰ ਦਲ ਦੇਇ ਚਲਾਇ[1] ॥੨੮॥
[1]ਭਾਜਜੋ ਪਰ ਦਲ ਦੇਖਿ ਕੈ
ਦੇ ਧ੍ਰਿਤ ਸਭਿਨਿ ਹਟਾਇ[1]।
ਫਿਰੈ ਆਪ ਰਿਪੁ ਸਮੁਖ ਹਤਿ
ਉੱਤਮ ਲਖਹੁ ਸੁਭਾਇ ॥੨੯॥
ਦਲ ਪਲਾਇ ਧਰਿ ਤ੍ਰਾਸ ਕੋ
ਟਿਕਹਿ ਨ ਪਾਇ ਜਮਾਇ[1]।

ਦੁਸ਼ਤਰ ਤਿਨਹੁਂ ਬਹੋਰਨਾ
ਜਿਮ ਜਲ ਹੜ ਕੋ ਜਾਇ ॥੩੦॥
ਮ੍ਰਿਗ ਗਨ ਥੰਭੈਂ ਨ ਭਾਜਤੇ
ਤਿਮ ਪਲਾਇਬੋ ਜੰਗ[1]।
ਤਬਿ ਧੀਰਜ ਧਰਿ ਹੁਇ ਖਰੋ
ਜਿਮ ਰਣ ਥੰਭ ਨਿਸੰਗ ॥੩੧॥
ਕਰਹਿ ਵਾਰ ਤਬਿ ਆਪਨੇ,
ਰਿਪੁ ਤੇ ਸਹਿ ਕੈ ਅੰਗ।
ਖਰੇ ਕਰੇ ਭਟ ਸੰਗ ਕੈ
ਰੋਕਹਿ ਸ਼ਤ੍ਰੁ ਨ ਜੰਗ[1] ॥੩੨॥

ਭਏ ਪਲਾਇਨ ਬੀਰ ਜੇ
ਜੋ ਰੋਕਹਿ ਧਰਿ ਧੀਰ[†]।

ਫਲ ਪ੍ਰਾਪਤਿ ਅਸੁਮੇਧ ਕੋ
ਉੱਤਮ ਸੂਰ ਅਭੀਰ[1] ॥੩੩॥
ਸੁਭਟਨਿ ਤੇ ਪਰਵਾਰਿਓ[1]
ਮਾਰਹਿ ਸਹਹਿ ਪ੍ਰਹਾਰ।
ਪਹੁੰਚੈ ਅਛੈ ਸੁ ਲੋਕ[1] ਮਹਿਂ
ਤਨ ਕਲੰਕ ਸਭਿ ਡਾਰਿ ॥੩੪॥

[1]ਸਨਮੁਖ ਆਏ ਨੂੰ ਯਾ ਹੱਲੇ ਵਿਚ ਜੋ ਵੈਰੀ ਨੂੰ ਮਾਰੇ।
[1]ਮੱਧਮ ਦੇ ਲੱਛਣ ਚਲੇ।
[1]ਵੈਰੀ ਦਲ ਨੂੰ ਭਜਾ ਦੇਵੇ।
[1]ਉੱਤਮ ਦੇ ਲੱਛਣ ਚੱਲੇ।
[1]ਧੀਰਜ ਦੇ ਕੇ ਭਜਦਿਆਂ ਨੂੰ ਮੋੜ ਲਵੇ।
[1]ਜਦੋਂ ਫੌਜ ਡਰਦੇ ਉੱਠ ਭੱਜੇ ਤੇ ਪੈਰ ਜਮਾਕੇ ਟਿਕ ਨਾ ਸਕੇ।
[1]ਜੰਗ ਵਿਚੋਂ ਨੱਸਣਾ (ਐਸਾ) ਹੈ।
[1]ਨਾਲ ਦੇ ਸੂਰਮਿਆਂ ਨੂੰ ਖੜੇ ਰਖੇ ਤੇ ਵੈਰੀਆਂ ਨੂੰ ਜੰਗ ਵਿਚ ਰੋਕੇ।
[†]ਪਾ:-ਕੌ ਰੋਕਹਿ ਧਰ ਧੀਰ।
[1]ਨਿਰਭੈ। ਬਹਾਦਰ।
[1]ਵੇੜ੍ਹਿਆ ਹੋਇਆ।
[1]ਨਾਸ਼ ਰਹਿਤ ਲੋਕ। (ਅ) ਚੰਗੇ ਲੋਕਾਂ ਵਿਚ।

ਕਹੈ ਕਲੀਵ ਨ ਬਾਕ ਕੋ[1],
ਬਜਾਕੁਲ ਹੋਇ ਨ ਜੋਇ।
ਅਸਤ੍ਰ ਸ਼ਸਤ੍ਰ ਕੋ ਨਹਿਂ ਗਨਹਿ
ਮਾਰਨ ਮਹਿਂ ਰਿਸ ਹੋਇ[†] ॥੩੫॥

[1]ਕਾਇਰ ਵਾਕ ਜੋ ਨਾ ਕਹੇ।
[†]ਪਾ:-ਮਾਰਨ ਮਰਹਿ ਸੁ ਹੋਇ।

ਮਰਨ ਬਿਖੈ ਨਿਸ਼ਚੈ ਜਿਸੈ
ਰਣ ਪ੍ਰਿਯ ਧੀਰ ਸਮੇਤ।
ਪਜਾਰੇ ਕਰੈ ਨ ਪ੍ਰਾਨ ਕੋ
ਲਰੈ ਧਰਮ ਕੇ ਹੇਤ ॥੩੬॥
ਚਮੂ ਬਯੂਹ ਕੇ ਅੱਗਰ ਮੈਂ[1]
ਠਹਿਰਾਵੈ ਬਰ ਬੀਰ।
ਹੁਇਂ ਜੋਧਾ ਇਕ ਜੋਰ ਕੇ
ਬਿਚ ਤੇ[†] ਭਜੈ ਨ ਭੀਰੁ[1] ॥੩੭॥

[1]ਸਾਰੀ ਸੈਨਾ ਦੇ ਠਾਠ ਅੱਗੇ।
[1]ਇਕ ਜੋੜ ਦੇ ਜੋਧਾ ਹੋਣ ਉਨ੍ਹਾਂ ਵਿਚੋਂ ਕਾਇਰ ਹੋਕੇ ਕੋਈ ਨਾ ਭੱਜਣ ਵਾਲਾ ਹੋਵੇ। [†]ਪਾ:-ਭੈ।

ਮੁਖ ਲੱਛਨ ਇਹ ਜੀਤ ਕੋ,
ਹਿਯੇ ਹਰਖ ਭਟ ਹੋਇ[1]।
ਹਤੈ ਸ਼ੱਤ੍ਰ ਕੋ ਜੰਗ ਮਹਿਂ
ਯਹੈ ਚਹੈ ਸਭਿ ਕੋਇ ॥੩੮॥
[1]ਬਾਯੁ ਪ੍ਰਿਸ਼ਟਿ, ਰਵਿ ਪਿਸ਼ਟ ਪਰ,
ਘਨ ਭੀ ਹੁਇ ਪਸ਼ਚਾਤ।
ਪੀਛੇ ਬੋਲ ਬਿਹੰਗ ਹੁਇ
ਲਖੈ ਜੀਤ ਕੀ ਬਾਤ ॥੩੯॥
ਬਯ ਬਾਕੀ ਜਾਵਦ ਅਹੈ
ਮਰੈ ਨਹੀਂ ਕਿਸ ਥਾਂਇ।
ਪੂਰੇ ਆਰਬਲ ਹੋਨਿ ਤੇ
ਬਚਹਿ ਨ ਕੋਟ ਉਪਾਇ ॥੪੦॥
ਇਮ ਲਖਿ ਕੈ ਧੀਰਜ ਧਰੈ
ਪਰ ਦਲ ਕਰੈ ਬਿਨਾਸ਼।
ਜੀਤੇ[†] ਧਨੁ ਜਸੁ ਪ੍ਰਾਪਤੀ,

ਮਰੇ ਸੁਰਗ ਮਹਿਂ ਬਾਸ ॥੪੧॥

[1]ਸੂਰਮੇ ਦੇ ਦਿਲ ਵਿਚ ਉਤਸਾਹ ਹੋਵੇ।
[1]ਇਥੋਂ ਜੈ ਦੇ ਸ਼ਗਨ ਚੱਲੇ।
[†]ਪਾ:-ਜੈ ਤੇ।

ਸ਼ਸਤ੍ਰਨਿ ਮਹਿਂ ਕਰਿ ਪ੍ਰੇਮ ਕੋ
ਨਿਤ ਲੇ ਸਾਰ ਸੰਭਾਲ।
ਨਿਰਮਲ ਕਰਿ ਧਰਿ ਕਰ ਬਿਖੈ[1], — [1]ਸ਼ਸਤ੍ਰ ਨੂੰ) ਨਿਰਮਲ ਕਰਕੇ ਹੱਥ ਵਿਚ ਪਕੜੇ। (ਅ) ਨਿਰਮਲ ਹੱਥਾਂ ਵਿਚ ਧਾਰਨ ਕਰਕੇ (ਸ਼ਸਤ੍ਰ ਨੂੰ)।
ਅਰਪਹਿ ਪੁਸ਼ਪਨਿ ਮਾਲ ॥੪੨॥
ਧੂਪ ਧੁਪਾਇ, ਚੰਦਨ ਚਰਚਿ[1], — [1]ਛਿੜਕੇ।
ਸੌਰਭ[1] ਅਰਪਿ[†] ਚਢਾਇ। — [1]ਸੁਗੰਧੀ। [†]ਪਾ:-ਆਪ।

ਧਾਰੈ ਆਦਰ ਸਹਿਤ ਭਟ
ਰਾਖੈ ਅੰਗ ਲਗਾਇ ॥੪੩॥
[1]ਪ੍ਰਥਮ ਟਿਕਾਵਹਿ ਹਾਥ ਨਿਜ — [1]ਧਨੁਖ ਚਲਾਉਣ ਦਾ ਵੱਲ ਟੁਰਿਆ।
ਅਨਿਕ ਗੁਲੇਲੇ ਮਾਰਿ[1]। — [1]ਗੁਲੇਲੇ ਮਾਰ ਮਾਰਕੇ ਹੱਥ ਟਿਕਾਵੇ (ਨਿਸ਼ਾਨੇ ਮਾਰਨ ਤੇ)।
ਪੁਨ ਧਨੁ ਖੈਂਚਨਿ ਕੇ ਬਿਖੇ[1] — [1]ਕਮਾਨ ਖਿੱਚਣ ਵਿਚ।
ਨਿਤ ਹੀ ਜਤਨ ਸੰਭਾਰਿ ॥੪੪॥
ਹਾਥ ਸਿਕੰਧੈ ਸਮ ਕਰੈ
ਨਿਸ਼ਚਲ ਨੈਨ ਸਮੇਤ[1]। — [1]ਹੱਥ ਮੋਢੇ ਦੇ ਬਰਾਬਰ ਕਰਕੇ ਨੈਣਾਂ ਸਣੇਂ ਟਿਕਾਵੇ।
ਦ੍ਰਿਸ਼ਟ ਮੁਸ਼ਟ ਤੇ ਲੱਛ ਕੋ
ਛਾਦਹਿ ਇਕਤਾ ਲੇਤ[1] ॥੪੫॥ — [1]ਭਾਵ ਇਹ ਕਿ ਨਜ਼ਰ ਨੂੰ ਮੁੱਠ ਦੀ ਸੇਧ ਤੇ ਰੱਖਕੇ ਨਿਸ਼ਾਨੇ ਨਾਲ ਐਸੀ ਏਕਤਾ (ਸਿਧਾਈ) ਕਰੇ ਕਿ ਲੱਛ ਮੁੱਠ ਦੇ ਐਨ ਉਹਲੇ ਪਵੇ।
ਦ੍ਰਿਸ਼ਟਿ[1], ਮੁਸ਼ਟ[2], ਮਨ, ਲੱਛ[3] ਜਬਿ — [1]ਨਜ਼ਰ। [2]ਮੁੱਠ। [3]ਨਿਸ਼ਾਨਾ।
ਇਕ ਸੰਗਤ ਕੋ ਪਾਇਂ[1]। — [1]ਇਕ ਸੇਧ ਵਿਚ ਆ ਜਾਣ।
ਨਹਿਂ ਚੂਕਹਿ ਸੋ ਹਤਨਿ ਤੇ[1] — [1]ਫੁੰਡਣ ਤੋਂ।
ਇਮ ਅੱਭਯਾਸ ਕਮਾਇ ॥੪੬॥
ਬਾਮ ਮੁਸ਼ਟ ਧਨੁ ਪਰ ਟਿਕੀ[1] — [1]ਹੁਣ ਬੰਦੂਕ ਚੱਲੀ ਹੈ।
ਤਥਾ ਤੁਪਕ ਕੇ ਸਾਥ।
ਬਲ ਪਰ[1] ਨਿਹਚਲ ਹੋਤਿ ਹੈ — [1]ਬਲ ਨਾਲ।
ਨਹਿਂ ਡੋਲਹਿ ਪੁਨ ਹਾਥ ॥੪੭॥
[1]ਦੀਦਮਾਨ, ਮਨ, ਦ੍ਰਿਸ਼ਟ, ਲੱਛ — [1]ਦੀਦਮਾਨ (=ਛੇਕ) ਜਿਸ ਵਿਚੋਂ ਬੰਦੂਕ ਦੀ ਸੇਧ ਲੈਂਦੇ ਸਨ, ਮਨ (ਅੰਦਰੋਂ ਦੇਖਣਹਾਰਾ), ਦ੍ਰਿਸ਼ਟੀ (ਨਜ਼ਰ), ਨਿਸ਼ਾਨਾ (=ਜਿਸ ਨੂੰ ਮਾਰਨਾ ਹੈ), ਮੱਖੀ (ਜੋ ਬੰਦੂਕ ਉਤੇ ਹੁੰਦੀ ਹੈ), ਜੇ ਏਹੋ ਪੰਜੇ ਇਕ ਸੇਧ ਵਿਚ ਹੋਣਗੇ ਤਾਂ (ਬੰਦੂਕ) ਚਲਾਈ ਦੇ ਅੱਗੇ ਕੋਈ

ਨਹੀਂ ਬਚੇਗਾ। [ਮੱਖੀ=ਬੰਦੂਕ ਉਤੇ ਸੇਧ ਬੰਨ੍ਹਣ ਲਈ ਲਾਇਆ ਇਕ ਨਿਸ਼ਾਨ। ਦੀਦਮਾਨ=ਬੰਦੂਕ ਦੀ ਸ਼ਿਸਤ ਲੈਣ ਦਾ ਛੇਕ]।

ਮੱਖੀ ਜੁਤ ਸਭਿ ਸੋਇ।
ਪੰਚਹੁੰ ਜੇ ਇਕ ਸੂਤ ਹ੍ਵੈਂ
ਹਤਯੋ ਬਚੈ ਨਹਿਂ ਕੋਇ[੧੬] ॥੪੮॥
ਨਿਤ ਅੱਭਯਾਸਹਿ, ਕਰ ਟਿਕਹਿ
ਮਿਲਯੋ ਰਹੈ ਤਿਨ ਸੰਗ।
ਸੋ ਆਯੁਧ ਭਟ ਹਾਥ ਕੇ
ਕਯੋਂ ਨ ਕਾਜ ਦੇ ਜੰਗ ॥੪੯॥
ਸਿਰ ਤਨ ਰਖਹਿ ਨ ਸ਼ਸਤ੍ਰ ਕੋ
ਅਦਬ ਸਹਿਤ ਧਰਿ ਪਾਸ।
ਅੰਗ ਸੰਗ ਲਾਯੋ ਰਹੈ
ਕਰਹੁ ਨ ਰਿਪੁ ਬਿਸਵਾਸ' ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ਼ਸਤ੍ਰਨ ਅੱਭਯਾਸ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਭਾਈ ਦਯਾ ਸਿੰਘ ਵਲੋਂ ਕਰਮ ਨਿਰਣਯ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਨਿਤ ਪ੍ਰਤਿ ਬੈਠਹਿਂ ਸਿੰਘ ਢਿਗ, ਰਹਿਣੀ ਰਹਿਤ ਬਤਾਇ।
ਭਗਤ ਗ੍ਯਾਨ ਕੀ ਬਾਰਤਾ, ਸੁਨਹਿਂ ਸਦਾ ਚਿਤ ਲਾਇ ॥੧॥

ਚੌਪਈ:

ਸਭਿ ਸਿੱਖਨ ਬੂਝੇ ਕਰ ਜੋਰਿ।
'ਪ੍ਰਾਨੀ ਕਰਮ ਬੰਧ ਪਰ ਘੋਰ[1]।
ਤਿਨ ਕੋ[1] ਨਿਰਨਾ ਕਰਹੁ ਸੁਨਾਵਨ।
ਜਿਸ ਕੇ ਜਾਨਹਿ ਕਰਹਿ ਬਚਾਵਨ[1]' ॥੨॥
ਸ਼੍ਰੀ ਮੁਖ ਤੇ ਸਭਿਹੂੰਨਿ ਉਚਾਰਾ।
'ਦਇਆ ਸਿੰਘ ਮਮ ਰੂਪ ਉਦਾਰਾ।
ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ।
ਉੱਤਰ ਕਹੈ ਸਕਲ ਹੀ ਸੋਇ[1] ॥੩॥
ਇਮ ਕਹਿ ਕੈ ਗੁਰ ਅੰਤਰ ਗਏ।
ਅਪਰ ਸਰਬ ਤਹਿਂ ਬੈਠਤਿ ਭਏ।
ਨਿਰਨੈ ਕਰਨ ਬਿਖੈ ਚਿਤ ਦਯੋ।
ਦਯਾ ਸਿੰਘ ਤਬਿ ਬੋਲਤਿ ਭਯੋ ॥੪॥
'ਸਰਬ ਪ੍ਰਕਾਰ ਗੁਰੂ ਸਰਬੱਗ੍ਯ।
ਹਮ ਤਿਨ ਅੱਗ੍ਰ ਕਹਾਂ ਅਲਪੱਗ੍ਯ।
ਤਿਮ ਬੋਲੈਂ ਮੈਂ ਜਥਾ ਬੁਲਾਵੈਂ।
ਨਰ ਪੁਤਲੀ ਕੋ ਜਥਾ ਨਚਾਵੈਂ ॥੫॥
ਸੋਊ ਨਿਜ ਮੁਖ ਬੋਲਿ ਸੁਨਾਵਹਿਂ।
ਲੋਕ ਲਖਹਿਂ ਪੁਤਲੀ ਸੁ ਅਲਾਵਹਿ।
ਪੂਰਬ ਸੁਨਹ ਕਰਮ ਕੀ ਗਾਥਾ।
ਨਰਕ ਸੁਰਗ ਹੁਇ ਜਿਨ ਫਲ ਸਾਥਾ ॥੬॥
ਤੀਨ ਬਿਧਿਨਿ ਕੇ ਕਰਮ ਪਛਾਨ।
ਸੰਚਤਿ, ਪਰਾਲਬਧ, ਕਿਰੇਮਾਨ[1]।
ਤਰਕਸ਼ ਅੰਤਹਕਰਨ ਮਝਾਰ[1]।

[1]ਪ੍ਰਾਣੀ ਭਯਾਨਕ ਕਰਮਾਂ ਦੇ ਬੰਧਨਾਂ ਵਿਚ ਪਿਆ ਹੈ।
[1]ਭਾਵ ਕਰਮਾਂ ਦਾ।
[1]ਜਿਸ (ਕਰਮਾਂ ਦੇ ਨਿਰਨੇ) ਦੇ ਜਾਣਨ ਤੇ (ਪ੍ਰਾਣੀ ਆਪਣੇ ਆਤਮਾ) ਨੂੰ ਬਚਾਵਣਾ ਕਰੇ।
[1]ਸੋਇ=ਦਯਾ ਸਿੰਘ।
[1]ਕ੍ਰਿਯ ਮਾਨ।
[1]ਅੰਤਹ ਕਰਨ ਰੂਪੀ ਭੱਥੇ ਵਿੱਚ।

| | |
|---|---|
| ਤ੍ਰੈ ਬਿਧਿ ਬਾਣ ਸਿ ਬਸਿਬੇਹਾਰ[1] ॥੭॥ | [1]ਤਿੰਨੇ ਪ੍ਰਕਾਰ ਦੇ ਕਰਮ ਰੁਪੀ ਬਾਣ ਵਸਦੇ ਹਨ। |
| ਚੇਤਨ ਆਤਮ ਛਾਯਾ ਜੋਇ[1]। | [1]ਚੇਤਨ ਆਤਮਾ ਦੀ ਜੋ ਛਾਯਾ ਹੈ। ਅਰਥਾਤ ਆਭਾਸ (=ਅਕਸ)। |
| ਪ੍ਰਤਿਬਿੰਬਤਿ ਅੰਤਹਕਰਣ ਹੋਇ[1]। | [1]ਦੂਸਰਾ) ਤਿਸ ਆਭਾਸ ਕਰਕੇ ਪ੍ਰਤਿਬਿੰਬਤ ਅੰਤਹਕਰਣ ਹੈ। |
| ਅਰੁ ਅੱਗਜਾਨ ਅੰਸ ਕੇ ਸਹਿਤ[1]। | [1]ਤੀਸਰੇ) ਅੱਗਜਾਨ ਅੰਸ ਦੇ ਸਮੇਤ। |
| ਤਿਸ ਮਹਿਂ ਕਰਮ ਬੀਜ ਗਨ ਰਹਤਿ[1] ॥੮॥ | [1]ਇਨ੍ਹਾਂ (ਤਿੰਨਾਂ ਦੇ ਸਮੁਦਾਇ) ਵਿਚ ਸਾਰੇ ਕਰਮਾਂ ਦੇ ਬੀਜ ਰਹਿੰਦੇ ਹਨ। |
| ਅੰਤਹਕਰਨ ਆਪ ਜੜ ਅਹੈ। | |
| ਜਬਿ ਲੌ ਸੱਤਾ ਚਿੱਤੰਨ ਨ ਲਹੈ[1]। | [1]ਜਦ ਤਕ (ਅੰਤਹਕਰਣ) ਚੇਤਨ ਦੀ ਸੱਤਾ ਨਹੀਂ ਲੈਂਦਾ। |
| ਤਬਿ ਲੌ ਕਰਮ ਧਰਣ ਸਮਰਥ ਨਹਿਂ[1]। | [1]ਕਰਮਾਂ ਦੇ ਧਾਰਨ ਵਿਚ (ਅੰਤਹਕਰਣ) ਤਦੋ ਤੱਕ ਸਮਰੱਥ ਨਹੀਂ। |
| ਚੇਤਨ ਛਾਇਆ ਤੇ ਸਮਰਥ ਲਹਿ[1] ॥੯॥ | [1]ਅੰਤਹਕਰਨ) ਚੇਤਨ ਦੇ ਆਭਾਸ (ਅਕਸ) ਪੈਣ ਨਾਲ ਸਮਰਥਾ ਪ੍ਰਾਪਤ ਕਰਦਾ ਹੈ (ਕਰਮ ਧਾਰਨ ਦੀ)। |
| ਅੰਤਹਕਰਣ ਅਹੈ ਮਨ ਜੋਇ[1]। | [1]ਮਨ ਜੋ ਅੰਤਹਕਰਣ ਹੈ। |
| ਜਬਿ ਅੱਗਜਾਨ ਸਮੇਤੈ ਹੋਇ। | |
| ਤਬਿ ਸਮਰੱਥ ਕਰਮ ਧਰਿ ਸਾਰੇ[1]। | [1]ਤਦ ਸਾਰੇ ਕਰਮਾਂ ਦੇ ਧਾਰਨ ਨੂੰ ਹੁੰਦਾ ਹੈ ਸਮਰੱਥ। |
| ਬਿਨ ਅੱਗਜਾਨ ਕਰਮ ਨਹਿਂ ਧਾਰੇ ॥੧੦॥ | |
| ਦੋਹਰਾ: | |
| ਅੰਤਹਕਰਣ, ਅੱਗਜਾਨ ਦ੍ਵੈ, | |
| ਚੇਤਨ ਆਤਮ ਤੀਨ। | |
| ਹ੍ਵੈ ਇਕੱਤ੍ਰ ਧਾਰਹਿਂ ਕਰਮ, ਧਰੈ ਨ ਹ੍ਵੈ ਇਕ ਹੀਨ[1] ॥੧੧॥ | [1]ਇਕ ਜੇ ਨਾ ਹੋਵੇ (ਤਾਂ ਫਿਰ ਕਰਮ) ਨਹੀਂ ਧਾਰ ਸਕਦਾ। |
| ਚੌਪਈ: | |
| ਇਸ ਕੋ ਕਹੌਂ ਸਹਤ ਦ੍ਰਿਸ਼ਟਾਂਤ। | |
| ਸੁਨਹੁ ਖਾਲਸਾ! ਹੈ ਜਿਸ ਭਾਂਤਿ। | |
| -ਸਤਿਗੁਣ ਰੂਪ ਮ੍ਰਿੱਤਕਾ ਆਹਿ[1]। | [1]ਸਤੋਗੁਣ ਰੂਪੀ (ਮਾਨੋਂ) ਇਕ ਮਿੱਟੀ ਹੈ। |
| ਅੰਤਹਕਰਣ ਪਿੰਡ ਹੈ ਤਾਂਹਿ[1] ॥੧੨॥ | [1]ਮਿੱਟੀ) ਦਾ ਪਿੰਡ (ਢੇਲਾ) ਹੈ। |
| ਆਤਮ ਚੇਤਨ ਰੂਪ ਅਕਾਸ਼[1]। | [1]ਚੇਤਨ ਆਤਮਾ ਰੂਪੀ ਅਕਾਸ਼ ਹੈ। |
| ਅਰੁ ਅੱਗਜਾਨ ਰੂਪ ਜਲ ਰਾਸ[1]। | [1]ਸਾਰਾ ਅੱਗਜਾਨ ਜਲ ਰੂਪੀ ਹੈ। |
| ਮ੍ਰਿਤਕਾ ਪਿੰਡ ਮਿਲੈ ਜਲ ਸੰਗ। | |

ਤਬਿ ਘਟ ਰੂਪ ਬਨਹਿ ਸਰਬੰਗ[1] ॥੧੩॥ — [1]ਸਭ ਤਰ੍ਹਾਂ ਨਾਲ।

ਅੰਤਰ ਲਏ ਗਗਨ ਕੋ ਹੋਇ[1]। — [1]ਘੜਾ ਹੋਕੇ ਅੰਦਰ ਅਕਾਸ਼ ਨੂੰ ਲੈਂਦਾ ਹੈ।

ਕਰਮ ਅਨਾਜ ਧਰੇ ਤਬਿ ਸੋਇ[1]। — [1]ਕਰਮਾਂ ਰੂਪੀ ਅਨਾਜ ਨੂੰ ਤਦ ਉਹ (ਅੰਤਹਕਰਣ ਰੂਪੀ) ਘੜਾ ਧਾਰਦਾ ਹੈ।

ਤੀਨਹੁਂ ਮਿਲਿ ਕਰਿ ਘਟਾ ਸੁਧਾਰੇ[1]। — [1]ਘੜਾ ਬਣਦਾ ਹੈ।

ਸਮਰਥ ਹੋਇ ਪਦਾਰਥ ਧਾਰੇ[1] ॥੧੪॥ — [1]ਤਦ ਘੜਾ) ਪਦਾਰਥ ਧਾਰਨ ਨੂੰ ਸਮਰਥ ਹੁੰਦਾ ਹੈ।

ਤੀਨਹੁਂ ਨਿਜ ਨਿਜ ਹ੍ਵੈ ਕਰਿ ਨਜਾਰੇ।

ਧਰਨ ਪਦਾਰਥ ਸ਼ਕਤਿ ਨ ਧਾਰੇ[1]। — [1]ਪਦਾਰਥ ਧਾਰਨ ਦੀ ਸ਼ਕਤੀ ਨਹੀਂ ਰੱਖਦੇ।

ਤਿਸ ਪ੍ਰਕਾਰ ਇਕ ਆਤਮ ਜੋਇ।

ਕਰਮ ਧਰੈ[1] ਸਮਰਥ ਨਹਿਂ ਸੋਇ ॥੧੫॥ — [1]ਕਰਮ ਧਾਰਨ ਕਰਨ ਵਿਚ।

ਕੇਵਲ ਅੰਤਹਿਕਰਣ ਨ ਧਾਰੇ।

ਤਿਮ ਅੱਗ੍ਯਾਨ ਨ ਧਰਹਿ, ਨਿਵਾਰੇ[1]। — [1]ਜੁਦਾ ਹੋਕੇ।

ਤੀਨਹੁਂ ਕੋ ਸੰਜੋਗ ਜਬਿ ਹੋਇ।

ਕਰਮ ਧਰਨਿ ਸਮਰਥ ਹੈਂ ਸੋਇ ॥੧੬॥

ਅੰਤਹਿਕਰਣ ਰੂਪ ਤਰਕਸ਼ ਮਹਿਂ।

ਕਰਮ ਬਾਣ ਬਾਸਾ ਨਿਤ ਪ੍ਰਤਿ ਲਹਿਂ[1]। — [1]ਪਰਾਰਬਧ ਕਰਮ ਤੁਰਿਆ।

ਜੋ ਤਰਕਸ਼ ਤੇ ਤੀਰ ਨਿਕਾਰਾ।

ਐਂਚਿ ਧਨੁਖ ਛੁਟਿ ਚਲ੍ਯੋ ਅਗਾਰਾ ॥੧੭॥

ਅਪਨੋ ਬੇਗਸੁ ਸਭਿ ਹੀ ਕਰਿ ਕੇ।

ਨਿਸ਼ਫਲ ਹੋਤਿ ਰਹੈ ਧਰ ਪਰਿ ਕੇ[1]। — [1]ਜ਼ਿਮੀਂ ਤੇ ਡਿੱਗਕੇ ਨਿਫਲ ਹੋ ਜਾਂਦਾ ਹੈ।

ਪਰਾਰਬਧ ਹੈ ਯਾਂ ਕੋ ਨਾਮ।

ਦੇ ਫਲ ਸਭਿ ਕੋ ਹੋਇ ਵਿਰਾਮ[1] ॥੧੮॥ — [1]ਫਲ ਦੇਕੇ ਸ਼ਾਂਤ ਹੋ ਜਾਂਦੀ ਹੈ।

[1]ਥਿਰ ਤਰਕਸ਼ ਮਹਿਂ ਜੇਤਿਕ ਬਾਨ[2]। — [1]ਸੰਚਿਤ ਟੁਰਿਆ:- [2]ਜਿੰਨੇ ਬਾਣ ਟਿਕੇ ਪਾਏ ਹਨ।

ਤਿਨ ਕੋ ਸੰਚਿਤ ਨਾਮ ਬਖਾਨ।

[1]ਧਨੁਖ ਜੇਹ ਸੋਂ ਜੋਰ੍ਯੋ ਜੋਇ[2]। — [1]ਕ੍ਰਿਯਮਾਨ ਟਰੇ:- [2]ਜੋ ਧਨੁਸ਼ ਦੇ ਚਿੱਲੇ ਨਾਲ ਜੋੜਿਆ ਹੈ।

ਨਾਮ ਸੁ ਕਿਰੇਮਾਨ ਤਿਸ ਹੋਇ

॥੧੯॥
ਜਿਨ ਕਰਮਨਿ ਕੋ ਦਿਯੋ ਸਰੀਰ।
ਪਰਾਰਬਧ ਸੋ ਜਾਨਹੁਂ ਧੀਰ!
ਅਨਿਕ ਜਨਮ ਕੇ ਕਰੇ ਇਕੱਤ੍ਰ।
ਸੋ ਸੰਚਤਿ ਹੈਂ ਨਾਮ ਬਚਿੱਤ੍ਰ[1] ॥੨੦॥

[1]ਉਨ੍ਹਾਂ ਦਾ ਨਾਮ ਸੰਚਿਤ ਹੈ ਤੇ ਓਹ (ਬਚਿੱਤ੍ਰ=) ਕਈ ਪ੍ਰਕਾਰ ਦੇ ਹਨ।

ਕ੍ਰਿਆ ਹੋਤਿ ਨਿਤ ਜੁਤਿ ਅਭਿਮਾਨ।
ਕਿਰੇਮਾਨ ਜੋ ਜਾਨ ਸੁਜਾਨ[1]।

[1]ਜਿਹੜੇ ਅਭਿਮਾਨ ਨਾਲ (ਕਿ ਮੈਂ ਕਰ ਰਿਹਾ ਹਾਂ) ਕਰਮ ਰੋਜ਼ ਕੀਤੇ ਜਾ ਰਹੇ ਹਨ ਏਹ ਕਿਰੇਮਾਨ ਕਰਮ ਜਾਣੋ।

ਕਿਰੇਮਾਨ ਜੋ[†] ਕਹਜੋ ਬਨਾਇ।

[†]ਪਾ:-ਸੋ।

ਤ੍ਰੈ ਸੰਗਜਾ ਇਸ ਕੀ ਹੁਇ ਜਾਇਂ[1] ॥੨੧॥

[1]ਇਸੇ (ਕਿਰੇਮਾਨ) ਦੇ ਹੀ ਤ੍ਰੈ ਨਾਮ ਹੋ ਜਾਂਦੇ ਹਨ।

ਪ੍ਰਥਮ ਅਵਸਥਾ ਮਹਿਂ 'ਕਿਰੇਮਾਨ।'
ਦੁਤੀਏ ਮਹਿਂ 'ਸੰਚਿਤ' ਇਹ ਜਾਨ।
ਤ੍ਰਿਤੀ ਅਵਸਥਾ ਜਬਿ ਹੀ ਪਾਇ।
'ਪਰਾਰਬਧ' ਸੰਗਜਾ ਹੁਇ ਜਾਇ ॥੨੨॥
ਜਿਮ ਇਕ ਕਾਲ ਭਵਿੱਖਤ[1] ਹੋਇ।

[1]ਆਉਣ ਵਾਲਾ।

ਬਹੁਰੋ ਬਰਤਮਾਨ[1] ਹੈ ਸੋਇ।

[1]ਹੁਣ ਦਾ ਸਮਾਂ।

ਸੋਈ ਕਾਲ ਭੂਤ[1] ਹ੍ਵੈ ਜਾਇ।

[1]ਬੀਤ ਗਿਆ ਸਮਾਂ।

ਲਖਹੁ ਖਾਲਸਾ ਤਿਸ ਹੀ ਭਾਇ ॥੨੩॥
ਪਰਾਰਬਧ ਕੇ ਫਲ ਹੈਂ ਤੀਨ।
ਜਾਤਿ[1], ਆਰਬਲ[2] ਭੋਗ[3], ਸੁ ਚੀਨ[4]।

[1]ਜਾਤੀ। [2]ਉਮਰ। [3]ਭੋਗ। ਦੇਖੋ ਹੇਠਾਂ ਅੰਕ ੧੯। [4]ਜਾਣੋ।

[1]ਸੁਰ ਨਰ ਆਦਿ ਚਰਾਚਰ ਦੇਹਿ[2]।

[1]ਹੁਣ ਜਾਤੀ ਤੁਰੀ। [2]ਜੜ ਜੰਗਮ ਦੇ ਸਰੀਰ।

ਉੱਤਮ ਮੱਧਮ ਅਧਮ ਅਛੇਹ[1] ॥੨੪॥

[1]ਜੋ ਹੈਨ (ਅ) ਇਕ ਰਸ।

ਸਭਿ ਕੇ ਵਿਖੈ ਹੋਤਿ ਹੈ ਨਾਨਾ[1]।

[1]ਭਾਵ ਜਾਤੀ ਦੀਆਂ ਕਿਸਮਾਂ।

ਇਹ ਜਾਨਹੁ ਫਲ ਜਾਤਿ ਬਖਾਨਾ[1]।

[1]ਜਾਤੀ ਰੂਪ ਫਲ ਵਰਣਨ ਕੀਤਾ ਹੈ।

[1]ਨਿਮਖ ਆਦਿ ਹੁਇ ਜੀਵਨ ਜੇਤਿਕ[2]।

[1]ਹੁਣ ਆਰਬਲਾ ਚੱਲੀ। [2]ਨਿਮਖ ਆਦਿਕ ਤੋਂ ਲੈਕੇ ਜਿੰਨਾ ਵੀ ਕਿਸੇ ਦਾ ਜੀਵਨ ਹੈ।

ਆਰਬਲਾ ਫਲ ਜਾਨਹੁ ਤੇਤਿਕ[1]

[1]ਉਸ ਸਾਰੀ ਨੂੰ ਆਰਬਲਾ ਜਾਣੋ (ਜੋ ਪਰਾਰਬਧ ਦਾ

॥੨੫॥

ਇਕ) ਫਲ ਹੈ।

[1]ਦੁਖ ਸੁਖ, ਕੋ ਜੋ ਅਨੁਭਵ ਰੂਪ।
ਬ੍ਰਿੱਧ ਕਿਧੋਂ ਲਘੁ ਕਰਨ ਅਨੂਪ।
ਇਸ ਕੋ ਨਾਮ ਭੋਗ ਬੁਧਿ ਕਹੈਂ[1]।

[1]ਹੁਣ ਭੋਗ ਟੁਰਿਆ।

[1]ਦੁਖ, ਸੁਖ ਦਾ ਸਰੂਪ ਅਨੁਭਵ ਕਰਨਾ, ਵਡਾਈ ਛੁਟਾਈ, ਸੁੰਦਰਤਾਈ (ਯਾ ਕੋਝਾ ਪਨ ਅਨੁਭਵ ਕਰਨਾ)। ਇਸਦਾ ਨਾਮ ਬੁਧੀਵਾਨ ਭੋਗ ਕਹਿੰਦੇ ਹਨ। (ਅ) ਬਹੁਤ ਜਾਂ ਥੋੜਾ ਜਾਂ ਦਰਮਜਾਨਾ (ਅਨੁਭਵ ਕਰਨਾ) ਹੈ। [ਅਨ ਉਪ=ਜਿਸ ਨੂੰ ਨਜੂਨ ਯਾ ਉਚ ਨਾ ਕਿਹਾ ਜਾ ਸਕੇ ਸੋ ਦਰਮਜਾਨਾ]।

ਚੌਦਹਿ ਲੋਕ ਬਿਖੈ ਜਨ ਲਹੈ ॥੨੬॥
ਦ੍ਵੈ ਜਿ ਕਰਮ ਸੰਚਤਿ ਕਿਰੇਮਾਨ।
ਆਤਮ ਗਜਾਨੀ ਕੇ ਹੁਇੰ ਹਾਨ।
ਜਿਮ ਤਰਕਸ਼ ਮਹਿਂ ਸਰ ਸੁ ਮਿਟਾਇ[1]।

[1]ਜਿਵੇਂ ਭੱਥੇ ਵਿਚ ਪਏ ਤੀਰ ਚਲਾਉਣੋਂ ਰੋਕੇ ਜਾ ਸਕਦੇ ਹਨ।

ਧਰਜੋ ਪਨਚ ਪਰ ਸੋ ਪਿ ਹਟਾਇ[1] ॥੨੭॥

[1]ਭਾਵ ਜੋ ਤੀਰ ਚਿੱਲੇ ਪਰ ਧਰਿਆ ਹੈ ਉਹ ਵੀ ਚਲਾਉਣੋਂ ਰੋਕਿਆ ਜਾ ਸਕਦਾ ਹੈ।

[1]ਪਰਾਰਬਧ ਜੋ ਛੁਟਜੋ ਸੁ ਬਾਨ।
ਤਿਸ ਕੋ ਕਰ ਨ ਸਕੈ ਕੋ ਹਾਨਿ[22]।

[1]ਪਰ ਪਰਾਰਬਧ ਛੁਟੇ ਹੋਏ ਬਾਣ (ਵਾਂਙੂ ਹੈ) ਜਿਸ ਨੂੰ ਕੋਈ ਟਾਲ ਨਹੀਂ ਸਕਦਾ।

ਅੱਗਜ ਤੱਗਜ[1] ਕੈ ਇਕ ਸਮ ਹੋਇ।

[1]ਅੱਗਜਾਨੀ ਤੇ ਗਜਾਨੀ।

ਪਰਾਰਬਧ ਫਲ ਦੇ ਸਮ ਦੋਇ[1] ॥੨੮॥

[1]ਦੋਹਾਂ ਨੂੰ ਇਕੋ ਜਿਹਾ ਫਲ ਦੇਂਦੀ ਹੈ ਪਰਾਰਬਧ।

ਦੋਹਰਾ:
ਸੰਚਤਿ ਗਜਾਨ ਪ੍ਰਭਾਵ ਸੋਂ, ਗਜਾਨੀ ਕਰਹਿ ਬਿਨਾਸ[1]।

[1]ਸੰਚਤ ਕਰਮਾਂ ਨੂੰ ਗਜਾਨ ਦੇ ਪ੍ਰਭਾਵ ਨਾਲ ਗਜਾਨੀ ਨਾਸ਼ ਕਰ ਲੈਂਦਾ ਹੈ।

ਜਿਮ ਅਨਾਜ ਮੰਦਰ ਸਹਤ, ਦਾਹੈ ਅਗਨਿ ਪ੍ਰਕਾਸ਼[1] ॥੨੯॥

[1]ਜਿਵੇਂ ਅੱਗ ਬਾਲਕੇ ਮੰਦਰ ਵਿਚ ਪਿਆ ਅਨਾਜ ਮੰਦਰ ਸਣੇ ਸਾੜ ਲਈਦਾ ਹੈ।

ਮੰਦਰ ਸਹਤ ਅਨਾਜ ਕੇ, ਜਬਿ ਭਾ ਜਲਿ ਕੈ ਛਾਰ[1]।

[1]ਬਲ ਕੇ ਸੁਆਹ ਹੋਇਆ।

ਅੰਕੁਰ ਕੋ ਨ ਸਮ੍ਰੱਥ ਪੁਨ[1], ਜਾਨੋ ਤਿਸੀ ਪ੍ਰਕਾਰ ॥੩੦॥

[1]ਭਾਵ ਮੁੜ ਫੁੱਟਣ ਨੂੰ ਅੰਗੂਰ ਕੋਈ ਨਹੀਂ ਸਮਰਥ ਰਹਿੰਦਾ ਹੈ।

ਚੌਪਈ:
ਸੰਚਿਤ ਕਰਮ[1] ਸੋ ਅੰਤਹ ਕਰਣ[2]।

[1]ਅਨਾਜ ਸਮਾਨ) ਸੰਚਤਕਰਮ (ਤੇ ਮੰਦਰ ਸਮਾਨ) ਅੰਤਹਕਰਣ। [2]ਅਨਾਜ ਸਮਾਨ) ਸੰਚਤਕਰਮ (ਤੇ ਮੰਦਰ ਸਮਾਨ) ਅੰਤਹਕਰਣ।

ਗਜਾਨ ਅਗਨਿ ਤੇ ਕਰੈ ਪ੍ਰਹਰਣ[1]।
ਬਹੁਰ ਜਨਮ ਦਾਇਕ ਨਹਿਂ ਸੋਇ।

[1]ਨਾਸ਼ ਕਰ ਲੈਂਦਾ ਹੈ।

| | |
|---|---|
| ਜਲੇ[1] ਅਨਾਜ ਅੰਕੂਰ ਨ ਹੋਇ ॥੩੧॥ | [1]ਜਿਵੇਂ) ਸੜਿਆ ਅਨਾਜ ਉਗਦਾ ਨਹੀਂ। |
| ਅੰਤਹਕਰਣ ਨਾਸ਼[1] ਇਸ ਭਾਂਤ। | [1]ਨਾਸ਼ ਹੋ ਜਾਂਦਾ ਹੈ। |
| ਚਿਤ ਸਤਿ ਹੋਇ ਜਾਤਿ ਸਭਿ ਸ਼ਾਂਤਿ[1]। | [1]ਚਿੱਤ ਸੱਤਿ ਸਰੂਪ ਹੋਕੇ ਸ਼ਾਂਤ ਹੋ ਜਾਂਦਾ ਹੈ। |
| ਚਿਤ ਸਤਿ ਕੋ ਅਬਿ ਅਰਥ ਬਖਾਨੋਂ[1]। | [1]ਕਹਿੰਦਾ ਹਾਂ। |
| ਅੰਤਹਕਰਣ[1] ਰੂਪ ਅਸ ਜਾਨੋ ॥੩੨॥ | [1]ਭਾਵ ਮਨ ਤੋਂ ਹੈ। |
| [1]ਜਿਸ ਤੇ ਦਰਸ ਅਸੰਮਕ ਪਿਖੈ[2]। | [1]ਹੁਣ ਮਨ ਦਾ ਰੂਪ ਦੱਸਣ ਲੱਗੇ ਹਨ:-। [2]ਜਿਸ (ਮਨ) ਕਰਕੇ ਜਿਉਂ ਕਾ ਤਿਉਂ ਦਰਸ਼ਨ ਨਹੀਂ ਦੇਖੀਦਾ [ਅਸਮਜਕ=ਅਯਥਾਰਥ]। |
| ਆਤਮ ਬੁੱਧਿ ਅਨਾਤਮ ਬਿਖੈ[1]। | [1]ਅਨਾਤਮ ਵਿਚ ਆਤਮ ਬੁੱਧੀ ਹੁੰਦੀ ਹੈ। |
| ਜਗਤ ਅਸੱਤਿ ਬਿਖੈ ਸਤਿ ਬੁੱਧ। | |
| ਆਤਮ ਸੱਤਿ ਅਸੱਤਿ ਕੀ ਸੁੱਧ[1] ॥੩੩॥ | [1]ਆਤਮਾ ਸੱਤਿ ਹੈ ਉਸ ਵਿਚ ਅਸੱਤਿ ਦੀ ਸੋਝੀ ਕਰ ਲੈਂਦਾ ਹੈ। |
| ਨਾਮ ਇਸੀ ਕੋ ਮਨ ਪਹਿਚਾਨ। | |
| ਜਬਿ ਹੈ ਪ੍ਰਾਪਤਿ ਆਤਮ ਗਜਾਨ। | |
| ਤਬਿ ਇਸ ਬਿਧਿ ਕੋ ਭਾਵ ਬਿਨਾਸੇ। | |
| ਜਿਉਂ ਕਾ ਤਿਉਂ ਸੁ ਪਦਾਰਥ ਭਾਸੇ[1] ॥੩੪॥ | [1]ਭਾਵ ਆਤਮਾ ਆਤਮਾ ਦਿੱਸਦਾ ਹੈ ਤੇ ਅਨਾਤਮਾ ਅਨਾਤਮਾ ਦਿੱਸਦਾ ਹੈ। |
| ਜਬਿ ਚਿਤ ਸੱਤਿ ਇਸ ਬਿਧਿ ਕੋ ਭਯੋ। | |
| ਤਬਿ ਸੰਚਤਿ ਜੁਤਿ[1] ਮਨ ਜਲਿ ਗਯੋ। | [1]ਸੰਚਿਤ ਕਰਮਾਂ ਸਮੇਤ। |
| ਜਿਮ ਮੰਦਰ ਜੁਤਿ ਜਲਯੋ ਅਨਾਜ। | |
| ਪੁਨ ਅੰਕੂਰ ਨਹੀਂ ਉਪਰਾਜ[1] ॥੩੫॥ | [1]ਉਗਦਾ ਨਹੀਂ। |
| ਕਿਰੇਮਾਨ ਜੋ ਕਰਨ ਕਰਾਹੀਂ[1]। | [1]ਕਿਰੇਮਾਨ ਓਹ ਕਰਮ ਹਨ ਜੋ ਕੀਤੇ ਜਾ ਰਹੇ ਹਨ (ਰੋਜ਼)। |
| ਗਜਾਨੀ ਕੇ ਉਪਜਤਿ ਸੋ ਨਾਂਹੀ। | |
| [1]ਪਰਾਰਬਧ ਕਰਿ ਕ੍ਰਿਆ ਜੁ ਠਾਨਿ[2]। | [1]ਨਾ ਉਪਜਣ ਦਾ ਪ੍ਰਕਾਰ ਦੱਸਦੇ ਹਨ। [2]ਪਰਾਰਬਧ ਕਰਕੇ ਜਿਹੜੀ ਕ੍ਰਿਆ ਕਰੀਦੀ ਹੈ। |
| ਹੋਤਿ ਅਨਾਤਮ ਜੁਤਿ ਅਭਿਮਾਨ[1] ॥੩੬॥ | [1]ਓਹ ਅਨਾਤਮ ਦੇ ਅਭਿਮਾਨ ਸੰਜੁਕਤ ਹੁੰਦੀ ਹੈ, ਭਾਵ ਦੇਹ ਅਭਿਮਾਨ ਨਾਲ। |
| ਵਹੀ ਕ੍ਰਿਆ ਹੋਵੈ ਕ੍ਰਿਯਮਾਨ[1]। | [1]ਉਹੀ ਕ੍ਰਿਯਾ ਕ੍ਰਿਯਮਾਨ ਕਰਮ ਬਣ ਜਾਂਦੀ ਹੈ। ਭਾਵ ਉਹ ਕਰਮ ਜੋ ਅਸੀਂ ਦੇਹ ਅਭਿਮਾਨ ਸੰਜੁਕਤ ਕਰ ਰਹੇ ਹਾਂ। |
| ਜਾਤਿ ਪ੍ਰਣੰਮਤਿ ਅਪਰ ਬਿਧਾਨ[1]। | [1]ਓਹੀ ਕ੍ਰਿਯਮਾਨ ਹੋਰ ਰੂਪ ਬਦਲਦੇ ਜਾਂਦੇ ਹਨ, ਭਾਵ ਕ੍ਰਿਯਮਾਨ ਹੀ ਸੰਚਿਤ ਤੇ ਪਰਾਰਬਧ ਬਣਦੇ ਜਾਂਦੇ ਹਨ। |

ਸੋਈ ਕ੍ਰਿਯਾ ਹੀਨ ਅਭਿਮਾਨ[1]। — [1]ਸੋ (ਗਜਾਨੀ) ਅਭਿਮਾਨ ਹੀਨ ਹੋਣ ਕਰਕੇ ਕ੍ਰਿਯਾ ਹੀਨ ਹੋ ਗਿਆ ਹੈ।

ਉਪਜੈ ਨਹੀਂ ਕਦਾਚਿਤ ਜਾਨ[1] ॥੩੭॥ — [1]ਉਸਦੇ ਤਾਂ (ਕਰਮ) ਕਦਾਚਿਤ ਉਪਜਦੇ ਹੀ ਨਹੀਂ।

[1]ਪਰਾਰਬਧ ਤੇ ਹੁਇ ਕਿਰਮਾਨ। — [1]ਹੁਣ ਪਰਾਰਬਧ ਤੋਂ ਕ੍ਰਿਯਮਾਨ ਕਰਮ (ਜੀਕੂੰ) ਹੁੰਦੇ ਹਨ ਉਨ੍ਹਾਂ ਦਾ ਪ੍ਰਕਾਰ ਦੱਸਦੇ ਹਨ।

ਭੋਜਨ ਰੂਪ ਕ੍ਰਿਯਾ ਜਿਮ ਠਾਨਿ[1]। — [1]ਭੋਜਨ ਰੂਪੀ ਕ੍ਰਿਯਾ (ਜੀਕੂੰ) ਕਰੀਦੀ ਹੈ।

ਪਰਾਰਬਧ ਕੋ ਰੂਪਹਿ ਸੋਇ[1]। — [1]ਉਹ ਪਰਾਰਬਧ ਦਾ ਰੂਪ ਸਮਝੋ।

ਭੋਜਨ ਕਰੇ ਪੁਸ਼ਟਤਾ ਜੋਇ[1] ॥੩੮॥ — [1]ਭੋਜਨ ਕੀਤਿਆਂ ਜੋ ਪੁਸ਼ਟੀ ਹੁੰਦੀ ਹੈ।

ਸੋ ਕ੍ਰਿਯਮਾਨ ਰੂਪ ਪਹਿਚਾਨ[1]। — [1]ਸੋ ਕ੍ਰਿਯਮਾਨ ਦਾ ਰੂਪ ਪਛਾਣ ਲਓ।

ਦੇਹਿ ਸਰੁਜ ਸੋ ਪੁਸ਼ਟ ਨ ਜਾਨ[1]। — [1]ਜੋ ਦੇਹ ਬੀਮਾਰ ਹੈ ਸੋ (ਭੋਜਨ ਖਾਕੇ) ਪੁਸ਼ਟ ਨਹੀਂ ਹੁੰਦੀ।

ਜੇ ਅਰੋਗ ਸੋ ਪੁਸ਼ਟ ਬਡੇਰੀ[1]। — [1]ਜੋ ਅਰੋਗ ਹੈ ਉਹ (ਦੇਹ) ਪੁਸ਼ਟ ਬਹੁਤ ਹੁੰਦੀ ਹੈ।

ਤਿਸੀ ਪ੍ਰਕਾਰ ਜੁਗਤਿ ਲਿਹੁ ਹੇਰੀ[1] ॥੩੯॥

[1]ਇਸੇ ਤਰ੍ਹਾਂ ਜੁਗਤਿ ਸਮਝ ਲਓ। ਭਾਵ ਜਿਵੇਂ ਰੋਟੀ ਖਾਣਾ ਇਕ ਕ੍ਰਿਯਾ ਹੈ ਇਸ ਨੂੰ ਸਮਝੋ ਕਿ ਪਰਾਰਬਧ ਹੈ, ਇਸ ਕ੍ਰਿਯਾ ਤੋਂ ਸਰੀਰ ਪੁਸ਼ਟ ਹੁੰਦਾ ਹੈ, ਇਹ ਪੁਸ਼ਟੀ ਉਹੋ ਪਰਾਰਬਧ ਕ੍ਰਿਯਮਾਨ ਬਣ ਗਈ ਹੈ। ਪਰ ਜੇ ਰੋਗੀ ਭੋਜਨ ਖਾਏ ਤਾਂ ਪੁਸ਼ਟ ਨਹੀਂ ਹੁੰਦਾ ਤਿਵੇਂ ਗਜਾਨੀ ਦੇ ਪਰਾਰਬਧ ਅਨੁਸਾਰ ਕੀਤੇ ਕਰਮ ਕ੍ਰਿਯਮਾਨ ਨਹੀਂ ਬਣਦੇ ਅਰਥਾਤ ਉਸਦੇ ਕਰਮ ਬੰਧਨ ਦਾ ਕਾਰਨ ਨਹੀਂ ਬਣਦੇ।

ਹੋਇ ਕ੍ਰਿਯਾ ਜੁਤਿ ਤਨ ਅਭਿਮਾਨ।

ਸੋਇ ਕ੍ਰਿਯਾ ਹੈ ਉਪਜਨਵਾਨ[1]। — [1]ਜੋ ਕ੍ਰਿਯਾ ਤਨ ਅਭਿਮਾਨ ਸਹਿਤ ਹੁੰਦੀ ਹੈ ਉਹੋ ਕ੍ਰਿਯਾ ਉਗਣ ਵਾਲੀ ਹੈ ਭਾਵ ਫਲ ਦੇਣ ਵਾਲੀ ਹੈ।

ਤਨ ਅਭਿਰਾਮ ਨ ਗਜਾਨੀ ਧਰੈ।

ਯਾਂ ਤੇ ਨਹੀਂ ਬੰਧ ਕੋ ਕਰੈ[1] ॥੪੦॥ — [1]ਇਸ ਤਰ੍ਹਾਂ ਕਰਮ ਉਸ (ਗਜਾਨੀ) ਨੂੰ ਬੰਨ੍ਹਦੇ ਨਹੀਂ।

ਕਰਮ ਮਾਲ[1] ਸਭਿ ਕੇ ਗਰ ਪਰੀ। — [1]ਕਰਮਾਂ ਦੀ ਮਾਲਾ।

ਤਨ ਹੰਤਾ ਤਜਾਗੇ ਤਿਨ ਹਰੀ[1]। — [1]ਜਿਨ ਤਨ ਹੰਤਾ ਤਜਾਗੀ ਉਸਨੇ ਉਹ ਮਾਲਾ ਲਾਹ ਸੁੱਟੀ ਹੈ।

ਬਿਨਾ ਤਜਾਗ ਤੇ ਅਨਿਕ ਕਲੇਸ਼।

ਜਨਮ ਮਰਨ ਕੇ ਕਸ਼ਟ ਅਸ਼ੇਸ਼ ॥੪੧॥

ਯਾਂ ਤੇ ਸਤਿਗੁਰ ਨੇ ਬਹੁ ਬਾਰ।

ਬਰਨਨ ਕੀਨੋ ਗ੍ਰੰਥ ਮਝਾਰ[1]। — [1]ਸ੍ਰੀ ਗੁਰੂ ਗ੍ਰੰਥ ਜੀ ਵਿੱਚ।

'ਹਉ ਵਿਚਿ ਆਇਆ ਹਉ ਵਿਚਿ ਗਇਆ।

ਹਉ ਵਿਚਿ ਜੰਮਿਆ ਹਉ ਵਿਚਿ ਮੁਆ' ॥੪੨॥

ਇੱਤਜਾਦਿਕ ਕੁਛ ਗਿਨੇ ਨ ਜਾਂਹਿ।
ਕਹਜੋ ਦੇਹਿ ਹੰਤਾ ਕਰਿ ਨਾਂਹਿ[1]। [1]ਕਿਹਾ ਹੈ (ਗੁਰੂ ਗ੍ਰੰਥ ਜੀ ਨੇ) ਕਿ ਦੇਹ ਹੰਤਾ ਨਾ ਕਰੋ।
ਤਨ ਹੰਤਾ ਮਹਿਂ ਸਭਿ ਉਤਪਾਤ[1]। [1]ਸਾਰੇ ਉਪੱਦ੍ਰਵ ਤਨ ਹੰਤਾ (ਦੇਹ ਅਭਿਮਾਨ) ਵਿਚ ਹਨ।
ਦੁਖ ਪ੍ਰਾਪਤਿ ਪੁਨ ਪੁਨ ਪਛੁਤਾਤ ॥੪੩॥
ਜਨਮ ਅਸੰਖ ਇਸੀ ਤੇ ਧਰੈ।
ਅੱਪ੍ਰਮਾਨ[1] ਸੰਕਟ ਤੇ ਮਰੈ। [1]ਬਹੁਤੇ।
ਮਮਤਾ ਆਦਿ ਬਿਕਾਰ ਅਨੇਕ।
ਤਨ ਹੰਤਾ ਜਨਤੀ ਅਬਿਬੇਕ[1] ॥੪੪॥ [1]ਤਨ ਹੰਤਾ ਪੈਦਾ ਹੋਈ ਹੈ ਅਗਜਾਨ ਤੋਂ, ਭਾਵ ਅਬਿਬੇਕ ਤੋਂ ਤਨਹੰਤਾ, ਤਨ ਹੰਤਾ ਤੋਂ ਮਮਤਾ, ਮਮਤਾ ਤੋਂ ਵਿਕਾਰ।
ਜਿਸ ਜਨ ਪਰ ਹੋਵੈ ਗੁਰ ਕਰੁਨਾ।
ਤਨ ਹੰਤਾ ਕੋ ਕਰਹਿ ਪ੍ਰਹਰਨਾ।
ਤੱਤ ਉਪਦੇਸ਼ ਨਾਮ ਲਿਵਲਾਵੈ।
ਜਨਮ ਮਰਨ ਦੁਖ ਤੇ ਛੁਟਿ ਜਾਵੈ' ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਰਮ ਨਿਰਨੈ' ਪ੍ਰਸੰਗ ਬਰਨਨੰ ਨਾਮ ਇਕ ਚੱਤ੍ਵਾਰਿੰਸਤੀ ਅੰਸੂ ॥੪੧॥

## ੪੨. [ਆਤਮ ਵਿਚਾਰ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਚੌਪਈ:

ਪੁਨ ਸਿੰਘਨ ਬੂਝਨਿ ਕਰਜੋ 'ਕਹੋ ਰੂਪ ਅੱਗਜਾਨ$_{੧}$।
ਮਾਯਾ$_{੨}$, ਬਹੁਰ ਅਬਿੱਦਿਆ$_{੩}$, ਬੰਧਨ$_{੪}$, ਮੋਖ$_{੫}$ ਬਖਾਨਿ ॥੧॥

ਚੌਪਈ:

ਜਾਗ੍ਰਤ$_{੬}$, ਸੁਪਨ$_{੭}$, ਸਖੋਪਤਿ$_{੮}$ ਤੀਨ।
ਏਹ ਅਵਸਥਾ ਕਹੋ ਪ੍ਰਬੀਨ!
ਮੁਰਛਾ ਰੂਪ$_{੯}$, ਸਮਾਧਿ$_{੧੦}$ ਕਹੀਜੈ।
ਤੁਰੀ ਅਵਸਥਾ$_{੧੧}$ ਰੂਪ ਭਨੀਜੈ ॥੨॥
ਇਕ ਸਾਖੀ$_{੧੨}$ ਅਰੁ ਜੀਵ$_{੧੩}$ ਜਿ ਹੋਇ।
ਜਸ ਇਨ ਰੂਪ ਬਖਾਨਹੁ ਸੋਇ।
ਪ੍ਰਨਹੁ ਬ੍ਰਹਮ$_{੧੪}$ ਨਿਰਨੈ† ਕਰਿ ਲਹੋ।
ਪੰਚ ਕੋਸ਼$_{੧੫}$ ਕੋ ਰੂਪ ਸੁ ਕਹੋ' ॥੩॥

†ਪਾ:-ਪੁਨ ਬ੍ਰਹਮ ਕੋ।

ਪੰਦ੍ਰਹ ਪ੍ਰਸ਼ਨ ਸੁਨੇ ਸਭਿ ਕਾਨ।
ਦਇਆ ਸਿੰਘ ਜੀ ਕਰਤਿ ਬਖਾਨ।
'ਜਿਸ ਪਰ ਗੁਰੂ ਪ੍ਰਸੰਨਤਾ ਧਰੈਂ।
ਸੁਨਿ ਕੈ ਦਿਢ ਨਿਸ਼ਚੈ ਸੋ ਕਰੈ ॥੪॥
ਸੁਨੀਅਹਿ ਸਭਿ ਕੇ ਰੂਪ ਬਖਾਨੋਂ।
ਗੁਰ ਕਰੁਨਾ ਤੇ ਮੈਂ ਜਿਮ ਜਾਨੋਂ।
ਜਿਸ ਜਾਨੇ ਅਰ ਨਿਰਨੈ ਕਰੇ।
ਜਗ ਸਾਗਰ ਤੇ ਸੋ ਨਰ ਤਰੇ ॥੫॥

ਸ੍ਵੈਯਾ ਛੰਦ:

[1]ਬਿਨ ਅਕਾਰ, ਬਿਨ ਜਨਮ, ਅਨਾਦੀ
ਰਹਿ ਇਕ ਦੇਸ਼ ਬ੍ਰਹਮ ਕੇ ਮਾਂਹਿ।
ਨਾਮ ਅੱਗਜਾਨ[1], ਲਿਏ ਖਟ ਸੰਗਜਾ
ਇਕ ਚਿਤੰਨ ਵਜਾਪਕ$_{੧}$ ਵਿਚ ਤਾਂਹਿ[1]।
ਚੇਤਨ$_{੨}$, ਸੋ ਸਬੰਧ ਈਸ਼੍ਵਰਤਾ$_{੩}$,
ਚਤੁਰਥ ਸੰਗਜਾ ਜੀਵ ਬਜਿ ਆਹਿ।
ਈਸ਼ੁਰ ਜੀਵ ਵਿਭਾਗ$_{੫}$ ਪੰਚਮੋ

[1]ਅਗਜਾਨ ਦੇ ਲੱਛਣ ਚੱਲੇ।

[1](ਪਿਛੇ ਕਹੇ ਦਾ) ਨਾਮ ਅਗਜਾਨ ਹੈ।

[1]ਇਸ ਅਗਜਾਨ ਦੇ ਕਾਰਨ) ਛੇ ਸੰਗਜਾ (ਹੋ ਗਈਆਂ ਹਨ, ਯਥਾ-) ਵਜਾਪਕ ਚੈਤੰਨ ਇਕ।

ਚਿਦਾ ਭਾਸ੍ ਖਸ਼ਟਮ ਲਖਿ ਵਾਹਿ ॥੬॥
ਜਿਸ ਅੱਗਜਾਨ ਬਿਖੈ ਇਹ ਖਟ ਹੈਂ
ਸੂਖਮ ਭੂਤ ਪ੍ਰਗਟ ਹੁਇ ਨਾਂਹਿ[1]।
ਜਿਮ ਬਟ ਬੀਜ ਬਿਖੈ ਜਟ, ਤੁਕ[1], ਦਲ[2],
ਸ਼ਾਖਾ[1], ਕਾਂਡ[2], ਸਹਤਿ ਫਲ ਆਹਿ।
ਤਿਸ ਹੀ ਕੋ -ਅੱਬਜਾਕ੍ਰਿਤ ਕਹੀਯਹਿ
ਪੁਨ 'ਅੱਬਜਕਤ' ਨਾਮ ਭੀ ਤਾਂਹਿ।
ਸਾਮਜ ਅਵਸਥਾ[1] ਪ੍ਰਥਮ ਇਹੀ ਹੈ
ਬੇਦਨ ਆਦਿ ਸੰਤ† ਪ੍ਰਾਹਿਂ[1] ॥੭॥

[1]ਭਾਵ ਸੂਖਮ ਰੂਪ ਹੋਕੇ ਰਹਿੰਦੇ ਹਨ ਤੇ ਪ੍ਰਗਟਦੇ ਨਹੀਂ।
[1]ਜੜ੍ਹਾਂ ਤੇ ਛਿੱਲ। [2]ਪੱਤੇ।
[1]ਟਾਹਣੀਆਂ। [2]ਟਾਹਣੇ।
[1]ਉਹ ਅਵਸਥਾ ਜਿਸ ਵਿਚ ਸਤ ਰਜ ਤਮ ਤ੍ਰੈਏ ਗੁਣ ਬ੍ਰਾਬਰ ਹੋਣ ਕਿਸੇ ਤਰ੍ਹਾਂ ਦਾ ਵਿਕਾਰ ਉਹਨਾਂ ਵਿਚ ਨਾ ਹੋਵੇ। [ਸੰਸ: ਸਾਮਯਾਵਸਥਾ]।
[1]ਕਹਿੰਦੇ ਹਨ। †ਪਾ:-ਆਦਿ ਅੰਤ।

ਤ੍ਰਿਗੁਣਾਤਮਕਾ[1] ਸਾਮਜ ਅਵਸਥਾ
ਚੇਤਨ ਭਾਸ ਸਹਿਤ ਪਹਿਚਾਨ।
ਹੋਇ ਵਿਕਾਰ ਅਵਸਥਾ ਤਿਸਕੀ ਪ੍ਰਿਥਕ
ਪ੍ਰਿਥਕ ਬਨ ਤ੍ਰੈ ਗੁਨਵਾਨ।
[1]ਸਤ, ਰਜ, ਤਮ ਗੁਣ ਸੁੱਧਾ ਸੁੱਧ ਇਹ
ਚਿਦਾਭਾਸ ਜੁਤਿ ਲਿਏ ਪ੍ਰਧਾਨ[3]।
ਸੁਨਹੁਂ ਸਿੱਖ ਸੋ 'ਮਾਯਾ' ਲਖੀਅਹਿ[1],
ਸਮੁਝਿ ਰਿਦੇ ਸਭਿ ਕਰਹਿਂ ਬਖਾਨ ॥੮॥

[1]ਤ੍ਰੈ ਗੁਣਾਂ ਦੇ ਸਰੂਪ ਵਾਲੀ।
[1](ਮਾਯਾ ਤੁਰੀ) ਸਤ, ਰਜ, ਤਮ ਤ੍ਰੈਏ ਗੁਣ ਨਾਲ ਲਏ ਹੋਏ (ਆਪਣੇ) ਸ਼ੁਧ ਸ਼ੁਧ ਰੂਪ ਵਿਚ ਚਿਦਾਭਾਸ ਨਾਲ ਮਿਲਕੇ ਪ੍ਰਧਾਨ ਕਹਿਲਾਉਂਦੀ ਹੈ।
[1]ਉਸ ਨੂੰ ਮਾਯਾ ਸਮਝੋ।

ਸਾਮਜ ਅਵਸਥਾ ਚਿਦਾਭਾਸ ਲੇ
ਭਈ ਬਿਕਾਰਾਵਸਥਾ ਸੋਇ।
[1]ਸ਼ੁਧ ਸ਼ੱਤ੍ਰ ਲੇ ਮਾਇਆ ਜਿਮ ਭੀ
ਮਲਿਨ ਸ਼ੱਤ੍ਰ ਮੁਖ ਤ੍ਰੈ ਗੁਣ ਜੋਇ।
ਤਿਸ ਕੋ ਲਏ 'ਅਵਿੱਦਜਾ' ਜਾਨਹੁ

[1]੩. ਅਵਿੱਦਜਾ ਟੁਰੀ) ਸਤ੍ਰ ਆਦਿ ਦੇ ਤ੍ਰੈ ਗੁਣਾਂ ਦੀ ਮਲਿਨਤਾ ਮੁਖ ਹੈ ਜਿਸ ਵਿਚ ਉਸ ਨੂੰ ਅਵਿਦਜਾ ਜਾਣੋ। ਉਹ ਅਵਿਦਜਾ ਗੁਰੂ ਦੇ ਉਪਦੇਸ਼ ਨਾਲ ਨਾਸ਼ ਹੁੰਦੀ ਹੈ।

ਗੁਰ ਉਪਦੇਸ਼ ਬਿਨਾਸ਼ੀ ਹੋਇ[੫]।
[1]ਅੰਤਸ਼ਕਰਣ ਬਿਰਤਿ ਜਬਿ ਉਪਜੀ
ਅਹੰਬ੍ਰਹਮਾਸਮਿ ਦ੍ਵੈਤ ਨ ਕੋਇ[1] ॥੯॥

[1]ਹੁਣ ਵਿਦਯਾ ਦਾ ਸਰੂਪ ਕਹਿਣਗੇ ਜੋ ਅਵਿੱਦਯਾ ਨਾਸ਼ਕ ਹੈ)।
[1]ਅੰਤਹਕਰਨ ਵਿਚ ਜਦੋਂ 'ਅਹੰ ਬ੍ਰਹਮਾਸਮਿ' ਦੀ ਬਿਰਤੀ ਉਪਜ ਪਈ ਫਿਰ ਦ੍ਵੈਤ ਕੋਈ ਨਹੀਂ ਰਹਿੰਦੀ।

ਦੋਹਰਾ:
ਬਿਰਤ ਅਖੰਡਾਕਾਰ ਅਸ
'ਵਿੱਦਯਾ' ਨਾਮ ਸੁਜਾਨ[1]।
ਕਾਰਣ ਕਾਰਜ ਭੇਦ ਤੇ
ਦੁਬਿਧਾ ਹਾਨ ਅੱਗਯਾਨ[1] ॥੧੦॥

[1]ਐਸੀ ਅਖੰਡਾਕਾਰ ਬ੍ਰਿਤੀ ਦਾ ਨਾਮ ਵਿਦਯਾ ਜਾਣੋ।
[1]ਇਸ ਵਿਦਯਾ ਨਾਲ ਦੋ ਤਰ੍ਹਾਂ ਦਾ ਅੱਗਯਾਨ-ਕਾਰਨ ਤੇ ਕਾਰਜ-ਰੂਪ ਨਸ਼ਟ ਹੋ ਜਾਂਦਾ ਹੈ।

ਚੌਪਈ:
[1]ਤਨ ਇੰਦ੍ਰੀ, ਮਨ, ਪ੍ਰਾਣ, ਅਨਾਤਮ[2]।
ਇਸ ਸੰਘਾਤ ਵਿਖੈ ਬੁਧਿ ਆਤਮ[1]।
'ਬੰਧਨ' ਇਹੀ, ਸਦਾ ਦੁਖ ਕਾਰਣ।
ਅਹੰ ਦੇਹ, ਲਖਿ ਕਰਹਿ ਉਚਾਰਣ[1] ॥੧੧॥

[1]ਹੁਣ ਬੰਧਨ ਦਾ ਰੂਪ ਚਲਿਆ)। [2]ਇਹ ਅਨਾਤਮਾ ਹਨ।
[1]ਇਨ੍ਹਾਂ ਦੇ ਸਮੁਦਾਇ ਵਿਚ ਜੋ ਆਤਮਾ ਬੁੱਧੀ ਕਰਨੀ ਹੈ, ਭਾਵ ਜੋ ਇਨ੍ਹਾਂ ਨੂੰ ਆਪਣਾ ਆਪ ਸਮਝਣਾ ਹੈ।
[1]ਦੇਹ ਨੂੰ ਆਪਣਾ ਆਪ ਲਖਕੇ ਉਚਾਰਦਾ ਹੈ (ਕਿ ਮੈਂ ਦੇਹ ਹਾਂ)।

ਦੋਹਰਾ:
[1]ਅੱਭਯਾਸੈ ਗੁਰ ਸ਼ਬਦ ਕੋ, ਮਿਟਹਿ ਦੇਹਿ ਅਭਿਮਾਨ।
ਸਤ ਚੇਤਨ ਆਨੰਦ ਮਯ, 'ਮੁਕਤਿ' ਸੁਜਾਨ ਸੁਜਾਨ ॥੧੨॥

[1]ਹੁਣ ੫. ਮੁਕਤ ਟੁਰੀ)।

ਸ੍ਵੈਯਾ ਛੰਦ:
[1]ਅੱਧਯਾਤਮ ਗੋ ਰੂਪ ਚਤਰਦਸ,
ਇਤੇ[†] ਬਿਖਯ ਅਧਭੂਤ ਸੁਜਾਨ।
ਇਨਹੁਂ ਦੇਵ ਅਧਿਦੇਵ ਚਤਰਦਸ,
ਬਜਾਲੀ[†] ਫੁਰਹਿਂ ਭਾਵ ਬਿਦਮਾਨ।
ਸੁਖਪਤਿ ਸੁਪਨ ਅਭਾਵ, ਫੁਰੈ ਗਨ
ਮੂਰਤਿ ਬਜਸ੍ਰਿ ਸਮਸ੍ਰਿ ਪਛਾਨ[1]।

[1]੬. ਜਾਗ੍ਰਤ ਚਲੀ)। ਪ੍ਰਯਾਯ ਲਈ ਦੇਖੋ ਅਗਲੇ ਸਫੇ ਤੇ ਅੰਕ ੧.
[†]ਪਾ:-ਇਨਕੇ।
[†]ਵੇਰਵੇ ਲਈ ਦੇਖੋ ਅੰਸੁ ੪੪, ਅੰਕ ੧੨ ਤੋਂ ੧੫।
[1]ਚੌਦਾਂ ਇੰਦ੍ਰੀਆਂ ਦੇ ਸਮੁਦਾਯ ਨੂੰ ਅਧਯਾਤਮ (ਕਹਿੰਦੇ ਹਨ), ਇਨ੍ਹਾਂ ਦੇ ਵਿਸ਼ੇ ਬੀ ਇਤਨੇ (ਭਾਵ ੧੪) ਹਨ, ਉਨ੍ਹਾਂ ਨੂੰ 'ਅਧਭੂਤ' ਜਾਣੋ, ਇਨ੍ਹਾਂ ਦੇ ਦੇਵਤੇ ਬੀ ੧੪ ਹਨ ਉਨ੍ਹਾਂ ਨੂੰ 'ਅਧਿਦੈਵ' ਜਾਣੋ (ਜਿਸ ਹਾਲਤ ਵਿਚ

ਇਹ) ੪੨ ਪਰਤੱਖ ਫੁਰ ਰਹੇ ਹਨ, ਸਖੋਪਤੀ ਤੇ ਸੁਪਨ ਦਾ ਅਭਾਵ ਹੈ ਜਿਸ ਵਿਚ ਵਜਸ਼ਟੀ ਤੇ ਸਮਸ਼੍ਰੀ ਦੀਆਂ ਸਾਰੀਆਂ ਮੂਰਤਾਂ ਸਫੁਰਨ ਹੋ ਰਹੀਆਂ ਹਨ [ਬਜਸ਼ਟਿ=ਪ੍ਰੀਤ ਏਕਤਾ, ਵੱਖੋ ਵੱਖਤਾ। ਸਮਸ਼ਟਿ=ਸਮੁਦਾਇ, ਸਮੂਹ]।

ਫਰੈ ਸਰਬ ਸਾਖੀ ਮਹਿਂ 'ਜਾਗ੍ਰਤਿ
ਵਿਸ਼੍ਵ ਅਭਿਮਾਨੀ ਕੀ' ਲਿਹੁ ਮਾਨਿ[1]
॥੧੩॥

[1]ਜਿਸ ਵੇਲੇ ਇਹ ਸਾਰੇ ਸਾਖੀ ਵਿਚ ਸਫੁਰਨ ਹੋ ਰਹੇ ਹਨ, ਉਹ ਜਾਗ੍ਰਤ ਅਵਸਥਾ ਹੈ ਇਸ ਨੂੰ ਵਿਸ਼੍ਵ ਅਭਿਮਾਨੀ ਦੀ ਜਾਗ੍ਰਤ ਅਵਸਥਾ ਆਖਦੇ ਹਨ [ਸਾਖੀ=ਦ੍ਰਿਸ਼੍ਰਾ, ਅੰਦਰਲਾ, ਨਿਰਲੇਪ ਦੇਖਣਹਾਰ। ਵਿਸ਼ਵ ਅਭਿਮਾਨੀ=ਅੱਖਾਂ ਵਿਚ ਬੈਠਕੇ ਵਿਸ਼ਵ (ਜਗਤ ਨੂੰ) ਜੋ ਦੇਖਦਾ ਹੈ ਉਸ ਵੇਲੇ ਜੀਵ ਦਾ ਨਾਮ ਵਿਸ਼੍ਵ ਕਹਿੰਦੇ ਹਨ। ਇਹ ਜਾਗ੍ਰਤ ਅਵਸਥਾ ਨੂੰ ਅਨੁਭਵ ਕਰਦਾ ਹੈ ਕਿ ਮੈਂ ਜਾਗਦਾ ਹਾਂ, ਇਸ ਕਰਕੇ ਇਸ ਨੂੰ ਜਾਗ੍ਰਤ ਦਾ ਅਭਿਮਾਨੀ ਕਹਿੰਦੇ ਹਨ]।

[1]ਥੂਲ ਸਰੀਰ ਨ ਥੂਲ ਵਿਖਯ ਨਹਿਂ
ਸੁਖਪਤਿ ਕੋ ਅਭਾਵ ਜਿਸ ਮਾਂਹਿ[1]।

[1]੨ ਸੁਪਨ ਚਲਿਆ:=)

[1]ਜਿਸ ਅਵਸਥਾ ਵਿਚ ਨਾ ਸਥੂਲ ਸਰੀਰ ਨਾ ਸਥੂਲ ਵਿਸ਼ੇ ਸਫੁਰਨ) ਹੁੰਦੇ ਹਨ, ਤੇ ਸਖੋਪਤੀ ਦਾ ਜਿਸ ਵਿਚ ਅਭਾਵ ਹੈ।

[1]ਜੇ ਚੌਦਹਿ ਅੱਧਜਾਤਮਾਦਿ ਕੀ
ਰਹਤਿ ਸਮੱਗ੍ਰ ਵਾਸ਼ਨਾ ਜਾਂਹਿ।
ਅਵਿੱਦਜਾ ਮਯ ਸੂਖਮ ਵਿਵਹਾਰ ਜੁ
ਫੁਰੈ ਅਮੂਰਤਿ ਸਾਖੀ ਮਾਂਹਿ।
'ਤੈਜਸ ਅਭਿਮਾਨੀ ਕੀ' ਜਾਨਹੁ
'ਸੁਪਨਾਵਸਥਾ' ਕਹੀਯੈ ਤਾਂਹਿ[੫] ॥
੧੪॥

[1]ਜੋ ਪਿਛੇ ੧੪ ਅਧਜਾਤਮ ਆਦਿਕ (ਭਾਵ ੪੨) ਕਹੇ ਹਨ ਅਤੇ ਜਿੱਥੇ ਸਾਰੀਆ ਵਾਸ਼ਨਾਂ ਰਹਿੰਦੀਆਂ ਹਨ, ਓਥੇ ਜੋ 'ਸਾਖੀ' ਨੂੰ ਅਵਿੱਦਜਾ ਮਈ ਸੂਖਮ ਅਮੂਰਤ ਵਿਵਹਾਰ ਫੁਰਦਾ ਹੈ ਉਸ ਨੂੰ ਸੁਪਨ ਅਵਸਥਾ ਕਹੀਦਾ ਹੈ, ਉਹ ਅਵਸਥਾ ਤੈਜਸ ਅਭਿਮਾਨੀ ਦੀ ਜਾਣੋ।

[1]ਸਮੱਗ੍ਰ ਵਾਸ਼ਨਾਮਯ ਜੁ ਅਮੂਰਤਿ
ਸਰਵ ਅਵਿੱਦਜਾ ਕੋ ਵਿਵਹਾਰ।
ਕਾਰਣ ਦੇਹ ਅਵਿੱਦਜਾ ਮਹਿਂ ਏ
ਭਏ ਲੀਨ ਸੁਖਮਤਾ ਸਾਰ।
ਸਾਖੀ ਗਜਾਨ ਰਹਜੋ ਸਨ[1] ਮਾਤ੍ਰੂੰ,
'ਪ੍ਰਾਗ ਅਭਿਮਾਨੀ ਕੀ' ਨਿਰਧਾਰ।
ਇਹ 'ਸੁਖਪਤੀ ਅਵਸਥਾ' ਲਖਿ

[1]੮. ਸਖੋਪਤੀ ਟੁਰੀ)।

[1]ਸੱਤਜ।

[1]ਸਾਰੀਆਂ ਵਾਸ਼ਨਾਂ ਰੂਪ ਜੋ ਅਮੂਰਤ ਵਿਵਹਾਰ ਹੈ ਤੇ ਅਵਿੱਦਜਾ ਦਾ ਸਰਬ ਵਿਵਹਾਰ ਹੈ, (ਇਹ) ਕਾਰਨ

ਸਿਖ[1] !

ਦੇਹ ਰੂਪੀ ਅਵਿੱਦਯਾ ਵਿਚ ਸੂਖਮ ਹੋਕੇ ਜਿੱਥੇ ਸਾਰਾ ਲੀਨ ਹੋ ਗਿਆ, ਜਿਥੇ ਸਤਜ ਮਾਤ੍ਰ ਦਾ ਗਯਾਨ ਸਾਖੀ ਰਹਿ ਗਿਆ ਉਸ ਨੂੰ 'ਸਖੋਪਤੀ' ਅਵਸਥਾ ਲਖ ਹੇ ਸਿੱਖ, ਇਹ ਅਵਸਥਾ ਪ੍ਰਾਗ ਅਭਿਮਾਨੀ ਦੀ ਹੈ।

ਤੀਨਹੁੰ ਭਲੀ ਭਲੇ ਉਰ ਧਾਰਿ ॥੧੫॥
[1]ਜਾਗ੍ਰਤਿ ਮਹਿਂ ਕਿਸ ਕਾਰਣ ਤੇ ਕਿਤ
ਲਗਹਿ ਚੋਟ ਜਹਿਂ ਮਰਮ ਸਥਾਨ।
ਕਿਧੌਂ ਰੋਗ, ਕੈ ਅਪਰ ਹੇਤ ਹੁਇ,
ਜੌ ਲੌ ਰਹੇ ਅਚੇਤ ਮਹਾਂਨ[1]।
ਤੌ ਲੌ ਸਾਖੀ ਕੇਰ ਅਵਾਂਤਰ
ਵਿੱਸ਼੍ਵ ਅਭਿਮਾਨੀ ਕੋ ਪਹਿਚਾਨ[1]।

[1]੯. ਮੂਰਛਾ ਚੱਲੀ)।

[1]ਗਲ ਕਿ) ਜਦ ਤਕ ਬਹੁਤ ਬੇਹੋਸ਼ ਰਹੇ।

[1]ਤਦ ਤਕ ਸਾਖੀ ਦੇ ਵਿਚ (ਇਹ ਸਫੁਰਨ ਹੋ ਰਹੀ ਹੈ) ਇਸਦਾ ਅਭਿਮਾਨੀ ਬੀ ਵਿਸ਼੍ਵ ਹੈ।

ਕਹੈਂ 'ਮੂਰਛਾ' ਕੋ ਸਰੂਪ ਇਹ,
ਜਾਵਦ ਨਹੀਂ ਪ੍ਰਾਨ ਕੋ ਹਾਨ[1] ॥੧੬॥
[1]ਤ੍ਰਿਪੁਟੀ ਗਯਾਤਾ ਗਯਾਨ ਗੇਯ ਜਹਿਂ
ਭਾਸੈ ਬ੍ਰਹਮ ਭਾਵ ਕੋ ਲੀਨ।
ਤਿਹ 'ਸਮਾਧਿ ਸਵਿਕਲਪ' ਕਹਤਿ ਹੈਂ,
ਜਹਿਂ ਤ੍ਰਿਪੁਟੀ ਵਿਕਲਪ ਵਿਹੀਨ।
ਇਕ ਬ੍ਰਹਮ ਭਾਵ 'ਸਮੇਤ ਸਮਾਧੀ
ਨਿਰਵਿਕਲਪ' ਤਿਹ ਕੋ ਮਨ ਚੀਨ[1]।

[1]ਭਾਵ ਜਦ ਤਕ ਮਰਿਆ ਨਹੀਂ।

[1]੧੦. ਸਮਾਧੀ ਤੁਰੀ)।

[1]ਜਿੱਥੇ ਬ੍ਰਹਮ ਭਾਵ ਨੂੰ ਲੈਕੇ ਤ੍ਰਿਪੁਟੀ ਅਰਥਾਤ ਗਯਾਤਾ ਗਿਆਨ ਗੇਯ ਭਾਸ ਰਹੀ ਹੈ ਉਸ ਨੂੰ ਸਵਿਕਲਪ ਸਮਾਧੀ ਕਹਿੰਦੇ ਹਨ (ਪਰ) ਜਿੱਥੇ ਤ੍ਰਿਪੁਟੀ ਵਿਕਲਪ ਤੋਂ ਖਾਲੀ ਇਕ ਬ੍ਰਹਮ ਭਾਵ ਮਾਤ੍ਰ ਹੈ ਉਸ ਨੂੰ ਨਿਰਵਿਕਲਪ ਸਮਾਧੀ ਮਨ ਵਿਚ ਸਮਝ ਲੈ।

ਵਿੱਸ਼੍ਵ ਅਭਿਮਾਨੀ ਕੀ ਸਾਖੀ ਮਹਿਂ
ਦੁਇ ਪ੍ਰਕਾਰ ਕੀ ਕਹੈਂ ਪ੍ਰਬੀਨ[1] ॥੧੭॥

[1]ਸਾਖੀ ਵਿਚ ਵਿਸ਼੍ਵ ਅਭਿਮਾਨੀ ਦੀ ਸਮਾਧੀ ਦੀ ਅਵਸਥਾ ਦੋ ਪ੍ਰਕਾਰ ਦੀ ਕਹਿੰਦੇ ਹਨ ਪ੍ਰਬੀਨ।

[1]ਸਮਾਧਿ, ਮੂਰਛਾ, ਤੀਨ ਅਵਸਥਾ,
ਸਭਿਨਿ ਪ੍ਰਕਾਸ਼ੈ ਭਾਵਾਭਾਵ।
ਨਿਜ ਅਨਸੂਤ ਸਭਿਨਿ ਮਹਿਂ ਦੇਖੈ,
ਹਉਂ ਹੀ ਪਿਖਨਹਾਰ ਉਰ ਲਯਾਵ।
ਜਾਗ੍ਰਤਿ ਥੂਲ ਬਿਰਤਿ ਸੋਂ ਮਿਲਿ ਕੈ
ਸੁਪਨੇ ਸੂਖਮ ਬਿਰਤਿ ਮਿਲਾਵ।

[1]੧੧. ਤੁਰੀਆ ਚੱਲੀ)।

ਬਿਰਤਿ ਅਵਿੱਦਜਾ ਸੁਖਪਤਿ ਮਹਿਂ ਮਿਲਿ
ਪਿਖਹਿ ਜੁ 'ਤੁਰੀਯਾਵਸਥਾ' ਗਾਵ[1] ॥੧੮॥

[1]ਮੂਰਛਾ, ਸਮਾਧੀ, ਤ੍ਰੈ ਅਵਸਥਾ (ਜਾਗ੍ਰਤ, ਸੁਪਨ, ਸਖੋਪਤਿ, ਸਭਨਾਂ ਦੇ ਹੋਣ ਨਾ ਹੋਣ ਨੂੰ ਪ੍ਰਕਾਸ਼ੇ ਤੇ ਆਪਣੇ ਆਪ ਨੂੰ ਸਭ ਵਿਚ ਮਿਲਿਆ ਹੋਇਆ ਦੇਖੇ ਤੇ ਅਨੁਭਵ ਕਰੇ ਕਿ ਮੈਂ ਹੀ (ਸਭ ਦਾ) ਦੇਖਣਹਾਰ ਹਾਂ, ਜਾਗ੍ਰਤ ਵਿਚ ਸਥੂਲ ਬਿਰਤੀ ਨਾਲ ਮਿਲਕੇ, ਸੁਪਨੇ ਵਿਚ ਸੂਖਮ ਬਿਰਤੀ ਨਾਲ ਮਿਲਕੇ, ਸਖੋਪਤੀ ਵਿਚ ਅਵਿਦਜਾ ਬਿਰਤੀ ਨਾਲ ਮਿਲਕੇ, (ਸਭ ਨੂੰ) ਜੋ ਦੇਖੋ, ਉਸ ਨੂੰ ਤੁਰੀਆ ਅਵਸਥਾ ਕਹਿੰਦੇ ਹਨ।

ਦੋਹਰਾ:

ਨਿਰਵਿਕਲਪਤਾ ਤੇ ਰਹਤਿ
ਸਭਿ ਮਹਿਂ ਮੋਹਿ ਸਰੂਪ[1]।

[1]ਸਾਰਿਆਂ ਵਿਚ ਮੇਰਾ ਹੀ ਸਰੂਪ ਹੈ।

ਤੁਰੀਯਾਵਸਥਾ ਜਾਨੀਏ
ਤੁਰੀਯਾ ਤੱਤ ਅਨੂਪ[1] ॥੧੯॥

[1]ਇਹ ਤੁਰੀਆਂ (ਅਵਸਥਾ ਜਾਣੋ, ਨਹੀਂ ਨਹੀਂ ਇਹ ਤਾਂ) ਬੇਮਿਸਾਲ ਤੱਤ੍ਵ (ਯਥਾਰਥ) ਹੈ।

ਸ੍ਵੈਯਾ ਛੰਦ:

[1]੧੨. ੧੩, ਜੀਵ ਤੇ ਸਾਖੀ ਟੂਰੇ)।

[1]ਜਾਗ੍ਰਤਿ ਆਦਿ ਸਮਾਧਿ ਅੰਤ ਲੌ
ਤ੍ਰਿਧਾਭਿਮਾਨੀ ਮਲਿਨ ਸੁ 'ਜੀਵ[1]।'

[1]ਜਾਗ੍ਰਤ ਤੋਂ ਆਦਿ ਲੈਕੇ ਸਮਾਧੀ ਦੇ ਅੰਤ ਤਕ ਤੇ ਤਿੰਨਾਂ (ਸਰੀਰਾਂ) ਦਾ ਅਭਿਮਾਨੀ ਜੋ ਹੈ ਸੋ ਜੀਵ ਹੈ, (ਪਰ ਇਹ ਜੀਵ ਦਾ) ਮਲਿਨ ਸਰੂਪ ਹੈ।

ਤੁਰੀਯਾ [1]ਜਾਗ੍ਰਿਤਾਦਿ ਸਭਿਹਿਨਿ ਕਹੁ

[1]ਤੁਰੀਆਂ ਤੇ ਜਾਗ੍ਰਿਤ ਆਦਿ ਸਭਨਾਂ ਦਾ ਜੋ ਪ੍ਰਕਾਸ਼ਕ ਹੈ ਸਾਖੀ ਹੈ, ਉਹ ਜੀਵ ਦਾ ਸ਼ੁਧ ਸਰੂਪ ਹੈ, ਉਹੀ ਬ੍ਰਹਮ ਰੂਪ ਹੈ ਜਿਸ ਨੂੰ ਜਾਣਕੇ ਆਨੰਦ ਦੀ ਅਵਧੀ ਹੋ ਜਾਂਦੀ ਹੈ [ਆਨੰਦ+ਆਸੀਵ=ਆਨੰਦ (ਰੂਪ) ਹੋ ਜਾਂਦਾ ਹੈ। (ਅ) ਆਨੰਦ+ਸੀਮਾ=ਆਨੰਦ ਦੀ ਹਦ, ਪੂਰਨ ਆਨੰਦ]।

ਅਹੈ ਪ੍ਰਕਾਸ਼ੀ ਸਾਖੀ ਥੀਵ।
ਸੋ ਸਰੂਪ ਹੈ ਸੁੱਧ ਜੀਵ ਕੋ
ਬ੍ਰਹਮ ਰੂਪ ਲਖਿ ਆਨੰਦ ਸੀਵ[1]।

[1]ਲਖ ਲਓ।

ਤੁਰੀਆ ਸਾਖੀ ਸਾਖੀ ਤੁਰੀਆ
ਯਾਂ ਤੇ ਏਕ ਰੂਪ ਲਖਿ ਲੀਵ[1] ॥੨੦॥

[1]ਬ੍ਰਹਮਾ ਵਿਸ਼ਨੂੰ ਤੇ ਸ਼ਿਵ ਤਿੰਨੇ ਉਤਮ ਮੂਰਤੀਆਂ ਈਸ਼੍ਵਰ ਦੀਆਂ ਹੀ ਹਨ, ਜਿਵੇਂ ਜੀਵ ਦਾ ਤੁਰੀਆ ਸਰੂਪ ਬ੍ਰਹਮ ਹੀ ਹੈ ਤਿਵੇਂ ਈਸ਼੍ਵਰ ਦਾ ਬੀ ਤੁਰੀਆ ਸਰੂਪ ਬ੍ਰਹਮ ਹੀ ਹੈ। ਐਉਂ ਈਸ਼੍ਵਰ ਤੇ ਜੀਵ ਨੂੰ ਇਕੋ ਜਾਣੋ, ਇਨ੍ਹਾਂ ਦੋਹਾਂ ਦਾ ਰੂਪ ਇਕੋ ਤੁਰੀਆ ਹੀ ਹੋਇਆ। ਸਾਖੀ ਦਾ ਜੋ ਨਿਰਵਿਕਲਪ ਸਰੂਪ ਹੈ ਸੋਈ ਸੁਖ ਰੂਪ ਬ੍ਰਹਮ ਜਾਣ।

[1]ਈਸ਼ੁਰ, ਬ੍ਰਹਮਾਂ, ਬਿਸ਼ਨੁ, ਰੁੱਦ੍ਰ ਕਹੁ
ਮੂਰਤਿ ਧਾਰੀ ਤ੍ਰਿਧਾ ਅਨੂਪ।
ਬ੍ਰਹਮ ਸਰੂਪ ਸੁ ਤੁਰੀਯਾ ਜੀਵਹਿ
ਈਸ਼ੁਰ ਤੁਰਯਾ ਬ੍ਰਹਮ ਸਰੂਪ।
ਈਸ਼ੁਰ ਜੀਵ ਏਕ ਇਮ ਜਾਨਹੁ
ਦ੍ਵੈ ਤੁਰੀਯਾ ਹੀ ਇਨ ਕੋ ਰੂਪ[†]।

[1]੧੫. ਹੁਣ ਕੋਸ਼ ਚੱਲੇ, ਪਹਿਲਾ ਕੋਸ਼ ਆਨੰਦਮਯ ਟੁਰਿਆ, ਪੰਛੀ ਦੇ ਸਰੂਪ ਵਿਚ ਵਰਣਨ ਕਰਨਗੇ:-)

[†]ਪਾ:-ਦ੍ਵੈ ਕੋ ਤੁਰੀਆ ਹੀ ਅਨੁਰੂਪ।

ਸਾਖੀ ਕੋ ਸਰੂਪ ਨਿਰਵਿਕਲਪ
ਸੋਈ ਬ੍ਰਹਮ ਜਾਨ ਸੁਖ ਰੂਪ[1] ॥੨੧॥

[1]ਇਸ਼ਟ ਪਿਆਰੀ ਵਸਤੂ ਦੇ ਦਰਸ਼ਨ (ਦੇ ਆਨੰਦ) ਨੂੰ ਕਹਿੰਦੇ ਹਨ, ਇਸ ਨੂੰ ਇਕ ਪੰਖੀ ਦਾ ਸਿਰ ਸਮਝੋ, ਉਸ (ਇਸ਼ਟ ਵਸਤੂ ਦੀ) ਪ੍ਰਾਪਤੀ (ਦੇ ਆਨੰਦ) ਨੂੰ ਮੋਦ (ਕਹਿੰਦੇ ਹਨ ਉਹ) ਪੰਛੀ ਦਾ ਦਹਿਨਾ ਪਰ ਸਮਝੋ, (ਪ੍ਰਾਪਤ ਇਸ਼ਟ ਵਸਤੂ ਦੇ) ਭੋਗਣ (ਦੇ ਆਨੰਦ ਨੂੰ) ਪ੍ਰਮੋਦ ਕਹਿੰਦੇ ਹਨ, (ਇਸ ਨੂੰ) ਦੂਸਰਾ ਖੰਭ (ਸਮਝੋ)। ਆਨੰਦਮਯ ਕੋਸ਼ ਦਾ ਸਰੂਪ (ਪੂਰਾ) ਹੋਣ ਵਿਚ ਅਧਿਸ਼ਠਾਨ ਜੋ ਬ੍ਰਹਮ ਹੈ ਉਸ ਨੂੰ ਪੂਛ ਜਾਣੋ। ਇਹ ਸ਼ੰਕਾ ਨਾ ਕਰੋ ਕਿ ਬ੍ਰਹਮ ਅੰਗਾਂ ਵਾਲਾ ਹੋ ਗਿਆ ਹੈ, ਆਸ਼ਰਾ ਰੂਪ (ਅਧਿਸ਼ਠਾਨ) ਹੋਣ ਕਰਕੇ ਉਸ ਨੂੰ ਪੂਛ ਦੇ ਤੁੱਲ ਕਿਹਾ ਹੈ।

ਦੋਹਰਾ:

ਸੋ ਬ੍ਰਹਮ ਕਿਹ ਸੋਂ ਮਿਲ੍ਯੋ ਨਹਿੰ
ਨਜਾਰੋ ਨਹਿੰ ਕਿਹ ਸਾਥ।
ਨਿਰਵਿਕਲਪ ਸੋ ਬ੍ਰਹਮ ਹੈ
ਉਰ ਜਨਾਇ ਗੁਰ ਨਾਥ ॥੨੨॥
ਬ੍ਰਹਮ ਰੂਪ ਆਨੰਦ ਹੈ
ਆਨੰਦ ਸੋ ਬ੍ਰਹਮ ਰੂਪ।
ਜਿਸ ਜਾਨੇ ਬੰਧਨ ਕਟੈਂ
ਮਿਟਹਿ ਅੰਧ ਤਮ ਕੂਪ ॥੨੩॥

ਸ੍ਵੈਯਾ ਛੰਦ:

'[4]ਇਸ਼ਟ' ਕਹੈਂ ਪ੍ਰਿਯ ਬਸਤੁ ਕਿ ਦਰਸ਼ਨ
ਸੀਸ ਇਹੀ ਪੰਛੀ ਕੋ ਜਾਨ।
ਸੋ ਪ੍ਰਾਪਤਿ ਲਖਿ 'ਮੋਦ' ਦਹਿਨ ਪਰ,
ਭੋਗਨ ਹ੍ਵੈ, 'ਪ੍ਰਮੋਦ' ਪਰ ਆਨ।
ਹੋਨਿ 'ਅਨੰਦ ਸਰੂਪ ਕੋਸ਼' ਕੋ,
'ਬ੍ਰਹਮ' ਪੂਛ ਲਖੀਯਹਿ ਧਿਸ਼ਟਾਨ।
ਬ੍ਰਹਮ ਅਵੈਵ ਭਯੋ ਨਹਿੰ ਸ਼ੰਕਹੁ

ਆਸ੍ਰਿਤ ਤੇ ਕਹਿ ਪੁੰਛ ਸਮਾਨ[5]
॥੨੪॥

ਦੋਹਰਾ:

[1]ਕਾਰਣ ਇਹੀ ਸਰੀਰ ਹੈ

[1]ਇਕ ਜੀਵ ਦਾ ਇਹ 'ਵਜਸ਼੍ਰੀ ਕਾਰਣ ਸਰੀਰ' ਹੈ ਤਿਵੇਂ ਈਸ਼੍ਵਰ ਦਾ (ਇਕ) 'ਸਮਸ਼੍ਰਟੀ ਕਾਰਣ ਸਰੀਰ' ਹੈ, ਜੋ ਸਾਰਿਆਂ (ਸਰੀਰਾਂ ਤੇ ਕੋਸ਼ਾਂ) ਤੋਂ ਅੰਦਰਲਾ ਹੈ।

ਬਜਸ੍ਰਿ ਜੀਵ ਇਕ ਕੇਰ।
ਤਿਮ ਸਮਸ੍ਰਿ ਹੈ ਈਸ਼ੁ ਕੋ
ਅੰਤਰ ਸਭਿ ਤੇ ਹੇਰਿ[1] ॥੨੫॥

[1]ਪ੍ਰਯਾਯ ਪਿਛੇ ਆ ਚੁਕਾ ਹੈ।

[1]ਇਸ ਊਪਰ ਤ੍ਰੈ ਕੋਸ਼ ਜੋ

[1]ਇਸ ਦੇ ਉਪਰ ਤ੍ਰੈ ਕੋਸ਼ ਜੋ ਹਨ, ਓਹ ਲਿੰਗ ਸ਼ਰੀਰ ਵਿਚ ਜਾਣੋ। ਵਜਸ਼ਟੀ (ਲਿੰਗ ਸਰੀਰ) ਹਰੇਕ ਜੀਵ ਦਾ ਹੈ ਤੇ ਸ਼ਮਸ਼੍ਰੀ (ਲਿੰਗ ਸਰੀਰ) ਈਸ਼੍ਵਰ ਦਾ ਹੈ, ਹੇ ਦਾਨਿਓਂ!

ਜਾਨੋ ਲਿੰਗ ਸਰੀਰ।
ਬਜਸ੍ਰਿ ਜੀਵ ਕੇ ਏਕ ਹੈ
ਸਮਸ੍ਰਿ ਈਸ਼ ਕੋ ਧੀਰ[2] ॥੨੬॥

[1] 'ਕੋਸ਼ ਅੰਨਮਯ' ਵਹਿਰ ਕੋ

[1]ਬਾਹਰ ਦੇ ਸਾਰੇ ਸਰੀਰ ਨੂੰ ਅੰਨਮਯ ਕੋਸ਼ ਜਾਣੋ (ਪੰਛੀ ਦੇ) ਸਿਰ ਦੀ ਥਾਂ ਸਿਰ, ਪਰਾਂ ਦੀ ਥਾਂ ਦੋ ਬਾਹਾਂ ਤੇ ਬਾਕੀ ਦਾ ਧੜ ਪੰਛੀ ਦੀ ਪੂਛ (ਦੀ ਥਾਵੇਂ) ਹੈ। [ਥਿਰੈ ਜਹਿਂ=ਜਿਸ ਨਾਲ ਇਸਥਤਿ ਹਨ ਸਿਰ ਤੇ ਬਾਹਾਂ ਉਹ ਕੀ ਹੈ? ਬਾਕੀ ਦਾ ਧੜ। ਪ੍ਰਿਸ਼ਟ=ਪਿੱਠ, ਪੂਛ]।

ਜਾਨਹੁ ਸਕਲ ਸਰੀਰ।
ਸਿਰ ਸਿਰ ਬਾਹੂ ਬਾਹੁ ਦ੍ਵੈ
ਪ੍ਰਿਸ਼ਟ ਥਿਰੈ ਜਹਿਂ ਧੀਰ[3] ॥੨੭॥

ਚੌਪਈ:

[1]ਪੰਜ ਕਰਮ ਇੰਦ੍ਰੇ ਪੰਜ ਪ੍ਰਾਣ, ਇਸ ਨੂੰ ਹੇ ਸੁਜਾਨ! ਪ੍ਰਾਣਮਯ ਕੋਸ਼ ਜਾਣ।

[1]ਪੰਚ ਕੋਸ਼ ਪੰਛੀ ਪੰਚ ਕਹੇ।
ਬੀਚ ਬੇਦ ਕੇ ਸੰਤਨਿ ਲਹੇ।
ਪੰਚ ਕਰਮ ਇੰਦ੍ਰੀ, ਪੰਚ ਪ੍ਰਾਨ।
'ਕੋਸ਼ ਪ੍ਰਾਣਮਯ' ਜਾਨ ਸੁਜਾਨ[4]
॥੨੮॥

[1]ਏਕ ਪ੍ਰਾਣ ਕੀ ਚਾਰਹੁਂ ਪੌਣ।

[1]ਇਕ ਪ੍ਰਾਣ ਦੀਆਂ ਚਾਰ ਪੌਣਾਂ (ਜੋ ਹਨ ਉਹੀ) ਇਕ ਸਿਰ ਹੈ, ਦੋ ਪਰ ਹਨ ਤੇ ਇਕ ਪੂਛ ਹੈ।

ਸਿਰ ਇਕ ਪਰ ਦ੍ਵੈ ਪੂਛ ਇਕ ਤੌਨ[5]।
ਕਰਮ ਇੰਦ੍ਰੀਆਂ ਮਨ ਕੇ ਸਹਤਿ।

'ਕੋਸ਼ ਮਨੋਮਯ' ਇਸ ਕੋ ਕਹਤ[1] ॥੨੯॥
[1]ਮਨੋਮਯ ਕੋਸ਼ ਚੱਲਿਆ:-) ਕਰਮ ਇੰਦ੍ਰੀਆਂ ਮਨ ਦੇ ਸਮੇਤ ਇਸ ਨੂੰ ਮਨੋਮਯ ਕੋਸ਼ ਆਖਦੇ ਹਨ।

ਗਿਰਾ ਬੈਖਰੀ[1] ਇਸ ਕੋ ਸਿਰ ਹੈ।
[1]ਬੈਖਰੀ ਬਾਣੀ।

ਪਸ਼ਯੰਤੀ, ਮਧਮਾ, ਜੁਗ ਪਰ ਹੈਂ[1]।
[1]ਦੋਵੇਂ ਖੰਭ ਹਨ।

ਪਰਾ ਪੁੰਛ[1] ਇਹ ਜਾਨ ਸੁਜਾਨ।
[1]ਪਰਾ ਬਾਣੀ ਪੂਛ ਹੈ।

ਭਯੋ ਬਿਹੰਗਮ ਇਸੀ ਬਿਧਾਨ[1] ॥੩੦॥
[1]ਇਸ ਤ੍ਰੀਕੇ ਨਾਲ ਇਹ ਬੀ ਪੰਛੀ (ਦਾ ਰੂਪਕ) ਹੋ ਗਿਆ।

ਪੰਚਹੁੰ ਇੰਦ੍ਰੈ ਗ੍ਯਾਨ ਸੁਹਾਇ[1]।
[1]ਪੰਜ ਗ੍ਯਾਨ ਇੰਦ੍ਰੇ।

ਔਰ ਖਸ਼ਟਮੀ ਬੁੱਧਿ ਮਿਲਾਇ।
'ਕੋਸ਼ ਬਿਗ੍ਯਾਨ ਮਯੰ' ਇਹ ਜਾਨੋ।
ਤਿਨ ਸਮ ਇਹ ਪੰਛੀ ਪਹਿਚਾਨੋ ॥੩੧॥
ਤੀਨ ਕੋਸ਼ ਜੋ ਕਰੇ ਬਖਾਨ।
ਏ ਹੈਂ ਲਿੰਗ ਸ਼ਰੀਰ ਪਛਾਨ।
ਪੰਚਹੁੰ ਕੋਸ਼ ਰੁ[1] ਤੀਨ ਸਰੀਰ।
[1]ਅਰ।

ਬਰਨਨ ਕਰੇ ਲਖਹੁ ਉਰ ਧੀਰ[1] ॥੩੨॥
[1]ਦਾਨਿਓ! ਦਿਲ ਵਿਚ ਸਮਝੋ, ਵਰਣਨ ਕੀਤੇ ਹਨ। [ਸੂਚਨਾ:-ਪਰ ਕ੍ਰਮਵਾਰ ਕੋਸ਼ਾਂ ਤੇ ਸਰੀਰਾਂ ਦਾ ਵਰਣਨ ਨਹੀਂ ਹੋਇਆ, ਸੋ ਕ੍ਰਮਵਾਰ ਐਉਂ ਹੈ:-ਅੰਨਮਯ ਕੋਸ਼, ਪ੍ਰਾਣਮਯ ਕੋਸ਼, ਮਨੋਮਯ ਕੋਸ਼, ਵਿਗ੍ਯਾਨਮਯ ਕੋਸ਼ ਤੇ ਆਨੰਦਮਯ ਕੋਸ਼, ਤੇ ਸਰੀਰ ਤਿੰਨ ਇਹ ਹਨ:-ਸਥੂਲ, ਸੂਖਮ (ਲਿੰਗ) ਤੇ ਕਾਰਣ]।

ਸਤਿ ਚੇਤਨ ਆਨੰਦ ਸਰੂਪ।
ਸੂਖਮ ਤੇ ਸੂਖਮ ਅਨਰੂਪ[1]।
[1]ਰੂਪ ਰਹਿਤ।

ਇੰਦ੍ਰਯ ਥੂਲ ਬਿਸ਼ੈ ਕਿਮ ਹੋਇ[1]?
[1]ਥੂਲ ਇੰਦ੍ਰੀਆਂ ਦਾ ਵਿਸ਼ਾ ਕੀਕੂੰ ਬਣੇ ਭਾਵ ਓਹ ਕੀਕੂੰ ਇਸ ਨੂੰ ਲਖ ਲੈਣ।

ਬੁਧਿ ਸੂਖਮ ਤੇ ਲਖੀਏ ਸੋਇ ॥੩੩॥
ਤਿਸ ਕੇ ਢਿਗ ਵਰਤੀ ਬੁਧਿ ਏਕ[1]।
[1]ਭਾਵ ਆਤਮਾ ਦੇ ਨੇੜੇ ਵਰਤਣ ਵਾਲੀ ਇਕ ਬੁੱਧੀ ਹੈ।

ਯਾਂ ਤੇ ਇਹ ਲਖਿ ਸਕਹਿ ਬਿਬੇਕ[1]।
[1]ਉਸਦਾ) ਗ੍ਯਾਨ।

[1]ਰਚਜੋ ਜੁ ਮਨ ਕੋ ਮਹਿਦ ਪ੍ਰਵਾਹ।
[1]ਮਨ ਦਾ ਵੇਗ ਵਿਸ਼ੇਸ਼ ਕਰਕੇ ਬਾਹਰ ਮੁਖ ਹੈ, ਅੰਤਰ ਮੁਖ ਨਹੀਂ ਰਚਿਆ ਗਿਆ।

ਕਰਜੋ ਵਹਿਰ ਕੋ ਅੰਤਰ ਨਾਂਹਿ ॥੩੪॥
ਤਿਮ ਇੰਦ੍ਰੈ ਜੇ ਪੰਚਹੁੰ ਗ੍ਯਾਨ।

ਇਨ ਕੋ ਭੀ ਕਿਯ ਵਹਿਰ ਪਯਾਨ[1]। — [1]ਬਾਹਰ ਜਾਣ ਵਾਲੇ ਰਚੇ ਹਨ।
ਪੰਚਹੁਂ ਵਿਸ਼ੈ ਵਹਿਰ ਕੋ ਗਹੈਂ[1]। — [1]ਏਹ) ਬਾਹਰ ਦੇ ਪੰਜ ਵਿਸ਼ਿਆਂ ਨੂੰ ਗ੍ਰਹਣ ਕਰਦੇ ਹਨ।
ਕਿਸ ਪ੍ਰਕਾਰ ਮਨ ਕੋ ਨਹਿਂ ਲਹੈਂ[1] ॥੩੫॥ — [1]ਨਹੀਂ ਲਖਦੇ।
ਮਨ ਸਵਧਾਨ ਹੋਇ ਇਨ ਪ੍ਰੇਰੈ।
ਪ੍ਰੇਰਤਿ ਕੋ ਹਟਿ ਕਰਿ ਨਹਿਂ ਹੇਰੈਂ[1]। — [1]ਏਹ) ਨਹੀਂ ਦੇਖ ਸਕਦੇ।
ਮਨ ਸੂਖਮ ਇੰਦ੍ਰੈ ਹੈਂ ਥੂਲ।
ਯਾਂ ਤੇ ਇਨ ਕੋ ਬਿਸ਼ੈ ਨ ਮੂਲ[1] ॥੩੬॥ — [1]ਮਨ ਇਨ੍ਹਾਂ ਇੰਦ੍ਰੀਆਂ ਦਾ ਵਿਸ਼ਾ ਨਹੀਂ।
ਤੈਸੇ ਮਨ ਕੋ ਬਿਸ਼ੈ ਨ ਆਤਮ[1]। — [1]ਤਿਵੇਂ ਆਤਮਾ ਮਨ ਦਾ ਵਿਸ਼ਾ ਨਹੀਂ ਹੈ।
ਜਾਨ ਸਕੈ ਨਹਿਂ ਅਹੈ ਅਨਾਤਮ[1]। — [1]ਕਿਉਂਕਿ ਮਨ) ਅਨਾਤਮਾ ਹੈ।
ਸੂਖਮ ਆਤਮ, ਮਨ ਹੈ ਥੂਲ।
ਨਹੀਂ ਜਾਇ ਤਿਸ ਕੀ ਦਿਸ਼ ਭੂਲ[1] ॥੩੭॥ — [1]ਭਾਵ ਮਨ ਆਤਮਾ ਵਲ ਨਹੀਂ ਜਾਂਦਾ।
ਪੰਚਹੁਂ ਇੰਦ੍ਰੈ ਮਨ ਖਸ਼ਟਮ ਹੈ।
ਵਹਿਰ ਮੁਖੀ ਇਹ ਕਰੇ ਪ੍ਰਥਮ ਹੈ[1]। — [1]ਮੁੱਢ ਤੋਂ ਬਾਹਰ ਮੁਖੀ ਰਚੇ ਗਏ ਹਨ।
ਯਾਂ ਤੇ ਹਤਿ ਹੋਏ ਇਸ ਰੀਤਿ[1]। — [1]ਇਸ ਕਰਕੇ ਸਰੂਪ ਤੋਂ ਭ੍ਰਿਸ਼ਟ ਹੋਏ ਹਨ।
ਤ੍ਰਿਪਤਹਿਂ ਨਹੀਂ ਧਾਵਤੇ ਨੀਤਿ ॥੩੮॥
ਬਿਨ ਸਤਿਗੁਰ ਕੀ ਸ਼ਰਨੀ ਪਰੇ।
ਅੰਤਰਮੁਖੀ ਨ ਬ੍ਰਿਤ ਕੋ ਕਰੇ।
ਜਿਸ ਤੇ ਥਿਰ ਹ੍ਵੈ ਲਹੈਂ ਅਰਾਮ।
ਪ੍ਰਾਪਤਿ ਹੋਹਿਂ ਅਪਨ ਧਨ ਧਾਮ[1] ॥੩੯॥ — [1]ਆਪਣੇ ਘਰ (ਸਰੀਰ) ਵਿਚ ਹੀ ਆਤਮਧਨ ਨੂੰ ਪ੍ਰਾਪਤ ਹੋ ਜਾਣ।
ਬਿਗਰ ਗਏ ਜਿਮ ਪਸੁ ਹਰਿਆਉ[1]। — [1]ਹਰਿਆਰੇ ਪਸੂ ਵਾਂਙੂ।
ਜਿਤ ਕਿਤ ਦੌਰਤਿ ਸਹਿਜ ਸੁਭਾਉ।
ਸਦਾ ਜੀਵ ਕੋ ਬਡ ਦੁਖਦਾਨੀ[1]। — [1]ਛੀਏ) ਦੁਖਦਾਈ ਹੈਨ।
ਮ੍ਰਿਗ ਤ੍ਰਿਸ਼ਨਾ ਕੇ ਹਰਨ ਸਮਾਨੀ ॥੪੦॥
ਜਿਮ ਕਸਤੂਰੀ ਮਿਰਗ ਪਲਾਵੈ।
ਠਹਿਰਹਿ, ਮੁਖ ਜਬਿ ਨਾਭਿ ਲਗਾਵੈ।

ਤਿਮ ਹੀ ਬ੍ਰਹਮ ਕੋ ਜਬਿ ਇਹ ਜਾਨਹਿਂ।
ਗਹੈਂ ਸਥਿਰਤਾ ਆਨੰਦ ਮਾਨਹਿਂ
॥੪੧॥

ਦੋਹਰਾ:
ਵਸਤੁ ਵਿਚਾਰ ਧਿਆਵਤੇ[1]
ਮਨ ਪਾਵੈ ਬਿਸਰਾਮ।
ਰਸ ਸ੍ਵਾਦਤਿ ਸੁਖ ਊਪਜੈ
ਅਨੁਭਵ ਜਾਂ ਕੋ ਨਾਮ[1] ॥੪੨॥

[1]ਆਤਮ) ਵਸਤੂ ਦੀ ਵਿਚਾਰ ਕਰਦਿਆਂ (ਤੇ ਨਾਮ) ਧਿਆਉਂਦਿਆਂ।

[1]ਨਾਮ) ਰਸ ਦਾ ਸ੍ਵਾਦ ਲੈਂਦਿਆਂ ਸੁਖ ਉਪਜਦਾ ਹੈ ਅਨੁਭਵ (ਅੰਤ੍ਰੀਵ ਗ੍ਯਾਨ) ਇਸਦਾ ਨਾਮ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੂਖਮ ਬਿਚਾਰ' ਪ੍ਰਸੰਗ ਬਰਨਨੰ ਨਾਮ ਬਿਆਲੀਸਮੋ ਅੰਸੂ ॥੪੨॥

## ੪੩. [ਆਤਮ ਵੀਚਾਰ-ਜਾਰੀ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਅਥ ਕਰਤਾ:-

ਨਖ ਸ਼ਿਖ ਲੌ[1] ਤਨ ਥੂਲ ਮਹਿਂ, 'ਅਹੰ' ਬਿਰਤਿ[1] ਜਿਨ ਕੀਨਿ।

[1]ਨਹੁਵਾਂ ਤੋਂ ਚੋਟੀ ਤਕ। [2]ਮੈਂ ਪਨੇ' ਦੀ ਬੁੱਧੀ, ਹਉਂ।

ਸੋ 'ਕਰਤਾ' ਲਖੀਯਹਿ ਰਿਦੇ, ਚੀਨਹੁ ਸਿੱਖ ਪ੍ਰਬੀਨ ॥੧॥

ਕ੍ਰਿਯਾ:-

ਇੰਦ੍ਰਯ ਦ੍ਵਾਰਾ ਨਿਕਸਿ ਕੈ, ਵਿਰਤਿ ਵਿਖਯ ਲੌ ਜਾਇ[1]।

[1]ਬ੍ਰਿਤੀ ਵਿਸ਼ਿਆਂ ਤਕ ਜਾਵੇ।

'ਕ੍ਰਿਯਾ' ਕਹੈਂ ਤਿਸ ਵਿਰਤਿ ਕੋ[1], ਸਤਿਗੁਰ ਦੇਤਿ ਸੁਨਾਇ ॥੨॥

[1]ਬ੍ਰਿਤੀ ਨੂੰ।

ਕਰਮ:-

ਬਿਖਯ ਅਹੈਂ ਸ਼ਬਦਾਦਿ ਜੇ, ਸਭਿ ਕੇ ਸਹਿਜ ਸੁਭਾਇ।

ਤਿਨ ਸੰਗ ਬਯਾਪਹਿ ਵਿਰਤਿ ਜਬਿ, ਕਹੀਯਹਿ ਕਰਮ ਬਨਾਇ[1]† ॥੩॥

[1]ਸ਼ਬਦ (ਸਪਰਸ ਰੂਪ) ਆਦਿ ਜੋ ਵਿਸ਼ੇ ਹਨ ਤਿਨਾਂ ਸਾਰਿਆਂ ਨਾਲ ਜੇ ਸਹਿਜ ਸੁਭਾਵ ਬਿਰਤੀ ਵਿਆਪੇ (ਜਾਂ ਲਗੇ) ਤਾਂ ਉਸ ਨੂੰ ਕਰਮ ਕਹੀਦਾ ਹੈ। †ਪਾ:-ਕਰੀਅਹਿ ਕਰਮ ਕਮਾਇ।

ਗਯਾਤਾ ਅਰ ਗਯਾਨ:-

[1]ਅਹੰਵਿਰਤਿ ਚਿਦ ਭਾਸ ਜੁਤਿ, ਸੋ ਗਯਾਤਾ ਪਹਿਚਾਨ।

ਕ੍ਰਿਯਾ ਵਿਰਤਿ ਮਹਿਂ ਭਾਸ ਚਿਦ, ਤਾਂ ਕੋ 'ਗਯਾਨ' ਬਖਾਨ ॥੪॥

[1]ਚਿਦਾ ਭਾਸ ਸਹਿਤ ਜੋ ਅਹੰ (ਮੈਂ ਹਾਂ) ਦੀ ਬ੍ਰਿਤੀ (ਅੰਦਰ) ਹੈ, ਉਸ ਨੂੰ ਗਯਾਤਾ ਸਮਝੋ। ਕ੍ਰਿਯਾ ਬ੍ਰਿਤੀ ਵਿਚ ਜੋ ਚੇਤਨ ਦਾ ਆਭਾਸ ਹੈ ਉਸ ਨੂੰ 'ਗਯਾਨ' ਕਹਿੰਦੇ ਹਨ।

ਗੇਯ ਅਰ ਪ੍ਰਮਾਤਾ†:-

†ਏਥੇ ਕੇਵਲ 'ਗੇਯ' ਪਾਠ ਚਾਹੀਏ। ਪ੍ਰਮਾਤਾ ਨਾਲ ਲਿਖਣਾ ਲਿਖਾਰੀ ਦੀ ਭੁੱਲ ਹੈ।

[1]ਕਰਮ ਵਿਰਤਿ ਮਹਿਂ ਭਾਸ ਚਿਦ, ਇਸ ਜੁਤਿ ਗੇਯ ਸੁ ਹੋਇ[4]।

[1]ਕਰਮ ਬ੍ਰਿਤੀ ਵਿਚ ਜਦੋਂ ਚਿਦਾ ਭਾਸ ਮਿਲੇ ਸੋ ਗੇਯ ਹੈ।

†ਗਯਾਤਾ ਪਰਮਾਤਾ ਅਹੈ, ਇਕ ਕੇ ਆਖਯ ਦੋਇ[1] ॥੫॥

†ਏਥੇ-ਗਯਾਤਾ ਪ੍ਰਮਾਤਾ-ਸਿਰਨਾਵਾਂ ਦੇਣਾ ਚਾਹੀਦਾ ਸੀ, ਲਿਖਾਰੀ ਦੀ ਭੁੱਲ ਨਾਲ ਰਹਿ ਗਿਆ ਹੈ।

[1]ਗਯਾਤਾ ਦੇ ਪ੍ਰਮਾਤਾ ਇਕ ਦੇ ਹੀ ਦੋ ਨਾਮ ਹਨ।

ਗਯਾਨ ਕਹੈਂ ਪ੍ਰਮਾਣ ਕੋ, ਗੇਯ ਪ੍ਰਮੇਯ ਸੁਜਾਨ[1]।

[1](ਤਿਵੇਂ) ਗਯਾਨ ਨੂੰ ਪ੍ਰਮਾਣ ਤੇ ਗੇਯ ਨੂੰ ਪ੍ਰਮੇਯ ਕਹਿ ਲੈਂਦੇ ਹਨ।

†ਤ੍ਰਿਪੁਟੀ ਮੈਂ ਲਖਿ ਆਪ ਕੋ, ਕਹੈਂ ਅਪਰਮਾ ਗਯਾਨ[1] ॥੬॥

†ਏਥੇ ਸਿਰਨਾਮਾ ਚਾਹੀਦਾ ਸੀ, 'ਅਪਰਮਾ ਗਯਾਨ', ਲਿਖਾਰੀ ਦੀ ਭੁੱਲ ਨਾਲ ਰਹਿ ਗਿਆ ਜਾਪਦਾ ਹੈ।

[1]ਤ੍ਰਿਪੁਟੀ ਵਿਚ ਆਪ ਨੂੰ ਜਾਣਨਾ ਇਹ ਅਪਰਮਾ ਗਯਾਨ ਕਹੀਦਾ ਹੈ।

ਪ੍ਰਮਾ ਗਯਾਨ:-

ਤ੍ਰਿਪੁਟੀ ਕੋ ਜੁ ਪ੍ਰਕਾਸ਼ ਹੀ, ਅਰ ਸਭਿ ਕੋ ਧਿਸਠਾਨ[1]। [1]ਜੋ ਸਭ ਦਾ ਅਧਿਸ਼ਟਾਨ ਹੈ।
ਅਪਨੋ ਆਪ ਸੁਜਾਨ ਹੀ, ਸੋ ਕਹਿੰ ਪਰਮਾ ਗ੍ਯਾਨ[1] ॥੭॥
[1]ਉਸ ਨੂੰ ਆਪਣਾ ਆਪ ਜਾਣਨਾ ਇਹ 'ਪਰਮਾ ਗ੍ਯਾਨ' ਹੈ।

ਸੈਯਾ ਛੰਦ: [1]ਸਤਿਗੁਰੂ:-
[1]ਮਹਾਂਵਾਕ ਵੇਦਾਂਤ ਕਿ ਸਤਿਗੁਰ
ਤਿਸ ਕੋ ਹੋਨਿ ਯਥਾਰਥ ਗ੍ਯਾਨ[1]। [1]ਇਹ ਯਥਾਰਥ ਗ੍ਯਾਨ ਉਸ ਨੂੰ (ਪ੍ਰਾਪਤ) ਹੁੰਦਾ ਹੈ ਕਿ ਜਿਸ ਨੂੰ ਕਿ ਵੇਦਾਂਤ ਦੇ ਮਹਾਂ ਵਾਕ (ਦੇ ਉਪਦੇਸ਼ਟਾ) ਸਤਿਗੁਰੂ (ਮਿਲਨ)। ਸਤਿਗੁਰੂ ਤੋਂ ਮੁਰਾਦ ਇਥੇ ਇਸ ਵਿਦਿਆ ਦੇ ਉਸਤਾਦ ਦੀ ਹੈ।
[1]ਅਧਿਕਾਰੀ ਜੁ[†] ਚਤੁਸ੍ਰੈ ਸਾਧਨ[2] [1]ਚਾਰ ਅਨੁਬੰਧ ਚਲੇ। [2]ਪਹਿਲਾਂ, 'ਅਧਿਕਾਰੀ' (ਓਹ ਹੈ) ਜੋ ਚਾਰ ਸਾਧਨ ਸੰਪੰਨ ਹੈ। [†]ਪਾ:-ਜੁਗਤ।
ਵਿਖਯ ਜੀਵੇਸ਼੍ਵਰ ਇਕਤਾ ਜਾਨ[1]। [1]ਦੂਜੇ 'ਵਿਖਯ', ਜੋ ਇਹ ਹੈ: 'ਜੀਵ ਈਸ਼੍ਵਰ ਦੀ ਏਕਤਾ'।
ਬੋਧ ਬ੍ਰਹਮ ਬੋਧਕ ਵੇਦਾਂਤ ਸੁ
ਇਹ ਸਬੰਧ ਨੀਕੇ ਪਹਿਚਾਨ[1]। [1]ਤ੍ਰਾਸ੍ਰੇ 'ਸੰਬੰਧ' (ਅਨੁਬੰਧ) ਇਹ ਹੈ:-ਬ੍ਰਹਮ ਬੋਧਯ ਹੈ ਤੇ ਵੇਦਾਂਤ ਬੋਧਕ ਹੈ ਇਸ ਗਲ ਨੂੰ ਚੰਗੀ ਤਰ੍ਹਾਂ ਸਮਝ ਲਓ। (ਇਸੇ ਨੂੰ ਪ੍ਰਤੀ ਪਾਦਯ ਪ੍ਰਤੀਪਾਦਿਕ ਅਨੁਬੰਧ ਕਹਿੰਦੇ ਹਨ)।
[1]ਦੁਖ ਨਿਵਿਰਤਿ ਪਰਮਾਨੰਦ ਪ੍ਰਾਪਤਿ [1]ਚੌਥੇ 'ਪ੍ਰਯੋਜਨ' ਚਲਿਆ:-
ਇਹੀ ਪ੍ਰਯੋਜਨ ਕਰਹਿੰ ਬਖਾਨ[1] ॥੮॥ [1]ਦੁਖ ਦੀ ਨਵਿਰਤੀ ਤੇ ਪਰਮ ਆਨੰਦ ਦੀ ਪ੍ਰਾਪਤੀ ਇਸ ਨੂੰ 'ਪ੍ਰਯੋਜਨ' ਕਹਿੰਦੇ ਹਨ।

ਦੋਹਰਾ:
[1]ਇਹ ਚਾਰੋਂ ਅਨੁਬੰਧ ਕੋ [1]ਗ੍ਯਾਨ ਦਾ ਵਿਸ਼ਾ ਉਸ ਨੂੰ ਸੁਨਾਉਣਾ ਚਾਹੀਏ ਜਿਸਦੇ ਹਿਰਦੇ ਵਿਚ ਇਨ੍ਹਾਂ ਚਹੁੰ ਅਨੁਬੰਧਾਂ ਦਾ ਗ੍ਯਾਨ ਹੋਵੇ, (ਇਹ) ਸੰਤਾਂ ਦੀ ਮਤ ਹੈ। (ਅ) ਸੰਤਾਂ ਦੇ ਮਤ ਵਿਚ ਇਸ ਨੂੰ ਗ੍ਯਾਨ ਪ੍ਰਕਰਣ ਕਹਿੰਦੇ ਹਨ।
ਗ੍ਯਾਨ ਰਿਦੇ ਜਬਿ ਹੋਇ।
ਕਹੈਂ ਗਿਆਨ ਪ੍ਰਕਰਣ ਸੋ,
ਸੰਤਨ ਕੇ ਮਤ ਜੋਇ[੪] ॥੯॥
[1]ਬ੍ਰਹਮ ਅਖੰਡ ਚੈਤੰਨ ਕੋ [1]ਮਹਾਂ ਵਾਕ ਦਾ ਰੂਪ ਟੁਰਿਆ:-
ਗ੍ਯਾਨ ਜਥਾਰਥ ਜਾਨ।
ਜਿਸੀ ਵਾਕ੍ਯ ਤੇ ਹੋਤ ਹੈ
ਮਹਾਂਵਾਕ ਸੋ ਮਾਨ[1] ॥੧੦॥ [1]ਜਿਸ ਵਾਕ ਤੋਂ ਅਖੰਡ ਚੇਤੰਨ ਬ੍ਰਹਮ ਦਾ ਗ੍ਯਾਨ ਹੋਵੇ ਉਸ ਨੂੰ ਮਹਾਂ ਵਾਕ ਜਾਣੋ।

ਚੌਪਈ: [1]ਮਹਾਂ ਵਾਕ ਟੁਰੇ:-
'[1]ਪ੍ਰਗ੍ਯਾਨ ਮਾਨੰਦ ਬ੍ਰਹਮ' ਇਹ।

| | |
|---|---|
| ਮਹਾਂ ਵਾਕ੍ਯ ਰਿਗ ਬੇਦ ਬਿਖੇ† ਕਹਿ[1]। | [1]ਇਹ ਜੀਵ ਅਨੰਦ ਸਰੂਪ ਬ੍ਰਹਮ ਹੈ' ਇਹ ਮਹਾਂ ਵਾਕ ਰਿਗਵੇਦ ਦਾ ਕਹੀਦਾ ਹੈ)। †ਰਿਗੇਵਦ) ਏਤਰੇਯ ਉਪਨਿਸ਼ਦ, ਅਧ੍ਯਾਯ ੩ ਖੰਡ ੧। |
| 'ਅਹੰ ਬ੍ਰਹਮਾ ਸਮਿ' ਜੁਜਰ ਬਖਾਨੇ[1]†। | [1]ਮੈਂ ਬ੍ਰਹਮ ਹਾਂ' ਯੁਜਰਵੇਦ ਦਾ ਮਹਾਂ ਵਾਕ ਇਹ ਕਹੀਦਾ ਹੈ। †ਬ੍ਰਹਦਾਰਣ੍ਯਕ ਉਪਨਿਸ਼ਦ। ਅਧ੍ਯਾਯ ੧, ਬ੍ਰਹਮਣ ੪ ਖੰਡ ੨੦। |
| ਸ਼ਾਮਬੇਦ 'ਤਤ੍ਵੰਮਸਿ' ਮਾਨੇ[1]† ॥੧੧॥ | [1]ਸ਼ਾਮ ਵੇਦ ਮੰਨਦਾ ਹੈ 'ਉਹ ਤੂੰ ਹੈ'। †ਸਾਮ ਵੇਦ ਦੀ ਛਾਂਦੋਗ ਉਪਨਿਸ਼ਦ। ਪ੍ਰਪਾਠਕ ੬, ਖੰਡ ੮। |
| 'ਆਯੰ ਆਤਮਾ ਬ੍ਰਹਮ' ਅਥਰਬਣ[1]†। | [1]ਇਹ ਆਤਮਾ ਬ੍ਰਹਮ ਹੈ' ਅਥਰਬਣ (ਦਾ ਮਹਾਂ ਵਾਕ ਕਹੀਦਾ ਹੈ)। †ਅਥਰਵ ਵੇਦ) ਮਾਂਡੂਕ੍ਯ ਉਪਨਿਸ਼ਦ ਖੰਡ ੧, ਮੰਤ੍ਰ ੨। |
| ਮਹਾਂਵਾਕ੍ਯ ਏ ਚਾਰਹੁੰ ਸ਼੍ਰੁਤ ਗਣ[1]। | [1]ਵੇਦਾਂ ਦੇ ਜਾਣੂ। |
| ਇਹ ਚਾਰੋਂ ਹੀ ਜਪੁਜੀ ਬਿਖੇ†। | †ਹੁਣ ਕਵੀ ਜੀ ਦਾ ਯਤਨ ਏਹ ਚੱਲਿਆ ਹੈ ਕਿ ਵੇਦਾਂਤ ਜਪੁਜੀ ਵਿਚੋਂ ਸਿੱਧ ਕਰ ਦੇਣ। ਵਿਸ਼ੇਸ਼ ਵੇਰਵਾ ਆਪਦੇ ਜਪੁਜੀ ਦੇ ਟੀਕੇ ਵਿਚ ਹੈ। |
| ਸ੍ਰੀ ਨਾਨਕ ਜੀ ਕਹਿ ਕਰਿ ਲਿਖੇ ॥੧੨॥ | |
| 'ਤੂੰ ਸਦਾ ਸਲਾਮਤ ਨਿਰੰਕਾਰ।' | |
| ਚਾਰ ਬਾਰ ਤੁਕ ਕਰੀ ਉਚਾਰ। | |
| 'ਸ਼੍ਰਵਣ' 'ਮਨਨ' ਇਹ ਪੂਰਬ ਲਹਯੋ[1]। | [1]ਸੁਣਿਐ' ਤੇ 'ਮੰਨੈ' ਦੀਆਂ ਪੌੜੀਆਂ ਤੋਂ ਭਾਵ ਹੈ। |
| 'ਪੰਚ ਪ੍ਰਵਾਣ' ਨਿਧ੍ਯਾਸਨ ਕਹਯੋ[1] ॥੧੩॥ | [1]ਪੰਚ ਪਰਵਾਣ' ਵਾਲੀ ਪੌੜੀ ਨਿਧ੍ਯਾਸਨ (ਪਰ) ਕਹੀ ਹੈ। |
| ਸਾਖ੍ਯਾਤ ਪਰ ਏ ਤੁਕ ਚਾਰ[1]। | [1]ਭਾਵ 'ਤੂੰ ਸਦਾ ਸਲਾਮਤ ਨਿਰੰਕਾਰ' ਏਹ ਤੁਕ ਸਾਖ੍ਯਾਤਕਾਰ ਪਰਿਥਾਇ ਚਾਰ (ਵੇਰ ਕਹੀ ਹੈ)। |
| ਚਾਰਹੁੰ ਮਹਾਂਵਾਕ ਨਿਰਧਾਰ। | |
| ਪੁਨ ਸ਼੍ਰੀ ਅਰਜਨ ਤੁਕੈਂ ਬਨਾਈ। | |
| ਮਹਾਂਵਾਕ ਜਿਸ ਬਿਖੈ ਲਖਾਈ[1] ॥੧੪॥ | [1]ਲਖਾਏ ਹਨ। |

ਸ੍ਰੀ ਮੁਖਵਾਕ:

ਸਰਗੁਣ ਨਿਰਗੁਣ ਥਾਪੈ ਨਾਉ ॥
ਦੁਹ ਮਿਲਿ ਏਕੈ ਕੀਨੋ ਠਾਉ ॥੩॥

ਪੁਨਾ:-

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥
ਕਲਾ ਧਾਰਿ ਜਿਨਿ ਸਗਲੀ ਮੋਹੀ ॥

ਪੁਨਾ:-

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥

ਚੌਪਈ:

ਪੁਨ ਇਕਤਾ ਜਪੁਜੀ ਮਹਿਂ ਕਹੀ।
ਸੋ ਮੈਂ ਕਰਉਂ ਸੁਨਾਵਨ ਸਹੀ।
ਜੀਵ ਈਸ਼ ਇਕ ਬ੍ਰਹਮ ਸਰੂਪ[1]।
ਸਭਿ ਬਿਧਿ ਕੀਨ ਅਭੇਦ ਅਨੂਪ[1] ॥੧੫॥

[1]ਜੀਵਈਸ਼੍ਵਰ ਇਕ ਰੂਪ ਹੈਨ।
[1]'ਅਭੇਦ' ਦਾ ਵਰਣਨ ਸਭ ਪ੍ਰਕਾਰ ਨਾਲ ਦੱਸਿਆ ਹੈ (ਯਥਾ:-)

ਸ੍ਰੀ ਮੁਖਵਾਕ:

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥

ਚੌਪਈ:

[1]ਸਦਾ ਸਲਾਮਤਿ ਤੱਤ ਪਦ ਜਾਨ।
ਤੂੰ ਤੇ ਪੂਰਬ ਅੱਨ੍ਹੈ ਠਾਨ।
ਤਤ ਤੂੰ ਦੋਨਹੁਂ ਹੈ ਨਿਰੰਕਾਰ[1]।
ਸਤ ਚੇਤਨ ਆਨੰਦ ਇਕ ਸਾਰ[1] ॥੧੬॥
ਨਿਰਗੁਣ ਜੀਵ ਰੁ ਈਸ਼ਰ ਸਗੁਨਾ[1]।
ਚੇਤਨ ਕਲਾ ਦੁਹਨ ਸਮ, ਭਨਾ[1]।
[1]ਨਦੀ ਈਸ਼ ਵਾਹਾ ਲਖਿ ਜੀਵ।
ਪਰੇ ਸਮੁੰਦ੍ਰ ਰੂਪ ਜਲ ਥੀਵ[1] ॥੧੭॥
ਇੱਤਜਾਦਿਕ ਲਿਹੁ ਅਰਥ ਵਿਚਾਰ।
ਵਧੈ ਗ੍ਰੰਥ ਜਿ ਕਰਹੁਂ ਵਿਸਥਾਰ।
ਸੂਛਮ ਬਿਧਿ[1] ਮੈਂ ਸਕਲ ਜਨਾਈ।
ਮਹਾਂਵਾਕ ਇਮ ਦਏ ਦਿਖਾਈ ॥੧੮॥

[1]'ਸਦਾ ਸਲਾਮਤ' (ਪਦ ਨੂੰ) 'ਤਤ' ਪਦ ਸਮਝੋ (ਇਸਤੋਂ) ਪਹਿਲੇ (ਪਦ) 'ਤੂੰ' ਦਾ ਅੰਨ੍ਹੈ ਕਰੋ ਭਾਵ ਨਾਲ ਜੋੜੋ।
[1]ਹੁਣ ਇਹ ਬਣ ਗਿਆ:-) ਤਤ ਤੂੰ ਦੋਵੇਂ ਨਿਰਾਕਾਰ ਹੋ, ਭਾਵ ਤਤ=ਈਸ਼੍ਵਰ। ਤੂੰ=ਜੀਵ। ਨਿਰੰਕਾਰ=ਬ੍ਰਹਮ। ਜੀਵ ਈਸ਼੍ਵਰ ਬ੍ਰਹਮ ਹੈਨ (ਉਪਾਧੀ ਤਯਾਗ ਕੇ)।
[1]'ਤਤ' ਤੇ 'ਤੂੰ' ਦੋਹਾਂ ਵਿਚ) ਸਤ ਚੇਤਨ ਇਕ ਸਾਰ ਹੋਣ ਕਰਕੇ (ਦੋਹਾਂ ਦਾ, ਵਾਸਤਵ ਵਿਚ ਇਕੋ ਰੂਪ ਹੈ)।
[1]ਇਸ ਵਿਚ) 'ਨਿਰਗੁਣ ਆਪ ਸਰਗੁਣ ਬੀ ਓਹੀ' ਤੁਕ ਦਾ ਭਾਵ ਦੇਂਦੇ ਹਨ।
[1]ਦੋਹਾਂ ਵਿਚ ਚੇਤਨ ਕਲਾ ਇਕੋ ਜੇਹੀ ਹੈ।
[1]ਹੁਣ 'ਨਦੀਆਂ ਅਤੇ ਵਾਹ' ਦਾ ਭਾਵ ਕਹਿੰਦੇ ਹਨ।
[1]ਹੋ ਜਾਂਦੇ ਹਨ।
[1]ਭਾਵ ਸੰਖੇਪ ਕਰਕੇ।

ਸ਼੍ਰੀ ਗ੍ਰੰਥ ਸਾਹਿਬ ਮਹਿਂ ਔਰ।
ਏਕ ਅਭੇਦ ਕਹੜੋ ਬਹੁ ਠੌਰ।
ਸੁਮਤਿ ਵੰਤਿ ਜੇ ਅਰਥ ਬਿਚਾਰਹਿਂ।
ਮਹਾਂਵਾਕ ਇਸ ਬਿਧਿ ਨਿਰਧਾਰਹਿਂ ॥੧੯॥

ਪ੍ਰਕ੍ਰਿਤਿਵਾਕ[1]†:-

[1]ਜਿਸ ਵਿਚ ਪੂਰਨ ਬ੍ਰਹਮ ਗਜਾਨੀ ਦੀ ਸੁਭਾਵਿਕ ਇਸਥਿਤੀ ਹੈ ਐਸਾ ਵਾਕ। †ਪਾ:-ਪ੍ਰਕਿਰਤ ਵਾਕ।

ਸ੍ਵੈਯਾ ਛੰਦ:

ਨਹਿਂ ਬਿਨਾਸ਼ ਸੁਖ ਦੁਖ ਧ੍ਰਮਵੰਤ ਨ[1]
ਸਾਧਨ ਨਹੀਂ ਮਮੁੱਖ ਨ ਕੋਇ।
ਮੁਕਤਿ ਨਿਵਿਰਤਿ ਨ ਬਿੱਦਜਾ ਕੋਈ
ਲੋਕ ਅਲੋਕ ਦੇਵ ਨਹਿਂ ਹੋਇ।
ਬੇਦਾ ਬੇਦਾ[1], ਮਾਤਾ ਮਾਤਾ[2]
ਪਿਤਾ ਪਿਤਾ[1], ਇਮ ਲਖੀਯਹਿ ਸੋਇ।
ਸੁਖਪਤਿ ਮਹਿਂ[1] ਨਹਿਂ ਜੀਵ ਬ੍ਰਹਮ ਹੈ
ਜਿਸ ਤੇ ਨਹਿਂ ਸੰਸਾਰ ਕੋ ਜੋਇ[1]' ॥੨੦॥

[1]ਨਾ ਸੁਖ ਦੁਖ ਨੂੰ ਧਾਰਨੇ ਵਾਲਾ (ਭਾਵ) ਅੰਤਹਕਰਣ ਕੋਈ ਨਹੀਂ।

[1]ਨਾਂ ਜਾਣਨਾ ਤੇ ਨਾਂ ਨਾ ਜਾਣਨਾ। [2]ਨਾ ਮਾਂ ਤੇ ਨਾ ਨਾਂ ਮਾਂ,

[1]ਨਾ ਪਿਤਾ ਤੇ ਨਾ ਨਾਂ ਪਿਤਾ (ਕੋਈ ਨਹੀਂ)।

[1]ਸੁਖੋਪਤ ਵਿੱਚ।

[1]ਮੈਂ ਸੋਖਪਤੀ (ਭਾਵ ਲਿਵਲੀਨਤਾ) ਵਿਚ ਹਾਂ, ਮੇਰੇ ਵਿਚ ਜੀਵ ਬ੍ਰਹਮ ਨਹੀਂ ਹੈ, ਜਿਸ ਕਰਕੇ ਸੰਸਾਰ ਬੀ ਨਹੀਂ (ਮੇਰੇ ਵਿਚ) ਦੇਖੀਦਾ।

ਦੋਹਰਾ:

ਇਤਜਾਦਿਕ ਜੇ ਵਾਕਜ ਹੈਂ
ਅਰਥ ਨ ਜਿਹ ਬਿਬਚਾਰ[1]।
ਵਾਕ ਪ੍ਰਕਿਰਤ ਪਛਾਨਿਯੇ
ਜਿਨ ਕੋ ਇਮ ਨਿਰਧਾਰ[1] ॥੨੧॥

[1]ਓਹ ਵਾਕ ਜੋ ਵਿਕਾਰ ਯਾ ਦੂਈ ਦੇ ਲਖਾਯਕ ਨਾ ਹੋਣ। ਭਾਵ ਜਿਨ੍ਹਾਂ ਦੇ ਅਰਥ ਇਕ ਰਸ ਘਨਾਨੰਦਤਾ ਦੇ ਲਖਾਯਕ ਹਨ।

[1]ਜਿਨ੍ਹਾਂ ਦਾ ਐਉਂ (ਉਪਰ ਮੈਂ) ਨਿਰਣਾ ਕੀਤਾ ਹੈ।

ਸਵਿਕਲਪ ਵਾਕਜ:-

ਸ੍ਵੈਯਾ ਛੰਦ:

ਜਿਸ ਤੇ ਭੂਤ ਭਏ ਸਭਿ ਉਤਪਤ
ਪੁਨ ਜਿਸ ਤੇ ਜੀਵਤਿ ਥਿਤ ਹੋਇ[1]।
ਅੰਤ ਸਮੈ ਸਭਿ ਲੈ ਹ੍ਵੈ ਤਿਸ ਮਹਿਂ[1]
ਕਰ ਨਿਸ਼ਚੈ ਉਰਧਾਰਹੁ ਸੋਇ।
ਜਾਗ੍ਰਤਿ ਸੁਪਨ ਕੁਲ ਉਭਿਯਨਿ ਮਹਿਂ

[1]ਜਿਸ ਤੋਂ ਸਾਰੇ ਪ੍ਰਾਣੀ ਉਪਜੇ ਹਨ ਤੇ ਜਿਸ ਕਰਕੇ ਜੀਉ ਰਹੇ ਹਨ।

[1]ਉਸੇ ਵਿਚ ਅੰਤ ਸਮੇਂ ਲੈ ਹੋ ਜਾਣਗੇ।

ਮਹਾਂ ਮਤਿਸ ਬਿਚਰਤਿ ਲਖਿ ਜੋਇ[1]।

[1]ਜਾਗ੍ਰਤ ਤੇ ਸੁਪਨ ਰੂਪੀ ਦੋ ਕਿਨਾਰਿਆਂ ਦੇ ਅੰਦਰ (ਫੁਰਨੇ ਰੂਪੀ ਨਦ ਵਿਚ) ਵਡੇ ਮੱਛ ਵਿਚਰ ਰਹੇ ਹਨ (ਰਾਗ ਦ੍ਵੈਖ ਆਦਿ)।

'ਤਿਸ ਆਤਮ ਤੇ ਨਭ ਸੰ ਭੂਤੰ[†]'

[†]ਆਤਮਨਾ ਆਕਾਸ਼: ਸੰਭੂਤ:।

ਵਾਕਜ ਇੱਤਜਾਦਿ ਸਵਿਕਲਪ ਓਇ[1] ॥੨੨॥

[1]'ਉਸ ਆਤਮਾ ਤੋਂ ਅਕਾਸ਼ਾਦਿ ਉਪਜੇ ਹਨ' ਇਸ ਪ੍ਰਕਾਰ ਦੇ ਵਾਕ 'ਸਵਿਕਲਪ ਵਾਕ' ਕਹੀਦੇ ਹਨ।

ਨਿਰਵਿਕਲਪ ਵਾਕ:-

ਚੌਪਈ:

ਸਤਜੰ ਗਜਾਨ ਮਨੰਤੰ ਬ੍ਰਹਮ[†]।

[†]ਸਤਜੰ ਗਜਾਨ ਮਨੰਤੰ ਬ੍ਰਹਮ। ਤੈਤ੍ਰੀਯ ਉਪ: ਬ੍ਰਹਮ ਵਲੀ, ਅਨੁ: ੧।

ਅਯੰ ਵਿਗਜਾਨ ਰੂਪ ਬਿਨ ਭਰਮ[1]।

[1]ਬ੍ਰਹਮ ਸੱਤਜ ਹੈ, ਗਜਾਨ ਹੈ, ਅਨੰਤ ਹੈ। ਇਹ (ਬ੍ਰਹਮ) ਵਿਗਜਾਨ ਰੂਪ ਹੈ ਭਰਮ ਤੋਂ ਬਿਨਾਂ ਹੈ।

ਪ੍ਰਾਨ ਰਿਦਜੰਤਰ ਜੋਤੀ ਜੋਇ[1]।

[1]ਹ੍ਰਿਦੇ ਦੇ ਅੰਤਰ (ਉਹ) ਜਯੋਤ (ਸਰੂਪ ਸਥਿਤ ਹੋਕੇ) ਪ੍ਰਾਣਾਂ ਨੂੰ (ਚਲਾ ਰਿਹਾ ਹੈ)।

ਨਿਰਵਿਕਲਪ ਵਾਕਜ ਅਸ ਹੋਇ[1] ॥੨੩॥

[1]ਐਸੇ ਵਾਕ ਨਿਰਵਿਕਲਪ ਕਹੀਦੇ ਹਨ।

ਦੋਹਰਾ:

[1]ਨਿਰਵਿਕਲਪ ਆਦਿਕ ਲਖੋ
ਮਹਾਂਵਾਕਜ ਤੇ ਆਨ।
ਵਾਕ ਅਵਾਂਤਰ ਜਾਨ ਸਭਿ
ਜੈਸੇ ਕਰੇ ਬਖਾਨ[11] ॥੨੪॥

[1]ਮਹਾਂ ਵਾਕਾਂ ਤੋਂ ਵੱਖਰਾ ਜੋ (ਮੈਂ) ਨਿਰਵਿਕਲਪ (ਸਵਿਕਲਪ ਵਾਕ) ਵਰਣਨ ਕੀਤੇ ਹਨ ਉਨ੍ਹਾਂ ਸਭਨਾਂ ਵਾਕਾਂ ਨੂੰ 'ਅਵਾਂਤਾਰ ਵਾਕ' (ਬੀ ਕਹਿੰਦੇ ਹਨ) ਜਾਣ ਲਓ।

ਕਰਮਕਾਂਡ:-

ਦੋਹਰਾ:

[1]ਕਾਮਜਕ ਕਰਮ ਨਿਖਿੱਧ ਬਿਨ
ਨਿੱਤ ਨਮਿੱਤ ਜਿ ਦੋਇ[12]।

[1]ਕਾਮਨਾ ਅਰਥ ਕੀਤੇ ਕੰਮ ਅਤੇ ਮਾੜੇ ਕੰਮ (ਇਨ੍ਹਾਂ ਦੋਹਾਂ) ਤੋਂ ਵੱਖਰੇ ਦੋ (ਪ੍ਰਕਾਰ ਦੇ ਕਰਮ ਹੋਰ ਹਨ) ਨਿੱਤ ਤੇ ਨਮਿੱਤ।

ਕਰਮ ਪ੍ਰਾਯਸ਼ਚਿਤ ਤੀਨ ਗਿਨ[1],
'ਕਰਮਕਾਂਡ' ਇਹ ਹੋਇ ॥੨੫॥

[1]ਤੀਸਰਾ (ਇਨ੍ਹਾਂ ਦੇ ਨਾਲ) ਪ੍ਰਾਯਸਚਿਤ ਕਰਮ ਗਿਣੋਂ।

ਸ੍ਵੈਯਾ ਛੰਦ:

'ਨਿੱਤਜ ਕਰਮ' ਸੰਧਜਾ ਬੰਦਨਾਦਿਕ,
ਸੁਤ ਜਨਮਾਦਿ 'ਨਮਿੱਤਜਕ' ਜਾਨ।
'ਪ੍ਰਯਾਸ਼ਚਿਤ' ਕ੍ਰਿਛ ਚੰਦ੍ਰਯਨ ਆਦਿਕ

ਕਲਮਲ ਛੈ ਸਾਧਨ ਪਹਿਚਾਨ[1]।

[1]ਪਾਪਾਂ ਦੇ ਨਸ਼ਟ ਦੇ ਸਾਧਨ (ਲਈ ਕੀਤੇ ਕਰਮ) ਬ੍ਰਿਛ ਚੰਦ੍ਰਾਯਣ ਆਦਿ (ਬ੍ਰਤ) ਪ੍ਰਾਸਚਿਤ ਕਰਮ ਪਛਾਣੋ।

ਅਗਨੀ ਜੋਤਿਸ਼ਟੋਮਾਦਿਕ ਜੇ
'ਕਾਮਕ' ਐਸੇ ਬੇਦ ਬਖਾਨ[1]।

[1]ਅਗਨਿਹੋਤ੍ਰ ਤੇ ਜਜੋਤਸ਼ਿਟੋਮ ਆਦਿ 'ਕਾਮਜ' ਕਰਮ ਹਨ, ਵੇਦ ਨੇ ਐਸੇ ਕਿਹਾ ਹੈ।

ਹਨਨਿ ਬ੍ਰਹਮਾਦਿਕ ਇਹ 'ਨਖਿੱਧ' ਹੈਂ[1],
ਕਰਮ ਪੰਚ ਏ ਜਾਨ ਸੁਜਾਨ ॥੨੬॥

[1]ਬ੍ਰਾਹਮਣ ਆਦਿਕਾਂ ਦਾ ਮਾਰਨਾ ਇਹ 'ਨਖਿੱਧ' ਕਰਮ ਹੈ।

ਦੋਹਰਾ:

[1]ਕਿੰਵਾ ਚਾਰਹੁੰ ਵਰਣ ਕੋ
ਆਸ਼੍ਰਮ ਧਰਮ ਜਿਤੇਕ।
'ਕਰਮਕਾਂਡ' ਸੋ ਜਾਨੀਯਹਿ,
ਭਾਖਤਿ ਸੁਮਤਿ ਬਿਬੇਕ ॥੨੭॥

[1]ਹੋਰ ਗਲਾਂ ਕਹਿੰਦੇ ਹਨ, ਕਰਮ ਕਾਂਡ ਸੰਬੰਧੀ।

ਉਪਾਸਨਾ:-

ਸ੍ਵੈਯਾ ਛੰਦ:

ਤ੍ਰਿਗੁਣ ਰੂਪ: ਬਿਧਿ, ਬਿਸ਼ਨੁ, ਰੁਦ੍ਰ ਜੋ,
ਬ੍ਰਹਮਾਤਮ ਲਖਿ ਚਿਤਵਨ ਤੀਨ[1]।

[1]ਤਿੰਨ ਗੁਣ ਰੂਪ ਬ੍ਰਹਮਾ ਵਿਸ਼ਨੂੰ ਸ਼ਿਵ ਤਿੰਨਾਂ ਨੂੰ 'ਬ੍ਰਹਮ ਆਤਮਾ' ਜਾਣਕੇ ਚਿਤਵਨਾ (ਇਹ ਉਪਾਸ਼ਨਾ ਹੈ)।

ਅਬਜਾਕ੍ਰਿਤ ਕਿ ਵੈਸ਼੍ਵਾਨਰ ਕੋ
ਹਿਰਣਗਰਭ ਆਤਮ ਚਿਤ ਚੀਨ[1]।

[1]ਅਥਵਾ ਅਬਜਾਕ੍ਰਿਤ) ਈਸ਼ਰ ਯਾ ਵੈਰਾਟ (ਯਾ) ਹਰਨ ਗਰਭ ਨੂੰ ਚੇਤਨ ਆਤਮਾ ਪਛਾਣ ਕੇ।

ਚਿਤਵਹਿ ਏਕ ਆਤਮਾ ਇਨ ਪ੍ਰਤਿ,
ਕਿਧੌਂ ਉਪਾਸਹਿ ਸਗੁਣ ਪ੍ਰਬੀਨ[1]।

[1]ਇਨ੍ਹਾਂ ਨੂੰ ਆਤਮਾ (ਆਪਣੇ ਆਪ ਨਾਲ) ਇਕ ਜਾਣਕੇ ਚਿਤਾਵੈ। ਅਥਵਾ ਸਗੁਣ ਦੀ ਉਪਾਸਨਾ ਕਰੇ ਅਧਿਕਾਰੀ [ਪ੍ਰਬੀਨ=ਸਿਆਣਾ ਪੁਰਖ ਭਾਵ ਅਧਿਕਾਰੀ]।

ਅਹੰ ਬ੍ਰਹਮਾਸਮਿ ਚਿੰਤਨ ਕਿੰਵਾ
ਨ੍ਰਿਗੁਣ ਉਪਾਸ ਭਾਵ ਇਕ ਭੀਨ[1] ॥੨੮॥

[1]ਅਥਵਾ) ਅਹੰਬ੍ਰਮਾਸਮਿ ਦੇ ਚਿੰਤਨ ਵਿਚ ਰਹੇ, ਅਥਵਾ ਇਕੋ ਨਿਰਗੁਣ ਦੀ ਉਪਾਸਨਾ ਦੇ ਭਾਵ (ਪ੍ਰੇਮ ਭਾਵ) ਵਿਚ ਭਿੱਜਾ ਰਹੇ।

ਅਥ ਪੱਖਜਾਂਤਰ[1]:-

[1]ਇਸੇ ਪੱਖ ਦਾ ਹੋਰ ਰੂਪ ਦੱਸਦੇ ਹਨ:-

ਸ੍ਵੈਯਾ ਛੰਦ:

ਅਕਾਰ, ਉਕਾਰ, ਮਕਾਰ, ਨਾਦ ਵਿੰਦ,
ਬਿਧੁ, ਹਰਿ, ਸ਼ਿਵ, ਕਿ ਸਦਾਸ਼ਿਵ

[1]ਓਂ ਦੀ ਉਪਾਸਨਾ ਦੀ ਵਿਧਿ:-) ਐੜੇ ਨੂੰ ਬ੍ਰਹਮਾਂ,

| | |
|---|---|
| ਜਾਨ[1]। | ਊੜੇ ਨੂੰ ਵਿਸ਼ਨੂੰ, ਮੰਮੇ ਨੂੰ ਸ਼ਿਵ ਤੇ ਨਾਦ ਬਿੰਦੂ (ਅਰਧ ਮਾਤ੍ਰਾ ਨੂੰ) ਸਦਾ ਸ਼ਿਵ ਸਮਝਕੇ (ਉਪਾਸਨਾ ਕਰੇ)। |
| ਛਿਤ, ਅਪ, ਤੇਜ, ਵਾਯੁ, ਨਭ, ਰਵਿ ਸਸਿ, | |
| ਪੁਰਖ ਸ ਏਤਤ ਆਤਮ ਮਾਨ[1]। | [1]ਵੈਰਾਟ ਸਮੇਤ ਇਨ੍ਹਾਂ ਨੂੰ ਆਤਮਾ ਮੰਨਕੇ (ਉਪਾਸਨਾ ਕਰੇ)। |
| ਇਕ ਉਪਾਸ੍ਯ, ਅਰੁ ਕਰਿ ਉਪਾਸਨਾ, | |
| ਬ੍ਰਹਮ ਆਤਮਾ ਏਕ ਸਮਾਨ[1]। | [1]ਇਕ ਉਪਾਸ੍ਯ ਹੈ (ਤੇ ਇਕ) ਉਪਾਸਨਾ ਕਰਨ ਵਾਲਾ ਹੈ, (ਉਪਾਸ੍ਯ ਬ੍ਰਹਮ ਹੈ, ਉਪਾਸਕ) ਆਤਮਾ ਹੈ, (ਦੋਹਾਂ ਨੂੰ) ਇਕ ਕਰਕੇ ਉਪਾਸੇ। |
| ਇਕ ਪ੍ਰਤੀਕ ਉਪਸਨਾਂ ਕਿੰਵਾ[1] | [1]ਇਕ ਪ੍ਰਤੀਕ ਉਪਾਸਨਾ ਹੈ [ਪ੍ਰਤੀਕੋਪਾਸਨਾ=ਕਿਸੇ ਵਸਤੂ ਯਾ ਮੂਰਤੀ ਆਦਿਕ ਵਿਚ ਬ੍ਰਹਮ ਦੀ ਭਾਵਨਾ ਕਰਕੇ ਉਪਾਸਨਾ ਕਰਨੀ]। |
| ਕਹੈਂ ਅਪਰ ਸੁਨੀਅਹਿ ਦੈ ਕਾਨ[1] ॥੨੯॥ | [1]ਕੰਨ ਦੇਕੇ ਸੁਣੋ ਹੋਰ ਕਹਿੰਦੇ ਹਾਂ:- |
| [1]ਅਥਵਾ ਵਿਲੈ ਅਕਾਰ ਉਕਾਰੇ, | [1]ਅਥਵਾ ਅਕਾਰ ਨੂੰ ਉਕਾਰ ਵਿਚ ਲੀਨੇ ਕਰੇ ਤੇ ਉਕਾਰ ਨੂੰ ਮਕਾਰ ਵਿਚ ਤੇ ਮਕਾਰ ਨੂੰ ਅਰਧ ਮਾਤ੍ਰਾ ਵਿਚ, ਅਰਧ ਮਾਤ੍ਰਾ ਨੂੰ ਪੁਰਖ ਵਿਚ (ਲੀਨ ਕਰੇ), ਤੇ ਪੁਰਖ ਨੂੰ ਪ੍ਰਮਾਤਮਾ ਵਿਚ ਇਸਥਿਤ, (ਹੁਣ) ਬ੍ਰਹਮ ਆਤਮਾ ਹੀ ਬਾਕੀ ਰਹਿ ਗਿਆ, ਵਿਚਾਰ ਲਓ। ਭਾਵ ਆਤਮਾ ਬ੍ਰਹਮ ਰੂਪ ਲਖਿਆ ਗਿਆ। |
| ਵਿਲੈ ਉਕਾਰ ਮਕਾਰ ਮਝਾਰ। | |
| ਅਰਧ ਮਾਤ੍ਰ ਮਹਿਂ ਕਰਿ ਮਕਾਰ ਲੇ, | |
| ਅਰਧਮਾਤ੍ਰ ਕੋ ਪੁਰਖ ਉਦਾਰ। | |
| ਪੁਰਖ ਪ੍ਰਮਾਤਮ ਏਵ ਤਿਸ੍ਰਤੇ, | |
| ਬ੍ਰਹਮ ਆਤਮਾ ਸ਼ੇਖ ਬਿਚਾਰ[2]। | |
| ਇਤ ਉਪਾਸਨਾ ਨਰ ਕੁਰਯਾਤਹਿ, | |
| ਭਿੰਨ ਭਿੰਨ ਲੀਜਹਿ ਉਰਧਾਰ[1] ॥੩੦॥ | [1]ਐਉਂ ਆਦਮੀ ਉਪਾਸਨਾ ਕਰੇ, ਅੱਡੋ ਅੱਡ ਸਭ ਨੂੰ ਸਮਝ ਲਓ। |
| ਅਥ ਗਿਆਨ ਕਾਂਡ:- | |
| ਸ੍ਵੈਯਾ ਛੰਦ: | |
| 'ਸਤ੍ਯੰ ਗ੍ਯਾਨ ਮਨੰਤੰ ਬ੍ਰਹਮ[†]' ਜੁ | [†]ਇਹ ਅਵਾਂਤਰ ਵਾਕ ਹੈ ਜੋ ਪਿਛੇ ਆਇਆ ਹੈ। ਤੈਤਿਰੀਯ ਉਪਨਿਸ਼ਦ ਬ੍ਰਹਮਵਲੀ-ਅਨੁਵਾਕ ੧ ਵਿਚੋਂ ਹੈ। |
| 'ਤੱਤ੍ਵਮਸ੍ਯਾਦਿ[†]' ਵਾਕ੍ਯ ਜੇ ਚਾਰ। | [†]ਇਹ ਮਹਾਂ ਵਾਕ ਹੈ ਅਰ ਚਾਰੇ ਮਹਾਂਵਾਕ ਪਿਛੇ ਆ ਚੁਕੇ ਹਨ। |

| | |
|---|---|
| 'ਸਰਬਾਤਮ ਬ੍ਰਹਮ[1]' 'ਬ੍ਰਹਮ ਸੂਬਾਤਮ[2]' | [1]ਇਹ ਸਭ ਆਤਮ ਬ੍ਰਹਮ ਹੈ, ਸਭ ਦਾ ਆਤਮਾ ਬ੍ਰਹਮ ਹੈ। [2]ਬ੍ਰਹਮ ਸਰਬਾਤਮ ਹੈ, ਬ੍ਰਹਮ ਸਭ ਦਾ ਆਤਮਾ ਹੈ। |
| ਅਦੁਤੀ ਦ੍ਵੈਤ ਨਾਸਤੀ ਧਾਰ[1]। | [1]ਬ੍ਰਹਮ) ਅਦੁਤੀ ਹੈ, ਉਸ ਵਿਚ ਦ੍ਵੈਤ ਨਹੀਂ ਹੈ, (ਐਸਾ ਭਾਵ) ਧਾਰਨ ਕਰਨਾ। |
| [1]ਸਤਜੰ ਗਜਾਨ ਮਨੰਤ ਆਤਮਾ | [1]ਆਤਮਾ ਸਤਜ ਹੈ, ਗਜਾਨ ਹੈ, ਅਨੰਤ ਹੈ (ਉਸ ਆਤਮਾ ਨੂੰ) ਇਕ ਅਦ੍ਵੈਤ ਬ੍ਰਹਮ ਨਿਸ਼ਚੇ ਕਰੇ। (ਕੀਕੂੰ ? ਐਉ :-) |
| ਬ੍ਰਹਮ ਏਕ ਅੱਦ੍ਵੈ ਨਿਰਧਾਰ[2]। | |
| ਸਤਜੰ ਸਤਜੰ ਗਜਾਨੰ ਗਜਾਨੰ | |
| ਇਕੰ, ਅਨੰਤ ਮਨੰਤ ਬਿਚਾਰ[1] ॥੩੧॥ | [1]ਉਹ ਬੀ) ਸੱਤਜ ਹੈ (ਉਹ ਬੀ) ਸਤਜ ਹੈ, (ਉਹ ਬੀ) ਗਜਾਨ ਹੈ (ਉਹ ਬੀ) ਗਜਾਨ ਹੈ, (ਉਹ ਬੀ) ਇਕ ਹੈ (ਉਹ ਬੀ) ਇਕ ਹੈ, (ਉਹ ਬੀ) ਅਨੰਤ ਹੈ (ਉਹ ਬੀ) ਅਨੰਤ ਹੈ (ਐਸਾ) ਵਿਚਾਰਕੇ। |
| ਇਕ ਮੇਵਾ ਦੁਤੀਯੰ ਬ੍ਰਹਮੰ | |
| ਨੇਹ ਨਾਨਾਸਤਿ ਕਿੰਚਨ ਸੋਇ[1]। | [1]ਨਿਸ਼ਚੇ ਕਰਕੇ ਇਕ ਹੀ ਅਦੁਤੀ ਬ੍ਰਹਮ ਹੈ ਇਸ ਵਿਚ ਨਾਨਤ੍ਵ ਕਿੰਚਤ ਬੀ ਨਹੀਂ ਹੈ। [ਏਕੰ, ਏਵ, ਅਦ੍ਵਿਤੀਯ, ਬ੍ਰਹਮ, ਨ, ਨਾਨਾ, ਅਸਤਿ, ਕਿੰਚਨ]। |
| ਕਰਮ ਉਪਾਸਨ ਦੁਊ ਬਿਵਰਜਤਿ[1], | [1]ਦੋਵੇਂ ਮਨ੍ਹੇ ਹਨ। |
| ਪੁਰਖ ਸਾਧਜ ਤੇ ਬਰਜਤਿ ਹੋਇ[1]। | [1]ਪੁਰਖ ਦੇ ਸਾਧਨੇ ਜੋਗ ਹੋਣੇ ਕਰਕੇ ਮਨ੍ਹੇ ਹਨ। |
| ਕੇਵਲ ਗਜਾਨ ਮਾਤ੍ਰ ਹੀ ਤਿਸ਼੍ਰਤਿ | |
| ਗਜਾਨ ਕਾਂਡ ਕੌ ਲੱਛਨ ਜੋਇ[1]। | [1]ਕੇਵਲ ਗਜਾਨ ਮਾਤਰ ਵਿਚ ਹੀ ਟਿਕ ਜਾਵੇ, ਇਹ ਗਜਾਨ ਕਾਂਡ ਦਾ ਲੱਛਣ ਹੈ। |
| ਗਜਾਨਕਾਂਡ ਉਪਨਿਸ਼ਦ ਕਹੈਂ ਸਭਿ | |
| ਵੇਦ ਅੰਤ ਵੇਦਾਂਤਕ ਹੋਇ[1] ॥੩੨॥ | [1]ਸਾਰੀਆਂ ਉਪਨਿਸਦਾਂ ਨੂੰ ਗਜਾਨ ਕਾਂਡ ਕਹਿੰਦੇ ਹਨ, ਤੇ ਵੇਦ ਦਾ ਅੰਤ ਹੋਣ ਕਰਕੇ ਵੇਦਾਂਤ ਬੀ ਕਹੀਦਾ ਹੈ। |
| [1]ਜਹਿਂ ਲੌ ਪੁਰਖ ਸਾਧਜ ਕਰਤੱਬਜੰ | [1]ਵੇਦ ਤੇ ਵੇਦਾਂਤ ਦਾ ਫਰਕ ਦੱਸਦੇ ਹਨ:-) |
| ਪੁਰਬ ਮਿਮਾਂਸਾ ਕਰਹਿਂ ਬਖਾਨ[1]। | [1]ਜਿੱਥੋਂ ਤਕ ਇਨਸਾਨ ਦੇ ਸਾਧਣੇ ਯੋਗ ਕਰਤੱਬ ਹੈ ਉਸ ਨੂੰ ਪੁਰਬ ਮਿਮਾਂਸਾ ਕਹਿੰਦੇ ਹਨ। |
| ਤਹਿਂ ਲਗ ਸ਼ਬਦ ਬੇਦ ਇਹ ਕਹੀਯਹਿ | |
| ਜਹਾਂ ਜਾਨਿ ਵੋ ਜਾਨ ਸੁਜਾਨ। | |
| ਸੋ ਵੇਦਾਂਤ ਭਾਖੀਯਹਿ ਆਖਯ[1] | [1]ਉਥੋਂ ਤਾਈਂ ਪਦ 'ਵੇਦ' ਕਹੀਦਾ ਹੈ, ਪਰ ਜਿਥੇ ਜਾਕੇ ਜਾਣਨ ਯੋਗ ਨੂੰ ਜਾਣ ਲਈਦਾ ਹੈ ਹੇ ਸੁਜਾਨ, ਉਸ ਦਾ ਨਾਮ 'ਵੇਦਾਂਤ' ਕਹੀਦਾ ਹੈ। |
| ਇਸੀ ਪ੍ਰਕਾਰ ਭੇਦ ਪਹਿਚਾਨ। | |
| ਕਵੀ ਸੰਤੋਖ ਸਿੰਘ ਲਖਿ ਸਰੂਪ ਕੋ | |

ਸਗਰੇ ਸਫਲ ਤਬਹਿ ਮਨ ਮਾਨ'
॥੩੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਜਾਨ ਬਿਚਾਰ' ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਸਮੋ ਅੰਸੂ ॥੪੩॥

## ੪੪. [ਜੋਗ ਵਰਣਨ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਅਥ ਜੋਗ:–

ਸੈ੍ਯਾ ਛੰਦ:

'ਅੰਗ ਜੋਗ ਕੇ ਅਸ਼ਟ ਗਿਨੀਜਹਿ
ਜਮ$_{੧}$, ਅਰ ਨੇਮ$_{੨}$, ਸੁ ਆਸਨ, ਤੀਨ।
ਪ੍ਰਾਣਾਯਾਮ$_{੩}$, ਰੁ ਪ੍ਰਤਾਜਾਹਾਰਹਿ,
ਔਰ ਧਾਰਨਾ ਧਯਾਨ, ਪ੍ਰਬੀਨ।
ਅਸ਼ਟਮ ਅੰਗ ਸਮਾਧਿ, ਲਖੀਜੈ,
[1]ਪੂਰਬ ਯਮ: ਪੰਦਰਾਂ ਬਿਧਿ ਚੀਨ[†]।

[1]ਹੁਣ ੧. ਯਮ ਚਲਿਆ)। [†]ਯੋਗ ਦਰਸ਼ਨ ਵਿਚ ਪੰਜ ਯਮ ਗਿਣੇ ਹਨ ਪਰ ਯਾਗਵਲਕ ਸਿੰਮ੍ਰਤੀ ਪਾਰਸਕਾਰ ਗ੍ਰਹ ਸੂਤ੍ਰਾਂ ਵਿਚ ਯਮ ੧੦ ਗਿਣੇ ਹਨ।

ਲਯ, ਵਿਖੇਪ, ਪਰਮਾਦਿ, ਜੁ ਨਿੰਦ੍ਰਾ,
ਇਨ ਚਾਰਨ ਤੇ ਮਨ ਹੁਇ ਹੀਨ[1] ॥੧॥

[1]ਪਹਿਲਾ ਯਮ ਹੈ ਨਿਰਆਲਸਤਾ:–) ਲਯ, ਵਿਖੇਪ, ਪ੍ਰਮਾਦਿ, ਨਿੰਦ੍ਰਾ ਇਨ੍ਹਾਂ ਚੌਹਾਂ ਤੋਂ ਮਨ ਸਫਾ ਕਰੇ।

ਜਥਾ ਲਾਭ ਸੰਤੁਸ਼ਟ ਰਹਿਨ ਦ੍ਵੈ[1],

[1]ਦੂਜਾ (ਸੰਤੋਖ) ਜੋ ਮਿਲੇ ਉਸ ਪਰ ਰਾਜ਼ੀ ਰਹਿਣਾ।

'ਮੌਨ' ਤਜਨਿ ਮਿਥ੍ਯਾ ਬਚ ਹੋਇ[1]।

[1]ਤੀਸਰਾ ਹੈ) ਮੌਨ (ਅਰਥਾਤ) ਮਿਥਿਆ ਬਚਨਾਂ ਦਾ ਤਿਆਗ।

ਸ਼ਬਦਾਦਿਕ ਕੇ ਵਿਖਯ ਤਯਾਗਨਿ
'ਇੰਦ੍ਰਯ ਨਿਗ੍ਰਹਿ' ਯਾਂ ਕੋ ਜੋਇ[1]।

[1]ਚੌਥਾ ਹੈ) ਇੰਦ੍ਰਯ ਨਿਗ੍ਰਹ:–(ਇੰਦ੍ਰੀਆਂ) ਦਾ ਸ਼ਬਦ ਆਦਿ ਵਿਸ਼ਿਆਂ ਨੂੰ ਤਯਾਗਣਾ।

'ਦਯਾ' ਭੂਤ ਪ੍ਰਾਣੀ ਸੰਗ ਵੈਰ ਨ[1],

[1]ਪੰਜਵਾਂ ਹੈ) ਦਇਆ, ਕਿਸੇ ਪ੍ਰਾਣਧਾਰੀ ਜੀਵ ਨਾਲ ਵੈਰ ਨਾ ਹੋਣਾ।

'ਆਰਜਵ' ਬਿਨਾ ਕੁਟਲਤਾ ਜੋਇ[1]।

[1]ਛੇਵਾਂ ਹੈ) ਆਰਜਵ:–ਜੋ ਕੁਟਿਲਤਾ ਤੋਂ ਬਿਨਾਂ ਹੋਣਾ ਹੈ।

'ਦਾਖਣ' ਵਿਵਹਾਰਨ ਮਹਿਂ ਚਾਤੁਰ
'ਆਗ੍ਰਹਿ[†] ਕੋ ਤਯਾਗਨੋ ਸੋਇ[1] ॥੨॥

[1]ਸੱਤਵਾਂ ਹੈ) ਦਾਖਣ:–ਵਿਵਹਾਰਾਂ ਵਿਚ ਚਤੁਰ ਹੋਣਾ ਤੇ ਹਠ ਦਾ ਤਿਆਗ। [†]ਪਾ:–ਅੱਗ੍ਰਾਹ।

ਮਨ ਤੇ ਕਰੈ[†] ਨ ਦੰਭ ਕਮਾਵੈ

[†]ਇਕ ਥਾਂ ਪਾਠ 'ਕਦੇ' ਬੀ ਦੇਖਣ ਵਿਚ ਆਯਾ ਹੈ।

ਇਕ ਲਾਲਸ ਕਰਿਬੇ ਕਲਯਾਨ[1]।

[1]ਅੱਠਵਾਂ ਹੈ) ਨਿਰਦੰਭਤਾ:–ਨਾਂ ਮਨ ਨਾਲ ਦੰਭ ਕਰੇ ਨਾਂ ਕਮਾਵੈ (ਕੇਵਲ) ਇਕ (ਆਪਣੇ) ਕਲਯਾਣ ਦੀ ਇੱਛਾ ਰਖੇ।

ਪਰਾਰਬਧ ਕਰਿ ਪ੍ਰਾਪਤਿ ਹੋਇ ਜੁ

ਤਿਸ ਕੋ ਬਰਤੈ ਆਨੰਦ ਮਾਨਿ[1]।

[1]ਜੇ ਪਰਾਰਬਧ ਨਾਲ (ਪਦਾਰਥ) ਪ੍ਰਾਪਤ ਹੋਵੇ ਉਸ ਨੂੰ ਖੁਸ਼ੀ ਮੰਨਕੇ ਵਰਤੇ।

ਹੇਰਿ ਪਦਾਰਥ ਅਪਰਨ ਕੇ ਢਿਗ
ਨਹਿਂ ਮਤਸ਼ਰ ਕੋ ਧਰਹੁ ਸੁਜਾਨ[1]।

[1]ਹੋਰਨਾਂ ਪਾਸ ਪਦਾਰਥ ਦੇਖਕੇ ਈਰਖਾ ਨਾ ਕਰੋ ਹੇ ਬੁੱਧੀਵਾਨੋ !

'ਆਸਤੱਕਜ' ਜੋ ਗ੍ਰੰਥ ਮੁਕਤਿ ਦੇ
ਤਿਨ ਮਹਿਂ ਵਿਸ਼ਵਾਸ਼ੀ ਮਨ ਜਾਨ[1] ॥੩॥

[1]ਨੌਵਾਂ ਹੈ) ਆਸਤੱਕਜ:-ਜਿਹੜੇ ਗ੍ਰੰਥ ਮੁਕਤੀ ਦੇਣ ਵਾਲੇ ਹਨ ਉਨ੍ਹਾਂ ਵਿਚ ਮਨ ਦਾ ਸਿਦਕ ਹੋਣਾ ਇਹ ਜਾਣ ਲਓ।

ਕੋਮਲਤਾ ਕੋ ਕਹੈਂ 'ਮਾਰਦਵ[1]',

[1]ਦਸਵਾਂ ਹੈ) ਮਾਰਦਵ:-ਕੋਮਲਤਾ ਨੂੰ ਕਹਿੰਦੇ ਹਨ।

ਉਰ ਨਿਸ਼ਕ੍ਰੋਧ 'ਛਿਮਾ' ਇਸ ਨਾਮ[1]।

[1]ਗਾਜਰਵੇਂ ਦਾ) ਨਾਮ ਹੈ ਖਿਮਾ:-ਦਿਲ ਵਿਚੋਂ ਕ੍ਰੋਧ ਦੂਰ ਰਹਿਣਾ।

ਰਜ ਤਮ ਗੁਣ ਬਿਨ ਅੰਤਸ਼ ਕਰਣੰ
'ਭਾਵ ਸ਼ੁੱਧ' ਭਾਖਹਿਂ ਅਭਿਰਾਮ[1]।

[1]ਬਾਰਵੇਂ ਨੂੰ) 'ਭਾਵ ਸ਼ੁਧਿ' ਕਹਿੰਦੇ ਹਨ:-ਅੰਤਹਕਰਣ ਨੂੰ ਰਜੋ ਤਮ ਸਤੋ ਗੁਣ ਤੋਂ ਸੁਹਣਾਂ ਸਾਫ ਰੱਖਣਾ।

ਪਰ ਕੋ ਪੀਰ ਨ ਦੇ ਬਚ ਕ੍ਰਮ ਤੇ
ਨਾਮ 'ਅਹਿੰਸਾ' ਲਖਿ ਸੁਖ ਧਾਮ[1]।

[1]ਤੇਰਵੇਂ ਦਾ) ਨਾਮ ਅਹਿੰਸਾ ਹੈ:-ਬਾਣੀ ਜਾਂ ਸਰੀਰ ਨਾਸ ਦੂਸਰੇ ਨੂੰ ਪੀੜਾ ਨਾ ਦੇਣੀ, ਇਹ ਜਾਣੋ ਸੁੱਖਾਂ ਦਾ ਘਰ ਹੈ।

ਬ੍ਰਹਮਚਰਜ ਸੋ ਅਸ਼ਟ ਪ੍ਰਕਾਰਨਿ
ਮੈਥੁਨ ਤਜਾਗਨਿ ਹ੍ਵੈ ਨਿਸ਼ਕਾਮ[1] ॥੪॥

[1]ਚੌਦਵਾਂ ਹੈ) ਬ੍ਰਹਮ ਚਰਜ:-ਅੱਠ ਪ੍ਰਕਾਰ ਦੇ ਮੈਥਨ ਦਾ ਤਿਆਗ ਕਰਕੇ ਕਾਮ ਰਹਿਤ ਹੋਣਾ।

[1]ਸਿਮਰਣ, ਸ਼੍ਰਵਣ, ਕੇਲ ਅਰ ਦੇਖਣ,

[1]ਅੱਠ ਪ੍ਰਕਾਰ ਦਾ ਮੈਥਨ ਇਹ ਹੈ:-੧. (ਇਸਤ੍ਰੀ ਦਾ) ਸਿਮਰਣ। ੨. (ਇਸਤ੍ਰੀ ਦੀਆਂ ਗਲਾਂ) ਸੁਣਨੀਆਂ। ੩. ਕੇਲ ਕਰਨੇ। ੪. ਦੇਖਣਾ। ੫. ਲੁਕ ਕੇ ਗੱਲਾਂ ਕਰਨੀਆਂ (ਇਸਤ੍ਰੀ ਨਾਲ)। ੬. ਚਿਤ ਵਿਚ ਸੰਕਲਪ (ਪੱਕਾ) ਕਰਨਾ। ੮. ਮੈਥੁਨ ਦੀ ਕ੍ਰਿਯਾ ਵਿਚ ਵਰਤਣਾ। ਮੈਥੁਨ ਦੇ ਇਨ੍ਹਾਂ ਅੱਠ ਅੰਗਾਂ ਤੋਂ ਰਹਿਤ ਹੋਵੇ।

ਗੁਹਜ ਭਾਖਣ, ਸੰਕਲਪ ਸੁ ਕੀਨ।
ਅੱਧਿਵਸਾਯੰ, ਕ੍ਰਿਯਾ ਨਿਵਰਤੈ
ਇਹ ਮੈਥੁਨ ਅਸ਼ਟਾਂਗ ਬਿਹੀਨ[੮]।
ਜਨਮ ਰੋਗ ਦੁਖ ਤਥਾ ਜਰਾ ਦੁਖ
ਤ੍ਰੈ ਕੋ ਚਿਤਵਨ ਸਿੰਮ੍ਰਤ ਚੀਨ[1]।

[1]ਪੰਦ੍ਰਵਾਂ ਯਮ ਹੈ) ਸਿੰਮ੍ਰਤੀ ਦੇ ਧ੍ਰਿਤੀ:-ਜਨਮ ਰੋਗ ਤੇ ਬੁਢੇਪੇ ਦੇ ਦੁੱਖਾਂ ਨੂੰ ਯਾਦ ਰੱਖਣਾ ਇਹ ਸਿੰਮ੍ਰਤੀ ਜਾਣੋ। (ਕਈਆਂ ਦੇ ਹਿਸਾਬ ਵਿਚ ਧ੍ਰਿਤੀ ਤੇ ਸਿੰਮ੍ਰਤੀ ਵਖੋ ਵੱਖ ਦੋ ਯਮ ਹਨ)।

ਮਨ ਤਨ ਪ੍ਰਾਣ ਰਿਖੀਕਿਨ ਦੁਖ ਤੇ
ਨਿਸ਼ਚਲ ਰਹੈ ਸੁ ਧ੍ਰਿਤ ਪ੍ਰਬੀਨ[1] ॥੫॥

[1]ਸੋ) ਮਨ ਪ੍ਰਾਣ ਤੇ ਇੰਦ੍ਰੀਆਂ ਤੇ ਦੁਖ ਆਏ ਤੇ ਨਿਸਚਲ ਰਹਿਣਾ ਇਹ ਧ੍ਰਿਤੀ ਹੈ।

ਯਮ ਦਸ ਪੰਚ ਕਹੇ ਇਕਿ ਅੰਗਹਿ,
ਦੂਸਰ ਅੰਗ ਨੇਮ ਅਠ ਸਾਤ[1†]।

[1]ਯੋਗ ਦੇ) ਪਹਿਲੇ ਅੰਗ 'ਯਮ' ਦੇ ਪੰਦ੍ਰਹ ਪ੍ਰਕਾਰ ਕਹੇ ਹਨ, ਦੂਸਰਾ ਅੰਗ ਨੇਮ ਬੀ ਪੰਦ੍ਰਾਂ (ਪ੍ਰਕਾਰ ਦਾ ਹੈ)। †ਯੋਗ ਦਰਸ਼ਨ ਨੇ ੫ ਤੇ ਯਾਗ: ਸਿਮ੍ਰ: ਨੇ ੧੦ ਨਿਯਮ ਗਿਣੇ ਹਨ।

ਸਮੈ ਉਚਿਤ ਅਸ਼ਨਾਨ ਕਰੈ ਜਲ,
ਜੋਗ ਸਾਧਜ ਇਹ ਸੌਚ ਸੁ ਗਾਤ[1]।

[1]ਪਹਿਲਾ ਨੇਮ ਹੈ ਇਸ਼ਨਾਨ)-ਠੀਕ ਸਮੇਂ ਜਲ ਨਾਲ ਨ੍ਹਾਵੇ ਯੋਗ ਸਾਧਨੇ ਲਈ ਇਸ ਨਾਲ ਸਰੀਰ ਦੀ ਸ਼ੁਧੀ ਹੋ ਜਾਂਦੀ ਹੈ।

ਅੰਤਹਕਰਣ ਸੌਚ ਇਮ ਜਾਨੋ
ਭਾਵ ਸ਼ੁੱਧ ਯਮ ਤੇ ਹੁਇ ਜਾਤਿ[1]।

[1]ਦੂਸਰਾ ਨਿਯਮ ਹੈ)-ਅੰਤਹਕਰਣ ਦੀ ਸੌਚ:-ਇਹ ਸੁੱਚਤਾ (ਉਪਰ ਦੱਸੇ ਬਾਰਵੇਂ ਯਮ) 'ਭਾਵ ਸ਼ੁੱਧੀ' ਤੋਂ ਹੋ ਜਾਂਦੀ ਹੈ।

ਜੋਗ ਸਾਧਿਬੇ ਮਹਿਂ ਪ੍ਰਭੁ ਪੂਜਨ
'ਕ੍ਰਿਤੂ' ਨਾਮ ਨੇਮਸੁ ਬੱਖਜਾਤ[1] ॥੬॥

[1]ਤੀਸਰਾ) ਨੇਮ 'ਕ੍ਰਿਤੂ' ਨਾਮ ਕਰਕੇ ਪ੍ਰਸਿੱਧ ਹੈ, (ਉਹ ਹੈ) ਯੋਗ ਸਾਧਨਾ ਲਈ ਪ੍ਰਭੂ ਦਾ ਪੂਜਨ।

ਸੱਤਜ ਅਰਥ ਲੇ ਕਹੈ 'ਸੱਤਜ ਸੋ[1],

[1]ਚੌਥਾ ਹੈ ਸਤਜ:-) ਸੱਚ ਆਖੇ ਤੇ ਸੋਈ (ਸੱਚ ਹੀ) ਭਾਵ ਹੋਵੇ।

ਪ੍ਰਣਵ ਜਾਪ ਕੋ 'ਜਪੁ' ਕਹਿਯੰਤਿ[1]।

[1]ਪੰਜਵਾਂ ਹੈ) ਜਪ:-ਪ੍ਰਣਵ 'ਓਂ' ਦਾ ਜਾਪ ਕਰਨਾ ਭਾਵ ਨਾਮ ਜਪਣਾਂ।

ਜਠਰਾਗਨ ਮਹਿਂ ਜੁਗਤ ਅਹਾਰੰ
ਹੋਮਹਿ ਭਲੋ 'ਹੋਮ' ਲਖਿਯੰਤਿ[1]।

[1]ਛੇਵਾਂ ਨੇਮ) ਹੋਮ ਨੂੰ ਲਖੋ:-ਜਠਰ ਅਗਨੀ ਵਿਚ ਮੁਨਾਸਬ ਭੋਜਨ ਹੋਮ ਕਰਨਾ।

'ਤਰਪਣ' ਜਲ ਪੀਵਹਿ ਸੁਰਸਰਿ ਕੇ[1],

[1]ਸੱਤਵਾਂ ਹੈ) ਤਰਪਣ, ਜੋ ਗੰਗਾ ਦਾ ਜਲ ਪੀਵਣਾ।

ਇੰਦ੍ਰੀ ਨਿੱਗ੍ਰਹਿ 'ਤਪੁ' ਸੁ ਤਪੰਤਿ[1]।

[1]ਅੱਠਵਾਂ ਹੈ) ਤਪ:-ਇੰਦ੍ਰੀਆਂ ਨੂੰ ਰੋਕਣ ਰੂਪ ਤਪ ਕਰਨਾ।

ਮਮੁਖੀ ਕੋ ਉਪਦੇਸ਼ਨਿ 'ਦਾਨ' ਸੁ[1],

[1]ਨਾਵਾਂ ਹੈ) ਦਾਨ:-ਮਮੁੱਖੂ ਨੂੰ ਉਪਦੇਸ਼ ਦੇਣਾ।

'ਤਤਿੱਖਜਾ' ਰਾਗ ਰੁ ਦ੍ਵੈਖ ਸਹੰਤਿ[1] ॥੭॥

[1]ਦਸਵਾਂ ਹੈ) ਤਤਿੱਖਜਾ, (ਉਹ ਹੈ) ਰਾਗ ਤੇ ਦ੍ਵੈਖ ਨੂੰ ਸਹਿਣਾ।

ਖਾਇ ਅਹਾਰ ਸੂਰ ਸੁਰ 'ਬ੍ਰਤ' ਸੋ[1],

[1]੧੧ਵਾਂ) ਬ੍ਰਤਿ ਹੈ:-ਆਹਾਰ ਉਸ ਵੇਲੇ ਖਾਵੇ ਜਦ ਸੂਰਜ ਸੁਰ ਭਾਵ ਸੱਜੀ ਸੁਰ ਚਲਦੀ ਹੋਵੇ।

ਖਾਇ ਅਯੁਕਤਿ ਨ ਇਹ 'ਉਪਵਾਸ[1]।'

[1]ਬਾਹਰਵਾਂ) ਹੈ ਉਪਵਾਸ, ਉਹ ਇਹ ਹੈ ਕਿ ਪੱਥ ਕੁਪੱਥ ਨਾ ਖਾਵੇ।

| | |
|---|---|
| 'ਨਿਰਅਗਨੀ' ਸੋ ਅਗਨ ਨ ਤਾਪਹਿ[1] | [1]ਤੇਹਰਵਾਂ ਹੈ) ਨਿਰਅਗਨੀ (ਉਹ ਹੈ ਕਿ) ਅੱਗ ਨਾ ਸੇਕੇ। |
| 'ਇਸਤ੍ਰੀ ਬਰਜਨ' ਸੰਗ ਨ ਤਾਸ[1]। | [1]ਚੌਧਵਾਂ ਹੈ) ਇਸਤ੍ਰੀ ਵਰਜਨ (ਉਹ ਹੈ) ਇਸਤ੍ਰੀ ਦਾ ਸੰਗ ਨਾ ਕਰਨਾ। |
| 'ਮਾਦਕ ਬਰਜਣ' ਭੰਗ ਆਦਿ ਜੇ<br>ਪਾਨਿ ਨ ਕਰਹਿ ਅਮਲ ਨਿਰਜਾਸ[1]। | [1]ਪੰਦ੍ਰਵਾਂ ਹੈ) ਮਾਦਕ ਬਰਜਨ (ਉਹ ਹੈ) ਭੰਗ ਆਦਕ ਅਮਲ ਨਾ ਪੀਵੇ ਨਿਸ਼ਚੇ ਕਰਕੇ। |
| ਇਹ ਪੰਦ੍ਰਾਂ ਗਿਨ ਨੇਮ ਕਹੇ ਸਭਿ<br>ਅੰਗ ਜੋਗ ਕੋ ਦੁਤਿਯ ਪ੍ਰਕਾਸ਼ ॥੮॥ | |
| [1]ਲਖ ਚੌਰਾਸੀ ਜੋਨਿ ਜੀਵ ਕੀ | [1]ਹੁਣ ਆਸਨ ਟੁਰਿਆ:- |
| ਬੈਠਕ ਤਿਤੀ ਸੁ ਆਸਨ ਜਾਨਿ[1]। | [1]ਚੁਰਾਸੀ ਲੱਖ ਜੂਨੀਆਂ ਦੀਆਂ ਜਿੰਨੀਆਂ ਬੈਠਕਾਂ ਹਨ ਉਤਨੇ ਆਸਨ ਜਾਣੋ। |
| ਤਿਨ ਮਹਿਂ ਸਾਰ ਚੁਰਾਸੀ ਲਖੀਯਹਿ,<br>ਸਾਰ ਇਨਹੁਂ ਮਹਿਂ ਖੋੜਸ ਮਾਨ। | |
| [1] 'ਸ੍ਵਸਤ$_{੧}$, 'ਪਦਮ$_{੨}$', 'ਗੋਮੁਖ$_{੩}$, ਅਰੁ 'ਹੰਸੰ$_{੪}$', | [1]ਹੁਣ ੧੬ ਆਸਣ ਚਲੇ:-) |
| ਆਸਨ ਚਾਰ ਬ੍ਰਹਮਾ ਕੇ ਸਜਾਨ[1]। | [1]ਇਹ ਚਰਾ ਆਸਣ ਬ੍ਰਹਮਾ ਦੇ ਜਾਣੋ। |
| 'ਗਰੁੜ$_{੫}$, 'ਨਾਗ$_{੬}$', 'ਕੂਰਮ$_{੭}$', 'ਨਰਸਿੰਘਹਿ$_{੮}$',<br>ਚਾਰਹੁਂ ਬਿਸ਼ਨੁ ਕੇਰ ਪਹਿਚਾਨ[1] ॥੯॥ | [1]ਬਿਸ਼ਨੂੰ ਦੇ (ਇਹ) ਚਾਰੇ ਆਸਨ ਪਛਾਣੋ। |
| 'ਵੀਰ$_{੯}$', 'ਮਯੂਰ$_{੧੦}$', 'ਵੱਜ$_{੧੧}$', 'ਸਿੱਧ$_{੧੨}$'<br>ਚਾਰਹੁਂ ਰੁਦ੍ਰਾਸਨ ਇਹ ਕਰੈ ਬਨਾਇ[1]। | [1]ਇਹ ਚਾਰੇ ਰੁੱਦ੍ਰ ਦੇ ਆਸਨ ਹਨ। |
| ਹੋਤਿ 'ਭਗਾਸਨ$_{੧੩}$' ਕਹੈਂ ਸ਼ਕਤਿ ਕੋ[1], | [1]ਭਗਾਸਨ ਦੇਵੀ ਦਾ ਆਸਨ ਕਹਿੰਦੇ ਹਨ। |
| ਸ਼ਿਵ ਕੋ 'ਪਸਚਮਤਾਨ$_{੧੪}$' ਸੁਹਾਇ[1]। | [1]ਪਸਚਮਤਾਨ' (ਨਾਮੇ) ਸ਼ੋਭਨੀਕ (ਆਸਨ) ਸ਼ਿਵ ਦਾ ਹੈ। |
| 'ਧਨੁਖ$_{੧੫}$' 'ਉਤਾਨ$_{੧੬}$' ਦੋਇ ਇਹ[1], | [1]ਏਹ ਦੋ ਹੋਰ ਹਨ। |
| ਸਭਿ ਕੇ ਸੋਲਹਿ ਆਸਨ ਦਏ ਬਤਾਇ[1]। | [1]ਸਭਨਾਂ ਦੇ ਮਿਲਾਕੇ ਏਹ ੧੬ ਆਸਨ ਦੱਸ ਦਿੱਤੇ ਹਨ। |
| ਪਖਜਾਂਤਰ ਖੋੜਸ ਮਹਿਂ ਚਾਰਹੁਂ<br>ਹੈਂ ਸ੍ਰੇਸ਼ਟ ਸੋ ਦੇਉਂ ਸੁਨਾਇ[1]:- ॥੧੦॥ | [1]ਹੋਰ ਪੱਖ ਵਿਚ ੧੬ ਵਿਚੋਂ ੪ ਮੁੱਖ ਮੰਨੇ ਹਨ ਸੋ ਦੱਸਦਾ ਹਾਂ:- |
| 'ਸਿੰਘ', 'ਪਦਮ', 'ਸਿੱਧ', 'ਭੱਦ੍ਰ' ਚਾਰ ਗਿਨ, | |

| | |
|---|---|
| ਇਨ ਮਹਿਂ ਦ੍ਵੈ ਸ੍ਰੇਸ਼ਟ ਲਖਿਯੰਤਿ। | |
| ਸਿੱਧ, ਪਦਮ, ਇਨ ਦ੍ਵੈ ਮਹਿਂ 'ਸਿਧ' ਬਰ[1] | [1]'ਸਿੱਧ' ਸ੍ਰੇਸ਼ਟ ਹੈ। |
| ਇਸ ਪ੍ਰਕਾਰ ਆਸਨ ਕਰਿਯੰਤ†। | †ਸਿਧ ਆਸਨ ਤੇ ਪਦਮਾਸਨ ਦੇ ਪ੍ਰਕਾਰ ਲਈ ਦੇਖੋ ਸ੍ਰੀ ਗੁ: ਨਾ: ਪ੍ਰਕਾਸ਼, ਪੂਰ: ਅਧ੍ਯਾਯ ੪੮ ਅੰਕ ੬੦ ਤੋਂ ਅੱਗੇ। |
| [1]ਪ੍ਰਾਣਾਯਾਮ ਤ੍ਰਿਧਾ[2], ਇਕ 'ਉੱਤਮ੧,' | [1]ਹੁਣ ਪ੍ਰਾਣਾਯਾਮ ਟੁਰਿਆ:-। [2]ਇਹ ਤਿੰਨ ਪ੍ਰਕਾਰ ਦਾ ਹੈ। |
| 'ਮੱਧਜਮ੨,' ਅਰੁ 'ਕਨਿਸ਼ਟ੩,' ਜਨਿਯੰਤ। | |
| ਦ੍ਵਾਦਸ਼ ਮਾਤ੍ਰ ਚੰਦ ਕਰਿ ਪੂਰੈ | |
| ਕੁੰਭਕ ਸ਼ਕਤਿ ਪ੍ਰਮਾਣ ਰਖੰਤਿ[1] ॥੧੧॥ | [1]ਚੰਦ੍ਰ ਸੁਰ (ਖੱਬੀ ਨਾਸਕਾ) ਵਿਚ ੧੨ ਮਾਤ੍ਰਾ (ਭਾਵ ਬਾਰਾਂਵਾਰ ਓਅੰਕਾਰ) ਉਚਾਰਕੇ ਪੂਰੇ ਭਾਵ ਸ੍ਵਾਸ ਖਿੱਚੇ ਤੇ ਜਿੰਨੀ ਮਿਣਤੀ ਦੀ ਤਾਕਤ ਹੋਵੇ ਉਨਾ ਕੁੰਭਕ ਰੱਖੇ। |
| ਰੇਚੈ ਖੋੜਸ ਮਾਤ੍ਰ ਸੂਰਜ ਕਰਿ[1] | [1]ਖੋੜਸ ਮਾਤ੍ਰਾ ਉਚਾਰਕੇ ਸੂਰਜ ਸੁਰ ਦੁਆਰਾ ਰੇਚਕ ਕਰੇ ਭਾਵ ਕੱਢੇ। |
| ਪ੍ਰਾਣਾਯਾਮ 'ਕਨਿਸ਼ਟ'ਪਛਾਨ। | |
| ਇਸੈ ਕਰਹਿ ਦੁਗੁਨੀ ਕਹਿਂ 'ਮੱਧਜਮ[1]', | [1]ਇਸਤੋਂ ਦੁਗਣਾ ਕਰੇ ਤਾਂ ਉਹ ਮੱਧਮ ਪ੍ਰਾਣਾਯਮ ਹੈ। |
| ਤ੍ਰਿਗੁਣੀ ਮਾਤ੍ਰ† ਸੁ 'ਉੱਤਮ' ਜਾਨਿ[1]। | [1]ਉਸ ਨੂੰ ਉਤਮ ਜਾਣੋ। †ਮਾਤ੍ਰਾ ਦਾ ਭਾਵ ਓਂਕਾਰ ਦੇ ਉਚਾਰਨ ਵਿਚ ਜੋ ਸਮਾਂ ਲਗਦਾ ਹੈ। |
| ਉਠੈ ਬਿਰਤਿ ਇਕ ਗ੍ਰਹਣ ਕਰੈ ਤਿਹ | |
| 'ਪ੍ਰੱਤਜਾਹਾਰ' ਨਾਮ ਪਹਿਚਾਨ[1]। | [1]ਪ੍ਰਤਜਾਹਾਰ ਨਾਮ ਇਸਦਾ ਪਛਾਣੋ ਕਿ ਜਦੋਂ ਇਕ ਬ੍ਰਿਤੀ ਉਠੇ ਉਸ ਨੂੰ ਪਕੜ ਲਵੇ ਭਾਵ ਰੋਕ ਲਵੇ। |
| ਬਿਧਿ, ਹਰਿ, ਹਰ ਕੀ, ਕੈ ਪੰਚ ਤਤ ਕੀ | |
| ਕਰਣ 'ਧਾਰਣਾ' ਇਸੈ ਬਖਾਨ[1] ॥੧੨॥ | [1]ਚਿਤ ਨੂੰ) ਬ੍ਰਹਮਾ ਯਾ ਸ਼ਿਵ ਯਾ ਵਿਸ਼ਨੂੰ ਯਾ ਪੰਜਾਂ ਤੱਤਾਂ ਵਿਚ ਧਾਰ ਲੈਣ ਨੂੰ ਧਾਰਨਾ ਕਹਿੰਦੇ ਹਨ ਭਾਵ ਇਨ੍ਹਾਂ ਵਿਚ ਟਿਕਾਉ ਕਰਨਾ। ਪਰ ਯੋਗ ਦਰਸ਼ਨ ਵਿਚ ਲਿਖਿਆ ਹੈ ਕਿ ਕਿਸੇ ਦੇਸ਼ ਵਿਚ ਚਿਤ ਨੂੰ ਬੰਨ੍ਹ ਰੱਖਣਾ ਧਾਰਨਾ ਹੈ]। |
| ਏਕ ਬਿਖੈ ਬ੍ਰਿਤ ਟਿਕਹਿ 'ਧ੍ਯਾਨ' ਸੋ | |
| ਲਖਹੁ[1], 'ਸਮਾਧੀ' ਦੋਇ ਪ੍ਰਕਾਰ[2]। | [1]ਇਕ ਵਿਸ਼ੇ ਵਿਚ ਬ੍ਰਿਤੀ ਟਿਕਣੀ (ਇਸ ਨੂੰ) |

| | |
|---|---|
| | 'ਧਯਾਨ' ਜਾਣੋ। [2]ਅਗੇ) ਸਮਾਧੀ ਹੈ ਸੋ ਦੋ ਤਰ੍ਹਾਂ ਦੀ ਹੈ। |
| ਇਕ 'ਸਵਿਕਲਪ' ਦੁਤੀ 'ਨਿਰਵਿਕਲਪ[†]', | [†]ਵੇਰਵੇ ਲਈ ਦੇਖੋ ਸ਼੍ਰੀ ਗੁ: ਨਾਨਕ ਪ੍ਰਕਾਸ਼, ਪੂ: ਅਧਯਾ: ੪੮ ਅੰਕ ੭੩ ਤੋਂ ਅੱਗੇ। |
| ਅੰਗ ਜੋਗ ਕੇ ਅਸ਼ਟ ਵਿਚਾਰ। | |
| [1]ਸ਼੍ਰੋਤ੍ਰ[2], ਤੁਚਾ[3], ਚਖੁ[4], ਜੀਹ[5], ਰੁ ਨਾਸਾ[6], | [1]ਪਿਛੇ (ਅੰਸੂ ੪੨ ਅੰਕ ੧੩ ਕਹੇ ਇੰਦ੍ਰੇ ਉਨ੍ਹਾਂ ਦੇ ਵਿਸ਼ੇ ਤੇ ਦੇਵਤਾ ਦਾ ਪ੍ਰਕਾਰ ਟੁਰਿਆ। [2]ਕੰਨ। [3]ਖਲੜੀ। [4]ਅੱਖਾਂ। [5]ਜੀਭ। [6]ਨੱਕ। |
| ਗਯਾਨਿੰਦ੍ਰੀ ਏਹ ਪੰਚ ਉਚਾਰ[1]। | [1]ਏਹ ਪੰਜ ਗਯਾਨਇੰਦ੍ਰਯ ਹਨ। |
| ਵਾਕ[1], ਪਾਨ[2], ਪਦ[3], ਗੁਦਾ, ਉਪਸਥੰ[4], | [1]ਮੂੰਹ। [2]ਹੱਥ। [3]ਪੈਰ। [4]ਲਿੰਗ ਇੰਦ੍ਰੇ। |
| ਪੰਚ ਕਰਮ ਇੰਦ੍ਰੇ ਉਰਧਾਰ[1] ॥੧੩॥ | [1]ਏਹ ਪੰਜ ਕਰਮ ਇੰਦ੍ਰੇ ਸਮਝ ਲੈ। |
| ਸ਼ਬਦ[1], ਸਪਰਸ[2], ਰੂਪ[3], ਰਸ, ਗੰਧਯੰ[4], | [1]ਅਵਾਜ਼। [2]ਛੁਹਨਾ। [3]ਸੁਆਦ। [4]ਖੁਸ਼ਬੋ। |
| ਬਿਖਯ ਪੰਚ ਗਯਾਨਿੰਦ੍ਰੀ ਕੇਰ[1]। | [1]ਪੰਜ) ਗਯਾਨ ਇੰਦ੍ਰੀਆਂ ਦੇ ਏਹ ਪੰਜ ਵਿਸ਼ੇ ਹਨ। |
| ਕਹਿਣ[1], ਗ੍ਰਹਣ[2], ਗਤਿ[3], ਅਨੰਦ[4], ਬਿਸਰਗੰ[5], | [1]ਬੋਲਣਾ। [2]ਲੈਣਾ। [3]ਚਲਣਾ। [4]ਕਾਮ) ਸੁਆਦ। [5]ਮਲ ਤਯਾਗ। |
| ਕਰਮੇਂਦ੍ਰੀ ਕੇ ਬਿਖਯ ਬਡੇਰ[1]। | [1]ਏਹ ਕਰਮ ਇੰਦ੍ਰੀਆਂ ਦੇ ਵਿਸ਼ੇ ਹਨ। |
| ਮਨੁ, ਬੁਧ, ਚਿਤ, ਅਹੰਕਾਰ ਚਤੁਸ਼ਟੈ | |
| ਅੰਤਸ਼ਕਰਣ ਰੂਪ ਇਹ ਹੇਰਿ[1]। | [1]ਭਾਵ ਏਹ ਚਤੁਸ਼ਟੇ ਅੰਤਹਕਰਣ ਹਨ। |
| ਸੰਕਲਪ[1], ਨਿਸ਼ਚੈ[2], ਅਨੁਸੰਧਾਨੰ[3], | [1]ਫੁਰਨਾ (ਇਹ ਮਨ ਦਾ ਵਿਸ਼ਾ ਹੈ)। [2]ਇਹ ਬੁੱਧੀ ਦਾ ਵਿਸ਼ਾ ਹੈ)। [3]ਚਿੰਤਨ (ਇਹ ਚਿਤ ਦਾ ਵਿਸ਼ਾ ਹੈ)। |
| ਗਰਵ[1], ਜਥਾ ਕ੍ਰਮ ਬਿਖਯ ਨਿਬੇਰ[2] ॥੧੪॥ | [1]ਅਹੰ ਬ੍ਰਿਤੀ (ਇਹ ਅਹੰਕਾਰ ਦਾ ਵਿਸ਼ਾ ਹੈ)। [2]ਪਿਛੇ ਕਹੇ ਚੌਹਾਂ ਦੇ ਕ੍ਰਮ ਅਨੁਸਾਰ ਸਮਝ ਲਓ। (ਇਹ ਚੌਦਾਂ ਇੰਦ੍ਰੇ ਤੇ ਵਿਸ਼ੇ ਮੁੱਕੇ)। |
| ਦਿਸ਼ਾ੧, ਪੌਨ੨, ਰਵਿ੩, ਜਲ ਪਤਿ੪[1], ਛਿਤ੫[2], ਸੁਰ[3], | [1]ਵਰਣ। [2]ਧਰਤੀ। [3]ਏਹ ਪੰਜੇ ਗਯਾਨ ਇੰਦ੍ਰਿਆਂ ਦੇ) ਦੇਵਤਾ ਹਨ। |
| [1]ਅਗਨੀ੬, ਇੰਦ੍ਰ੭, ਉਪਿੰਦ੍ਰ੮, ਬਖਾਨ। | [1]ਅਗਨੀ, ਇੰਦ੍ਰ; ਉਪਿੰਦ੍ਰ; ਪ੍ਰਜਾਪਤੀ ਤੇ ਜਮ (ਏਹ ਪੰਜ ਕਰਮ ਇੰਦ੍ਰਿਆਂ ਦੇ ਦੇਵਤਾ ਹਨ)। |
| ਪ੍ਰਜਾ ਪਤੀ੯, ਮ੍ਰਿੱਤ੍ਯੁ੧੦[੩੩], ਸਸਿ੧੧[1], ਬ੍ਰਹਮਾ੧੨, | [1]ਚੰਦ। |
| ਖੇਤ੍ਰੱਗ੧੩[1], ਰੁਦ੍ਰ੧੪, ਦੇਵਤਾ ਜਾਨ[2]। | [1]ਵਾਸ ਦੇਵ। [2]ਏਹ ਚਾਰ ਦੇਵਤੇ ਅੰਤਹਕਰਣ ਦੇ ਹਨ (ਏਹ ੪੨ ਦੀ ਗਿਣਤੀ ਮੁੱਕੀ)। |
| [1]ਪ੍ਰਾਨ੧, ਅਪਾਨ੨, ਸਮਾਨ੩, ਉਦਾਨੰ੪, | [1]ਦਸ ਪ੍ਰਕਾਰ ਦੇ ਪ੍ਰਾਣ ਚੱਲੇ। |

ਬਜਾਨ$_{੫}$, ਨਾਗ$_{੬}$, ਕੂਰਮ$_{੭}$, ਪਹਿਚਾਨ।
ਕਿਰਕਲ$_{੮}$, ਦੇਵੰਦੱਤ$_{੯}$, ਧਨੰਜਯ$_{੧੦}$,
ਇਹ ਦਸ ਬਯਸ੍ਟ ਗਿਨੀਜੈ ਪ੍ਰਾਨ[1] ॥੧੫॥

[1]ਏਹ (ਪਿਛੇ ਕਹੇ) ਦਸ ਵਜਸ਼ਟੀ (ਪ੍ਰਤਜੇਕਤਾ) ਪ੍ਰਾਣ ਹਨ (ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧਜਾਯ ੬੦ ਅੰਕ ੪੯, ੫੦ ਵਿਚ ਆ ਚੁਕੇ ਹਨ)।

ਕ੍ਰਿਯਾ ਸ਼ਕਤਿ ਨੇ ਪ੍ਰਾਨ ਸਮਸ਼ਟੇ,
ਕਾਰਨ ਸੂਖਮ ਥੂਲ ਸਰੀਰ[1]।

[1]ਕ੍ਰਿਆ ਸ਼ਕਤੀ ਕਰਕੇ 'ਪ੍ਰਾਣ' ਪਦ ਸਮਸ਼ਟੀ ਹੈ। ਕਾਰਣ, ਸੂਖਮ ਤੇ ਅਸਥੂਲ (ਏਹ ਤਿੰਨ) ਸਰੀਰ ਹਨ। ਏਹ ਤ੍ਰੈਏ ਸਰੀਰ ਵੀ ਵਜਸ਼ਟੀ ਸਮਸ਼ਟੀ ਭੇਦ ਕਰਕੇ ਦੋ ਤਰ੍ਹਾਂ ਦੇ ਹਨ, ਵਜਸ਼ਟੀ ਤ੍ਰੈ ਸਰੀਰ ਜੀਵ ਦੇ ਪਿਛੇ ਕਹਿ ਆਏ ਹਨ, ਈਸ਼੍ਵਰ ਦੇ ਸਮਸ਼ਟੀ ਸਰੀਰਾਂ ਦੇ ਨਾਮ ਹੁਣ ਦੱਸਦੇ ਹਨ:-ਵੈਰਾਟ, ਸੂਤ੍ਰ; ਅਬਜਾਕ੍ਰਿਤ।

ਵੈਰਾਟ, ਸੂਤ੍ਰ; ਅੱਬਜਾਕ੍ਰਿਤ[1] ਜੇਈ

[1]ਅਵਜਾਕ੍ਰਿਤ=ਮਾਇਆ।

ਇਹੀ ਸਮਸ਼ਟਿ ਸਰੀਰ ਗੰਭੀਰ[1]।

[1]ਇਹ ਤ੍ਰੈ ਮਹਾਨ ਸਮਸ਼ਟੀ ਦੇ ਸਰੀਰ ਹਨ।

[1]ਅਭਿਮਾਨੀ ਵਿਸ਼੍ਵ, ਤੇਜਸ, ਪ੍ਰਾਗਹਿ

[1](ਜਿਸ ਤਰ੍ਹਾਂ) ਵਜਸ਼ਟੀ ਕਾਰਣ ਸੁਖਮ ਤੇ ਸਥੂਲ ਤਿੰਨਾਂ ਸਰੀਰਾਂ ਦੇ ਅਭਿਮਾਨੀ ਵਿਸ਼ਵ, ਤੇਜਸ, ਪ੍ਰਾਗ ਹਨ ਤਿਵੇਂ ਹੀ ਸਮਸ਼ਟੀ ਤ੍ਰੈਆਂ ਸਰੀਰਾਂ ਦੇ ਅਭਿਮਾਨੀ, ਈਸ਼੍ਵਰ, ਹਿਰਣਗਰਭ ਤੇ ਵੈਸ਼੍ਵਾਨਰ ਹਨ।

ਇਹ ਬਯਸ਼ਟਿ ਕੇ ਤੀਨ ਸਧੀਰ।
ਈਸ਼੍ਵਰ ਹਿਰਣ ਗਰਭ ਬੈਸ਼੍ਵਾਨਰ
ਇਹ ਸਮਸ਼ਟਿ ਅਭਿਮਾਨੀ ਬੀਰ[?] ॥੧੬॥

ਬਯਸ਼ਟਿ ਸਮਸ਼ਟ ਅਧਯਸ੍ਤੁ ਲਖਹੁ ਦ੍ਵੈ
ਜਿਮ ਸਰਪਾਦਿ ਜੇਵਰੀ ਮਾਂਹ[1]।

[1](ਬ੍ਰਹਮ ਵਿਚ) ਵਜਸ਼ਟੀ ਤੇ ਸਮਸ਼ਟੀ ਦੋਵੇਂ ਕਲਪਤ ਜਾਣੋ ਜਿਵੇਂ ਰੱਸੀ ਵਿਚ ਸੱਪ ਆਦਿਕ [ਅਧਜਸ੍ਤੁ=ਜਿਸਦਾ ਭ੍ਰਮ ਕਿਸੇ ਅਧਿਸ਼੍ਤਾਨ ਵਿਚ ਹੋਵੇ, ਜੈਸੇ ਸੱਪ। ਅਧਿਸ਼ਠਾਨ=ਜਿਸ ਵਿਚ ਭ੍ਰਮ ਦਾ ਆਰੋਪ ਹੋਵੇ, ਜੈਸੇ ਰੱਸੀ]।

ਸੀਪ ਬਿਖੈ ਰੁਪੋ ਜਿਮ ਕਲਪਤਿ[1]

[1]ਸਿੱਪੀ ਵਿਚ ਜਿਵੇਂ ਚਾਂਦੀ ਭੁਲੇਵਾਂ ਮਾਤ੍ਰ ਹੈ।

ਤਿਮ ਬ੍ਰਹਮਾਤਮ ਚੇਤਨ ਆਹਿ।
ਹੈ ਅੱਗਜਾਨ ਕਰਿ ਕਲਪਤਿ ਸਭਿ ਜਗ[1],

[1]ਤਿਵੇਂ ਬ੍ਰਹਮ ਆਤਮ ਚੈਤਨਜ ਵਿਚ (ਅਗਜਾਨ ਕਰਕੇ) ਕਲਪਤ ਹੈ ਸਾਰਾ ਜਗ।

ਅਧਿਸ੍ਠਾਨਿ ਆਤਮ ਇਕ ਚਾਹਿ[1]।

[1]ਇਸ ਦਾ ਅਧਿਸ਼ਠਾਨ (ਸੱਤ ਸਰੂਪ) ਇਕ ਆਤਮਾ ਨੂੰ ਹੀ ਦੇਖੋ।

ਨਹੀਂ ਜੇਵਰੀ ਜਾਨਹਿ ਜੌ ਲਗ

ਤੌਂ ਲਗ ਕਲਪ ਕਲਪ ਦੁਖ ਪਾਹਿ[1] ॥੧੭॥

[1]ਜਦ ਤਕ ਰੱਸੀ ਨੂੰ ਨਹੀਂ ਪਛਾਣਦਾ ਤਦ ਤਾਈਂ ਕਲਪ ਕਲਪ ਕੇ ਦੁਖ ਪਾਉਂਦਾ ਹੈ।

[ਪ੍ਰਲਯ:-]

[1]ਤਪੰਚੀਕ੍ਰਿਤ ਪੰਚ ਅਪੰਚਿਕ੍ਰਿਤ

[1](ਜਦ) ਪੰਚੀ ਕ੍ਰਿਤ ਤੱਤ ਅਪੰਚੀ ਕ੍ਰਿਤ ਤੱਤਾਂ ਵਿਚ ਸਾਰੇ ਲਯਤਾ ਪਾ ਜਾਂਦੇ ਹਨ, (ਤਦ) ਫਿਰ ਸਾਰੇ ਅਪੰਚੀ ਕ੍ਰਿਤ ਤੱਤ ਅੱਬਜਾਕ੍ਰਿਤ ਵਿਚ ਲੈ ਹੋ ਜਾਂਦੇ ਹਨ।

ਜਬਿ ਸਗਰੇ ਲੈਤਾ ਕਹੁ ਪਾਇੰ।
ਭੂਤ ਅਪੰਚੀਕ੍ਰਿਤ[†] ਪੁਨ ਸਾਰੇ

[†]ਜਿਸ ਵੇਲੇ ਪੰਜ ਤਤ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ ਪੰਚੀਕ੍ਰਿਤ ਕਹਿੰਦੇ ਹਨ। ਜਿਹੜੇ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਨਹੀਂ ਆਏ ਉਨ੍ਹਾਂ ਨੂੰ ਅਪੰਚੀ ਕ੍ਰਿਤ ਕਹਿੰਦੇ ਹਨ। ਪਹਿਲਿਆਂ ਨੂੰ ਸਥੂਲ ਤੇ ਦੂਜਿਆਂ ਨੂੰ ਸੂਖਮ ਭੂਤ ਕਹੀਦਾ ਹੈ।

ਅੱਬਜਾਕ੍ਰਿਤ ਮੈਂ ਲੈ ਹੁਇ ਜਾਹਿਂ[੮]।
ਭੂਤ ਸਥੂਲ ਹੋਇੰ ਲੈ ਜਬਹੂੰ
ਯਾ ਕੋ 'ਪ੍ਰਲੈ ਰੈਨ ਦਿਨ' ਨਾਇ[1]।

[1]ਜਦੋਂ ਸਥੂਲ ਭੂਤ ਲੈ ਹੋ ਜਾਂਦੇ ਹਨ ਇਸ ਦਾ ਨਾਮ 'ਰਾਤਦਿਨ ਦੀ ਪ੍ਰਲੈ' ਹੈ।

ਸੂਖਮ ਭੂਤ ਹੋਤਿ ਲਯ ਜਾਨਹੁ
'ਪ੍ਰਾਕ੍ਰਿਤ ਪ੍ਰਲੈ' ਸੁ ਨਾਮ ਕਹਾਇ[1] ॥੧੮॥

[1]ਜਦੋਂ ਸੂਖਮ ਭੂਤ ਲਯ ਹੋ ਜਾਂਦੇ ਹਨ (ਅਵਜਾਕ੍ਰਿਤ ਵਿਚ) ਤਾਂ ਉਸ ਨੂੰ 'ਪ੍ਰਾਕ੍ਰਿਤ ਪ੍ਰਲੈ' ਕਹਿੰਦੇ ਹਨ।

ਬ੍ਰਹਮ ਸੱਚਿਦਾ ਨੰਦ ਗਜਾਨ ਤੇ
ਸਭਿ ਕੋ ਜਬਿ ਅਭਾਵ ਹੁਇ ਜਾਇ।
ਸੀਪ ਰੱਜੁ ਕੋ ਗਜਾਨ ਹੋਇ ਜਬਿ
ਰੂਪਾ ਸਰਪ ਨਹੀਂ ਜਿਸ ਭਾਇ[1]।

[1]ਜਿਸ ਤਰ੍ਹਾਂ ਸਿੱਪੀ ਤੇ ਰੱਸੀ ਦੇ ਗਜਾਨ ਹੋਣ ਤੇ ਚਾਂਦੀ ਤੇ ਸੱਪ ਨਹੀਂ ਰਹਿੰਦੇ।

ਤਥਾ ਅਧਜਸ਼ਟ ਗਜਾਨ ਤੇ ਨਾਨਾ[1]

[1]ਨਾਨੱਤ੍ਵ।

ਹੁਇ ਅਭਾਵ ਸਭਿ ਦ੍ਵੈਤ ਬਿਲਾਇ[1]।

[1]ਤਿਵੇਂ ਅਧਿਸ਼ਠਾਨ ਦੇ ਗਜਾਨ ਹੋਣ ਤੇ ਨਾਨੱਤ੍ਵ (ਕਲਪਤ ਜਗਤ) ਅਭਾਵ ਹੋ ਜਾਂਦਾ ਹੈ ਤੇ ਸਾਰੀ ਦ੍ਵੈਤ ਦੂਰ ਹੋ ਜਾਂਦੀ ਹੈ। [ਅਧਜਸ਼ਟ ਤੋਂ ਮੁਰਾਦ ਅਧਿਸ਼ਠਾਨ ਦੀ ਹੈ]।

'ਗਜਾਨ ਪ੍ਰਲੈ' ਇਸ ਨਾਮ ਕਹਿਤ ਹੈਂ[1]

[1]ਇਸਦਾ ਨਾਮ 'ਗਜਾਨ ਪ੍ਰਲੈ' ਕਹਿੰਦੇ ਹਨ।

ਸਤਿਗੁਰ ਉਪਦੇਸ਼ਨਿ ਤੇ ਪਾਇ ॥੧੯॥

[ਉਤਪਤਿ:-]

ਭੂਤ ਅਪੰਚੀਕ੍ਰਿਤ ਜੁਤਿ ਕਾਰਜ
ਪੰਚੀਕ੍ਰਿਤ ਸਕਾਰਜ ਹੋਇ[1]।

[1]ਅਪੰਚੀ ਕ੍ਰਿਤ ਭੂਤ ਆਪਣੇ ਕਾਰਜ ਸਮੇਤ ਜਦ ਪੰਚੀਕ੍ਰਿਤ ਸਕਾਰਜ ਹੋ ਜਾਣ।

ਇਨ ਕੋ ਉਪਜਨ ਆਦਿ ਪੁਰਖ ਤੇ
'ਉਤਪਤਿ' ਨਾਮ ਜਾਨੀਏ ਸੋਇ[1]।

[1]ਇਨ੍ਹਾਂ ਦਾ ਉਪਜਣਾਂ ਬ੍ਰਹਮ ਤੋਂ ਜਦ ਹੋਵੇ ਉਸ ਨੂੰ 'ਉਤਪਤੀ' ਕਹਿੰਦੇ ਹਨ।

[ਸਥਿਤੀ:-]

ਉਪਜਿ ਪ੍ਰਪੰਚ ਥਿਰੈ ਬਿਧਿ ਬਯ ਲਗ
ਇਸ ਕੋ ਨਾਮ 'ਸਥਿਤ[1]' ਤੂੰ ਜੋਇ।

[1]ਜਗਤ ਉਤਪਤ ਹੋਕੇ ਬ੍ਰਹਮਾਂ ਦੀ ਉਮਰਾ ਤਕ ਟਿਕਿਆ ਰਹਿੰਦਾ ਹੈ ਇਸ ਦਾ ਨਾਮ 'ਸਥਿਤੀ' ਹੈ।

[1]'ਸਥਿਤਿ ਅਵਾਂਤਰ'[†] ਭੇਦ ਜੁ ਬਿਧਿ

[1]ਅਵਾਂਤਰ ਇਸਥਿਤਿ' ਦਾ ਭੇਦ ਸੁਣੋ:-। [†]ਅਵਤਾਰ ਪ੍ਰਲੈ ਨੂੰ 'ਨੈਮਿੱਤਕ ਪ੍ਰਲੈ ਤੇ ਮਨਵੰਤਰ ਪ੍ਰਲੈ' ਬੀ ਕਹਿੰਦੇ ਹਨ।

ਨਿਸਦਿਨ 'ਬਿਧਿ ਪ੍ਰਲੈ' ਕਹੈਂ ਸਭਿ ਕੋਇ[1] ॥੨੦॥

[1]ਕਿ ਬ੍ਰਹਮਾ ਦੇ ਦਿਨ ਨੂੰ 'ਅਵਾਂਤਰ ਇਸਥਿਤੀ' ਕਹਿੰਦੇ ਹਨ ਤੇ ਬ੍ਰਹਮਾ ਦੀ ਰਾਤ ਨੂੰ 'ਅਵਾਂਤਰ ਪ੍ਰਲੈ' ਕਹਿੰਦੇ ਹਨ।

ਪੂਰਣ ਆਯੂ ਬ੍ਰਹਮਾ ਲੈ ਹੁਇ
ਦੁਤੀ ਪ੍ਰਲੈ ਸਭਿ ਕੋ ਛੈ ਜਾਨਿ[1]।

[1]ਦੂਜੀ ਪ੍ਰਲੈ ਇਹ ਹੈ ਕਿ ਜਿਸ ਵੇਲੇ ਬ੍ਰਹਮਾ ਦੀ ਆਯੂ ਪੂਰੀ ਹੋ ਜਾਵੇ ਸਭ ਦਾ ਨਾਸ਼ ਹੋ ਜਾਵੇਗਾ।

ਜਿਸ ਮਹਿਂ ਉਤਪਤਿ, ਸਥਿਤ ਨ ਪਰਲੈ,
ਤ੍ਰਿਤੀ ਹੋਤਿ ਹੈ 'ਪ੍ਰਲੈ ਗਜਾਨ[1]।'

[1]ਤੀਜੀ ਗਜਾਨ ਪ੍ਰਲੈ ਇਹ ਹੈ ਕਿ ਜਿਸ ਵਿਚ ਉਤਪਤੀ, ਇਸਥਿਤੀ, ਪ੍ਰਲੈ, ਤਿੰਨੇ ਨਹੀਂ ਹਨ।

ਮੁਕਤਿ ਕਾਲ ਅੱਦ੍ਵੈਤ ਅਖੰਡ ਇਕ
ਐਸੋ ਰੂਪ ਤਾਂਹਿ ਪਹਿਚਾਨ[1]।

[1]ਇਕ, ਅਦ੍ਵੈਤ, ਅਖੰਡ, ਐਸਾ ਰੂਪ ਕਰਕੇ ਉਸ ਨੂੰ ਪਹਿਚਾਨਣਾ 'ਮੁਕਤੀ ਕਾਲ' ਹੈ। (ਅ) ਜਿਸ ਨੇ ਐਸਾ ਪਹਿਚਾਨਿਆ ਉਹ ਕਾਲ ਤੋਂ ਮੁਕਤ ਹੋ ਗਿਆ।

ਜੌ ਲਗ ਵਿੱਦਜਾ ਗਜਾਨ ਨ ਉਪਜੈ
ਕਾਲ ਅਖੰਡ ਅਵਿੱਦਜਾ ਮਾਨ[1] ॥੨੧॥

[1]ਜਦ ਤਕ (ਬ੍ਰਹਮ) ਵਿਦਜਾ ਦੁਆਰਾ ਗਿਆਨ ਨਹੀਂ ਉਪਜਦਾ ਉਸ ਕਾਲ ਤਕ ਅਵਿੱਦਜਾ ਨੂੰ ਅਖੰਡ ਮੰਨੋ। (ਅ) ਤਦ ਤਕ ਅਵਿੱਦਯਾ ਤੇ ਕਾਲ ਉਸਦੇ ਨਹੀਂ ਟੁੱਟਦੇ।

[1]ਸੰਚਿਤ, ਪਰਾਰਬਧ, ਕ੍ਰਿਯਮਾਣ ਜੁ

[1]ਜਦ ਤਕ ਗਜਾਨ ਨਹੀਂ ਤਦ ਤਕ ਸੰਚਤ ਪ੍ਰਾਰਬਧ ਕ੍ਰਿਯਮਾਨ ਤਿੰਨੇ ਕਰਮ ਹੈਨ, (ਤਦ ਤਕ ਹੀ) ਭੂਤ ਭਵਿੱਖਤ ਵਰਤਮਾਨ ਏਹ ਪ੍ਰਤਿਬੰਧ (ਰੁਕਾਵਟ) ਪਛਾਣਨੇ (ਗਜਾਨ ਪ੍ਰਾਪਤੀ ਵਿਚ।

ਤਿਧਾ ਕਰਮ ਜਾਵਤ ਨਹਿਂ ਗਜਾਨ।

ਭੂਤ, ਭਵਿੱਖਜਤਿ, ਬਰਤਮਾਨ ਕੋ
ਇਹ ਪ੍ਰਤਿਬੰਧ ਲਏ ਪਹਿਚਾਨ[੧੧]।
ਤ੍ਰਿਗੁਣੀ ਮਾਯਾ ਲਿਏ ਚੈਤੰਨ ਮਹਿਂ
ਜੀਵ ਸ੍ਵਭਾਗ ਗ੍ਯਾਨ ਬਿਨ ਜਾਨ[1]।

[1]ਤ੍ਰਿਗੁਣੀ ਮਾਯਾ ਜਦ ਚੇਤਨ ਨੇ ਆਪਣੇ ਵਿਚ ਲੈ ਲਈ ਤਦ ਗ੍ਯਾਨਹੀਨ ਹੋਕੇ ਜੀਵ ਸ੍ਵਭਾਵ ਵਾਲਾ ਹੋ ਗਿਆ।

ਸਤ, ਰਜ ਤਮ ਗੁਣ ਤੀਨਹੁ ਤਬਿ ਲੌ
ਜਬਿ ਲੌ ਗ੍ਯਾਨ ਨ ਭਯੋ ਮਹਾਨ ॥੨੨॥
ਗੁਣ ਕੀ ਪਰਿਵਰਤਨ ਤੇ ਰਹਿਤਨ,
ਭਿੰਨ ਲਖਹਿ ਨਿਜ, 'ਨਿਰਗੁਣ' ਸੋਇ[1]।

[1]ਜਦ ਚੇਤਨ) ਗੁਣਾਂ ਦੀ ਪਰਵਿਰਤੀ ਤੋਂ ਰਹਿਤ ਹੈ ਤੇ ਆਪਣੇ ਆਪ ਨੂੰ ਭਿੰਨ ਲਖਦਾ ਹੈ ਤਦ ਤਕ ਉਹ 'ਨਿਰਗੁਣ' (ਕਹੀਦਾ) ਹੈ।

[1]ਜਬਹਿ ਤ੍ਰਿਗੁਨ ਮਹਿਂ ਚਿਤੰਨ ਅਪਨਿਪੌ
ਲਖਿ ਅੱਗ੍ਯਾਨ ਤੇ 'ਸਰਗੁਣ' ਹੋਇ।

[1]ਜਦੋਂ ਚੇਤਨ ਆਪਣੇ ਆਪ ਨੂੰ ਅੱਗ੍ਯਾਨ ਕਰਕੇ ਤਿੰਨਾਂ ਗੁਣਾਂ ਵਿਚ ਜਾਣਦਾ ਹੈ ਤਦੋਂ ਉਹ 'ਸਰਗੁਣ' ਹੈ।

[1]ਨਾਸ਼ਵੰਤ ਆਕਾਰ ਪਛਾਨਹੁ,
ਨਿਰਾਕਾਰ ਅਬਿਨਾਸ਼ੀ ਜੋਇ।

[1]ਆਕਾਰ ਨੂੰ ਨਾਸ਼ਵੰਤ ਜਾਣੋ ਤੇ ਨਿਰਾਕਾਰ ਨੂੰ ਅਬਿਨਾਸ਼ੀ ਜਾਣੋ।

ਕਵੀ ਸੰਤੋਖ ਸਿੰਘ, ਕਹਿਂ ਸਤਿਗੁਰ ਜੀ
ਸਾਰ ਗ੍ਰਹਣ ਬਿਨ ਸਾਰ ਸਖੋਇ[1] ॥੨੩॥

[1]ਸਤਿਗੁਰ ਜੀ ਕਹਿੰਦੇ ਹਨ ਕਿ ਆਤਮਾ ਨੂੰ ਗ੍ਰਹਿਣ ਕੀਤੇ ਬਿਨ ਤੱਤ ਨੂੰ ਖੋ ਲੈਂਦਾ ਹੈ।

ਚੌਪਈ:

[1]ਤਨ, ਇੰਦ੍ਰੈ, ਮਨ, ਪ੍ਰਾਣ ਅਨਾਤਮ।
ਲਖਹੁ ਅਕਾਰ ਅੱਗ੍ਯਾਨ ਸਹਿਤ ਤਮ।
ਨਿਰੰਕਾਰ ਸਾਖੀ ਬ੍ਰਹਮਾਤਮ।
ਅਪਨਪੌ ਜਾਨਹਿ ਜੁ ਅਨਾਤਮ[੪†] ॥੨੪॥

[1]ਤਨ, ਇੰਦ੍ਰੇਂ, ਮਨ, ਪ੍ਰਾਣ (ਸਭ) ਅਨਾਤਮਾ ਹਨ, (ਇਸ) ਅਨਾਤਮਾ ਨੂੰ ਤੂੰ ਜੋ ਅਪਨਪੌ (ਆਪਣਾ ਆਪ) ਜਾਣਦਾ ਹੈਂ, ਲਖ ਲੈ ਕਿ (ਇਹ ਸਾਰਾ) ਆਕਾਰ ਵਾਲਾ ਅਗ੍ਯਾਨ ਦੇ ਹਨੇਰੇ ਸੰਯੁਕਤ ਹੈ, (ਕੇਵਲ) ਸਾਖੀ ਆਤਮਾ ਨਿਰਾਕਾਰ ਬ੍ਰਹਮ ਹੈ, ਅਥਵਾ ਬ੍ਰਹਮਾਤਮਾ ਨਿਰਾਕਾਰ ਤੇ ਸਾਖੀ ਰੂਪ ਹੈ।

[†]ਪਾ:-ਜੋ ਆਤਮ।

ਸੋਰਠਾ:

[1]ਚਿਤ ਬ੍ਰਹਮ ਨਿਜ ਲਖਿ ਨਾਂਹਿ

ਸੋ ਅਕਾਰ ਨਿਰਕਾਰ ਨਹਿਂ।

[1]ਤੂੰ ਆਪ ਨੂੰ ਚੇਤਨ ਬ੍ਰਹਮ ਨਹੀਂ ਲਖਿਆ ਉਹ ਤਾਂ ਨਿਰਅਕਾਰ ਤੇ ਨਿਰਕਾਰਣ ਹੈ, (ਜਦ) ਤੂੰ ਆਪ ਹੀ ਵਿਸਰ ਗਿਆ ਹੈਂ ਤਦੇ ਹੀ ਤਾਂ ਤੂੰ ਆਪਣਾ ਆਪ (ਸਹੀ) ਨਹੀਂ ਕੀਤਾ। [ਅਕਾਰ ਨਿਰਕਾਰ ਨਹਿ। 'ਨਿਰ' ਦੇਹੁਰੀ ਦੀਪਕ ਹੈ। ਅਕਾਰਨਿਰ+ਨਿਰਕਾਰਨਹਿ]। (ਅ) ਅਕਾਰ ਨਿਰਕਾਰਨਹਿਂ ਨੂੰ 'ਅਕਾਰ ਨਿਰਕਾਰ ਨਹਿਂ' ਪੜ੍ਹਕੇ ਅਰਥ ਕਰਦੇ ਹਨ ਉਹ ਨਾ ਆਕਾਰ ਵਾਲਾ ਹੈ ਨਾ ਨਿਰ ਅਕਾਰ ਹੈ।

ਕਿਯੋ ਅਪਨਪੌ ਨਾਂਹਿ

ਬਿਸਰ ਪਰਜੋ ਜੋ ਆਪ ਹੀ ॥੨੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਵਿਚਾਰ ਨਿਰਨੈ' ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋ ਅੰਸੂ ॥੪੪॥

## ੪੫. [ਵੇਦਾਂਤ ਵਿਚਾਰ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

[ਗੁਰੂ:-]†

। †ਗੁਰਮਤ ਵਿਚ ਗੁਰੂ ਦਾ ਕੀ ਦਰਜਾ ਹੈ'? ਅਗਲੇ ਅੰਸੂ ਵਿਚ ਦੱਸਣਗੇ।

[1]ਈਸ਼ਰ ਮੂਰਤ ਗ੍ਯਾਨ ਕੀ, ਸਿਖ ਸੰਸਾਰ ਤੇ ਪਾਰ।
ਸੋ ਸਤਿਗੁਰ ਉੱਤਮ ਅਧਿਕ, ਇਤਰ ਗੁਰੂ ਵਿਵਹਾਰ[੬] ॥੧॥

[1]ਸਿਖ ਨੂੰ ਸੰਸਾਰ ਤੋਂ ਪਾਰ ਕਰਨੇ ਵਾਲਾ ਉਹ ਸਤਿਗੁਰੂ ਅਧਿਕ ਉੱਤਮ ਹੈ ਜਿਸ ਵਿਚ (ਬ੍ਰਹਮ) ਗ੍ਯਾਨ ਦੀ ਇਸਥਿਤੀ ਹੈ ਉਹ ਈਸ਼੍ਵਰ ਮੂਰਤੀ ਹੈ। ਹੋਰ ਗੁਰੂ ਵਿਵਹਾਰ (ਮਾਤ੍ਰ) ਹਨ। (ਜਿਨ੍ਹਾਂ ਅਰਥਾਂ ਵਿਚ ਗੁਰੂ ਪਦ ਦਸਾਂ ਪਾਤਸ਼ਾਹੀਆਂ ਨਾਲ ਵਰਤੀਂਦਾ ਹੈ ਉਹ ਅਰਥ ਏਥੇ ਨਹੀਂ। ਸ਼ਾਸਤ੍ਰੀ ਲੋਕ 'ਗੁਰੂ' ਪਦ ਆਮ ਉਸਤਾਦ ਦੇ ਅਰਥਾਂ ਵਿਚ ਵਰਤਦੇ ਹਨ, ਚਾਹੋ ਕਿਸੇ ਵਿਦ੍ਯਾ ਦਾ ਉਸਤਾਦ ਹੋਵੇ)।

ਚੌਪਈ:

[ਸਿੱਖ:-]†

†ਗੁਰੂ, ਸਿੱਖ, ਉਪਦੇਸ਼ ਆਦਿਕ ਸਿਰਨਾਮੇਂ ਪਾਠਕਾਂ ਦੇ ਸੁਖ ਲਈ ਅਸੀਂ ਦੇ ਰਹੇ ਹਾਂ ਇਸ ਕਰਕੇ ਇਨ੍ਹਾਂ [ ] ਨਿਸ਼ਾਨਾਂ ਦੇ ਵਿਚ ਦਿੱਤੇ ਹਨ।

ਬਿਬੇਕ$_{੧}$, ਵਿਰਾਗ$_{੨}$, ਮਮੁਖਤਾ$_{੩}$[1], ਤੀਨ। — [1]ਮੋਖ ਦੀ ਇੱਛਾ।

[1]ਖਟਧਾ$_{੪}$ ਚਤੁਰਥ, ਸਮ$_{੧}$, ਦਮ$_{੨}$, ਚੀਨ। — [1]ਚੌਥੇ ਖਟਸੰਪੱਤੀ ਜੋ ਇਹ ਹੈ:-ਸਮ, ਦਮ, ਉਪ੍ਰਤਿ, ਤਤਿੱਖ੍ਯਾ, ਸ਼ਰਧਾ, ਸਮਾਧਾਨ। ਸੂਚਨਾ-ਵੇਰਵਾ ਦੇਖੋ ਅੱਗੇ ਅੰਕ ੩੦ ਤੋਂ ੩੪ ਤਕ।

ਉਪਰਤਿ$_{੩}$, ਤਤਿੱਖ੍ਯਾ$_{੪}$, ਸ਼ਰਧਾ$_{੫}$, ਕਰੈ[੧]।

ਸਮਾਧਾਨ$_{੬}$, ਚਾਤੁਸ਼ਟੈ ਧਰੇ[1] ॥੨॥ — [1]ਜੋ ਇਹ ਚਾਰ (ਬਿਬੇਕ, ਵੈਰਾਗ, ਮੋਖ ਇੱਛਾ, ਖਟਸੰਪੱਤੀ) ਧਾਰੇ।

'ਸਿਖ' ਸੋਈ ਲਖ ਲਹਿ ਕੱਲ੍ਯਾਣ[1]। — [1]ਉਹ ਸਿੱਖ ਹੈ ਤੇ ਜਾਣ ਲਓ ਕਿ ਉਹ ਕੱਲ੍ਯਾਨ ਨੂੰ ਪਾ ਲਵੇਗਾ।

ਅਪਰ ਦੇਹ ਪੋਖਨਿ ਕੇ ਜਾਨਿ[1]। — [1]ਹੋਰ (ਸਿੱਖ) ਦੇਹ ਪਾਲਨਹਾਰੇ ਜਾਣੋ।

[ਉਪਦੇਸ਼:-]

[1]ਹੋਇ ਬਿਚਾਰ ਆਤਮਾ ਨਾਤਮ। — [1]ਜਿਸ ਵਿਚ) ਆਤਮਾ ਅਨਾਤਮਾ ਦਾ ਵਿਚਾਰ ਹੋਵੇ (ਅਤੇ) ਸਰੂਪ ਦੇ ਗ੍ਯਾਨ ਨੂੰ ਪਾਕੇ (ਅਗ੍ਯਾਨ) ਦਾ ਅੰਧੇਰਾ ਦਿਲ ਵਿਚੋਂ ਦੂਰ ਹੋ ਜਾਵੇ।

ਗ੍ਯਾਨ ਸਰੂਪ ਪਾਇ ਉਰ ਹਾਤਮ[੫] ॥੩॥

ਸਿਖ ਕੇ ਨਾਸ਼ਹਿਂ ਬੰਧ ਕਲੇਸ਼[1]। — [1]ਜਿਸ ਨਾਲ) ਸਿੱਖ ਦੇ ਬੰਧਨ ਤੇ ਕਲੇਸ਼ੂ ਦੂਰ ਹੋ ਜਾਣ।

ਤਿਸ ਕੋ ਨਾਮ ਭਨੈਂ 'ਉਪਦੇਸ਼।'

[ਦੀਖ੍ਯਾ:-]

[1]ਬਿਮਲ ਗ੍ਯਾਨ ਦੇ ਗੁਰ ਭਾਵ ਹਾਨਾ। — [1]ਜੋ ਨਿਰਮਲ ਗ੍ਯਾਨ ਗੁਰੂ ਦੇਕੇ ਜਨਮ ਮਰਨ ਤੇ ਸਾਰੇ

| | |
|---|---|
| | ਕਸਟ ਮਿਟਾ ਦੇਵੇ ਸੋ ਦੀਖ੍ਯਾ ਹੈ। |
| ਇਹ 'ਦੀਖ੍ਯਾ' ਸਭਿ ਕਸ਼ਟ ਮਿਟਾਨਾ ॥੪॥ | |
| [ਮੰਤ੍ਰ:-] | |
| ਮੰਤ੍ਰ ਸ਼ਿਰੋਮਣਿ ਕਹਿਂ ਸਤਿਨਾਮ[1]। | [1]'ਸਤਿਨਾਮ' ਨੂੰ ਸ਼ਿਰੋਮਣ ਮੰਤ੍ਰ ਕਹਿੰਦੇ ਹਨ। |
| ਜਿਸ ਕੇ ਸਿਮਰਣ ਲਹਿ ਸੁਖ ਧਾਮ। | |
| [ਅਥਵਾ:-] | |
| [1]ਅੱਦ੍ਵੈਤ ਵਾਕ ਤੱਤ੍ਵੰਮਸਿ ਜੋਇ। | [1]ਅਦ੍ਵੈਤ ਵਾਕ 'ਤਤ ਤ੍ਵੰ ਅਸਿ' ਅਰਥਾਤ 'ਤੂੰ ਹੈਂ ਬ੍ਰਹਮ' ਸਿੱਖ ਸੁਣੇ। |
| ਤੂੰ ਹੈ ਬ੍ਰਹਮ ਸੁਨੈ ਸਿਖ ਸੋਇ੯ ॥੫॥ | |
| 'ਅਹੰਬ੍ਰਮਾਸਮਿ' ਬਹੁਰ ਉਚਾਰੇ। | |
| ਮਹਾਵਾਕ੍ਯ ਏਹ ਮੰਤ੍ਰ ਸੁ ਧਾਰੇ[1]। | [1]ਇਸ ਮਹਾਂ ਵਾਕ ਨੂੰ ਹੀ ਮੰਤ੍ਰ ਧਾਰਨ ਕਰੇ। |
| [ਵਰਣ:] | |
| ਲਏ ਪ੍ਰਕਿਰਤਿ ਸਤਿਗੁਣ ਦ੍ਵਿਜ ਜਾਤਿ[1]। | [1]ਸਤੋਗੁਣ ਨੂੰ ਲੈ ਕੇ ਪ੍ਰਕ੍ਰਿਤੀ ਦਿਜ ਜਾਤੀ (ਉਤਪੰਨ ਕਰਦੀ ਹੈ)। |
| ਸਤ ਰਜ ਮਿਸ੍ਰਤ ਛੱਤ੍ਰੀ ਭਾਂਤਿ[1] ॥੬॥ | [1]ਸਤ ਤੇ ਰਜ ਨੂੰ ਮਿਲਾਕੇ ਛੱਤ੍ਰੀਆਂ ਦੀ ਕਿਸਮ ਪੈਦਾ ਕਰਦੀ ਹੈ। |
| ਰਜ ਤਮ ਲਏ ਪ੍ਰਕ੍ਰਿਤ ਤਨ ਬੈਸ[1]। | [1]ਰਜੋ ਤੇ ਤਮੋ ਨੂੰ ਲੈਕੇ ਪ੍ਰਕ੍ਰਿਤੀ ਵੈਸ਼ ਸਰੀਰ ਪੈਦਾ ਕਰਦੀ ਹੈ। |
| ਤਮ ਪ੍ਰਕ੍ਰਿਤਿ ਤੇ ਸ਼ੂਦ੍ਰਨ ਹੈਸ[1]। | [1]ਪ੍ਰਕ੍ਰਿਤੀ ਨੇ ਤਮੋ ਨੂੰ ਲੈ ਕੇ ਸ਼ੂਦ੍ਰਾਂ (ਨੂੰ ਰਚਿਆ) ਹੈ। |
| ਤ੍ਰਿਗੁਣੀ ਪ੍ਰਕ੍ਰਿਤੀ ਚਾਰ ਵਰਣ ਗਣ[1]। | [1]ਤ੍ਰੈਗੁਣੀ ਪ੍ਰਕ੍ਰਿਤੀ ਤੋਂ ਚਾਰ ਵਰਣ (ਐਉਂ) ਗਿਣੀਂਦੇ ਹਨ। |
| ਇਕ ਇਕ ਬਰਣ ਮਹਿਂ ਚਾਰਹੁਂ ਬਰਣ[1] ॥੭॥ | [1]ਪਰ (ਕਰਮਾਂ ਅਨੁਸਾਰ) ਇਕ ਇਕ ਵਰਣ ਦੇ ਚਾਰੋਂ ਵਰਣ ਬਣ ਸਕਦੇ ਹਨ। |
| ਅਥਵਾ ਵਰਣ ਦੋਇ ਇਸ ਢਾਲ[1]। | [1]ਯਾ ਵਰਨ ਦੋ ਹਨ ਜੋ ਇਸ ਤਰ੍ਹਾਂ ਹਨ:- |
| ਬ੍ਰਹਮਨ ਆਦਿ ਅੰਤ ਚੰਡਾਲ[1]। | [1]ਮੁੱਢਲਾ ਬ੍ਰਾਹਮਣ ਤੇ ਅੰਤਲਾ ਚੰਡਾਲ। |
| ਬ੍ਰਹਮ ਅਭਿਮਾਨੀ[1] ਬ੍ਰਹਮਣ ਕਹੀਏ। | [1]ਮੈਂ ਬ੍ਰਹਮ ਹਾਂ) ਐਸੀ ਨੇਸ਼ਟਾ ਵਾਲੇ ਨੂੰ। |
| ਤਨ ਅਭਿਮਾਨਿ ਚੰਡਾਲ ਸੁ ਲਹੀਏ[1] ॥੮॥ | [1]ਤਨ ਦੇ ਅਭਮਾਨੀ ਨੂੰ ਚੰਡਾਲ ਸਮਝੀਏ। |
| ਬ੍ਰਹਮਣ ਸੋ ਜੋ ਬ੍ਰਹਮ ਜਾਨਾਤਿ[1]। | [1]ਜੋ ਬ੍ਰਹਮ ਨੂੰ ਜਾਣਦਾ ਹੈ। |
| ਬੇਦ ਗ੍ਰੰਥ ਭਾਖਤਿ ਬੱਖ੍ਯਾਤਿ[1]। | [1]ਵੇਦ ਤੇ ਸ਼੍ਰੀ ਗੁਰੂ ਗ੍ਰੰਥ ਜੀ ਆਖਦੇ ਹਨ ਪ੍ਰਗਟ। |
| [ਆਸ਼੍ਰਮ:] | |
| ਆਸ਼੍ਰਮ ਬ੍ਰਹਮਚਾਰੀ ਚੱਤ੍ਵਾਸ। | |
| ਗ੍ਰਹਸਥ ਬਾਨ ਪ੍ਰਸਥੰ ਸੰਨ੍ਯਾਸ[1] ॥੯॥ | [1]ਆਸ਼੍ਰਮ ਚਾਰ ਹਨ- ਬ੍ਰਹਮਚਾਰੀ, ਗ੍ਰਹਸਥ ਬਾਨਪ੍ਰਸਥ ਤੇ ਸੰਨ੍ਯਾਸ। |

[ਅਤਿ ਵਰਣਾਸ਼੍ਰਮ:-]

[1]ਉਲੰਘਹਿਂ ਵਰਣਾਸ਼੍ਰਮ ਅਭਿਮਾਨ।

[1]ਵਰਣਾਸ਼੍ਰਮ ਦੇ ਅਭਿਮਾਨ ਤੋਂ ਪਰੇ ਹੋ ਜਾਵੇ ਉਸ ਨੂੰ ਅਤਿ ਵਰਣਾਸ਼੍ਰਮ ਵਾਲਾ ਜਾਨ ਲਓ।

ਅਤਿ ਵਰਣਾਸ਼੍ਰਮਵਾਨ ਸੁ ਜਾਨ[2]।
ਅਤਿ ਵਰਣਾਸ਼੍ਰਮੀਯ ਬਿਭਚਾਰ ਨ[1]।

[1]ਅਤਿ ਵਰਨਾਸ਼੍ਰਮੀ ਉਹ ਹੈ ਜੋ ਅਨਿੰਨ ਹੈ ਭਾਵ ਬ੍ਰਹਮ ਭਾਵ ਛੱਡਕੇ ਹੋਰਥੇ ਨਹੀਂ ਜਾਂਦਾ।

[ਧਰਮ:-]

ਬ੍ਰਹਮਨਿਸ਼ਠ ਆਤਮ ਧ੍ਰਮ ਧਾਰਨ[1] ॥੧੦॥

[1]ਆਤਮਾ ਵਿਚ ਬ੍ਰਹਮ ਨੇਸ਼ਠਾ ਦਾ ਧਾਰਨਾ 'ਧਰਮ' ਹੈ।

[ਅਧਰਮ:-]

[1]ਧਰਮ ਆਤਮਾ ਤੇ ਜਬਿ ਹੀਨ।

[1]ਆਤਮਾ (ਨੇਸ਼ਠਾ ਰੂਪੀ) ਧਰਮ ਤੋਂ ਜਦ ਹੀਨ ਹੈ ਤੇ ਅਨਾਤਮ ਧਰਮ ਵਿਚ ਲੀਨ ਰਹਿੰਦਾ ਹੈ, ਇਸ ਨੂੰ ਅਧਰਮ ਵਰਣਨ ਕਰੀਦਾ ਹੈ।

ਰਹੈ ਅਨਾਤਮ ਧਰਮੰ ਲੀਨ।
ਇਹ ਅਧਰਮ ਕਰੀਜੈ ਬਰਣ[੫]।

[ਮਰਣ:-]

[1]ਸੱਤਿਨਾਮ ਸਿਮਰਣ ਨਹਿਂ ਮਰਣ ॥੧੧॥

[1]ਸੱਤਿਨਾਮ ਦਾ ਸਿਮਰਣ ਨਹੀਂ, ਇਹ ਮ੍ਰਿਤ੍ਯੁ ਹੈ, ਅਥਵਾ ਸਚਾਦਨੰਦ ਸਰੂਪ ਦਾ (ਆਤਮਾ ਰੂਪ ਕਰਕੇ) ਜੋ ਚਿੰਤਨ ਨਹੀਂ ਹੈ ਉਹੀ ਬੀ ਬੁਰੀ ਮ੍ਰਿਤ੍ਯੁ ਹੈ।

ਅਥਵਾ ਸਚੁਦਾਨੰਦ ਸਰੂਪ।
ਨਿਹ ਸਿਮਰਣ ਸੋ ਮਰਣ ਕੁਰੂਪ[੬]।

[ਜਨਮ:-]

ਸੱਤਿਨਾਮ ਲਿਵ ਅਹੰ ਬ੍ਰਹਮਾਸਮਿ।
ਇਸ ਵਿੱਦਯਾ ਕੀ ਉਤਪਤਿ ਜਨਮ[1] ॥੧੨॥

[1]ਜਨਮ ਕੀ ਹੈ?) ਸਤਿਨਾਮ ਵਿਚ ਲਿਵ ਜੁੜੀ ਹੋਵੇ (ਅਥਵਾ) ਅਹੰ ਬ੍ਰਹਮਾਸਿਮੀ (ਵਿਚ ਲਿਵ ਜੁੜੀ ਹੋਵੇ) ਇਸ ਵਿਦ੍ਯਾ ਦੀ ਜੋ ਉਤਪਤੀ ਹੈ, ਇਹ ਜਨਮ ਹੈ!

[ਬਿਖ, ਅੰਮ੍ਰਿਤ:-]

[1]ਹ੍ਵੈ ਸੰਸਾਰ ਕੀ ਪ੍ਰਾਪਤਿ ਜੋਇ।

[1]ਨਿਜ ਸਰੂਪ ਨੂੰ ਜੋ ਬਿਸਰ ਜਾਣਾ ਹੈ ਸੋ ਬਿਖ ਹੈ ਉਸ ਤੋਂ ਸੰਸਾਰ ਦੀ ਪ੍ਰਾਪਤੀ (ਜਨਮ ਮਰਣ) ਹੁੰਦਾ ਹੈ।

ਨਿਜ ਸਰੂਪ ਬਿਸਰਹਿ ਬਿਖ ਸੋਇ।
[1]ਹੁਇ ਜੁ ਗ੍ਯਾਨ ਤੇ ਸਫੁਰਣ ਸ੍ਵਰੂਪ।

[1]ਗਿਆਨ ਦੁਆਰਾ ਜੋ (ਨਿਜ) ਸਰੂਪ ਦੀ ਸਫੁਰਣਤਾ ਹੁੰਦੀ ਹੈ ਉਹ ਅੰਮ੍ਰਿਤ ਹੈ ਜਿਸਤੋਂ ਕੇਵਲ ਮੋਖ ਮਿਲਦੀ ਹੈ।

ਸੋਈ ਅੰਮ੍ਰਿਤ ਮੋਖ ਅਨੂਪ[੯] ॥੧੩॥

[ਗੁਣ, ਦੋਖ:-]

[1]ਬਿਨ ਬਿਵਹਾਰ ਆਤਮਾ ਦੇਖ।

[1]ਆਤਮਾ ਨੂੰ ਬਿਵਹਾਰ ਤੋਂ ਬਿਨਾ ਦੇਖਣਾ ਭਾਵ ਤ੍ਰਿਗੁਣਾਂਤੀਤ ਤੱਕਣਾ ਇਸ ਨੂੰ ਬੁਧੀਵਾਨ ਬੜਾ ਗੁਣ

ਦੇਖਦੇ ਹਨ।

ਇਹੀ ਬਡੋ ਗੁਣ ਸੁਮਤਿ ਪਰੇਖ।
ਤ੍ਰਿਗੁਣ ਸਮੇਤ ਆਤਮਾ ਪਿਖੇ†[1]। — [1]ਤਿੰਨਾਂ ਗੁਣਾਂ ਸਮੇਤ ਆਤਮਾ ਨੂੰ ਦੇਖੇ। †ਪਾ:-ਬਿਖੇ।

ਬਡੋ ਦੋਖ ਗ੍ਯਾਨੀ ਇਹ ਲਖੇ[1] ॥੧੪॥ — [1]ਗ੍ਯਾਨੀ ਇਹ ਬਡਾ ਦੋਖ ਲਖਦੇ ਹਨ।

[ਜਸ, ਅਪਜਸ:-]

[1]ਗ੍ਯਾਨ ਭਏ ਤੇ ਜੀਵਨ ਮੁਕਤਿ। — [1]ਸ੍ਰੇਸ਼ਟ ਜਸ ਦੇ ਹੋਣ ਦੀ ਇਹੀ ਜੁਗਤ ਹੈ ਕਿ ਗਿਆਨ ਹੋਣ ਤੇ ਜੀਵਨ ਮੁਕਤ ਹੋਵੇ।
ਸੁਜਸ ਬਿਸਾਲ ਇਹੀ ਹੁਇ ਜੁਗਤਿ[13]।
[1]ਜੀਵਨ ਮੁਕਤਿ ਨ ਆਤਮ ਗ੍ਯਾਨ। — [1]ਬੜਾ ਭਾਰੀ ਅਪਜਸ ਉਹ ਹੈ ਕਿ ਆਤਮ ਗਿਆਨ ਪਾਕੇ ਜੀਵਨ ਮੁਕਤੀ ਨਾ ਹੋਵੇ। ਅਥਵਾ ਜੀਵਨ ਮੁਕਤੀ ਦੇਣੇ ਵਾਲਾ ਆਤਮਗ੍ਯਾਨ ਨਾ ਮਿਲੇ।
ਸੋਈ ਅਪਜਸ ਮਹਿਦ ਮਹਾਨ[14] ॥੧੫॥

ਦੋਹਰਾ:

[ਪੰਡਤ ਸੰਤ:-]

[1]ਬੁੱਧਿ ਰਹਹਿ ਬ੍ਰਹਮਭਾਵ ਮਹਿਂ, — [1]ਬ੍ਰਹਮਾ ਆਦਿਕਾਂ ਤੋਂ ਲੈ ਕੇ ਸ਼ੇਸ਼ਨਾਗ ਤਕ (ਭਾਵ ਅਕਾਸ਼ ਵਾਸੀਆਂ ਤੋਂ ਲੈਕੇ ਪਾਤਾਲ ਵਾਸੀਆਂ ਤਕ) ਬੁੱਧੀ ਬ੍ਰਹਮਭਾਵ ਵਿਚ ਰਹੇ, ਏਕਤਾ ਵਿਚ ਨਿਸ਼ਚਾ ਪਕਾ ਲਵੇ ਉਹੀ ਪੰਡਤ ਹੈ ਓਹੀ ਸੰਤ ਹੈ।
ਬ੍ਰਹਮਾਦਿ ਸ਼ੇਖ ਪਰਯੰਤ।
ਇਕਤਾ ਮਹਿ ਨਿਸ਼ਚਾ ਲਹੈ,
ਸੋਈ ਪੰਡਤਿ, ਸੰਤ ॥੧੬॥

ਚੌਪਈ:

[ਰੋਗੀ, ਅਰੋਗੀ:-]

[1]ਹੰ ਮਮਤਾ ਅਭਿਮਾਨੀ ਥੀਵ। — [1]ਜੋ ਸੰਸਾਰੀ ਜੀਵ ਦਾ ਅਹੰਤਾ ਮਮਤਾ ਕਰਕੇ ਅਭਿਮਾਨੀ ਹੈ ਸੋ ਰੋਗੀ ਹੈ।
ਰੋਗੀ ਸੋ ਸੰਸਾਰੀ ਜੀਵ[2]।
ਅਹੰ ਮਮਤਾ ਭਿਮਾਨ ਤੈ ਹੀਨ।
ਗ੍ਯਾਨ ਸਰੂਪ ਅਰੋਗੀ ਚੀਨ ॥੧੭॥
ਬੁੱਧਿ ਅਨਾਤਮ ਮਹਿਂ ਸੋ ਰੋਗੀ।
ਬ੍ਰਹਮਬੁੱਧਿ ਤਿਹ ਜਾਨ ਅਰੋਗੀ[1]। — [1]ਜਿਸਦੀ ਬੁੱਧੀ ਬ੍ਰਹਮ ਵਿਚ ਹੈ ਸੋ ਅਰੋਗੀ ਹੈ।

[ਧਨੀ ਨਿਰਧਨੀ:-]

ਆਤਮਧਨ ਪ੍ਰਾਪਤ ਸੋ ਧਨੀ।
ਬਿਨ ਆਤਮ ਪਾਏ[1] ਨਿਰਧਨੀ ॥੧੮॥ — [1]ਆਤਮਾ ਪਾਏ ਤੋਂ ਬਿਨਾਂ।

[ਨਿਸ਼ਕਾਮਤਾ:-]

ਜਗਜਾਸੀ ਨਰ ਚਹੈ ਜੁ ਸ਼ੇਯ[1]। [1]ਕਲਜਾਣ।
ਉੱਤਮ ਕਰਮ ਕਰੈ ਹਿਤ ਦੇਯ[1]। [1]ਪ੍ਰੇਮ ਨਾਲ।
ਨਹਿਂ ਅਭਿਲਾਖਾ ਫਲ ਕੀ ਕਰੈ।
ਹੁਇ ਨਿਸ਼ਕਾਮ ਬ੍ਰਿਤ ਦਿਢ ਧਰੈ ॥੧੯॥

[ਪੰਚਕਰਮ:-]

ਕਰਿਬੇ ਕਰਮ ਪੰਚ ਪਰਕਾਰ।
ਇਕਤੌਂ 'ਨਿੱਤ ਕਰਮ$_{੧}$' ਹਿਤ ਧਾਰ।
ਮੱਜਨ[1] ਗੁਰਬਾਣੀ ਕੋ ਪਠਨਾ। [1]ਇਸ਼ਨਾਨ ਕਰਕੇ।
ਸੰਧਯਾਦਿਕ ਸੱਤਿਨਾਮ ਮੁ ਰਟਨਾ ॥੨੦॥
ਸ਼੍ਰਾਧ ਆਦਿ 'ਨੈਮਿੱਤਜਕ$_{੨}$' ਅਹੈਂ[1]। [1]ਸ਼੍ਰਾਧ ਆਦਿ ਨੈਮ੍ਰਿੱਤਕ ਕਰਮ ਹਨ।
ਕਿਹ ਨਮਿੱਤ ਤੇ ਕਰਨ ਜੁ ਲਹੈ[1]। [1]ਜੋ ਕਿਸੇ ਨਮਿੱਤ ਕਰਕੇ ਕਰਨਾ ਬਣਦਾ ਹੈ।
'ਪ੍ਰਾਸ਼ਚਿਤਾਦਿਕ$_{੩}$' ਤ੍ਰਿਤੀਓ ਧਰੈਂ[1]। [1]ਪ੍ਰਾਸਚਿਤ ਆਦਿ (ਜੋ ਪਾਪ ਉਤਾਰਣ ਲਈ ਕਰੀਦੇ ਹਨ) ਤੀਜੇ ਹਨ।
ਬਰਤ ਚੰਦ੍ਰਾਇਣਾਦਿ ਜੇ ਕਰੈਂ[1] ॥੨੧॥ [1]ਚੰਦ੍ਰਾਇਣ ਆਦਿ ਵਰਤ ਜੋ ਰੱਖੀਦੇ ਹਨ।
ਚਤੁਰਥ ਹੈ 'ਉਪਾਸਨਾ$_{੪}$' ਰੂਪ।
ਪੂਜਨ ਅਪਨੋ ਇਸ਼ਟ ਅਨੂਪ।
ਇਹ ਚਾਰਹੁਂ ਸ਼ੁਭ ਕਰੈ ਸਦੀਵ।
ਹੁਇ ਨਿਸ਼ਕਾਮ ਭਲੇ ਨਿਰ ਨੀਵ[1] ॥੨੨॥ [1]ਨੀਵਾਂ ਹੋਵੇ। (ਅ) ਨਿਰਣੈ ਕਰਕੇ।
ਪਰਮੇਸ਼ੁਰ ਕੈ ਸਤਿਗੁਰ ਪਾਸ।
ਅਰਪਹਿ ਸਕਲ ਕਰਮ ਨਿਰਜਾਸ।
ਕਰਮ ਪੰਚਮੋ 'ਨਿਖਿਧ$_{੫}$' ਪਛਾਨ।
ਆਦਿਕ ਪਰ ਇਸਤ੍ਰੀ ਰਤਿ ਠਾਨਿ ॥੨੩॥
ਇਨ ਕੋ ਅੰਗੀਕਾਰ ਨ ਕਰੈ।
ਜੌ ਨਰ ਸ਼੍ਰੇਯ ਚਾਹ ਕੋ ਧਰੈ।
ਭਗਤਿ ਜੋਗ ਕਰਿ ਜਬਿ ਨਿਸ਼ਕਾਮ[1]। [1]ਨਿਸ਼ਕਾਮ ਭਗਤੀ ਜੋਗ ਕਰਕੇ।
ਸ਼ੁਧ ਅੰਤਹਕਰਣ ਹੁਇ ਅਭਿਰਾਮ ॥੨੪॥

ਜਥਾ ਮਲੀਨ ਬਸਤ੍ਰ ਬਹੁ ਕਾਰੇ[1]। — [1]ਕਾਲੇ।
ਉੱਜਲ ਸਾਬਣ ਸਾਥ ਪਖਾਰੇ।
ਇਮ ਉਪਾਇ ਤੇ ਮਨ ਸ਼ੁਧਿ ਜਬੈ।
ਈਸ਼ ਪ੍ਰਸੰਨ ਹੋਤਿ ਹੈ ਤਬੈ ॥੨੫॥

[ਚਾਰ ਸਾਧਨ:-]

ਚਾਰਹੁੰ ਸਾਧਨ[1] ਉਰ ਉਪਜਾਵੈ। — [1]ਵੈਰਾਗ, ਖਟ ਸੰਪੱਤੀ, ਮਮੋਖਤਾ।
ਸੁਧਰੇ ਖੇਤ ਅੰਨ ਜਿਮ ਪਾਵੈ[1†]। — [1]ਸੁਧਰੇ ਹੋਏ ਖੇਤ ਵਿਚ ਜਿਵੇਂ ਬੀ ਪਾਈਦਾ ਹੈ। †ਪਾ:-ਜਾਵੇ।

ਇਕ 'ਬੈਰਾਗ$_1$' ਫੁਰੈ ਮਨ ਐਸੇ।
ਵਿਸ਼ਟਾ ਕਾਗ ਸੁਰਗ ਸੁਖ ਤੈਸੇ[1†] ॥੨੬॥ — [1]ਸੁਰਗ ਦੇ ਸੁਖ ਨੂੰ ਕਾਕ ਵਿਸ਼ਟਾ ਵਤ ਜਾਣੇ। †ਪਾ:-ਜੈਸੇ।

ਲੋਕ ਪ੍ਰਲੋਕ ਵਿਸ਼ਯ ਸੁਖ ਜੇਤੇ।
ਬਮਨ[1] ਸਮਾਨ ਨ ਭਾਵੈਂ ਤੇਤੇ। — [1]ਉਲਟੀ, ਕੈ।
ਤੱਤ ਮਿਥਿਆ ਕੋ ਫੁਰੈ ਬਿਚਾਰ[1]। — [1]ਤੱਤ ਤੇ ਮਿਥਿਆ ਦਾ ਵਿਚਾਰ ਫੁਰੇ।
ਸਾਧਨ ਦੁਤਿਯ ਬਿਬੇਕ ਉਚਾਰ ॥੨੭॥
ਰੂਪ ਜਥਾਰਥ ਆਤਮ[1] ਜਾਨੇ। — [1]ਆਤਮਾ ਦਾ ਯਥਾਰਥ ਰੂਪ।
ਸਦਾ ਸੱਤ ਹੈ ਤੱਤ ਪਛਾਨੈ।
ਸਾਚ ਝੂਠ ਹ੍ਵੈ ਇਕ ਹੀ ਬਿਖੈ[1]। — [1]ਇਕ ਪਦਾਰਥ ਵਿਚ।
ਮਿਥਿਆ ਨਾਮ ਇਸੀ ਕੋ ਲਖੈ ॥੨੮॥
ਜਬਿ ਅਧਿਸ਼ਟਾਨ ਸਾਚ ਕਰਿ ਜਾਨਾ।
ਤਿਸ ਮਹਿਂ ਕਲਪਤਿ ਝੂਠ ਪਛਾਨਾ।
ਰਜੁ ਮਹਿਂ ਸਰਪ, ਸੀਪ ਮਹਿਂ ਰੂਪਾ[1]। — [1]ਚਾਂਦੀ।
ਭੂਖਨ ਹੇਮ ਬਿਖੈ ਅਨਰੂਪਾ[1] ॥੨੯॥ — [1]ਭਾਵ ਸੋਨੇ ਵਿਚ ਗਹਿਣੇ ਭਾਵਨਾ ਕਰਨਾ।
ਤਿਮ ਆਤਮ ਸਭਿ ਰੂਪ ਮਝਾਰਾ।
ਦੇਹਾਦਿਕ ਪਰਪੰਚ ਪਸਾਰਾ।
ਇਮ ਤਤ ਮਿਥਿਆ ਕਰਨ ਵਿਚਾਰ[1]। — [1]ਦੀ ਵਿਚਾਰ ਕਰਨੀ।
ਸਾਧਨ ਦੁਤਿਯ 'ਬਿਬੇਕ$_2$' ਬਿਚਾਰ ॥੩੦॥
[1]ਜਿਤਿਕ ਬਾਸਨਾ ਮਨ ਮਹਿਂ ਜੋਇ। — [1]ਤੀਸਰੀ ਖਟ ਸੰਪਦਾ ਚੱਲੀ)।
ਤਜਾਗਣ ਤਿਨਹੁ ਨਾਮ 'ਸਮ$_1$' ਹੋਇ[1]। — [1]ਤਜਾਗਣ ਦਾ ਨਾਮ ਹੈ 'ਸਮ'।

ਬਿਸ਼ਿਯਨਿ ਸਭਿ ਤੇ ਰੁਕੈ ਰਿਖੀਕ[1]।
ਇਹ 'ਦਮ$_2$' ਨਾਮ ਕਹੈਂ ਮਤਿ ਨੀਕ ॥੩੧॥

[1]ਸਾਰੇ ਵਿਸ਼ਿਆਂ ਤੋਂ ਇੰਦ੍ਰੀਆਂ ਨੂੰ ਰੋਕਣਾ।

ਪ੍ਰਾਪਤਿ ਭਏ ਆਨ ਕਰਿ ਬਿਸੈ।
ਫੁਰੈ ਨ ਤ੍ਰਿਸ਼ਨਾ ਮਨ ਮਹਿਂ ਜਿਸੈ।
ਅੰਗੀਕਾਰ ਨ ਕਰਿਬੇ ਭਾਵੈਂ।
ਨਾਮ 'ਉਪਰਤਿ$_3$', ਇਸੀ ਕੋ ਗਾਵੈਂ ॥੩੨॥
ਸੀਤ ਉਸ਼ਨ ਆਦਿਕ ਦੁਖ ਸਾਰੇ।
ਸਹੈ 'ਤਤਿੱਖਜਾ$_4$' ਨਾਮ ਉਚਾਰੇ।
ਇਸ਼ਟ ਦੇਵ ਮਹਿਂ ਰਿਦੈ ਲਗਾਇ।
'ਸਮਾਧਾਨ$_5$' ਇਸ ਨਾਮ ਕਹਾਇ ॥੩੩॥
ਗੁਰੂ ਬਚਨ ਪਰ ਸਾਚ ਪ੍ਰਤੀਤ।
'ਸ਼ਰਧਾ' ਨਾਮ ਕਹੈਂ ਸੁਧ ਚੀਤ।
ਖਸ਼ਟ ਸੰਪਦਾ ਭਨੀ ਸੁਨਾਇ।
ਸਾਧਨ ਤ੍ਰਿਤੀ ਰਿਦੇ ਹੁਇ ਆਇ[1] ॥੩੪॥

[1]ਤੀਸਰਾ ਸਾਧਨ ਹਿਰਦੇ ਵਿਚ ਪ੍ਰਗਟ ਹੋ ਆਵੇ (ਇਨ੍ਹਾਂ ਛਿਆਂ ਨੂੰ ਇਕ ਸਾਧਨ ਗਿਣਿਆ ਜਾਂਦਾ ਹੈ)।

[1]ਛੁਧਿਤਿ ਤ੍ਰਿਖਤਿ ਕੋ ਅੰਨ ਰੁ ਪਾਨੀ।

[1](ਜਿਵੇਂ) ਭੁੱਖੇ ਤਿਹਾਏ ਪ੍ਰਾਣੀ ਨੂੰ ਅੰਨ ਪਾਣੀ ਦੀ ਐਨੀ ਇੱਛਾ ਹੁੰਦੀ ਹੈ ਕਿ ਇਨ੍ਹਾਂ ਬਿਨਾਂ ਕੁਛ ਭਾਉਂਦਾ ਨਹੀਂ, ਉਸ ਜਿਹੀ ਆਤਮਾ ਦੀ ਪ੍ਰਾਪਤੀ ਦੀ ਇੱਛਾ (ਤੀਬਰ) ਹੋਵੇ।

ਇਨ ਬਿਨ ਨਹਿਂ ਭਾਵੈ ਕੁਛ ਪ੍ਰਾਨੀ।
ਤਥਾ ਆਤਮਾ ਪ੍ਰਾਪਤਿ ਕਾਂਖਾ[੧੩]।
ਨਾਮ 'ਮੁਮੁਖਤਾ' ਇਸ ਕੋ ਭਾਖਾ ॥੩੫॥
ਜਬਿ ਏ ਚਾਰੋਂ ਸਾਧਨ ਪਾਏ।
ਸਤਿਗੁਰ ਸ਼ਰਣਿ ਰਹਹਿ ਅਧਿਕਾਏ।
[ਬ੍ਰਹਮ ਨੇਸ਼੍ਰੀ ਤੇ ਬ੍ਰਹਮ ਸ਼੍ਰੋਤ੍ਰੀ ਗੁਰੂ :-]
ਸ਼੍ਰੋਤੀ ਬ੍ਰਹਮ ਨਿਸ਼ਠੀ ਗੁਰ ਪੂਰਾ।
ਤਿਸ ਤੇ ਲਹੈ ਪਰਮ ਪਦ ਸੂਰਾ ॥੩੬॥

| | |
|---|---|
| [1]ਕੇਵਲ ਸ਼੍ਰੋਤ੍ਰੀ ਤੇ ਕੱਲਜਾਨ। | [1]ਕੇਵਲ (ਬ੍ਰਹਮ) ਸ਼੍ਰੋਤ੍ਰੀ ਹੋਵੇ ਤਾਂ (ਸ਼ਾਸਤ੍ਰਾਂ ਦਾ) ਗਿਆਨ (ਤਾਂ ਮਿਲ ਜਾਂਦਾ ਹੈ ਪਰ) ਕਲਜਾਨ ਨਹੀਂ ਹੁੰਦੀ ਤੇ ਨਾ ਹੀ ਦੁਖ ਦੂਰ ਹੁੰਦੇ ਹਨ। |
| ਪਾਇ ਗਜਾਨ ਨਹਿਂ ਹ੍ਵੈ ਦੁਖ ਹਾਨ[1]। | [1]ਦੇਖੋ ਪਿਛਲਾ ਪ੍ਰਯਾਯ ਅੰਕ ੧੪। |
| ਕੇਵਲ ਬ੍ਰਹਮ ਨਿਸ਼ਟ ਥੇ ਨਾਂਹੀ[1]। | [1]ਕੇਵਲ ਬ੍ਰਹਮ ਨੇਸ਼ਠੀ ਤੋਂ ਵੀ ਨਹੀਂ ਹੋਵੇਗੀ (ਕੱਲਜਾਨ)। |
| ਇਸ ਪਰ ਜੁਗਤ ਸੁਨਹੁ ਸ਼੍ਰੁਤਿ ਮਾਂਹੀ ॥੩੭॥ | |
| ਬੇਦ ਸ਼ਾਸਤ੍ਰ ਸਭਿ ਹੀ ਪਢਿ ਲਹਯੋ। | |
| ਬ੍ਰਹਮ ਸਾਖਜਾਤਕਾਰ ਨਹਿਂ ਭਯੋ। | |
| ਸੋ ਸ਼੍ਰੋਤ੍ਰੀ[1] ਸੰਸੇ ਕਰਿ ਦੂਰ[2]। | [1]ਬ੍ਰਹਮ ਸ੍ਰੋਤ੍ਰੀ। [2]ਦੂਰ ਕਰਦਾ ਹੈ। |
| ਹੋਇ ਨ ਅਨੁਭਵ ਆਤਮ ਪੂਰ[1] ॥੩੮॥ | [1]ਪੂਰਨ ਆਤਮਾ ਦਾ ਅਨੁਭਵ ਨਹੀਂ ਹੁੰਦਾ ਉਸਤੇ। |
| ਸਰਿਤਾ ਪਾਰ ਉਤਰਨੇ ਹਾਰ। | |
| ਆਇ ਪਿਖਯੋ ਅੰਧਾ ਕਰ੍ਨਧਾਰ[1]। | [1]ਅੰਨ੍ਹਾ ਮਲਾਹ। |
| ਪਾਰ ਕਰਾਰ ਦ੍ਰਿਸ਼ਟਿ ਨਹਿਂ ਆਵੈ[1]। | [1]ਪਾਰ ਦਾ ਕਿਨਾਰਾ ਉਸਨੂੰ ਨਹੀਂ ਦਿੱਸਦਾ। |
| ਆਪ ਤਰੈ ਨਹਿਂ ਅਪਰ ਤਰਾਵੈ ॥੩੯॥ | |
| ਪਿੰਗ ਗੁੰਗ ਹੈ ਕੇਵਟ ਦੂਜਾ। | |
| ਸੋ ਭੀ ਮਿਲੇ ਨ ਕਾਰਜ ਪੂਜਾ[1]। | [1]ਪੁੱਜਦਾ। |
| ਬ੍ਰਹਮ ਨਿਸ਼ਟ ਤੌਂ ਕਿਮ ਹੁਇ ਗਯੋ[1]। | [1]ਕਿਸੇ ਤਰ੍ਹਾਂ ਹੋ ਗਿਆ ਹੈ। |
| ਬੇਦ ਸ਼ਾਸਤ੍ਰ ਕੋ ਲਖਤਿ ਨ ਭਯੋ ॥੪੦॥ | |
| ਸੋ ਭੀ ਦੇਯ ਨ ਸਕਹੀ ਸ਼੍ਰੇਯ। | |
| ਕਹਿਬੇ ਕੀ ਸਮਰਥ ਨ ਜੇਯ। | |
| ਆਪ ਤਰਨਿ ਕੋ ਸਮਰਥ ਦੋਊ। | |
| ਅਪਰ ਤਰਾਇ ਸਕਹਿਂ ਨਹਿਂ ਕੋਊ ॥੪੧॥ | |
| [1] 'ਯਾਂ ਤੇ ਸੁਨਹੁ ਖਾਲਸਾ ਸ਼੍ਰੋਨ! | [1]ਏਥੋਂ ਤਾਈਂ ਕਵੀ ਜੀ ਨੇ ਸ਼ਾਸਤ੍ਰਾਂ ਦੀਆਂ ਗੱਲਾਂ ਦੁਹਰਾ ਦੁਹਰਾ ਕੇ ਦੱਸੀਆਂ ਹਨ। ਹੁਣ ਅੱਗੋਂ ਜੋ ਕੁਛ ਆਵੇਗਾ ਉਸ ਵਿਚ ਗੁਰਮਤ ਦੀ ਝਲਕ ਦਿਖਾਉਣਗੇ। |
| ਹਮਰੇ ਗੁਰੂ ਸਕਲ ਗੁਨ ਭੌਨ। | |
| ਸ਼੍ਰੋਤ੍ਰੀ, ਬ੍ਰਹਮਨਿਸ਼ਟੀ, ਹਿਤਕਾਰੀ[1]। | [1]ਜੋ ਪਿਆਰ ਕਰਨ ਵਾਲੇ ਹਨ. ਬ੍ਰਹਮ ਸ਼੍ਰੋਤ੍ਰੀ ਤੇ |

ਬ੍ਰਹਮਨੇਸ਼ਠੀ ਬੀ ਹਨ।

ਕਰਹਿਂ ਕ੍ਰਿਪਾ ਤੇ ਸ਼੍ਰੇਯ ਹਮਾਰੀ[1] ॥੪੨॥

[1]ਕ੍ਰਿਪਾ (ਮਾਤ੍ਰ) ਨਾਲ ਸਾਡੀ ਕਲਜਾਨ ਕਰ ਦੇਂਦੇ ਹਨ।

ਇਸ਼ਟ ਦੇਵ ਭੀ ਇਹੀ ਹਮਾਰੇ।

ਸਤਿਗੁਰ ਰੂਪ ਪ੍ਰਤਾਪੀ ਭਾਰੇ।

ਅਹੈ ਜਗਤਪਤਿ ਕੇ ਅਵਤਾਰ[1†]।

[1]ਜਗਤ ਦੇ ਮਾਲਕ (ਰੱਬ) ਦੇ ਅਵਤਾਰ ਹਨ। †ਦਸੋ ਗੁਰੂ ਸਾਹਿਬ 'ਹਰਿ ਅਵਤਾਰ ਗੁਰੂ' ਹਨ, ਗੁਰਮਤ ਵਿਚ ਗੁਰੂ ਦੇ ਏਹ ਅਰਥ ਹਨ।

ਪੁ: ਜ: ਸਾਖੀ ਵਿਚ ਵਾਹਿਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ 'ਗੁਰ ਪਰਮੇਸੁਰ' ਆਖਿਆ ਹੈ। ਸ਼ਾਸਤ੍ਰਾਂ ਵਿਚ ਤੇ ਆਮ ਬੋਲੀ ਵਿਚ ਗੁਰੂ ਪਦ ਦਾ ਵਰਤਾਉ ਸਾਧਾਰਨ 'ਉਸਤਾਦ' ਅਰਥਾਂ ਵਿਚ ਹੈ। ਇਹ ਫਰਕ ਗਿਆਨੀਆਂ ਤੇ ਗੁਰ ਸਿੱਖਾਂ ਨੂੰ ਵਿਸਾਰਨਾ ਨਹੀਂ ਚਾਹੀਏ।

ਚਾਰ ਪਦਾਰਥ ਦੇਤਿ ਉਦਾਰ ॥੪੩॥

ਇਨ ਕੀ ਸ਼ਰਨ ਨ ਤਜਾਗਨ ਜੋਗ।

ਗ੍ਰਿਹਸਤ ਭੋਗ ਮਹਿਂ ਦੇਤੇ ਜੋਗ।

ਨਿਜ ਕਰੁਨਾ ਬਲ ਤੇ ਕਲਿਆਨ।

ਦੇਤਿ ਸਿੱਖ ਉਰ ਬ੍ਰਹਮ ਗਿਆਨ ॥੪੪॥

ਦਸ ਪਤਿਸ਼ਾਹ ਇਸੀ ਬਿਧਿ ਭਏ।

ਕੋਟਨ ਸਿੱਖ ਉਧਾਰਨਿ ਕਏ।

ਗੁਰੂ ਰੂਪ ਹ੍ਵੈ ਹਰਿ ਅਵਤਾਰ*।

ਤੁਮ ਕੋ ਪ੍ਰਾਪਤ ਭਏ ਉਦਾਰ ॥੪੫॥

ਭਲੇ ਭਾਗ ਅਪਨੇ ਮਨ ਜਾਨੋਂ।

ਇਨ ਕੋ ਸੰਗ ਸਦਾ ਤੁਮ ਠਾਨੋ।

ਤਨ ਮਨ ਅਰਪਹੁ ਬਨਿ ਕਰਿ ਦਾਸ।

ਜਗ ਸਾਗਰ ਉਬਰਹੁ ਅਨਯਾਸ[1†]' ॥੪੬॥

[1]ਨਿਰਯਤਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੂਖਮ ਵਿਚਾਰ' ਬਰਨਨੰ ਨਾਮ ਪੈਤੀਲਸਮੋ ਅੰਸੂ ॥੪੫॥

†ਪਿਛਲੇ ਸਾਧਨ ਕਵੀ ਜੀ ਨੇ ਭਾਈ ਦਯਾ ਸਿੰਘ ਜੀ ਦੀ ਜ਼ਬਾਨੀ ਪੁਰਾਣੇ ਸ਼ਾਸਤ੍ਰਾਂ ਦੇ ਮਤ ਅਨੁਸਾਰ ਕਥੇ ਸਨ, ਕੋਈ ਵਖ ਵਖ ਤੇ ਕੋਈ ਰਲਵੇਂ ਸਨ। ਹੁਣ ਗੁਰਮਤ ਦੇ ਸਾਧਨ ਦੱਸਣ ਲੱਗੇ ਹਨ। ਪਿਛਲੇ ਸਾਧਨ ਕੇਵਲ ਜਾਣਨੇ ਨਮਿੱਤ ਕਹੇ ਸਾਨੇ ਹੁਣ ਓਹ ਸਾਧਨ ਕਹਿਣ ਲਗੇ ਹਨ ਜੋ ਸਿੱਖਾਂ ਦੇ ਕਰਨੇ ਯੋਗ ਹਨ, ਸਾਧਨ ਕ੍ਰਮ ਅਨੁਸਾਰ ਦੱਸਣਗੇ। ਅਸੀਂ ਇਸ ਕਰਕੇ ਹਰ ਸਾਧਨ ਦੇ ਮੁੱਢ ਵਿੱਚ ਸਿਰਨਾਵਾਂ ਤੇ ਕਿਤੇ ਕਿਤੇ ਗੁਰਮਤ ਦੀ ਤੁਕ ਜਿਸ ਦੇ ਆਸ਼੍ਰਿਤ ਕਵੀ ਜੀ ਲਿਖਦੇ ਹਨ, ਦੇਣ ਦਾ ਯਤਨ ਕਰਾਂਗੇ।

## ੪੬. [ਗੁਰਮਤ ਦੇ ਸਾਧਨਾਂ ਦਾ ਵਰਣਨ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

[ਗੁਰੂ:-]

'ਐਸੇ ਸਤਿਗੁਰ† ਪਾਸ ਤੇ, ਲਹਤਿ ਜੀਵ ਕੱਲਜਾਨ।
ਜਸ ਦੇਖਤਿ ਅਧਿਕਾਰਿ ਜਨ, ਤਸ ਉਪਦੇਸ਼ ਬਖਾਨ[1] ॥੧॥

[1]ਗੁਰੂ ਜੀ ਦੇਖਦੇ ਹਨ ਜਨ ਦਾ ਜੈਸਾ ਅਧਿਕਾਰ ਤੈਸਾ ਉਪਦੇਸ਼ ਕਹਿੰਦੇ ਹਨ। †ਭਾਈ ਦਇਆ ਸਿੰਘ ਜੀ ਪਿਛਲੇ ਅੰਸੂ ਵਿੱਚ ਸ਼੍ਰੀ ਗੁਰੂ ਗੋਬਿੰਦ ਸਿੰਘ ਤੇ ਦਸਾਂ ਸਤਿਗੁਰਾਂ ਨੂੰ 'ਹਰ ਗੁਰ ਅਵਤਾਰ' ਕਰਕੇ ਗੁਰੂ ਰੂਪ ਵਰਣਨ ਕਰਦੇ ਆਏ ਹਨ ਤੇ ਹੁਣ ਬੀ ਉਹੋ ਵਿਸ਼ਯ ਜਾਰੀ ਹੈ।

ਚੌਪਈ:

ਖਟ ਗੁਣ[1]† ਸਹਤਿ ਗੁਰੂ ਭਗਵਾਨ।
ਜਥਾ ਬਿਸ਼ਨੁ ਕੇ ਮਹਦ ਮਹਾਨ[1]। — [1]ਜਿਵੇਂ ਵਿਸ਼ਨੂੰ ਵਿਚ ਛੇ ਗੁਣ ਵਡੇ ਹਨ, ਪਰ (ਜੀਵਾਂ ਵਿਚ ਅਲਪ ਹੁੰਦੇ ਹਨ)।
ਯਾਂ ਤੇ ਨਿਜ ਸ਼ਕਤੀ ਤੇ ਲਖੈਂ[1]। — [1]ਯਾਂ ਤੇ ਜਾਣ ਲੈਂਦੇ ਹਨ (ਗੁਰੂ ਜੀ) ਆਪਣੀ ਸ਼ਕਤੀ ਨਾਲ।
ਗੁਨ ਅਵਗੁਨ ਜੱਗਜਾਸੀ ਬਿਖੈ ॥੨॥
ਜਥਾ ਜਰਾਹ[1] ਹੋਤਿ ਮਤਿਵੰਤਾ। — [1]ਨਾਈ, ਜ਼ਖ਼ਮਾਂ ਦੀ ਚੀਰ ਫਾੜ ਕਰਨ ਵਾਲਾ।
ਘਾਵ ਮਝਾਰ ਬਿਕਾਰ ਲਹੰਤਾ[1]। — [1]ਜ਼ਖਮ ਵਿਚ ਵਿਗਾੜ (ਜਦ) ਦੇਖਦਾ ਹੈ।
ਤੌ ਮੇਲਨ ਅਉਖਧ ਨਹਿਂ ਲਾਵੈ[1]। — [1]ਤਦ (ਜ਼ਖਮ) ਮੇਲਨ ਵਾਲੀ ਦਵਾਈ ਨਹੀਂ ਲਾਉਂਦਾ।
ਮੇਲੇ ਤੇ ਨਸੂਰ† ਰਹਿ ਜਾਵੈ ॥੩॥ — †ਪਾ:-ਕਸੂਰ।

ਟੂਟਯੋ ਅਸਥੀ[1] ਆਦਿ ਬਿਕਾਰ। — [1]ਟੁੱਟੀ ਹੱਡੀ।
ਤਿਸ ਕੋ ਪੂਰਬ ਲੇਤਿ ਨਿਕਾਰ।
ਪੁਨਹ ਘਾਵ ਮੇਲਤਿ ਸੁਖ ਦੇਤਿ।
ਕਾਚ ਜਰਾਹ ਹੋਤਿ ਦੁਖ ਹੇਤ[1]† ॥੪॥ — [1]ਦੁੱਖ ਦਾ ਕਾਰਨ ਬਣ ਜਾਂਦਾ ਹੈ।। †:-ਦੇਤਿ।

ਇਮ ਹਮਰੇ ਸਤਿਗੁਰ ਗੁਨਵੰਤੇ†। — †ਪਾ:-ਬੁਧਿਵੰਤੇ।

ਸਿਖ ਕੋ ਨੀਕੀ ਬਿਧਿ ਪਰਖੰਤੇ।
ਜਿਸ ਕਰਿ ਪਾਵਹਿਂ ਜਨ ਕਲਿਆਨ।
ਇਮ† ਉਪਦੇਸ਼ਤਿ ਹੈਂ ਹਿਤ ਠਾਨਿ ॥੫॥ — †ਪਾ:-ਤਿਮ।

[ਅਧਿਕਾਰੀ:-]

ਜਿਨ ਕੀ[1] ਬ੍ਰਿਤਿ ਸੁਖ ਦੁਖ ਮਹਿਂ ਭਾਰੀ[2]। — [1]ਜਿਨ੍ਹਾਂ (ਜੀਵਾਂ) ਦੀ। [2]ਭਾਰੀ (ਖਚਤ ਹੋਈ ਹੈ)।

ਰਾਗ ਦ੍ਵੈਖ ਕੇ† ਨਿਤ ਅਨੁਸਾਰੀ। †ਪਾ:-ਤੇ।

ਸੁਤ ਬਿਤ ਆਦਿ ਪਦਾਰਥ ਸਾਰੇ।
ਇਨ ਹਿਤ ਬੈਸ ਬਿਤਾਇੰ ਬਿਚਾਰੇ[1] ॥੬॥ [1]ਜੋ) ਵਿਚਾਰੇ (ਪੁਰਸ਼)।

[ਸੇਵਾ:-]† †ਯਥਾ:- ਗੁਰਸਿੱਖੀ ਦਾ ਸਿੱਖਣਾ ਗੁਰਮੁਖ ਸਾਧ ਸੰਗਤ ਦੀ ਸੇਵਾ। [ਭਾ:ਗੁ:]

ਤਿਸ ਕੋ ਕਹੈਂ[1] ਕਰਹੁ ਧ੍ਰਮਕਾਰ। [1]ਗੁਰੂ ਜੀ) ਕਹਿੰਦੇ ਹਨ।
ਸੇਵਹੁ ਸਿੱਖਨਿ ਦੇਹੁ ਅਹਾਰ।
ਜਥਾ ਸ਼ਕਤਿ ਦਿਹੁ ਛਾਦਨ[1] ਆਛੇ। [1]ਕਪੜਾ।
ਚਾਂਪਹੁ ਪਗ, ਕਰੀਐ ਸਿਖ ਬਾਂਛੇ[1] ॥੭॥ [1]ਸਿੱਖਾਂ ਦੀ ਇੱਛਾ ਅਨੁਸਾਰ ਕਰੋ।
ਮਰਦਨ ਕਰਿ ਇਸ਼ਨਾਨ ਕਰਾਵਹੁ†। †ਪਾ:-ਸ਼ਨਾਨ ਕਰਵਾਵਹੁ।

ਬਸਤ੍ਰ ਪਖਾਰਹੁ ਸੁੱਧ ਬਨਾਵਹੁ।
ਹਾਂਕਹੁ ਪੌਨ ਸ੍ਵੇਦ[1] ਜਬਿ ਹੋਇ। [1]ਮੁੜ੍ਹਕਾ।
ਝਾਰਹੁ ਪਨਹੀ, ਪਗ ਕੋ ਧੋਇ ॥੮॥
ਜੂਠੇ ਭਾਂਵਨਿ ਮਾਂਵਨ ਕਰਹੁ।
ਸੀਤਲ ਨੀਰ ਕੂਪ ਤੇ ਭਰਹੁ।
ਰਦਧਾਵਨ[1] ਕੋ ਅਰਪਹੁ ਆਨਿ। [1]ਦਾਤਣਾਂ।
ਕਰਹ ਰਸੋਈ ਸੁੱਧ ਮਹਾਂਨ ॥੯॥
ਇੱਤ੍ਯਾਦਿਕ ਸੇਵਾ ਬਹੁ ਭਾਂਤਿ।
ਸਿੱਖਨ ਕੀ ਕੀਜਹਿ ਦਿਨ ਰਾਤਿ।
[ਗੁਰਬਾਣੀ:-]
ਸਤਿਗੁਰ ਗਿਰਾ ਸੀਖਿ ਨਿਤਿ ਪਠੋ[1]†। [1]ਗੁਰਬਾਣੀ ਸਿੱਖ ਕੇ ਨਿਤ ਪੜ੍ਹੋ। †ਯਥਾ:-'ਪ੍ਰਭੁ ਬਾਣੀ ਸਬਦੁ ਸੁਭਾਖਿਆ ॥ ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ [ਸੋਰ: ਮ: ੫]।

ਸੱਤਿਨਾਮ ਕਹੁ ਮੁਖ ਤੇ ਰਟੋ[1]† ॥੧੦॥ [1]ਜਪੋ, ਉਚਾਰੋ। †ਜਪਿ ਜਨ ਸਦਾ ਸਦਾ ਦਿਨੁ ਰੈਣੀ ॥ [ਸੁਖਮਨੀ]।

ਨਿਜ ਨਿਜ ਧਰਮ ਰਹਹੁ ਸਵਧਾਨ।
[ਇਸ਼ਨਾਨ:-]

ਬਡੀ ਰਾਤਿ ਤੇ ਕਰਿ ਅਸ਼ਨਾਨ†। †ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ। [ਗਉ: ਵਾ: ਮ: ੪]।

[ਦਇਆ:-† ] †ਪੁੰਨ ਦਾਨ ਕਾ ਕਰੇ ਸਰੀਰੁ ॥ ਪੁਨਾ:-ਧੌਲੁ ਧਰਮੁ ਦਇਆ ਕਾ ਪੂਤੁ ॥

ਛੁਧਤਿ ਕਿ ਨਗਨ ਬਿਨਾ ਧਨ ਕੋਇ।
ਦਿਹੁ ਭੋਜਨ ਛਾਦਨ ਤਿਸ ਜੋਇ ॥੧੧॥
ਦੇਖਿ ਦੁਖੀ ਕੇ ਦਇਆ ਉਪਾਵਹੁ।
ਜਥਾ ਸ਼ਕਤਿ ਤਿਸ ਕਸ਼ਟ ਮਿਟਾਵਹੁ।
ਕਰਨ ਦਇਆ ਕੋ ਪੁੰਨ ਘਨੇਰਾ।
ਦਇਆ ਕਰਤਿ ਹੁਇ ਬਡਿਹੁਂ ਬਡੇਰਾ ॥੧੨॥
ਜੇ ਜੇ ਬਡੇ ਦਯਾ ਉਰ† ਧਾਰੈਂ। †:-ਸਭਿ।
ਮਨ ਕੋਮਲ ਤੇ ਕਸ਼ਟ ਨਿਵਾਰੈਂ।
ਕਰਹਿਂ ਦੀਨ[1] ਕੋ ਸੁਖੀ ਬਿਸਾਲਾ। [1]ਗ਼ਰੀਬ।
ਆਦਿ ਪ੍ਰਮੇਸ਼ੁਰ ਬਡੇ ਕ੍ਰਿਪਾਲਾ[1] ॥੧੩॥ [1]ਪਰਮੇਸ਼ਰ ਤੋਂ ਆਦਿ ਲੈਕੇ ਸਾਰੇ ਵਡੇ ਕ੍ਰਿਪਾਲ ਹੋ ਜਾਂਦੇ ਹਨ।
[ਸਚੁ:-]
ਸਚੁ ਬੋਲਹੁ ਸੁਖਿ ਦੇਤਿ ਬਡੇਰਾ†। †ਸਚੁ ਸਭਨਾ ਹੋਇ ਦਾਰੂ।
ਤਜਹੁ ਕੂਰ ਦੁਖ ਦਾਯ ਘਨੇਰਾ।
[ਮੈਤ੍ਰੀ ਭਾਵ:-]
ਪਰ ਸੁਖਿ ਪਿਖਿ ਤਪਤਉ ਉਰ ਨਾਂਹੀ।
ਪਾਪ ਬਿਅਰਥ ਹੋਤਿ ਸਿਰ ਤਾਹੀ ॥੧੪॥
ਇਕ ਤੌ ਰਿਦਾ ਤਪਹਿ ਦੁਖ ਪਾਵੈ।
ਪਿਖਹੁ ਭਲੇ[1] ਕੁਛ ਹਾਥ ਨ ਆਵੈ। [1]ਚੰਗੀ ਤਰ੍ਹਾਂ ਸਮਝ ਲਵੋ।
ਪੁਨ ਪਰਮੇਸ਼ੁਰ ਕੋਪ ਕਰੰਤਾ।
-ਮੋਹਿ ਦਿਯੋ, ਪਿਖਿ ਏਹ ਜਰੰਤਾ[1]- ॥੧੫॥ [1]ਕਿ ਮੇਰੇ ਦਿਤੇ ਨੂੰ ਦੇਖਕੇ ਇਹ ਸੜਦਾ ਹੈ।
ਇੱਤਜਾਦਿਕ ਇਸ ਮਹਿਂ ਬਹੁ ਦੋਖ†। †ਰੋਸੁ ਨ ਕਾਹੂ ਸੰਗ ਕਰਹੁ ॥ [ਗਉ: ਬਾਵ: ਮ:

੫]।

[ਸੰਤੋਖ:-]
ਲਾਲਚ ਤਜੈ ਧਰੈ ਸੰਤੋਖ[†]।

[†]ਸੰਤੋਖੁ ਥਾਪਿ ਰਖਿਆ ਜਿਨਿ ਸੁਤਿ ॥

[ਤਜਾਗਣੇ ਜੋਗ ਕਰਮ:-]
ਪਰਤ੍ਰਿਯ ਪਰਧਨ ਪਰ ਕੀ ਅੰਸ਼[†]।

[†]ਪਰਧਨ ਪਰਦਾਰਾ ਪਰਹਰੀ ॥
ਤਾਕੈ ਨਿਕਟਿ ਬਸੈ ਨਰਹਰੀ ॥
ਪੁਨਾ:-ਹੋ ਪਰਧਨ ਪਾਹਨ ਤੁਲ, ਤ੍ਰਿਆ ਪਰ ਮਾਤ ਹਮਾਰੇ।
[ਦਸਮ ਗੁਰੂ ਜੀ]।

ਨਹਿ ਲਿਹੁ, ਲੇਹਿ[†] ਜੁ ਕਰਹਿ ਬਿਧੂੰਸ[1] ॥੧੬॥

[1]ਜੋ ਲਵੇਗਾ ਤਾਂ (ਉਸਦਾ) ਨਾਸ਼ ਕਰ ਦੇਵੇਗਾ (ਇਹ ਪਾਪ)। [†]ਪਾ:-ਏਹ।

[ਖਿਮਾ:-]
ਅਪਨੇ ਤੇ ਨਿਰਬਲ ਕੋ ਜਾਨਿ।
ਤਿਸ ਪੁਰ ਕੋਪ ਨ ਕਰਹੁ ਸੁਜਾਨ।
[ਨਿਰ ਅਭਿਮਾਨਤਾ:-]
ਬਿੱਦਿਆ ਕੈ ਸਰੂਪ ਹੈ ਤਨ ਕੋ[1]।

[1]ਬੜਾ ਵਿੱਦ੍ਵਾਨ ਹੈ ਯਾ ਬਹੁਤ ਸੁੰਦਰ ਸਰੀਰ ਵਾਲਾ ਹੈ।

ਬੁਧਿ ਬਿਸਾਲ ਕੈ ਦੀਰਘ ਧਨ ਕੋ[1] ॥੧੭॥

[1]ਭਾਵ ਅਕਲਈਆ ਹੈ ਯਾ ਬਹੁਤੇ ਧਨ ਵਾਲਾ ਹੈ।

ਇੱਤਜਾਦਿਕ ਤੇ ਗਰਬ[1] ਨ ਧਰੀਯਹਿ।

[1]ਅਭਿਮਾਨ।

ਦਾਤਾ ਈਸ਼ੁਰ ਏਕ ਬਿਚਰੀਅਹਿ।
ਤੀਰਥ ਬਰਤ ਆਦਿ ਕਰਿ ਕਰਮ।
ਨਹਿਂ ਅਭਿਮਾਨ ਧਰਹੁ ਜੁਤਿ ਸ਼ਰਮ[1] ॥੧੮॥

[1]ਯਤਨ ਨਾਲ ਤੀਰਥ ਬਰਤ ਆਦਿ ਕਰਮ ਕਰਕੇ ਅਭਿਮਾਨ ਨਾ ਧਾਰਨ ਕਰੋ।

ਕਰਹਿ ਸੁ ਕਰਮ ਧਰਹਿਂ ਅਭਿਮਾਨ।
ਨਿਫਲ ਜਾਤਿ ਜਿਉਂ ਗਜ ਇਸ਼ਨਾਨ।
ਅਪਨੋ ਜਸ, ਪਰਨਿੰਦ ਨ ਕਹੈ।
ਕਹੈ ਤ ਇਸ ਤੇ ਭੀ ਅਘ ਲਹੈ ॥੧੯॥
ਦਾਨ ਕਰਜੋ ਮੁਖਤੇ ਨਹਿਂ ਭਾਖੈ।
ਸਦਾ ਛਪਾਵਨ ਕੋ ਅਭਿਲਾਖੈ[†]।

[†]ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨ ॥ ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ

ਇਸਨਾਨੁ ॥
[ਸਲੋਕ ਮ: ੯]।

[ਮਿੱਠਾ ਬੋਲਨਾ:-]
ਮਧੁਰ ਕਹੈ ਸਭਿ ਕੋ ਤ੍ਰਿਪਤਾਵੈ।
ਫੀਕਾ ਬੋਲ ਨ ਕਿਸੀ ਦੁਖਾਵੈ† ॥੨੦॥

†ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
[ਵਾਰ ਆਸਾ ਮ: ੧]।

[ਧਰਮ ਕਿਰਤ:-]
ਧਰਮ ਕ੍ਰਿੱਤ† ਕਰ ਦਰਬ ਕਮਾਵੈ।

†ਪਾ:-ਕਿਰਤ।

[ਵੰਡ ਛਕਣਾ:-]
ਬੰਟ ਅਤਿੱਥਨਿ ਕੋ ਪੁਨ ਖਾਵੈ†।

†ਖਾਇ ਕਿਛੁ ਹਥਹੁ ਦੇਇ ॥

[ਸ੍ਵੱਛਤਾ:-]
ਊਪਰ ਬਸਤ੍ਰ ਨ ਰਖੈ ਮਲੀਨ।
ਤਿਮ ਕਾਯਾ ਕੋ ਨਿਤ ਮਲਹੀਨ[1] ॥੨੧॥

[1]ਉੱਜਲ ਰੱਖੇ।

[ਕੁਸੰਗ:-]
ਚੋਰ, ਜਾਰ, ਬਟਪਾਰ, ਜੁਆਰੀ।
ਕ੍ਰਿਤਘਨ, ਬੰਚਕ, ਛਲੀ ਕੁਚਾਰੀ।
ਸੁਪਨੇ ਮਹਿਂ ਭੀ ਇਨ ਕੀ ਸੰਗਤਿ।
ਕਰੇ ਨ ਕਬਿਹੂੰ, ਥਿਰੇ ਨ ਪੰਗਤਿ[1] ॥੨੨॥

[1]ਭਾਵ ਖਾਣ ਪੀਣ ਦੇ ਸਮਾਗਮਾਂ ਵਿਚ ਨਾਲ ਨਾ ਰਲੇ।

ਬਿਸ਼ਿਯਨਿ ਤੇ ਬਿਸ਼ਈ ਨਰ ਬੁਰੋ[1]।
ਲਖਿ ਦੁਰਜਨ ਤਤਛਿਨ ਪਰਹਰੋ।
ਜਥਾ ਅਗਨਿ ਤੇ ਲੋਹ ਤਪਾਯੋ।
ਦਿਪਤਿ, ਜਾਤਿ ਨਹਿਂ ਹਾਥ ਛੁਵਾਯੋ ॥੨੩॥

[1]ਵਿਸ਼ਿਆਂ ਤੋਂ ਵਿਸ਼ਈ ਪੁਰਸ਼ ਬੁਰੇ ਹਨ।

[ਸਤਿਸੰਗ:-]
ਜਨ ਸੁਸ਼ੀਲ ਕੀ ਸੰਗਤਿ ਕਰੀਏ।
ਜਿਨ ਮਿਲਿਤੇ ਅਵਗੁਨ ਪਰਹਰੀਏ†।

†ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥

[ਕਥਾ ਸ਼੍ਰਵਣ:-]
ਸੁਨੀਅਹਿ ਅਵਤਾਰਨ ਇਤਿਹਾਸ[1]।

[1]ਦਸਾਂ ਗੁਰੂ ਸਾਹਿਬਾਂ ਤੋਂ ਮੁਰਾਦ ਹੈ ਜੋ ਅਗਲੀ ਤੁਕ

ਵਿਚ ਖੁਹਲਦੇ ਹਨ।

ਸਤਿਗੁਰ ਦਸ ਜਿਮ ਕਰੇ ਬਿਲਾਸ[1] ॥੨੪॥
[1]ਦਸੋ ਸਤਿਗੁਰਾਂ ਨੇ ਜਿਵੇਂ (ਸੁਹਣੇ) ਚੋਜ ਕੀਤੇ ਹਨ (ਉਹ ਇਤਿਹਾਸ ਸੁਣੋਂ)।

ਬਹੁਰ ਬ੍ਰਹਮ ਕੋ ਨਿਰਨੈ ਜਹਾਂ।
ਸੂਖਮ ਬੁਧਿ ਕਰਿ ਸੁਨੀਅਹਿ ਤਹਾਂ।

[ਸ਼੍ਰੀ ਅੰਮ੍ਰਿਤਸਰ ਯਾਤ੍ਰਾ:-]

ਸ਼੍ਰੀ ਅੰਮ੍ਰਤਸਰ ਮੱਜਨ ਕਰੀਏ।
ਜਨਮ ਮਰਨ ਕੇ ਅਘ ਪਰਹਰੀਏ ॥੨੫॥
ਹਰਿ ਮੰਦਿਰ ਦਰਸਹੁ ਦਰਬਾਰ।
ਹੋਤਿ ਸਦਾ ਗੁਰ ਗਿਰਾ ਉਚਾਰ।
ਸਹਤਿ ਅਦਬ ਕੇ ਬੈਠਹਿ ਮਾਂਹਿ[1]।
[1]ਵਿਚ (ਹਰਿ ਮੰਦਿਰ ਦੇ)।

ਗੁਰ ਬਿਨ ਮਨ ਨ ਡੁਲਾਵੈ ਕਾਂਹਿ ॥੨੬॥
ਸਤਿਗੁਰ ਜੋਤਿ ਜਾਗਤੀ ਜਹਾਂ।
ਨਿਤ ਪ੍ਰਤਿ ਸਾਦਰ ਦਰਸਹੁ ਤਹਾਂ।
ਕਿਧੌਂ ਪਰਬ ਕੇ ਦਿਨ ਚਲਿ ਜਾਵਹੁ।
ਕਿਧੌਂ ਖਸ਼ਟਮੇ ਮਾਸ ਸਿਧਾਵਹੁ ॥੨੭॥
ਅਧਿਕ ਦੂਰ ਹੁਇ ਸੰਮਤ ਮਾਂਹਿ[1]।
[1]ਜੇ ਬਹੁਤ ਹੀ ਦੂਰ ਹੋਵੇ ਤਾਂ ਵਰ੍ਹੇ ਮਗਰੋਂ।

ਸਤਿਗੁਰ ਘਰ ਕੋ ਦਰਸਹਿ ਜਾਹਿ।
ਤਨ ਮਨ ਤੇ ਗੁਰ ਸਿਖ ਹੁਇ ਕਰਿ ਕੇ।
ਗਯੋ ਨ ਦਰਸ਼ਨ ਅੰਮ੍ਰਿਤਸਰ ਕੇ ॥੨੮॥
ਕਿਉਂ ਤਿਨ ਜਨਮ ਧਰਯੋ ਜਗ ਆਇ।
ਨਿਸ਼ਫਲ ਭਯੋ ਗਯੋ ਪਛੁਤਾਇ।
-ਜੇ ਦਰਸਹਿਂ ਅਰੁ ਸਰੁਵਰੁ ਮੱਜੈਂ[1]।
[1]ਸਰੋਵਰ ਵਿਚ ਇਸ਼ਨਾਨ ਕਰਨ।

ਪਾਇੰ ਪਦਾਰਥ, ਸਭਿ ਅਘ ਭੱਜੈਂ- ॥੨੯॥
ਅਸ ਉਪਦੇਸ਼ ਪ੍ਰਥਮ ਗੁਰ ਕਰੈਂ[1]।
[1]ਐਸਾ ਉਪਦੇਸ਼ ਪਹਿਲਾਂ ਗੁਰੂ ਜੀ ਕਰਦੇ ਹਨ (ਜਿਸ ਤੇ ਅਮਲ ਕਰਨ ਨਾਲ)।

ਅੰਤਹਕਰਣ ਸੁੱਧਤਾ ਧਰੈ।

ਸੱਤਿਨਾਮ ਸਿਮਰਤਿ ਜਨ ਜੋਇ†।

†ਪਾ:-ਸਿਮਰਨ ਜਨ ਕੋਇ।

ਹਰਿ ਗੁਰ ਸੰਗ ਪ੍ਰੇਮ ਜਿਸ ਹੋਇ[1] ॥੩੦॥

[1]ਭਾਵ ਜਿਸਦਾ ਅੰਤਹਕਰਣ ਸ਼ੁੱਧ ਹੋ ਗਿਆ ਉਹ ਸਤਿਨਾਮ ਸਿਮਰਦਾ ਹੈ ਤੇ ਸਿਮਰਨ ਨਾਲ ਉਸ ਦਾ ਵਾਹਿਗੁਰੂ ਤੇ ਗੁਰੂ ਨਾਲ ਪ੍ਰੇਮ ਹੋ ਗਿਆ ਹੈ।

[ਭਗਤੀ:-]

ਤਿਸੈ ਨਿਤਾਪ੍ਰਤਿ ਭਗਤ ਦ੍ਰਿੜਾਵੈਂ।
ਭਾਣਾ ਮੰਨਣ ਕੋ ਸਿਖਰਾਵੈਂ।
ਕਸ਼ਟ ਆਪਦਾ ਪਰੈ ਜਿ ਕੋਈ।
ਕਿਧੌਂ ਸਰੀਰ ਬਿਖੈ ਰੁਜ ਹੋਈ ॥੩੧॥
ਬਿੱਪਰੈ[1] ਸੁਤ ਬਿਤ ਆਦਿਕ ਮਾਂਹੀ।

[1]ਕੋਈ ਉਲਟੀ ਗਲ ਹੋ ਜਾਵੇ।

ਪਰਾਰਬਧ ਕਰਿ ਹੁਇ ਕੁਛ ਜਾਹੀ[1]†।

[1]ਚਾਹੋ) ਕੁਝ ਹੋ ਜਾਵੇ। †ਪਾ:-ਨਾਹੀਂ।

ਪ੍ਰਭੁ ਮਹਿਂ ਦੋਸ਼ ਅਰੋਪੇ ਕੋਇ ਨ।
ਨੀਕੋ ਲਖੈ, ਦੀਨ ਮਨ ਹੋਇ ਨ[1] ॥੩੨॥

[1]ਉਦਾਸ ਨਾ ਹੋਵੇ।

-ਭਲਾ ਕਰਹਿ ਪਰਮੇਸਰ ਮੇਰਾ।
ਅਘ ਫਲ ਨਿਬਰਹਿ[1], ਮੈਂ ਨਿਤ ਚੇਰਾ-।

[1]ਪਾਪਾਂ ਦਾ ਫਲ (ਭਾਵ ਦੁੱਖ) ਨਿਬੜ ਰਿਹਾ ਹੈ।

ਇੱਤਜਾਦਿਕ ਬਹੁ ਰਿਦੈ ਮਝਾਰ।
ਹਰਖੈ ਈਸ਼ੁਰ ਕ੍ਰਿੱਤਿ ਬਿਚਾਰ[1] ॥੩੩॥

[1]ਪਰਮੇਸ਼ੁਰ ਦਾ ਕੀਤਾ ਵਿਚਾਰਕੇ।

ਕਰਨੈ ਹਾਰ ਨ ਦੂਜਾ ਕੋਈ।
ਜੇ ਹਰਿ ਕਰੈ ਤ ਬੁਰੀ ਨ ਹੋਈ।
ਇਹ ਨਿਸ਼ਚਾ ਗੁਰ ਭਲੇ ਟਿਕਾਵੈ।
ਈਸ਼ੁਰ ਕੀ ਕ੍ਰਿਤਿ ਪਰ ਹਰਿਖਾਵੈ† ॥੩੪॥

†ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥ [ਗਉ: ਮ: ੫ ॥ ]

ਨਿਸ ਦਿਨ ਲਿਵਲਾਵਨ ਸਤਿਨਾਮ।
ਪੁਨ ਉਪਦੇਸ਼ੈ ਇਹ ਅਭਿਰਾਮ।
-ਊਠਤਿ ਬੈਠਤਿ ਸੋਵਤਿ ਚਾਲਹੁ।
ਕ੍ਰਿਤਿ ਕਰਿਬੇ ਮਹਿਂ ਨਾਮ ਸੰਭਾਲਹੁ† ॥੩੫॥

†ਊਠਤ ਬੈਠਤ ਸੋਵਤ ਨਾਮ ॥

ਹਾਥ ਪਾਂਵ ਤੇ ਕਾਰ ਸੁਧਾਰਹੁ।

| | |
|---|---|
| ਮਨ ਤੇ ਮੁਖ ਤੇ ਨਾਮ ਉਚਾਰਹੁ†। | †ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ |
| ਸਨੇ ਸਨੇ ਤਨ ਹੰਤਾ ਤਜਾਗਨ। | |
| ਪੁਨ ਉਪਦੇਸ਼ ਕਰਤਿ ਇਮ ਲਾਗਨ[1]† ॥੩੬॥ | [1]ਐਉਂ ਸਿੱਖ) ਨੂੰ ਉਪਦੇਸ਼ ਕਰਦੇ ਹਨ। †ਪਾ:-ਕਰਨ ਮਹਿਂ ਲਾਗਨ। |
| -ਸਭਿ ਮਹਿਂ ਰਮਜ਼ੋ ਏਕ ਪ੍ਰਭੁ ਮੇਰਾ। | |
| ਸ਼ੱਤ੍ਰ ਮਿੱਤ੍ਰ ਅਰ ਠਾਕਰ ਚੇਰਾ[1]†। | [1]ਭਾਵ ਹਰਇਕ ਵਿਚ। †ਸਰਬ ਮੈ ਪੇਖੈ ਭਗਵਾਨੁ ॥ [ਸੁਖਮਨੀ] |
| ਯਾਂ ਤੇ ਰਾਗ ਦ੍ਵੈਖ ਕੋ ਤਜਾਗਹੁ। | |
| ਨੀਂਦ ਅਵਿਦਜਾ ਤਜਿ ਕਰਿ ਜਾਗਹੁ ॥੩੭॥ | |
| ਗੁਰ ਕੀ ਗਿਰਾ ਬਿਚਾਰਹੁ ਨੀਕੇ। | |
| ਜਿਸ ਤੇ ਭਲੇ ਹੋਤਿ ਇਸ ਜੀ ਕੇ। | |
| ਕੀਰਤਨ ਕਰਹੁ, ਪ੍ਰੇਮ ਕੋ ਸੀਂਚਿ[1]। | [1]ਪ੍ਰੇਮ (ਜਲ) ਨਾਲ ਸਿੰਚ ਕੇ। |
| ਲਖਹੁ ਸਕਲ ਗੁਨ ਪ੍ਰਭੁ ਕੇ ਬੀਚ ॥੩੮॥ | |
| ਆਦਿ ਸ਼ਰੀਰ ਪਦਾਰਥ ਸਾਰੇ[1]†। | [1]ਸ਼ਰੀਰ ਆਦਿ ਸਾਰੇ ਪਦਾਰਥ ਭਾਵ ਜਨਮ ਪਦਾਰਥ, (ਪ੍ਰੇਮ ਪਦਾਰਥ, ਗਜਾਨ ਪਦਾਰਥ ਤੇ ਨਾਮ ਪਦਾਰਥ)। †ਪਾ:-ਚਾਰੇ। |
| ਜਿਸ ਪ੍ਰਭੁ ਦੀਨੇ ਹਮੈ ਬਿਚਾਰੇ[1]। | [1]ਇਹ ਵੀਚਾਰ ਕਰੋ ਕਿ:। |
| ਅਸ ਈਸ਼ੁਰ ਕਿਉਂ 'ਰਿਦੇ ਬਿਸਾਰਹੁ। | |
| ਨਿਸ ਬਾਸੁਰ ਮਨ ਜੀਹ ਸੰਭਾਰਹੁ[1]† ॥੩੯॥ | [1]ਦਿਨ ਰਾਤ ਮਨ ਤੇ ਜੀਭ ਨਾਲ ਸੰਭਾਲੋ। †ਪਾ:-ਨਿਹ ਨਿਸ ਬਾਸੁਰ ਜੀਅ ਸੰਭਾਰਹੁ। |
| ਸ੍ਰੀ ਗੁਰ ਗ੍ਰੰਥ ਸਾਹਿਬ ਕੇ ਮਾਹਿ। | |
| ਭਗਤਿ ਉਪਦੇਸ਼ ਅਧਿਕ ਅਧਿਕਾਹਿ[1]। | [1]ਭਗਤੀ ਦਾ ਉਪਦੇਸ਼ ਵੱਧ ਤੋਂ ਵੱਧ ਹੈ। |
| ਇਕ ਤੌ ਸੱਤਿਨਾਮ ਕੋ ਸਿਮਰਨ। | |
| ਲਿਵ ਲਗਾਇ, ਨਹਿਂ ਤਜਾਗਹਿ ਨਿਸ ਦਿਨ ॥੪੦॥ | |
| ਦੁਤੀਏ ਭਾਣ ਪ੍ਰਭੁ ਕੋ ਮਾਨੇ। | |
| ਪ੍ਰਭੁ ਕ੍ਰਿਤ ਤੇ ਉਰ ਹਰਖ ਸੁ ਠਾਨੇ। | |

ਤ੍ਰਿਤੀਏ ਤਨਹੰਤਾ ਕੋ ਤਜਾਗੇ।
ਤਜਿ ਕੂਰੇ ਸਚ ਪਰ ਅਨੁਰਾਗੇ ॥੪੧॥
ਇਨ ਤੀਨਹੁ ਮੈਂ ਪਰਪਕ ਹੋਇ।
ਬ੍ਰਹਮ ਗਜਾਨ ਅਧਿਕਾਰੀ ਸੋਇ-।
ਫੁਰਹਿਂ ਚਤੁਸ਼ਟੈ ਸਾਧਨ ਰਿਦੈ[1]।

[1]ਭਾਵ ਪਿਛਲੇ ਅੰਸੂਆਂ ਵਿਚ ਕਥੇ ਚਤੁਸ਼ਟੇ ਸਾਧਨ:-੧. ਵਿਰਾਗ, ੨. ਵਿਵੇਕ, ੩. ਖਟ ਸੰਪੱਤੀ ਤੇ ੪. ਮੋਖ ਇੱਛਾ, ਇਸ ਭਗਤੀ ਸਾਧਨ ਵਾਲੇ ਦੇ ਅੰਦਰ (ਸੁਤੇ ਹੀ ਸਫੁਰਨ ਹੋ ਜਾਂਦੇ ਹਨ)।

ਲਖੈਂ ਉਚਿਤ ਉਪਦੇਸ਼ਨਿ ਤਦੈ[1] ॥੪੨॥

[1](ਗੁਰੂ ਜੀ) ਉਸ ਨੂੰ ਉਪਦੇਸ਼ ਦਾ ਅਧਿਕਾਰੀ ਲਖਦੇ ਹਨ।

ਸ਼ਰਣ ਪਰਜੋ ਸਿਖ ਕੋ ਪਹਿਚਾਨ।
ਪਰੇ ਕੁਬੰਧਨ ਕਰੈ ਪ੍ਰਹਾਨ[1]।

[1]ਭਾਵ ਜਨਮ ਮਰਨ ਆਦਿ ਖੋਟੇ ਬੰਧਨਾਂ ਨੂੰ ਦੂਰ ਕਰ ਦਿੰਦੇ ਹਨ।

ਅਸ ਦਸ ਗੁਰ ਸਾਚੇ ਪਤਿਸ਼ਾਹ[†]।

[†]ਭਾਈ ਦਇਆ ਸਿੰਘ ਜੀ ਦਸਾਂ ਗੁਰੂ ਸਾਹਿਬਾਂ ਨੂੰ ਐਸਾ ਮੋਖ ਦਾਤਾ ਗੁਰੂ ਕਹਿ ਰਹੇ ਹਨ।

ਸਿਮਰਹੁ ਵਾਹਿਗੁਰੂ ਗੁਰ ਵਾਹਿ' ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਉਪਦੇਸ਼' ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋ ਅੰਸੂ ॥੪੬॥

## ੪੭. [ਬ੍ਰਹਮ ਗਗਾਨ ਉਪਦੇਸ਼]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

†'ਚਾਰਹੁਂ ਸਾਧਨ ਪਾਇ ਕੈ, ਸਤਿਗੁਰ ਸ਼ਰਣਿ ਸਿਧਾਇ।
ਪਰਖੈਂ ਮਹਾਂ ਸੁਜਾਨ[1] ਤਬਿ, ਬ੍ਰਹਮ ਬਿਦਿਆ ਸਿਖਰਾਇਂ ॥੧॥

[1]ਪਰਖਦੇ ਹਨ (ਗੁਰੂ ਜੀ) ਸਿੱਖ ਨੂੰ ਮਹਾਂ ਸੁਜਾਨ। †ਹੁਣ ਫੇਰ ਬ੍ਰਹਮ ਗਗਾਨ ਦਾ ਵਿਸ਼ਾ ਵਰਣਨ ਕਰਨਗੇ ਤੇ ਗੁਰਬਾਣੀ ਵਿਚੋਂ ਉਸਦੇ ਪਦਾਰਥ ਦਿਖਾਲਣਗੇ।

ਚੌਪਈ:

ਚਾਰ ਪ੍ਰਕਾਰ ਅਹੈ ਬ੍ਰਹਮ ਗਗਾਨ।
ਸ਼੍ਰਵਣ, ਮਨ, ਨਿੱਧਗਾਸਨ ਜਾਨ।
ਚੌਥੇ ਸਾਖਗਾਤ ਗੁਰ ਕਹੈਂ।
ਜਿਸ ਕੋ ਪਾਇ ਨ ਜਗ ਮਹਿਂ ਬਹੈ[1] ॥੨॥

[1]ਰੁੜ੍ਹਦਾ ਨਹੀਂ।

[ਸ਼੍ਰਵਨ:-]

ਪ੍ਰਥਮ ਸ੍ਰਵਣ ਖਟ ਲਿੰਗ ਪ੍ਰਕਾਰ[1]।

[1]ਪਹਿਲਾਂ ਸ਼੍ਰਵਣ ਹੈ ਜਿਸ ਦੇ ਖਟ ਲਿੰਗ (ਚਿੰਨ੍ਹ) ਹਨ, ਉਸਦਾ ਪ੍ਰਕਾਰ ਕਹਿੰਦੇ ਹਨ:-ਭਾਵ ਬ੍ਰਹਮ ਪ੍ਰਤਿਪਾਦਨ ਕਰਨ ਵਾਲੇ ਗ੍ਰੰਥ ਦਾ ਜਿਸ ਨੂੰ ਸੁਣਨਾ ਹੈ ਉਸਦੇ ਛੇ ਚਿੰਨ੍ਹ ਹਨ।

[1]ਜਿਸ ਤੇ ਚੇਤਨ ਅਦੁਤਿ ਮਝਾਰ।
ਤਾਤਪਰਯ ਕੋ ਨਿਸ਼ਚੈ ਹੋਇ।
ਸ਼੍ਰੀ ਸਤਿਗੁਰੂ 'ਸ਼੍ਰਵਣ' ਕਹਿਂ ਸੋਇ[8] ॥੩॥

[1]ਭਾਵ ਜਿਨ੍ਹਾਂ ਖਟਲਿੰਗਾਂ ਕਰਕੇ ਅਦੁਤੀ ਚੇਤਨ ਦੇ ਵਿਚ ਤਾਤਪਰਯ ਦਾ ਨਿਸ਼ਚਾ ਹੋ ਜਾਏ ਉਸ ਨੂੰ ਸਤਿਗੁਰ 'ਸ਼੍ਰਵਣ' ਕਹਿੰਦੇ ਹਨ।

ਇਕ 'ਉਪਕਰਮ ਅਰੁ ਉਪ ਸੰਹਾਰ$_{੧}$।'
ਦੂਜੇ ਕੋ 'ਅਭਗਾਸ$_{੨}$' ਉਚਾਰ।
'ਸ਼੍ਰਵਣ ਅਪੂਰਬਤਾ$_{੨}$' ਲਖਿਤੀਨ।
'ਫਲ$_{੪}$' ਪੁਨ 'ਅਰਥਬਾਦ$_{੫}$' ਕੋ ਚੀਨ ॥੪॥
'ਉਪਪਤਿ$_{੬}$' ਖਸ਼ਟਮ ਕਰਹਿਂ ਉਚਾਰਨ।
ਅਬਿ ਇਨ ਕੇ ਕਰਿ ਅਰਥ ਬਿਚਾਰਨ।
[1]ਅਰਥ ਜੁ ਆਦਿ ਗ੍ਰੰਥ ਮਹਿਂ ਧਰਨਾ।

[1]ਜੋ ਅਰਥ ਭਾਵ ਗ੍ਰੰਥ ਦੇ ਆਦਿ ਵਿਚ ਰਖਣਾ ਉਸੇ ਦਾ ਪ੍ਰਤਿਪਾਦਨ ਕਰਦੇ ਹੋਏ ਅੰਤ ਉਸੇ ਅਰਥ ਵਿਚ

ਸਮਾਪਤ ਕਰਨਾ, ਇਸ ਦਾ ਨਾਉਂ 'ਉਪਕ੍ਰਮ ਉਪਸੰਹਾਰ' ਚਿਤ ਵਿਚ ਜਾਣੋ।

ਤਿਸ ਕੋ ਪ੍ਰਤਿ ਪਾਦਨ ਬਹੁ ਕਰਨਾ
॥੫॥
ਤਿਸੀ ਅਰਥ ਮਹਿਂ ਹੋਹਿ ਸਮਾਪਤਿ।
ਉਪਕ੍ਰਮ ਉਪਸੰਹਾਰ ਜਾਨ ਚਿਤ[੫]।
ਸ਼੍ਰੀ ਨਾਨਕ ਜੀ ਕੀਨ ਬਨਾਇ।
ਉਦਾਹਰਣ ਸੁਨਿ ਲਿਹੁ ਸੁਖ ਪਾਇ
॥੬॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਚੌਪਈ:

ਆਦਿ ਜਗਤ ਕੇ ਸੱਚ ਦਿਖਾਯੋ।
ਅੰਤ ਸਕਲ ਕੇ ਸੱਚ ਬਤਾਯੋ[†]।

[†]ਕਵੀ ਜੀ ਨੇ 'ਉਪਕ੍ਰਮ ਉਪਸੰਹਾਰ' ਦਾ ਲੱਛਣ ਕਰਨ ਵੇਲੇ 'ਗ੍ਰੰਥ' ਪਦ ਵਰਤਿਆ ਹੈ ਤੇ ਉਦਾਹਰਣ ਵਿਚ ਇਕ ਸਲੋਕ ਦੇ ਆਦਿ ਅੰਤ ਤੇ ਮੱਧ ਵਿਚ ਇਕ ਵਿਸ਼ੇ ਦੀ ਹੋਂਦ ਦਿਖਾਈ ਹੈ, ਪਰ ਜੇ ਸਾਰੇ ਜਪੁਜੀ ਦੇ ਵਿਸ਼ੇ ਵਿਚ ਇਹ ਲੱਛਣ ਘਟਾਇਆ ਜਾਵੇ ਤਾਂ ਬੀ ਠੀਕ ਹੈ, ਆਦਿ ਮੱਧ ਤੇ ਅੰਤ ਇਕ ਅਕਾਲ ਪੁਰਖ ਦੇ ਸਰੂਪ ਤੇ ਪ੍ਰਾਪਤੀ ਨੂੰ ਪ੍ਰਤਿਪਾਦਨ ਕੀਤਾ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਇਸੇ ਪ੍ਰਕਾਰ ਹੈ।

ਆਦਿ ਅੰਤ ਮਹਿਂ ਬਰਨਜੋ ਏਕ।
'ਉਪਕ੍ਰਮ ਉਪ ਸੰਹਾਰ' ਬਿਬੇਕ[1]
॥੭॥

[1]ਜਾਣੋ।

[ਅੱਭਯਾਸ:-]

ਜੋਗ ਨਿਰੂਪਣ ਕੇ ਜੋ ਅਹੈ[1]।
[1]ਵਸਤੁ ਅਦੁਤੀ ਜੁ ਚੇਤਨ ਲਹੈ।

[1]ਜੋ (ਗਲ) ਨਿਰੂਪਣ ਕਰਨ ਦੇ ਯੋਗ ਹੈ।

[1]ਅੱਭਯਾਸ ਲਿੰਗ ਇਸ ਨੂੰ ਸਮਝੋ ਕਿ ਨਿਰੂਪਣ ਕਰਨੇ ਜੋਗ ਜੋ ਹੈ ਅਦੁੱਤੀ ਚੇਤਨ ਵਸਤੂ ਉਸ ਨੂੰ ਲਖੌਣ ਲਈ ਬਾਰ ਬਾਰ ਗ੍ਰੰਥ ਵਿਚ ਉਸਦਾ ਪ੍ਰਕਾਸ਼ ਕਰੇ।

ਬਾਰ ਬਾਰ ਤਿਸ ਕਰਹਿ ਪ੍ਰਕਾਸ਼ਾ।
ਗ੍ਰੰਥ ਬਿਖੈ, ਸੋ ਲਖਿ ਅੱਭਯਾਸਾ[੩]
॥੮॥
ਜਪੁਜੀ ਬਿਖੈ ਨਿਰੂਪਣ ਕਰਿਓ।
ਬਾਰਹਿ ਬਾਰ ਅਰਥ ਸੋ ਧਰਿਓ।

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਪੁਨਾ:
ਥਾਪਿਆ ਨ ਜਾਇ ਕੀਤਾ ਨ ਹੋਇ ॥

ਇੱਤਜਾਦਿਕ ਪਉੜੀ ਬਹੁ ਮਾਂਹਿ।

ਬਰਨਨ ਕਰਜੋ ਸੱਚੁ ਸੁਖ ਪਾਹਿ[1] ॥੯॥

[1]ਭਾਵ ਸੱਚ ਦਾ (ਅਦੁਤੀ ਬ੍ਰਹਮ ਦਾ) ਬਹੁਤ ਪੌੜੀਆਂ ਵਿਚ ਵਰਣਨ ਕੀਤਾ ਹੈ, ਜਿਸ ਤੋਂ ਸੁਖ ਪ੍ਰਾਪਤ ਹੋਵੇਗਾ।

[ਅਪੂਰਵਤਾ:-]

[1]ਜੋ ਪ੍ਰਤਿ ਪਾਦਜ ਅਦੁਤੀ ਵਸਤੁ ਹੁਇ।

[1]ਤੀਜਾ ਸ੍ਰਵਣ ਲਿੰਗ 'ਅਪੂਰਵਤਾ' ਹੈ ਸੋ ਇਹ ਹੈ:-ਪ੍ਰਤਿਪਾਦਨ ਕਰਨੇ ਜੋਗ ਜੋ ਅਦੁਤੀ (=ਚੇਤਨ) ਵਸਤੂ ਹੈ ਉਹ ਹੋਰ ਪ੍ਰਮਾਣਾਂ ਦੇ ਅਵਿਸ਼ੈ ਕਹਿੰਦੇ ਹਨ। ਭਾਵ ਪ੍ਰਤੱਖ ਪ੍ਰਮਾਣ ਆਦਿ ਪ੍ਰਮਾਣ ਉਸ ਪਰ ਨਹੀਂ ਚਲਦੇ। ਮੁਰਾਦ ਇਹ ਹੈ ਕਿ ਇਸ ਤਰ੍ਹਾਂ ਦੇ ਲੱਛਣ ਰੂਪ ਬੰਨ੍ਹਣੇ ਛੁਟੇਰੇ ਦਿਮਾਗਾਂ ਦਾ ਕੰਮ ਹੈ ਜਿਨ੍ਹਾਂ ਦੇ ਵਿਦਜਾ ਦੇ ਪ੍ਰਕਰਣ ਬੰਨ੍ਹਣੇ ਹੁੰਦੇ ਹਨ, ਇਲਹਾਮੀ ਤੇ ਬ੍ਰਹਮ ਆਵੇਸ਼ਜ ਵਾਲੇ ਬ੍ਰਹਮ ਰੂਪ ਮਹਾਂ ਪੁਰਖ ਸਤਿਗੁਰਾਂ ਨੂੰ ਇਹ ਲੋੜ ਨਹੀਂ ਕਿ ਨਿੱਕੇ ਵੇਰਵਿਆਂ ਦੇ ਲੇਖੇ ਲਿਖੀ ਜਾਣ।

ਪ੍ਰਮਾਣਾਂਤਰ ਕਹਿਂ ਅਬਿਸ਼ੈ ਸੁਇ।

ਸ੍ਰਵਣ ਅਪੂਰਬਤਾ ਲਖਿ ਤੀਜਾ[੫]।

ਸੱਚ ਏਕ ਹੈ ਅਵਰ ਨ ਬੀਜਾ[1] ॥੧੦॥

[1]ਏਕ (ਅਦੁਤੀ ਵਸਤੂ ਹੀ) ਸੱਚ ਹੈ ਦੂਸਰੀ ਕੋਈ ਨਹੀਂ।

ਕਥਨਾ ਕਥੀ ਨ ਆਵੈ ਤੋਟਿ ॥

ਪੁਨਾ:

ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥

ਪੁਨਾ:

ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥

ਪੁਨਾ:

ਵਾਰਿਆ ਨ ਜਾਵਾ ਏਕ ਵਾਰ ॥

ਪ੍ਰਤੱਛ ਪ੍ਰਮਾਣ ਆਦਿ ਸਭਿਹਿਨਿ ਤੇ।

ਬਿਸ਼ੈ ਨ ਹੋਇ ਸਕਹਿ ਜਿਨ ਕਿਨਤੇ[1] ॥੧੧॥

[1]ਭਾਵ ਇਹ ਕਿ ਪ੍ਰਤੱਛ ਆਦਿ ਪ੍ਰਮਾਣਾਂ ਕਰਕੇ (ਉਹ ਅਦੁਤੀ) ਕਿਸੇ ਕਰਕੇ ਬੀ ਵਿਸ਼ੇ ਨਹੀਂ ਹੋ ਸਕਦਾ। ਪ੍ਰਮਾਣਾਂ ਦੇ ਵੇਰਵੇ ਲਈ ਦੇਖੋ ਅੰਸੂ ੪੮ ਦੇ ਅੰਗ ੧੯ ਤੋਂ ਅੱਗੇ ਤੇ ਅੰਸੂ ੪੯ ਦਾ ਆਰੰਭ।

[ਫਲ ਚਲਿਆ]

[1]ਪ੍ਰਤਿਪਾਦਨ ਕਰਿਬੇ ਕੋ ਜੋਗ।

ਆਤਮ ਗਜਾਨ ਕਹੈਂ ਪ੍ਰਭੁ ਲੋਗ[†]।

ਤਿਸੀ ਗਜਾਨ ਕੋ ਜੋ ਅਨੁਸ਼ਠਾਨ।

[1]ਪ੍ਰਭੁ ਦੇ ਲੋਗ (ਸੰਤ) ਕਹਿੰਦੇ ਹਨ ਕਿ ਪ੍ਰਕਰਣ ਕਰਕੇ ਪ੍ਰਤਿਪਾਦਨ ਕਰਨ ਦੇ ਯੋਗ ਜੋ ਆਤਮਾ ਗਿਆਨ ਹੈ, ਅਰ ਤਿਸ ਆਤਮ ਗਿਆਨ ਦਾ ਜੋ ਅਨੁਸ਼ਠਾਨ (ਅਰਥਾਤ) ਸੇਵਨ ਕਰਨਾ ਹੈ ਬਹੁਤ ਸ਼੍ਰੇਸ਼ਟ ਹੈ ਇਹ ਸ੍ਰਵਣ ਦਾ ਚੌਥਾ ਅੰਗ 'ਪ੍ਰਯੋਜਨ' ਹੈ, 'ਫਲ' ਬੀ ਇਸੇ ਦਾ ਨਾਮ ਹੈ, ਸੁਣੋ ਉਹ ਜੀਕੂੰ ਪੈਦਾ ਹੁੰਦਾ ਹੈ:-ਭਾਵ ਅੱਗੇ ਦ੍ਰਿਸ਼੍ਰਾਂਤ ਦੇਂਦੇ ਹਨ।

[†]ਪਾ:-ਸਭ ਲੋਗ।

ਸੇਵਨ ਕਰਨੋ ਮਹਿਦ ਮਹਾਨ ॥੧੨॥
ਚੌਥੇ ਸ੍ਰਵਣ ਪ੍ਰਯੋਜਨ ਸੋਇ।
ਫਲ ਭੀ ਨਾਮ, ਸੁਨਹੁਂ ਜਿਮ ਹੋਇ[1]।

[1]ਇਸਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੮ ਵਿਚ ਆ ਗਿਆ ਹੈ।

'ਗੁਰਮੁਖਿ ਨਾਦੰ ਗੁਰਮੁਖਿ ਵੇਦੰ।'
'ਗੁਰਾ ਇਕ ਦੇਹਿ ਬੁਝਾਇਵ ਭੇਦੰ[1]†' ॥੧੩॥

[1]ਗੁਰਾਂ ਨੇ ਇਕ ਭੇਤ (ਐਸੇ) ਸਮਝਾ ਦਿੱਤਾ। [ਬੁਝਾਈ। ਇਵ]। †ਸ਼ੁੱਧ ਪਾਠ ਹੈ:-ਗੁਰਾ ਇਕ ਦੇਹਿ ਬੁਝਾਈ ॥

ਨਿਤ ਸਤਿਗੁਰ ਕੀ ਸੇਵਾ ਕਰਨੀ।
ਗੁਰ ਤੇ ਗਜਾਨ ਪ੍ਰਾਪਤੀ ਬਰਨੀ।
ਮੁਕਤਿ ਦੇਤਿ ਹੈ ਆਤਮ ਗਜਾਨ।
ਇੱਤਜਾਦਿਕ ਜਹਿਂ ਕੀਨ ਬਖਾਨ ॥੧੪॥
[1]ਪੰਚਮ 'ਅਰਥਵਾਦ' ਸੁਨਿ ਲੱਛਨ।

[1]ਪੰਜਵੇਂ 'ਅਰਥ ਵਾਦ' ਦਾ ਲੱਛਣ ਸੁਣ, ਗਜਾਨ ਵਿਚ ਚਤੁਰ ਪੁਰਖ ਜਿਵੇਂ ਕਹਿੰਦੇ ਹਨ ਕਿ ਵਰਣਨ ਜੋਗ ਜੋ (ਅਦੁਤੀ) ਵਸਤੂ ਹੈ, ਤਿਸ (ਗ੍ਰੰਥ) ਵਿਚ ਉਸਦੀ ਉਸਤਤੀ ਹੋਵੇ।

ਜੋ ਭਾਖਤਿ ਹੈਂ ਗਜਾਨ ਬਿਚੱਛਨ।
ਬਰਨਨ ਜੋਗ ਵਸਤੁ ਹੈ ਜੋਇ।
ਤਿਸ ਮਹਿਂ ਤਿਸ ਕੀ ਉਸਤਤ ਹੋਇ[3] ॥੧੫॥
'ਨਾਨਕ ਨਿਰਗੁਣਿ ਗੁਣਹਿ 'ਕਰੇਇ।'
'ਗੁਣਵੰਤਿਆ' ਜੋ ਹੁਇ 'ਗੁਣ ਦੇਇ†।'

†ਸ਼ੁੱਧ ਪਾਠ ਐਉਂ ਹੈ:-ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥

'ਤੇਹਾ ਕੋਇ ਨ ਸੁਝਈ' ਪਰੇ।
'ਜੇ ਤਿਸੁ' ਕੋ 'ਗੁਣੁ ਕੋਇ ਕਰੇ'† ॥੧੬॥

†ਸ਼ੁੱਧ ਪਾਠ ਐਉਂ ਹੈ:-ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥

ਸਭਿ ਤੇ ਗਜਾਨਵਾਨ ਹੁਇ ਦੀਹਾ[1]।

[1]ਵਡਾ ਹੈ।

ਤਿਸ ਪਰ ਕੋ ਉਪਕਾਰ ਕਰੀਹਾ[1]? †।

[1]ਉਸ (ਬ੍ਰਹਮ ਗਜਾਨੀ ਤੇ) ਕੌਣ ਉਪਕਾਰ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ। †ਦੇਖੋ ਕਵੀ ਜੀ ਕ੍ਰਿਤ ਗਰਬ ਗੰਜਨੀ ਟੀਕਾ ਜਪ ਸਾਹਿਬ ਪੌੜੀ ਸੱਤਵੀਂ।

ਚਹੈ ਸੁ ਕਰੈ ਆਪ ਸਮਰੱਥ।
ਬ੍ਰਹਮਗਜਾਨੀ ਕੈ ਸਭਿ ਕਿਛ ਹੱਥ
॥੧੭॥
[1]'ਉਪਪਤਿ'ਖਸ਼ਟਮ ਸ਼੍ਰਵਣ ਸੁ ਲੱਛਨ।

[1]ਛੇਵਾਂ ਲਿੰਗ ਸ਼੍ਰਵਣ ਦਾ 'ਉਪਪਤੀ' ਹੈ, ਕਹਿੰਦੇ ਹਨ ਵੇਦ ਤੇ ਚਤੁਰ ਸਤਿਗੁਰੂ। ਜੋ ਪ੍ਰਕਰਣ ਕਰਕੇ ਸ਼ੁਭ ਅਰਥ ਸਿੱਧ ਹੁੰਦਾ ਹੋਵੇ ਤੇ ਜੋ ਉਸੇ ਅਰਥ ਨੂੰ ਕਥਨ ਕਰਨ ਵਿਚ ਸਮਰੱਥ ਹੋਵੇ ਅਰਥਾਤ ਉਸ ਜੁਗਤੀ ਨੂੰ ਉਪਪਤੀ ਵੀਚਾਰ ਲਓ ਕਿ ਉਸੇ ਪ੍ਰਕਰਣ ਵਿਚ ਉਸੇ ਅਰਥ ਨੂੰ ਸਿੱਧ ਕਰਨੇ ਵਿਖੇ ਸ਼੍ਰਵਣ ਕੀਤੀ ਜਾਏ। [ਸੂਚਨਾ-ਕਵੀ ਜੀ ਨੇ ਉਪਪਤਿ ਦਾ ਲੱਛਣ ਅਪਣੇ ਗਰਬ ਗੰਜਨੀ ਟੀਕੇ ਵਿਚ ਐਉਂ ਦਿੱਤਾ ਹੈ:-ਪ੍ਰਕਰਣ ਕਰਿਕੈ ਪ੍ਰਤਿਪਾਦਨ ਕੇ ਜੋਗ ਜੋ ਅਰਥ ਹੈ, ਤਿਸ ਅਰਥ ਕੇ ਸਿੱਧ ਕਰਨ ਮੈਂ ਤਿਸੀ ਪ੍ਰਕਰਣ ਵਿਖੇ ਸ਼੍ਰਵਣ ਕਰੀ ਹੈ ਜੋ ਜਗਤ, ਤਿਸ ਜੁਗਤ ਸ਼੍ਰਵਣ ਕੋ ਨਾਮ ਉਪਪਤਿ (੧੧ਵੀਂ ਪੌੜੀ ਸਮਾਪਤੀ ਉਪ੍ਰੰਤ) ਕਵੀ ਜੀ ਦੀ ਕਵਿਤਾ ਵਿਚ ਇਥੇ ਕੀਤੇ ਲਛਣ ਵਿਚ ਤੇ ਜਪੁਜੀ ਟੀਕੇ ਵਿਚ ਕੀਤੇ ਅਰਥ ਵਿਚ ਇਹ ਫਰਕ ਹੈ ਕਿ ਕਵਿਤਾ ਵਿਚ ਦੋ ਪਦ 'ਸ਼ੁਭ' ਤੇ 'ਸਮਰਥ' ਵਾਧੂ ਹਨ]।

ਕਹਤਿ ਬੇਦ ਸਤਿਗੁਰੂ ਬਿਚੱਛਨ।
ਜੋ ਪ੍ਰਕਰਨ ਕਰਿ ਕੈ ਸ਼ੁਭ ਅਰਥ।
ਪ੍ਰਤਿਪਾਦਨ ਕੇ ਜੋਗ ਸਮਰਥ[੬] ॥੧੮॥

ਦੋਹਰਾ:

ਤਿਸੀ ਅਰਥ ਸਿਧ ਕਰਨ ਮੈਂ
ਤਿਸੀ ਪ੍ਰਕਰਣ ਮਝਾਰ।
ਸ਼੍ਰਵਣ ਕਰੀ ਹੈ ਜੁਗਤਿ ਜੇ
ਸੋ ਉਪਪੱਤਿ ਬਿਚਾਰ ॥੧੯॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥

ਚੌਪਈ:

ਨਦੀ ਈਸ਼ ਹੈ, ਜੀਵ ਸੁ ਵਾਹਾ[1]। — [1]ਜੀਵ ਨਾਲਾ ਹੈ।
ਦੋਨਹੁਂ ਮਿਲੇ ਉਦਧਿ ਬ੍ਰਹਮ ਮਾਂਹਾ[1]। — [1]ਬ੍ਰਹਮ ਰੂਪੀ ਸਮੁੰਦਰ ਵਿਚ ਜਾ ਮਿਲੇ।
ਨਾਮ ਨਦੀ ਵਾਹਾ ਮਿਟ ਜਾਇਂ[1]। — [1]ਨਦੀ ਤੇ ਵਾਹਾ ਦੋਨੋਂ ਨਾਮ ਮਿਟ ਜਾਂਦੇ ਹਨ (ਸਮੁੰਦਰ ਵਿਚ ਪਿਆਂ)।
ਤਿਮ ਹੀ ਈਸ਼ ਜੀਵ ਨ ਰਹਾਇ
॥੨੦॥
ਸਿੰਧੁ ਰੂਪ ਬਨਿ ਸਿੰਧੁ ਕਹਾਵੈਂ।
ਤਥਾ ਬ੍ਰਹਮ ਸੋਂ ਦ੍ਵੈ[1] ਮਿਲਿ ਜਾਵੈਂ। — [1]ਜੀਵ ਈਸ਼ਰ।
ਕੋਟ ਜਤਨ ਤੇ ਨਜਾਰੇ ਹੋਇਂ ਨ।
ਮਿਲੇ ਵਿਭੇਦ[1] ਸਕੈ ਕਰਿ ਕੋਇ ਨ — [1]ਫਰਕ।

॥੨੧॥

ਜੁਕਤਿ ਉਕਤਿ ਇਕਤਾ ਮਹਿਂ ਐਸੇ[1]। [1]ਏਕਤਾ ਦੀ ਉਕਤੀ ਵਿਚ ਯੁਕਤੀ ਇਸ ਤਰ੍ਹਾਂ ਹੈ (ਅ) ਏਕਤਾ ਵਿਚ ਉਕਤੀ ਯੁਕਤੀ ਐਉਂ ਹੈ।

ਉਪਪਤਿ ਸ਼੍ਰਵਣ ਰੂਪ ਲਖਿ ਤੈਸੇ[1]। [1]'ਉਪਪਤੀ ਸ਼੍ਰਵਣ' ਦਾ ਰੂਪ ਇਸੀ ਤਰ੍ਹਾਂ ਸਮਝ ਲਓ।

[1]ਬੇਦ ਛਾਂਦੋਗ ਖਸ਼ਟਮੇ ਧਜਾਇ[†]।

[1]ਛਾਂਦੋਗ ਉਪਨਿਖ਼ਦ ਦੇ ਛੇਵੇਂ ਧਿਆਇ ਵਿਚ 'ਛੇ ਸ਼੍ਰਵਣ' ਵਰਣਨ ਕੀਤੇ ਹਨ। [ਏਥੇ ਵੇਦ ਪਦ ਤੋਂ ਮੁਰਾਦ ਉਪਨਿਖ਼ਦ ਦੀ ਹੈ]। [†]ਛਾਂਦੋਗ ਉਪਨਿਖ਼ਦ ਦੇ ਛੇਵੇਂ ਧਿਆਇ ਵਿਚ ਛੇ ਲਿੰਗ ਨਾਮ ਦੇਕੇ ਨਹੀਂ ਦਿੱਤੇ ਹੋਏ, ਆਤਮ ਪੁਰਾਣ ਦੀ ਟੀਕਾ ਵਿਚ ਇਨ੍ਹਾਂ ਦਾ ਜ਼ਿਕਰ ਹੈ ਤੇ ਤਤ੍ਵਾਨੁਸੰਧਾਨ ਵਿਚ ਬੀ ਹੈ।

ਤਹਾਂ ਕਰੇ ਖਟ ਸ਼੍ਰਵਣ ਬਨਾਇ[ੲ]

॥੨੨॥

ਸੋ ਜਪੁਜੀ ਮਹਿਂ ਗੁਰ ਦਿਖਾਏ[†]।

[†]ਗੁਰੂ ਜੀ ਨੇ ਤਾਂ ਵਾਹਿਗੁਰੂ ਜੀ ਤੋਂ ਪ੍ਰਾਪਤ ਗਿਆਨ ਦਿਤਾ ਹੈ, ਕਿਨ੍ਹਾਂ ਵੇਰਵਿਆਂ ਹੇਠ ਵਿਦ੍ਵਾਨ ਉਹਨਾਂ ਦੀ ਵੰਡ ਕਰਦੇ ਹਨ, ਇਹ ਵਿਦਵਾਨਾਂ ਦਾ ਕੰਮ ਹੈ, ਸਤਿਗੁਰੂ ਜੀ ਨੂੰ ਇਨ੍ਹਾਂ ਵਿਸਥਾਰਾਂ, ਵੰਡਾਂ, ਵੇਰਵਿਆਂ ਦੀ ਚੋਣ ਦੀ ਲੋੜ ਨਹੀਂ ਸੀ।

ਸ਼੍ਰਵਣ ਪੌੜੀਆਂ ਚਾਰ ਬਣਾਏ।

ਸ਼੍ਰਵਣ ਮਹਾਤਮ ਕੋ ਦਿਖਰਾਯੋ।

ਸ਼੍ਰਵਣ ਰੂਪ ਕੋ ਨਹੀਂ ਬਤਾਯੋ[+] ॥੨੩॥

ਸੋ ਖਟ ਰੂਪ ਪ੍ਰਗਟ ਦਿਖਰਾਏ।

ਸਿੱਖ ਮੁਮੋਖੀ ਕੋ ਸਮੁਝਾਏ।

[ਮਨਨ:]

ਮਨਨ ਗਜਾਨ ਕੋ ਭੇਦ ਬਤਾਵਤਿ[1]। [1]ਮੈਂ ਦੱਸਦਾ ਹਾਂ।

ਜਿਸ ਕੇ ਕਰੇ ਪਰਮ ਗਤਿ ਪਾਵਤਿ

॥੨੪॥

ਮਨਨ ਕਰੇ ਮਨ ਹੋਤਿ ਬਿਲਾਇ[1]। [1]ਲੈ ਹੋ ਜਾਂਦਾ ਹੈ।

ਜੋ ਮਨ ਦ੍ਵੈਤ ਰਹਜੋ ਲਪਟਾਇ।

ਸਤਿ ਚੇਤਨ ਆਨੰਦ ਅਪਾਰ।

ਬ੍ਰਹਮ ਆਤਮਾ ਹੀਨ ਬਿਕਾਰ[1] ॥੨੫॥ [1]ਵਿਕਾਰ ਰਹਿਤ ਹੈ।

ਇਕ ਰਸ ਸਦਾ, ਬਾਲ ਨਹਿਂ ਤਰੁਣ[1]। [1]ਜੁਆਨ।

ਨਹੀਂ ਜਰਾ ਤੇ ਜਰ ਜਰ ਮਰਣ[1]। [1]ਬੁਢੇਪੇ ਤੋਂ ਜਰਜਰਾ ਹੋ ਕੇ ਮਰਨਾ ਨਹੀਂ।

ਜੜ ਸੋ ਨਹੀਂ, ਨਹੀਂ ਦੁਖ ਰੂਪ।

ਏਕ ਆਤਮਾ ਅਚਲ ਅਨੂਪ ॥੨੬॥

ਤੀਨ ਸਰੀਰਨ ਤੇ ਨਿਤ ਭਿੰਨ[1]। [1]ਤਿੰਨਾਂ (ਸੂਖਮ, ਸਥੂਲ ਕਾਰਨ) ਸਰੀਰਾਂ ਤੋਂ ਭਿੰਨ ਹੈ।

ਸਾਖੀ ਰੂਪ, ਨਹੀਂ ਪਰਛਿੰਨ[1]। [1]ਨਹੀਂ ਪ੍ਰਛੰਨ-ਨਾ ਆਛਾਦਿਤ, ਪ੍ਰਗਟ [ਸੰਸ.

| | |
|---|---|
| | ਪ੍ਰਚਛਨ੍ਨ]। (ਅ) ਅਵਿਰਲ [ਪ੍ਰਛਾਦਿਤ]। (ੲ) ਜੋ ਇਕ ਦੇਸ਼ੀ ਨਾ ਹੋਵੇ। |
| ਥੂਲ ਦੇਹਿ ਬਿਨਸਤਿ ਅਰੁ ਜਨਮਹਿ[1]। | [1]ਅਸਥੂਲ ਦੇਹੀ ਤਾਂ ਜਨਮਦੀ ਤੇ ਮਰਦੀ ਹੈ। |
| ਆਤਮ ਜਿਉਂ ਕਾ ਤਿਉਂ ਲਖਿ ਮਨ ਮਹਿਂ ॥੨੭॥ | |
| ਅਵਨੀ ਕੈ ਸਿਹਜਾ ਪਰ ਪਰੈ[1]। | [1]ਸੌਣ ਵੇਲੇ ਪ੍ਰਿਥਵੀ ਤੇ ਯਾ ਸੇਜਾ ਤੇ ਪਿਆਂ। |
| ਥੂਲ ਦੇਹ ਜੜ ਸਮਸਰ ਥਿਰੈ[1]। | [1]ਸਥੂਲ ਦੇਹ ਜੜ੍ਹ ਵਰਗੀ ਹੋਕੇ ਪਈ ਰਹਿੰਦੀ ਹੈ। |
| ਆਤਮ ਲਿੰਗ ਦੇਹ ਪਰਕਾਸ਼ੈ[1]। | [1]ਆਤਮਾ ਲਿੰਗ ਦੇਹ (=ਸੂਖਮ ਸਰੀਰ) ਪ੍ਰਕਾਸ਼ਦਾ ਹੈ। |
| ਅਨਿਕ ਪ੍ਰਕਾਰਨਿ ਸੁਪਨਾ ਭਾਸੈ[1] ॥੨੮॥ | [1]ਅਨੇਕ ਪ੍ਰਕਾਰ ਦੇ ਸੁਪਨੇ ਭਾਸਦੇ ਹਨ। |
| ਸੁਪਨੇ ਕੇਰ ਪਦਾਰਥ ਭਾਰੇ[1]। | [1]ਬਹੁਤੇ। (ਅ) ਪਹਾੜ ਆਦਿ ਭਾਰੇ। |
| ਅਰੁ ਸੁਪਨੇ ਪਰਕਾਸ਼ਹਿ ਸਾਰੇ[1]। | [1]ਆਤਮਾ) ਸੁਪਨੇ ਦੇ ਸਾਰੇ ਸਾਮਾਨ) ਨੂੰ ਪ੍ਰਕਾਸ਼ਦਾ ਹੈ। |
| ਜਬਿ ਸੁਖਪਤੀ ਅਵਸਥਾ ਹੋਇ। | |
| ਤਬੈ ਅਭਾਵ ਲਿੰਗ ਤਨ ਹੋਇ ॥੨੯॥ | |
| ਜੀਵ ਆਤਮਾ ਇੰਦ੍ਰ ਸਰੂਪ[1]। | [1]ਜੀਵਾਤਮਾ ਮਾਨੋ ਇੰਦਰ ਹੈ। |
| ਇੰਦ੍ਰਾਣੀ ਲੇ ਬੁੱਧਿ ਅਨੂਪ[1]। | [1]ਬੁੱਧੀ ਮਾਨੋਂ ਇੰਦ੍ਰਾਣੀ ਹੈ ਉਸ ਨੂੰ ਨਾਲ ਲੈਕੇ। |
| ਰਿਦੇ ਸਦਨ ਮਹਿਂ ਲਹਿ ਬਿਸਰਾਮ[1]। | [1]ਰਿਦਾ ਮਾਨੋ ਘਰ ਹੈ ਜਿੱਥੇ ਦੋਵੇਂ ਬਿਸਰਾਮ ਕਰਦੇ ਹਨ। |
| ਤਬਿ ਲੌ ਸੁਖਪਤਿ ਹੈ ਸੁਖ ਧਾਮ[1] ॥੩੦॥ | [1]ਤਦ ਤਕ ਸੁਖਾਂ ਦਾ ਘਰ ਰੂਪ ਸੁਖੁਪਤੀ ਹੈ। |
| ਬਹੁਰ ਉਠਹਿ ਲੈ ਕੇ ਨਿਜ ਰਾਨੀ। | |
| ਸਰਬ ਸਰੀਰ ਕਰਹ ਸਵਧਾਨੀ। | |
| ਜਾਗ੍ਰਤਿ ਅਵਸਥਾ ਕੋ ਜਬਿ ਪਾਇ। | |
| ਗਹੈ ਬਿਸ਼ੈ ਕੋ ਸਹਿਜ ਸੁਭਾਇ ॥੩੧॥ | |
| ਲਹੈ ਸਥਿਰਤਾ ਲੋਚਨ ਦਾਏ[1]। | [1]ਸੱਜੇ ਨੇਤ੍ਰ ਵਿਚ (ਜੀਵਾਤਮਾ ਰੂਪ ਇੰਦਰ) ਸਥਿਰ ਹੁੰਦਾ ਹੈ। |
| ਬੁੱਧਿ ਇੰਦ੍ਰਾਣੀ ਥਿਰ ਹ੍ਵੈ ਬਾਏ[1†]। | [1]ਖਬੇ ਪਾਸੇ। [†]ਪਾ:-ਥਾਂਏ। |
| ਇੰਦ੍ਰਯ ਬਿਸ਼ੈ ਪ੍ਰਕਾਸ਼ਨਿ ਠਾਨੈ[1]। | [1]ਆਤਮਾ ਪ੍ਰਕਾਸ਼ਦਾ ਹੈ ਇੰਦ੍ਰਿਆਂ ਤੇ ਵਿਸ਼ਿਆ ਨੂੰ। |
| ਸੁਪਨ ਸਖੋਪਤਿ ਤਬਿ ਦ੍ਵੈ ਹਾਨੈ[1] ॥੩੨॥ | [1]ਤਦੋਂ ਸੁਖੁਪਤੀ ਤੇ ਸ੍ਵਪਨ ਦੋਵੇਂ ਨਹੀਂ ਹੁੰਦੇ। |
| ਯਾਂ ਤੇ ਮਿੱਥਜਾ ਤੀਨ ਅਵਸਥਾ[1]। | [1]ਜਾਗ੍ਰਤਿ, ਸੁਪਨ, ਸੁਖੋਪਤਿ। |

ਮਿੱਥਯਾ ਤੀਨ ਸਰੀਰ ਬਿਵਸਥਾ[1]।
[1]ਤਿੰਨਾਂ ਸਰੀਰਾਂ ਦੀ ਰੀਤੀ ਬੀ ਮਿਥਿਆ ਹੈ।

ਬਾਰੰਬਾਰ ਬਿਚਾਰਨ ਐਸੇ।
'ਮਨਨ' ਬਿਚਾਰ ਨਾਮ ਇਸ ਹੈਸੇ[1] ॥੩੩॥
[1]ਇਸ ਵਿਚਾਰ ਦਾ ਨਾਮ ਮੰਨਨ ਹੈ।

ਮਨ ਕੀ ਬ੍ਰਿਤਾਂ ਪੰਚ ਬਿਧਿ ਹੋਇ[1]।
[1]ਪੰਜ ਪ੍ਰਕਾਰ ਦੀਆਂ ਬ੍ਰਿਤੀਆਂ ਹਨ ਮਨ ਦੀਆਂ।

ਇਕ ਪਰਮਾਨ$_੧$, ਵਿਪਰਜੈ$_੨$ ਦੋਇ।
ਵਿਕਲਪ$_੩$, ਨਿੰਦ੍ਰਾ$_੪$, ਸਿੰਮ੍ਰਿਤਿ$_੫$, ਜਾਨਿ।
ਸੁਨਹੁ ਸਰੂਪ ਜੁ ਬ੍ਰਿਤਿ ਪ੍ਰਮਾਨ[1] ॥੩੪॥
[1]ਪਹਿਲੀ) ਪ੍ਰਮਾਣ ਬ੍ਰਿਤੀ ਦਾ ਰੂਪ ਸੁਣੋ।

[ਪ੍ਰਮਾਣ:-]

ਅੰਤਹਿਕਰਣ ਕਰਣ ਬ੍ਰਿਤਿ ਹੈ ਜੋਇ[1]।
[1]ਅੰਤਹਕਰਣ ਦੀ (ਉਹ) ਬ੍ਰਿਤੀ ਜੋ।

ਇੰਦ੍ਰਯ ਦ੍ਵਾਰਾ ਨਿਕਰੈ ਸੋਇ[1]।
[1]ਇੰਦ੍ਰੀਆਂ ਦ੍ਵਾਰੇ (ਬਾਹਰ) ਨਿਕਲਦੀ ਹੈ ਉਹ।

ਨਾਨਾ ਘਟ ਪਟ ਧਰੇ ਪਦਾਰਥ।
ਤਿਨਹਿ ਜਾਨਿਬੋ ਹੋਇ ਜਥਾਰਥ[1] ॥੩੫॥
[1]ਉਨ੍ਹਾਂ ਨੂੰ ਜਿਉਂ ਦਾ ਤਿਉਂ ਜਾਣ ਲੈਂਦੀ ਹੈ (ਇਹ ਪ੍ਰਮਾਣ ਬ੍ਰਿਤੀ ਹੈ)।

[ਵਿਪਰਜੈ:-]

ਦੂਤੀ 'ਵਿਪਰਜੈ' ਇਸ ਕੋ ਕਹੈਂ।
ਰੱਜੁ ਪਰੀ ਸਰਪ ਤਿਸ ਲਹੈ।

[ਵਿਕਲਪ:-]

ਬ੍ਰਿਤਿ 'ਵਿਕਲਪ' ਰੂਪ ਇਹ ਮਾਨ[1]।
[1]ਤੀਜੀ ਵਿਕਲਪ ਬ੍ਰਿਤੀ ਦਾ ਰੂਪ ਇਹ ਮੰਨੇ।

ਸ਼ਬਦ ਅਰਥ ਕੋ ਲੀਜੈ ਜਾਨਿ ॥੩੬॥
ਤਾਤਪਰਯ ਮਹਿਂ ਰਹੈ ਸੰਦੇਹਿ[1]।
[1]ਸ਼ਬਦ ਦੇ ਅਰਥ ਨੂੰ ਜਾਣ ਲੈਣ ਪਰ ਬੀ ਤਾਤਪਰਯ ਸਮਝਣ ਵਿਚ ਸੰਸਾ ਰਹੇ।

ਨਿਹਚੈ ਭਯੋ ਨ ਲਖੀਅਹਿ ਏਹ।

[ਨਿੰਦ੍ਰਾ:]

[1]ਅਭਾਵ ਗਯਾਨ ਕੋ ਆਸ਼੍ਰੈ ਬ੍ਰਿਤਿ।
'ਨਿੰਦ੍ਰਾ' ਬ੍ਰਿਤਿ ਕਹਿਂ ਸਮਝਹੁ ਚਿਤ[੬] ॥੩੭॥
[1]ਅਭਾਵ ਗਿਆਨ ਨੂੰ ਆਲੰਬਨ ਕਰਨ ਵਾਲੀ ਬ੍ਰਿਤੀ ਨੂੰ ਨਿੰਦ੍ਰਾ ਬ੍ਰਿਤੀ ਕਹਿੰਦੇ ਹਨ, ਚਿਤ ਵਿਚ ਸਮਝ ਲਓ।

[1]ਜਾਗ੍ਰਤਿ ਸੁਪਨ ਜੁ ਬ੍ਰਿਤਿ ਅਭਾਵ।
[1]ਜਾਗ੍ਰਤ ਸੁਪਨ ਦੇ (ਗਯਾਨ ਦੀਆਂ) ਬ੍ਰਿਤੀਆਂ ਨੂੰ ਅਭਾਵ ਕਰਕੇ ਜੋ ਤਮੋ ਗੁਣ ਨੂੰ ਆਸਰੇ ਕਰਕੇ ਤੇ ਸਖੇਪਤੀ ਵਿਚ ਤਮੋ ਗੁਣ ਭਾਵ ਨੂੰ ਗ੍ਰਹਿਣ ਕਰਨ ਵਾਲੀ ਹੈ ਉਸ ਦਾ ਨਾਮ ਨਿੰਦ੍ਰਾ ਬ੍ਰਿਤੀ ਹੈ।

ਕਰਣ ਹਾਰ ਸੋ ਤੁਮੁ ਗੁਣ ਭਾਵ[2]।
ਸੁਖਪਤਿ ਤਮੁ ਗੁਣ ਗ੍ਰਹਿਣ ਜੁ ਕਰੈ।
ਨਿੰਦ੍ਰਾ ਬ੍ਰਿਤੀ ਨਾਮ ਤਿਸ ਰਹੈਂ ॥੩੮॥
[ਸਿੰਮ੍ਰਤੀ:-]
[1]ਪ੍ਰਥਮ ਸਮੇਂ ਕੁਛ ਅਨੁਭਵ ਕੀਨ ।
ਅਪਰ ਸਮੈਂ ਚਿਤਵੈ ਸਤ ਚੀਨ।

[1]ਕੋਈ ਗਲ ਸਮਝੀ ਸੀ। ਫੇਰ ਕਿਸੇ ਸਮੇਂ (ਉਸ ਦੀ) ਹੋਂਦ ਪਛਾਣਕੇ ਯਾਦ ਕਰੇ।

[1]ਜਥਾ ਭਨੈ ਇਹ ਨਰ ਹੈ ਸੋਈ।
ਪੂਰਬ ਪਿਖ੍ਯੋ ਥਾਵ ਕਿਸ ਜੋਈ ॥੩੯॥

[1]ਜਿਵੇਂ ਕੋਈ ਆਕੇ ਕਿ ਇਹ ਆਦਮੀ ਉਹੋ ਹੈ ਜੋ ਮੈਂ ਪਹਿਲੋਂ ਕਿਸੇ ਥਾਂ ਡਿੱਠਾ ਸੀ।

ਜਿਸ ਕਰ ਚਿਤ ਕਰਨਾ[1] ਇਹ ਹੋਇ।
ਸਿੰਮ੍ਰਿਤ ਬ੍ਰਿੱਤਿ ਜਾਨੀਅਹਿ ਸੋਇ।

[1]ਚੇਤੇ ਕਰਨਾ।

[ਸਥਿਤੀ:-]
ਪੰਚ ਬ੍ਰਿਤਾਂ ਬਿਨ ਚਿਤ ਹੁਇ ਜਾਵੈ[1]।
ਆਤਮ ਕੇ ਸਰੂਪ ਦਿਸ਼ ਧਾਵੈ ॥੪੦॥

[1]ਪੰਜਾਂ ਬ੍ਰਿਤ੍ਰੀਆਂ ਤੋਂ ਚਿੱਤ ਜਦੋਂ ਬਿਨਾਂ ਹੋ ਜਾਵੇ।

ਮਨ ਪ੍ਰਵਾਹ[1] ਜਬਿ ਇਸ ਬਿਧਿ ਹੋਇ।
ਨਾਮ 'ਸਥਿਤੀ' ਬਖਾਨੈਂ ਸੋਇ।

[1]ਮਨ ਦਾ ਪ੍ਰਵਾਹ।

[ਅੱਭ੍ਯਾਸ:-]
[1]ਇਸਥਿਤਿ ਪ੍ਰਾਪਤਿ ਹੇਤ ਪ੍ਰਯਾਸ।
ਤਿਸ ਕੋ ਨਾਮ ਲਖੋ ਅੱਭ੍ਯਾਸ[14] ॥੪੧॥

[1]ਇਸਥਿਤੀ ਦੀ ਪ੍ਰਾਪਤੀ ਵਾਸਤੇ ਜਤਨ ਕਰਨਾ ਇਸ ਦਾ ਨਾਮ ਅਭਿਆਸ ਜਾਣੋ।

ਸੋ ਅਭ੍ਯਾਸ ਹੈ ਦੋਇ ਪ੍ਰਕਾਰ।
ਏਕ 'ਅਲਪ' ਦੂਸਰ 'ਦ੍ਰਿੜ੍ਹ' ਧਾਰਿ।
ਕਬਿ ਕਬਿ ਆਤਮ ਕੋ ਅੱਭ੍ਯਾਸੈ।
ਇਹ ਤੌਂ 'ਅਲਪ' ਨਾਮ ਕਹੁ ਭਾਸੈ ॥੪੨॥
ਸਾਦਰ, ਦੀਰਘ ਕਾਲ, ਨਿਰੰਤਰ[1]।
ਸੋ 'ਦ੍ਰਿੜ੍ਹ ਭੂਮਿ' ਰੂਪ ਲਖਿ ਅੰਤਰ[1]।

[1]ਆਦਰ ਨਾਲ ਢੇਰ ਚਿਰ ਤੇ ਲਗਾਤਾਰ।
[1]ਇਸ ਨੂੰ ਚਿਤ ਵਿਚ ਦ੍ਰਿੜ ਭੂਮਿਕਾ ਰੂਪ ਲਖੋ।

[ਵੈਰਾਗ:-]
ਮਿਟੀ ਪ੍ਰੀਤ ਵਿਸ਼ਿਯਨਿ ਤੇ ਜਬੈ।
ਨਾਮ ਵਿਰਾਗ ਹੋਤਿ ਹਿਯ ਤਬੈ ॥੪੩॥

ਸੋ ਵੈਰਾਗ ਹੈ ਚਾਰ ਪ੍ਰਕਾਰ[1]। — [1]ਅੱਗੇ ਜ਼ਿਕਰ ਹੈ।
ਇਕ 'ਯਤਮਾਨ$_{੧}$' 'ਵਿਤ੍ਰੇਕ$_{੨}$' ਬਿਚਾਰ।
'ਇਕ ਇੰਦ੍ਰੈ$_{੩}$, ਅਰੁ 'ਵਸੀਕਾਰ$_{੪}$' ਕਹਿਂ।
ਇਨ ਕੇ ਲੱਛਨ ਭਨੌਂ ਜਥਾ ਲਹਿ[1] ॥੪੪॥ — [1]ਜੀਕੂੰ ਮੈਂ ਸਮਝਿਆ ਹੈ।

[ਯਤਮਾਨ:]
ਦੁੱਖ ਰੂਪ ਸੰਸਾਰ ਪਛਾਨਾ।
ਸੰਤਨ ਸੇਵਾ ਰੁਚੀ ਮਹਾਨਾ।
ਸੱਤਿ ਰੂਪ ਪਰਮੇਸ਼ਰ ਪਾਊਂ[1]। — [1]ਇਹ ਰੁਚੀ ਹੋ ਆਵੇ ਕਿ) ਸੱਤ ਸਰੂਪ ਪਰਮੇਸ਼ੁਰ ਨੂੰ ਪਾਵਾਂ।
ਬੰਧਨ ਕਰਮ ਪਏ ਛੁਟਕਾਊਂ ॥੪੫॥
ਇਸ ਕੋ ਯੱਤਿਮਾਨ ਮਨ ਜਾਨਿ।
ਸੰਤਨ ਸੰਗਤ ਕੀਨ ਮਹਾਨ।

[ਵਿੱਤ੍ਰੇਕ:-]
ਲਗਜੋ ਬਿਚਾਰਨ ਗੁਨ ਅਰੁ ਦੋਖ।
[1]ਦੋਖ ਤਜੋਂ, ਕਿਸ ਗੁਨ ਤੇ ਮੋਖ? ॥੪੬॥ — [1]ਵਿਚਾਰਦਾ ਹੈ ਕਿ......)।
ਸਤਿ ਸੰਤੋਖ ਆਦਿ ਬਿਰਧਾਵੈ।
ਕਾਮ ਕ੍ਰੋਧ ਮੋਹ ਆਦਿ ਘਟਾਵੈ।
ਇਹ ਵੈਰਾਗ 'ਵਿੱਤ੍ਰੇਕ' ਪਛਾਨ।

[ਏਕ ਇੰਦ੍ਰੈ ਵੈਰਾਗ:-]
ਇਕਇੰਦ੍ਰੀ ਕੋ ਸੁਨਿ ਦੈ ਕਾਨ ॥੪੭॥
ਵਹਿਰ ਬਿਸ਼ੈ ਗੁਨ ਤਜਾਗਨ ਕੀਨ[1]। — [1]ਬਾਹਰੋਂ ਇੰਦ੍ਰੀਆਂ ਦੇ ਵਿਸ਼ੇ (ਸ਼ਬਦ ਆਦਿ) ਤਜਾਗੇ ਹਨ।
ਮਨ ਮਹਿਂ ਤਨਕ ਹੋਇ ਲਿਵਲੀਨ[1]। — [1]ਮਨ ਵਿਚ ਥੋੜੇ ਥੋੜੇ ਚੰਬੜੇ ਹੋਏ ਹਨ।

[ਵਸੀਕਾਰ:-]
ਵਸੀਕਾਰ ਕੋ ਸੁਨਿ ਇਸ ਬੇਰੇ।
ਬਿਸ਼ੈ ਭੋਗ ਜੁਗ ਲੋਕਨਿ ਕੇਰੇ[1] ॥੪੮॥ — [1]ਦੋਹਾਂ ਲੋਕਾਂ ਦੇ ਵਿਸ਼ੇ ਭੋਗ।
ਸ਼ਬਦ, ਸਪਰਸ਼, ਰੂਪ, ਰਸ, ਗੰਧ।
ਇਨ ਤੇ ਛੂਟਿ ਗਯੋ ਮਨ ਬੰਧ।
ਬਾਇਸ ਵਿਸ਼ਟਾ ਸਮ ਸਭਿ ਬਿਸ਼ੇ।

ਬ੍ਰਮਨ ਸਰਸ[1] ਨਹਿਂ ਭਾਵਤਿ ਜਿਸੇ ॥੪੯॥

ਅਸ ਵੈਰਾਗ ਸੰਗ ਮਨ ਜੀਤ†।

ਗਹੇ ਸਥਿਰਤਾ ਆਤਮ ਨੀਤ*।

ਬ੍ਰਹਮ ਗ੍ਯਾਨ ਸੂਰਜ ਕੇ ਸੰਗ।

ਤਮ ਅੱਗ੍ਯਾਨ ਸਕਲ ਦੇ ਭੰਗ ॥੫੦॥

ਇਤਿ ਸ੍ਰੀ ਗੁਰ ਪ੍ਰਤਾਪ ਸਰੂਜ ਗ੍ਰਿੰਥੇ ਪੰਚਮ ਰੁਤੇ 'ਗਿਆਨ ਨਿਰਨੈ' ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋ ਅੰਸੂ ॥੪੭॥

[1]ਉਲਟੀ ਸਮਾਨ।

†ਪਾ:-ਤਾ।

## ੪੮. [ਬ੍ਰਹਮ ਗਿਆਨ ਉਪਦੇਸ਼]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

[ਨਿੱਧਜਾਸਨ:-]

ਕਰਤਿ ਮਨਨ ਨੀਕੀ ਬਿਧਿਨਿ[1], ਪੁਨ ਨਿਧਜਾਸਨ ਹੋਤਿ।
ਰਾਤ ਦਿਨਸ ਅੱਭਜਾਸ ਤੇ[1], ਪੁਨ ਸੱਖਜਾਤ ਉਦੋਤ ॥੧॥

[1]ਭਾਵ ਨਿੱਧਜਾਸਨ ਦੇ ਅੱਭਜਾਸ ਨਾਲ।

ਚੌਪਈ:

ਸੁਨਿਯਹਿ ਨਿੱਧਜਾਸਨ ਕੋ ਲੱਛਨ।
ਜਿਮ ਭਾਖਤਿ ਹੈਂ ਸੰਤ ਬਿਚੱਛਨ।
[1]ਦੇਹਾਦਿਕ ਪ੍ਰਤੀਤ ਕਰਿ ਜੋਇ।

[1]ਦੇਹ ਆਦਿਕਾਂ ਦੀਆਂ ਪ੍ਰਤੀਤੀਆਂ ਜੋ ਹੈਨ ਇਨ੍ਹਾਂ ਵਿਚੋਂ ਕਿਸੇ ਤੋਂ ਜੋ ਬ੍ਰਿਤੀ ਨਾ ਖੰਡੀ ਜਾਏ ਤੇ ਜੋ ਬ੍ਰਿਤੀ ਸਰੂਪ ਦੀ ਅੱਭਜਾਸਨ ਹੋ ਗਈ ਹੈ।

ਖੰਡੀ ਜਾਇ ਨ ਕਿਸ ਤੇ ਸੋਇ ॥੨॥
ਬ੍ਰਿਤਿ ਸਰੂਪ ਅੱਭਜਾਸਨ ਭਈ।
ਕਿਸ ਤੇ ਨਸ਼ਟ ਹੋਤਿ ਨਹਿਂ ਜੁਈ[1]।

[1]ਜੋ ਕਿਸੇ ਤੋਂ ਨਾਸ਼ ਨਹੀਂ ਕੀਤੀ ਜਾ ਸਕਦੀ।

ਮੋਹ ਆਦਿਕ[†] ਜੋ ਅਖਿਲ ਵਿਕਾਰ।

[†]ਪਾ:-ਮੋਹਾਦਿਕ।

ਇਨ ਬਿਘਨਨਿ ਤੇ ਰਹਿ ਇਕ ਸਾਰ[1] ॥੩॥

[1]ਇਨ੍ਹਾਂ ਵਿਘਨਾਂ ਦੇ ਪੈਣ ਤੇ ਬੀ ਜੋ ਬ੍ਰਿਤੀ ਇਕਾਗ੍ਰ ਰਹੇ।

ਸਤਿ ਸੰਤੋਖ ਆਦਿ ਗੁਨ ਪਾਇ।
ਬ੍ਰਹਮ ਬਿਖੈ ਬ੍ਰਿਤਿ ਲਾਗਤਿ ਜਾਇ।
ਅਲਖ ਲਖਨ ਕੇ ਹਿਤ ਅਨੁਰਾਗੀ[1]।

[1]ਪ੍ਰਮਾਤਮਾ ਦੇ ਲਖਣੇ ਵਾਸਤੇ (ਜੋ ਬ੍ਰਿਤੀ) ਪ੍ਰੇਮੀ ਰਹਿੰਦੀ ਹੋਵੇ।

ਪ੍ਰਥਮ ਲਖਜੋ ਤਿਸ ਤੇ ਹੁਇ ਤਜਾਗੀ[1] ॥੪॥

[1]ਪਹਿਲੇ ਜੋ (ਅਨਾਤਮ) ਲਖਿਆ ਹੋਇਆ ਹੈ ਉਸ ਦੀ ਤਿਆਗੀ ਹੁੰਦੀ ਜਾਏ।

ਕਾਰਨ ਕਾਰਜ ਇਕਤਾ ਕਰਨੀ।
ਜਲ ਤਰੰਗ ਕੀ ਰੀਤੀ ਬਰਨੀ[1]।

[1]ਕਾਰਣ ਤੇ ਕਾਰਜ ਦੀ ਏਕਤਾ ਦੀ ਸਮਝ ਕਰਨੀ, ਭਾਵ ਕਾਰਨ ਬ੍ਰਹਮ ਤੇ ਕਾਰਜ ਜਗਤ ਨੂੰ ਜਲ ਤੇ ਤ੍ਰੰਗ ਵਾਂਗ ਇਕ ਰੂਪ ਸਮਝਣਾਂ।

[1]ਆਦਿ ਉਕਾਰ[†] ਬਰਣ ਜੇ ਨਾਨਾ।

[1]ਊੜਾ ਆਦਿਕ ਜੋ ਨਾਨਾ ਪ੍ਰਕਾਰ ਦੇ ਅੱਖਰ ਹਨ ਸ਼ਾਹੀ ਬਿਨਾਂ ਹੋਰ ਕੁਛ ਨਹੀਂ ਹਨ (ਇਹ ਸਮਝ ਲੈਣਾ)। [†]ਪਾ:-ਆਕਾਰ।

ਮੱਸੁ ਬਿਨਾ ਨਹੀਂ ਕੁਛ ਆਨਾ[੬†] ॥੫॥

[†]ਪਾ:-ਬਿਨਾ ਅਕਾਰ ਨਹੀਂ ਕੁਛ ਆਨ।

ਅੰਤਹਿ ਕਰਣ ਬ੍ਰਿਤਿ ਉਠਿ ਜਬੈ।
ਹ੍ਵੈ ਅਨਸੂਤ ਚਿੰਤਨ ਕੇ ਤਬੈ[1]।

[1]ਅੰਤਹਕਰਣ ਦੀ ਬ੍ਰਿਤੀ ਚੇਤਨ ਦੇ ਨਾਲ ਮਿਲੀ ਹੋਈ ਜਦੋਂ (ਅੰਦਰੋਂ) ਉੱਠੀ.....।

[1]ਨਿਕਸੀ ਬਾਹਿਰ ਲੋਚਨ ਦੁਆਰੇ।

[1]ਤੇ ਅੱਖਾਂ ਰਸਤੇ ਬਾਹਰ ਨਿਕਲੀ, ਜਾਣਨੇ ਯੋਗ ਸਾਰੇ ਪਦਾਰਥ ਜੋ ਅੱਗੇ ਪਏ ਹਨ ਉਹਨਾਂ ਨਾਲ ਤਦਾਕਾਰ ਹੋ ਜਾਏਗੀ।

ਗੇਯ ਪਦਾਰਥ ਆਗੇ ਸਾਰੇ ॥੬॥
ਤਦਾਕਾਰ ਤਿਨ ਕੇ ਸੰਗ ਹੋਇ[੯]।
ਪ੍ਰਾਪਤਿ ਗ੍ਯਾਨ ਤਬਹਿ ਤਿਹ ਸੋਇ[1]।

[1]ਤਦੋਂ ਉਸ (ਗੇਯ) ਦਾ ਗਿਆਨ ਪ੍ਰਾਪਤ ਹੋਵੇਗਾ।

[1]ਬ੍ਰਿਤ ਅਵਛਿੰਨ ਚਿਤ ਘਟ ਅਵਛਿਨ ਚਿਤ।

[1]ਬ੍ਰਿਤੀ ਨਾਲ ਮਿਲਿਆ ਚੇਤਨ ਤੇ ਘੋੜਾ (ਆਦਿ ਗੇਯ ਪਦਾਰਥ) ਨਾਲ ਮਿਲਿਆ ਚੇਤਨ, ਦੋਹਾਂ ਚੇਤਨਾਂ ਦੇ ਵਿਚ ਜੋ ਆਵਰਨ (ਪਰਦਾ ਸੀ) ਸੋ ਨਾਸ਼ ਹੋ ਗਿਆ, ਐਉਂ ਜਦ (ਦੋਵੇਂ ਚੇਤਨ) ਏਕਤਾ ਨੂੰ ਪ੍ਰਾਪਤ ਹੋ ਗਏ ਤਾਂ ਅਨੇਕਾਂ ਵਿਸ਼ਯਾਂ ਦਾ ਗਿਆਨ ਉਹ (ਜੀਵ) ਲਖ ਲੈਂਦਾ ਹੈ।

ਦੋਨਹੁੰ ਕੇ ਅਵਰਨ ਸੰਘਾਰ ਕਿਤ ॥੭॥
ਜਬਿ[†] ਇਕਤਾ ਕੋ ਪ੍ਰਾਪਤ ਹੋਇ।

[†]ਪਾ:-ਤਬ।

ਬਿਖੈ ਅਨੇਕ ਗ੍ਯਾਨ ਲਹਿ ਸੋਇ[੧੦]।
[1]ਤ੍ਰਿਪੁਟੀ ਗ੍ਯਾਤਾ ਗੇਯ ਰੁ ਗ੍ਯਾਨ।

[1]ਗ੍ਯਾਤਾ ਗ੍ਯਾਨ ਗੇਯ ਜੋ ਤ੍ਰਿਪੁਟੀ ਹੈ, ਸਭਨਾਂ ਵਿਚ ਬ੍ਰਹਮ ਇਕ ਤੁੱਲ੍ਯ ਮਿਲਿਆ ਹੋਇਆ ਹੈ।

ਮਿਲ੍ਯੋ ਬ੍ਰਹਮ ਸਭਿ ਬਿਖੈ ਸਮਾਨ[੧੧] ॥੮॥
ਜਥਾ ਤਾਲ ਮਹਿਂ ਨੀਰ ਬਿਸਾਲਾ[1]।

[1]ਜਿਵੇਂ ਤਲਾ ਵਿਚ ਵਿਸ਼ਾਲ ਪਾਣੀ ਹੈ।

ਕੂਲ ਕੇ ਦ੍ਵਾਰਾ ਹ੍ਵੈ ਕਰਿ ਚਾਲਾ[1]।

[1]ਉਹ ਆਡਾਂ ਦੇ ਰਸਤੇ ਹੋ ਕੇ ਟੁਰ ਰਿਹਾ ਹੈ।

ਕ੍ਯਾਰੀ ਰੂਪ ਬਨਹਿਂ ਸੋ ਜਾਇ[1]।

[1]ਉਹੋ (ਪਾਣੀ ਕ੍ਯਾਰੀ ਵਿਚ ਜਾਕੇ) ਕਿਆਰੀ ਰੂਪ ਹੋ ਜਾਂਦਾ ਹੈ।

ਤੀਨਹੁ ਮਹਿਂ ਅਕਾਸ਼ ਇਕ ਭਾਇ[1] ॥੯॥

[1]ਅਕਾਸ਼ ਇਕੋ ਜਿਹਾ ਹੈ।

ਤਾਲ, ਕੂਲ, ਕ੍ਯਾਰੀ[1] ਮੈਂ ਨਭ ਹੈ[2]।

[1]ਤਲਾਬ, ਆਡ, ਕਿਆਰੀ। [2]ਭਾਵ ਅੰਤਹਕਰਣ ਰੂਪੀ ਤਲਾ ਹੈ, ਬ੍ਰਿਤੀ ਰੂਪ ਆਡ ਹੈ, ਘਟ ਪਟ ਆਦਿਕ ਕ੍ਯਾਰੇ, ਉਹਨਾਂ ਵਿਚ ਬ੍ਰਿਤੀ ਦਾ ਜਾਕੇ ਜੋ ਆਕਾਰ ਧਾਰਨਾ ਹੈ ਇਹ ਪਾਣੀ ਦਾ ਪੈਣਾ ਹੈ, ਇਨ੍ਹਾਂ ਤਿੰਨਾਂ ਵਿਚ ਬ੍ਰਹਮ ਅਕਾਸ਼ ਦੀ ਨ੍ਯਾਈਂ ਇਕੋ ਹੈ।

ਤਿਮ ਤ੍ਰਿਪਟੀ ਮਹਿਂ ਬ੍ਰਹਮ ਸੁ ਲਭ ਹੈ[1]।

[1]ਇਕੋ) ਲਭਦਾ ਹੈ।

ਬ੍ਯਾਪਕ ਹੈ[1] ਅਕਾਸ਼ ਕੀ ਨ੍ਯਾਇ। [1]ਅਕਾਸ਼ ਵਾਂਙੂ ਵ੍ਯਾਪਕ ਹੈ।
ਸਭਿਨਿ ਪ੍ਰਕਾਸ਼ਹਿਂ ਸਭਿਨੀ ਥਾਂਇ ॥੧੦॥

[1]ਅੰਤਹਿਕਰਣ ਬ੍ਰਿਤਿ ਇਸ ਕੇਰ। [1]ਅੰਤਹਕਰਣ ਅਰ ਅੰਤਹਕਰਣ ਦੀ (ਬ੍ਰਿਤੀ) ਦੁਹਾਂ ਦਾ ਪ੍ਰਕਾਸ਼ਕ ਬ੍ਰਹਮ ਹੈ।
ਅਹੈ ਪ੍ਰਕਾਸ਼ਕ ਦੁਹਨ ਬਡੇਰ੍ਯ।
[1]ਅਹੰਬ੍ਰਿਤਾਦਿ ਬਿਨਾਂ ਕਿਸ ਕੋਇ ਨ। [1]ਭਾਵ 'ਅਹੰ' ਬ੍ਰਿਤੀ ਤੋਂ ਬਿਨਾਂ ਕਿਸੇ ਨੂੰ ਕਿਸੇ ਤਰ੍ਹਾਂ ਬੀ ਆਤਮਾਂ ਦਾ ਪ੍ਰਕਾਸ਼ ਸਿੱਧ ਨਹੀਂ ਹੁੰਦਾ।
ਆਤਮ ਕੋ ਪ੍ਰਕਾਸ਼ ਸਿਧ ਹੋਇ ਨ? ॥੧੧॥

ਅਹੰਬ੍ਰਿਤਾਦਿ ਜੁਗਤ ਚਿਤ ਹੋਇ[1]। [1](ਚਿਤ=) ਚੇਤਨ ਜਦ ਅਹੰਬ੍ਰਿਤੀ ਦੇ ਸਹਿਤ ਹੋਵੇ।
ਤਬਹਿ ਪ੍ਰਕਾਸ਼ ਹੋਤਿ ਹੈ ਸੋਇ[1]। [1]ਤਦੋਂ ਹੀ ਉਸ (ਚੇਤਨ) ਦਾ ਪ੍ਰਕਾਸ਼ ਹੁੰਦਾ ਹੈ।
ਬ੍ਯਾਪਕ ਅਪਰ ਪ੍ਰਕਾਸ਼ਕ ਭਾਵ।
ਵਾਸਤਵ ਬ੍ਰਹਮ ਮਹਿਂ ਨਹੀਂ ਲਖਾਵ[1] ॥੧੨॥ [1]ਵ੍ਯਾਪਕ ਤੇ ਪ੍ਰਕਾਸ਼ਕ ਭਾਵ ਵਾਸਤਵ ਬ੍ਰਹਮ ਵਿਚ ਨਹੀਂ ਹਨ (ਏਹ ਉਪਾਧੀ ਕਰਕੇ ਹਨ)।

[1]ਵਾਸਤਵ ਆਤਮ ਤਤ ਨਿਰੰਕਾਰ। [1]ਜੋ ਵਾਸਤਵ ਆਤਮ ਤੱਤ ਹੈ ਸੋ ਹੈ ਨਿਰਾਕਾਰ, ਨਿਰਵਿਕਲਪ ਤੇ ਵਿਕਾਰ ਰਹਿਤ।
ਨਿਰਵਿਕਲਪ ਅਰੁ ਬਿਨਾ ਵਿਕਾਰ੍ਯ।
[1]ਅਹੰ ਅਹੰ ਕੀ ਬ੍ਰਿਤੀ ਜੁ ਸਬੈ।

[1]ਇਨ੍ਹਾਂ ਤੁਕਾਂ ਦਾ ਅਰਥ ਪਹਿਲੀਆਂ ਦੋ ਨੂੰ ਪਿਛਲੀਆਂ ਦੇ ਨਾਲ ਮਿਲਾਕੇ ਤੇ ਵਿਚਲੀਆਂ ਚਾਰ ਲੋਹੇ-ਅੱਗ ਦੇ ਦ੍ਰਿਸ਼ਟਾਂਤ ਵਾਲੀਆਂ ਨੂੰ ਮਗਰੋਂ ਲਾਇਆਂ ਖੁੱਲ੍ਹੇਗਾ: ਯਥਾ:-ਅਹੰ ਅਹੰ ਬ੍ਰਿਤੀ ਦਾ ਜੋ ਸਮੁਦਾਇ ਹੈ ਜਦੋਂ ਉਹਨਾਂ ਨਾਲ ਆਤਮਾ ਦਾ ਤਦਾਤਮ ਸਬੰਧ ਹੁੰਦਾ ਹੈ ਤਾਂ ਆਤਮਾ 'ਅਹੰ' ਦਾ ਸਬੰਧ ਪਾਕੇ ਵ੍ਯਾਪਕਤਾ ਅਰ ਪ੍ਰਕਾਸ਼ਕਤਾ ਨਾਮ ਪਾਉਂਦਾ ਹੈ, ਜਿਸ ਤਰ੍ਹਾਂ ਲੋਹੇ ਦੇ ਗੋਲੇ ਨਾਲ ਅੱਗ ਦਾ ਜਦ ਤਦਾਤਮ ਸੰਬੰਧ ਹੁੰਦਾ ਹੈ (ਤਾਂ ਉਹ ਲੋਹਾ ਅੱਗ ਨਾਲ) ਇਕ ਰੰਗ ਹੋ ਜਾਂਦਾ ਹੈ ਤਦੋਂ ਅਗਨੀ ਦੇ ਗੁਣ (ਤਪਤ) ਨੂੰ ਪਾਕੇ ਲੋਹਾ ਕੱਖਾਂ ਨੂੰ ਸਾੜਦਾ ਹੈ। (ਇਸ ਵਿਚ ਇਹ ਇਸ਼ਾਰਾ ਵੀ ਜਾਪਦਾ ਹੈ ਕਿ ਬ੍ਰਿਤੀ ਅਰੂਢ ਚੇਤਨ ਅਵਿੱਦਯਾ ਦਾ ਵਿਰੋਧੀ ਹੈ)। [ਤਦਾਤਮ=ਉਸੇ ਦਾ ਰੂਪ ਹੋ ਜਾਣਾ। ਦੋ ਵੱਖੋ ਵੱਖ ਚੀਜ਼ਾਂ ਦਾ ਆਪੋ ਵਿਚ ਮਿਲਕੇ ਇਕ ਰੂਪ ਹੋ ਜਾਣਾ]।

ਹੋਇ ਸਬੰਧ ਤਦਾਤਮ ਜਬੈ ॥੧੩॥

ਜਥਾ ਲੋਹੇ ਕੇ ਗੋਲੇ ਸੰਗ।
ਅਗਨਿ ਤਦਾਤਮ ਹੁਇ ਇਕ ਰੰਗ।
ਪਾਇ ਅਗਨਿ ਕੇ ਗੁਨ ਕੋ ਲੋਹਾ।
ਤ੍ਰਿਣ ਆਦਿਕ ਕੋ ਦਾਹਿਤ ਓਹਾ ॥੧੪॥

ਆਤਮ ਅਹੰ ਸਬੰਧ ਕੋ ਪਾਇ।
ਬ੍ਯਾਪਕ ਅਪਰ ਪ੍ਰਕਾਸ਼ਕ ਤਾਇ੍ਯ।

ਇੱਤ੍ਯਾਦਿਕ ਨਿਤਪ੍ਰਤਿ ਬਿਚਾਰੈ†।
ਨਿੱਧ੍ਯਾਸਨ ਕੋ ਨੀਕੇ ਧਾਰੇ* ॥੧੫॥
ਤੀਨ ਸਰੀਰਨ ਤੇ ਮੈਂ ਨ੍ਯਾਰੋ[1]*।
ਤੀਨ ਅਵਸਥਾ ਸਾਖੀ ਧਾਰੋ[1]*।
ਨਿੱਤ ਸੁੱਧ ਹੈ ਗ੍ਯਾਨ ਸਰੂਪ[1]।
ਇਕ ਰਸ ਅਚਲ ਅਨੰਦ ਅਨੂਪ ॥੧੬॥
ਇਸ ਬਿਧਿ 'ਪ੍ਰੋਖ ਗ੍ਯਾਨ†' ਹੁਇ ਆਵੈ।
ਤਨ ਅਭਿਮਾਨ ਖੀਨ ਹੁਇ ਜਾਵੈ।
ਅਰੁ ਜਬਿ ਮਨਨ ਨਿੱਧ੍ਯਾਸਨ ਦ੍ਵਾਰਾ।
ਹੋਤਿ ਭਯੋ ਸੱਖ੍ਯਾਤ ਉਦਾਰਾ ॥੧੭॥
ਬ੍ਰਹਮਾਕਾਰ ਬ੍ਰਿੱਤਿ ਦ੍ਰਿੜ ਭਈ।
ਮੂਲ ਅਵਿੱਦ੍ਯਾ[1] ਛੈ ਹੁਇ ਗਈ।
ਤਨ ਅਭਿਮਾਨ ਕਹਾਂ ਪੁਨ ਰਹੈ।
ਅਪਨ ਸਰੂਪ ਜਥਾਰਥ ਲਹੈ ॥੧੮॥
ਉਰ ਸਿਮਰਣ ਆਤਮ ਵਿੱਗ੍ਯਾਨ[1]।
ਗ੍ਯਾਨ ਵਿੱਗ੍ਯਾਨ ਪ੍ਰਕਾਸ਼ ਮਹਾਨ[1]।

[ਛੇ ਪ੍ਰਮਾਣ ਚਲੇ:-]

ਖਟ ਪ੍ਰਮਾਣ ਕਰਿ ਲਹਯੋ ਪ੍ਰਕਾਸ਼।
ਤਿਨ ਤੇ ਭਈ ਅਵਿੱਦ੍ਯਾ ਨਾਸ਼ ॥੧੯॥
[1]ਅਪਨ ਮੋਹ ਕਾਰਜ ਕਹੁ ਕਰਿਬੇ।
ਨਹੀਂ ਅਵਿੱਦ੍ਯਾ ਸਮਰਥ ਧਰਿਬੇ[2]।
ਸੋ ਪ੍ਰਮਾਣ ਖਟ ਸੁਨਿ ਚਿਤ ਲਾਇ[1]।
ਜਿਸ ਤੇ ਸੰਸੇ ਸਭਿ ਬਿਨਸਾਇ

†ਇਹ ਚਾਰੇ ਤੁਕਾਂ ਪੁਰਾਤਨ ਨੁਸਖਿਆਂ ਵਿਚ ਨਹੀਂ ਹਨ, ਹੋਰਨਾਂ ਲਿਖਤੀਆਂ ਵਿਚ ਹੈਨ।

[1]ਮੈਂ ਤਿੰਨਾਂ ਸਰੀਰਾਂ ਤੋਂ ਨ੍ਯਾਰਾ ਹਾਂ।

[1]ਮੈਂ ਤਿੰਨਾਂ ਅਵਸਥਾਂ ਦਾ ਸਾਖੀ ਹਾਂ (ਐਸਾ) ਸਮਝੋ।

[1]ਆਤਮਾ ਵਾਸਤਵ ਵਿਚ) ਨਿਤ ਸ਼ੁੱਧ ਤੇ ਗ੍ਯਾਨ ਸਰੂਪ ਹੈ।

†ਦੇਖੋ ਇਸੇ ਪੰਨੇ ਦਾ ਅੰਕ ੬ ਵਾਲਾ ਪ੍ਰਯਾਯ।

[1]ਮੂਲਾਵਿੱਦ੍ਯਾ=ਜੋ ਸਰੂਪ ਨੂੰ ਢਾਪੇ। (ਤੂਲਾਵਿੱਦ੍ਯਾ=ਜੋ ਘਟ ਪਟ ਆਦਿ ਵਿਚ ਵ੍ਯਾਪਕ ਚੇਤਨ ਨੂੰ ਢਾਪੇ)।

[1]ਹ੍ਰਿਦੇ ਵਿਚ ਸਿਮਰਨ (ਨਿਧ੍ਯਾਸਨ) ਨਾਲ ਆਤਮ ਸਾਖ੍ਯਾਤਕਾਰ ਹੋ ਜਾਂਦਾ ਹੈ।

[1]ਗ੍ਯਾਨ=ਪ੍ਰੋਖ ਗ੍ਯਾਨ। ਵਿਗ੍ਯਾਨ=ਅਪ੍ਰੋਖ ਗ੍ਯਾਨ, ਦਾ ਮਹਾਨ ਪ੍ਰਕਾਸ਼ ਹੋ ਜਾਂਦਾ ਹੈ। (=ਤੂਲਾਵਿਦ੍ਯਾ ਦਾ ਵਿਰੋਧੀ ਭਾਵ ਪ੍ਰੋਖ ਗ੍ਯਾਨ ਤੇ ਮੂਲਾਵਿੱਦ੍ਯਾ ਦਾ ਵਿਰੋਧੀ ਭਾਵ ਅਪ੍ਰੋਖ ਗ੍ਯਾਨ)।

[1]ਮੋਹ ਆਦਿਕ ਅਪਨੇ ਕਾਰਜ ਕਰਨੇ ਨੂੰ ਅਵਿਦਿਆ ਸਮਰਥਾ ਨਹੀਂ ਰਖਦੀ।

[1]ਉਹ (ਖਟ ਪ੍ਰਮਾਨ) ਚਿਤ ਲਾਕੇ ਸੁਣ।

॥੨੦॥

[੧. ਸ਼ਬਦ ਪ੍ਰਮਾਣ:-]

[1]ਬੇਦ ਰੁ ਸਤਿਗੁਰ ਸ਼ਬਦ ਜੁ ਸੁਨਿ ਕਰਿ†।

[1]ਵੇਦ ਤੇ ਸਤਿਗੁਰ ਦੇ ਉਪਦੇਸ਼ ਸੁਣਕੇ ਮਹਾਂਵਾਕ ਦੇ ਸਿੱਧਾਂਤ ਹਿਰਦੇ ਧਾਰਨੇ ਤੇ ਬ੍ਰਹਮਾਤਮਾ ਦਾ ਨਿਰਣੈ ਗ੍ਰਹਣ ਕਰਨਾ ਸ਼ਬਦ ਪ੍ਰਮਾਣ ਹੈ। †ਪਾ:- ਬੇਦ ਸ਼ਾਸਤ੍ਰ ਗੁਰ ਸ਼ਬਦ ਜੁ ਸੁਨਿ ਕਰਿ।

ਮਹਾਂਵਾਕ ਤੇ ਨਿਰਨੈ ਉਰ ਧਰਿ।

'ਸਬਦ ਪ੍ਰਮਾਣ' ਇਹੀ ਇਕ ਜਾਨ।

ਬ੍ਰਹਮ ਆਤਮਾ ਨਿਰਨੈ ਠਾਨਿ੯ ॥੨੧॥

[੨. ਅਨੁਮਾਨ:-]

ਦੂਸਰ ਜੋ ਅਨੁਮਾਨ ਕਹਿਤ ਹੈਂ[1]।

[1]ਕੋਈ) ਨਿਸ਼ਾਨੀ ਵੇਖਕੇ ਵਸਤੂ ਨੂੰ ਸਮਝ ਲੈਣਾ (ਜਿਵੇਂ ਧੂਆਂ ਵੇਖਕੇ ਅੱਗ ਨੂੰ ਸਮਝ ਲੈਣਾ)।

ਚਿੰਨ੍ਹ ਦੇਖਿ ਕਰਿ ਵਸਤੁ ਲਹਤਿ ਹੈਂ।

ਮਨ ਚੱਖਯਾਦਿ ਸੁਤੇ ਜੜ ਜੋਇ[1]।

[1]ਨੇਤ੍ਰ ਮਨ ਆਦਿ ਜੋ ਸੁਤੇ ਜੜ ਹਨ।

ਜਿਸਤੇ ਗਯਾਨ ਪਾਇ ਸਭਿ ਕੋਇ[1] ॥੨੨॥

[1]ਜਿਸ (ਆਤਮਾ) ਤੋਂ ਸਾਰੇ ਗਯਾਨ ਪ੍ਰਾਪਤ ਕਰਦੇ ਹਨ।

-ਸੋ ਆਤਮ ਹੈ- ਜਾਨਯੋਂ ਜਾਇ[1]।

[1]ਇਸ ਗਲ ਤੋਂ) ਜਾਣਿਆਂ ਜਾਂਦਾ ਹੈ ਕਿ ਉਹ ਆਤਮਾ ਹੈ। ਭਾਵ, ਮਨ ਇੰਦ੍ਰਿਆਂ ਦੀ ਚੇਸ਼ਟਾ ਦੇਖਕੇ ਇਨ੍ਹਾਂ ਨੂੰ ਸਫੁਰਣ ਕਰਨ ਵਾਲੇ ਕਰਤਾ ਆਤਮਾ ਦਾ ਅਨੁਮਾਨ ਹੁੰਦਾ ਹੈ।

ਸਾਖੀ ਤੀਨ ਅਵਸਥਾ ਗਾਇ[1]।

[1]ਤਿੰਨਾਂ ਅਵਸਥਾਂ ਦਾ ਸਾਖੀ ਕਹੀਦਾ ਹੈ।

ਨਿਤ ਸੁਧ ਸੱਤਿ ਜੁ ਪਰਮਾਨੰਦ[1]।

[1]ਜੋ ਨਿੱਤ ਹੈ, ਸ਼ੁੱਧ ਹੈ, ਸੱਤਿ ਹੈ, ਪਰਮਾਨੰਦ ਹੈ।

ਸ੍ਰਵਣ ਕਰਯੋ ਜੋ ਪ੍ਰਥਮ ਬਿਲੰਦ[1] ॥੨੩॥

[1]ਜੋ ਪਹਿਲਾਂ ਵਡਾ ਸੁਣਿਆ ਸੀ।

ਸ਼ਬਦ, ਸਪਰਸ਼, ਰੂਪ, ਰਸ, ਗੰਧ।

ਜਿਸ ਤੇ ਲਖਤਿ ਇੰਦ੍ਰੈ† ਸੰਬੰਧ[1]।

[1]ਜਿਸ ਤੋਂ ਇੰਦ੍ਰੀਆਂ ਦਾ ਸੰਬੰਧ ਲਖਿਆ ਜਾਂਦਾ ਹੈ। †ਪਾ:-ਲਖਤਿੰਦ੍ਰੈ, ਲਖੀਅਤਇੰਦ੍ਰ।

ਸੋ ਆਤਮ ਸਾਖੀ ਹੈ ਕੋਇ[1]।

[1]ਸੋ ਕੋਈ ਆਤਮਾ ਸਾਖੀ ਰੂਪ (ਜ਼ਰੂਰ) ਹੈ।

ਇਮ ਜਬਿ ਸਮਝ ਬਿਲੋਕਨ ਹੋਇ ॥੨੪॥

ਇਸ ਕੋ ਨਾਮ ਜਾਨ 'ਅਨੁਮਾਨ।'

[੩. ਉਪਮਾਨ:-]

ਸ਼੍ਰਵਣ ਉਪਰੰਤ ਮਨਨਿ ਇਸ ਜਾਨ।
ਸੱਤਿ, ਨਿਰੰਸ, ਅਨੰਤ, ਅਖੰਡ[1]। — [1]ਅੰਸ਼ (ਭਾਗ) ਰਹਿਤ, ਅੰਤ ਰਹਿਤ ਤੇ ਅਖੰਡ।
ਵਹਿਰੰਤਰ ਪੂਰਨ ਬ੍ਰਹਿਮੰਡ[1] ॥੨੫॥ — [1]ਬਾਹਰ ਅੰਦਰ ਸਾਰੇ ਬ੍ਰਹਮੰਡ ਵਿਚ ਪੂਰਨ ਹੈ।
ਬ੍ਯਾਪਕ ਹੈ ਅਕਾਸ਼ ਕੀ ਨ੍ਯਾਈਂ।
ਘਟ ਮਟ ਮਹਿਂ ਲਖੀਏ ਸਭਿ ਥਾਈਂ।
ਇਹ 'ਉਪਮਾਨ ਪ੍ਰਮਾਣ' ਲਖੀਜੈ।
ਜਹਿਂ ਦੂਸਰ ਕੀ ਸਮ ਜਾਨੀਜੈ[1] ॥੨੬॥ — [1]ਭਾਵ ਜਿਥੇ ਦੂਸਰੇ ਦੀ ਉਪਮਾ ਦੇਵੀਏ।

[੪. ਅਰਥਾਪਤੀ ਪ੍ਰਮਾਣ:-]

[1]ਇਹ ਨਰ ਦੀਖਤਿ ਪੀਨ ਮਹਾਨ। — [1]ਦ੍ਰਿਸ਼੍ਟਾਂਤ ਦੇਕੇ ਦੱਸਦੇ ਹਨ:-(ਕਿ ਕੋਈ ਕਹਿੰਦਾ ਹੈ ਕਿ)।
[1]ਦਿਨ ਮਹਿਂ ਭੋਜਨ ਕਰੈ ਨ ਖਾਨ। — [1]ਦੂਸਰਾ ਕਹਿੰਦਾ ਹੈ ਕਿ)।
[1]ਇਸ ਤੇ ਲਖੀਯਤਿ ਨਿਸ ਮੈਂ ਖਾਇ। — [1]ਪਹਿਲਾ ਕਹਿੰਦਾ ਹੈ ਕਿ)।
ਦੇਹ ਪੀਨਤਾ ਦੇਤਿ ਜਨਾਇ[1] ॥੨੭॥ — [1]ਰਾਤ ਦੇ ਭੋਜਨ ਨੂੰ) ਸਰੀਰ ਦਾ ਮੁਟਾਪਾ ਜਣਾ ਦਿੰਦਾ ਹੈ। ਭਾਵੇਹ ਕਿ ਕਿਸੇ ਦਾ ਮੁਟਾਪਾ ਚਾਹੋ ਓਹ ਦਿਨੇ ਭੋਜਨ ਨਾ ਖਾਵੇ ਜਣਾ ਦੇਂਦਾ ਹੈ ਕਿ ਏਹ ਰਾਤ ਨੂੰ ਖਾਂਦਾ ਹੈ, ਮੁਟਾਪੇ ਰੂਪੀ 'ਕਾਰਜ' ਨੇ ਰਾਤ ਨੂੰ ਖਾਣਾ ਰੂਪੀ 'ਕਾਰਨ' ਨਿਸ਼ਚੇ ਕਰ ਦਿੱਤਾ।

ਜੋ ਇਹ ਰਾਤ ਅਹਾਰ ਨ ਖਾਇ।
ਨਹਿ ਸਰੀਰ ਮੋਟਾ ਹੁਇ ਜਾਇ।
ਯਾਂ ਤੇ ਨਿਸ ਮਹਿਂ ਭੋਜਨ ਖਾਯੋ।
ਯਹਿ ਨਿਸ਼ਚੈ ਨਿਰਨੈ ਠਹਿਰਾਯੋ ॥੨੮॥
[1]ਤਿਮ ਆਤਮ ਕੇ ਵਿਖੈ ਵਿਚਾਰੈ। — [1]ਤਿਸ ਪ੍ਰਕਾਰ ਆਤਮਾ ਦੇ ਵਿਸ਼ੇ ਵਿਚਾਰ ਕਰੇ ਕਿ ਜਿਸ ਆਤਮਾ ਕਰਕੇ ਜਾਗ੍ਰਤ ਆਦਿ ਸਾਰੇ ਪਦਾਰਥ ਅਤੇ ਸੁਖੁਪਤੀ ਦੇ ਅਭਾਵ ਆਦਿ ਜਾਣੇ ਜਾਂਦੇ ਹਨ ਓਹ ਆਤਮਾ ਕਰਕੇ ਹੀ ਸਿੱਧ ਹੁੰਦੇ ਹਨ।
ਜਾਗ੍ਰਤਿ ਆਦਿ ਪਦਾਰਥ ਸਾਰੈ।
ਜਿਸ ਆਤਮ ਕਰਿ ਜਾਨੇ ਜਾਹਿਂ।
ਸੁਖਪਤਿ ਆਦਿ ਅਭਾਵ ਜਿ ਆਹਿਂ ॥੨੯॥
ਸੋ ਆਤਮ ਹੀ ਕਰਿ ਸਿੱਧ ਹੋਇ[੧੫]।
ਸਿੱਧ ਕਰਤਾ ਹੈ ਅਪਰ ਨ ਕੋਇ।
ਜੇ ਕਰਿ ਹ੍ਵੈ ਨ ਆਤਮਾ ਪਰੈ।
ਆਦਿ ਅਭਾਵ ਸਿੱਧ ਕਿਮ ਕਰੈ[1]? — [1]ਜੇ (ਸੁਖੋਪਤੀ ਤੇ ਅਭਾਵ ਆਦਿਕ ਤੋਂ ਪਰੇ ਆਤਮਾ

॥੩੦॥ ਨਾ ਹੋਵੇ ਤਾਂ ਅਭਾਵ ਆਦਿ ਨੂੰ ਸਿੱਧ ਕਿਵੇਂ ਕਰੇ।

ਕਾਰਜ ਜਿਸ ਕੋ ਜਗਤ ਪ੍ਰਤੱਛ[1]। [1]ਜਿਸ (ਆਤਮਾ ਦਾ) ਕਾਰਜ ਜਗਤ ਪ੍ਰਤੱਖ ਹੈ।

'ਅਰਥਾਪਤਿ' ਵਿਖੈ ਇਮ ਲੱਛ[1]। [1]ਅਰਥਾਪਤਿ ਵਿਚ ਇਹ ਲੱਛਣ ਹੈ। [ਅਰਥਾਪੱਤਿ=ਭਾਵ ਜਿੱਥੇ ਕਾਰਜ ਤੋਂ ਕਾਰਣ ਜਾਣਿਆਂ ਜਾਏ]।

[੫. ਅਈਤੇਜਕ ਪ੍ਰਮਾਣ† :–] †ਸ਼ੁੱਧ ਪਾਠ ਚਾਹੀਏ 'ਐਤਿਹਜ ਪ੍ਰਮਾਣ'।

ਕਹਯੋ ਕਿਸੀ ਨੇ ਇਸ ਤਰੁ ਵਿਖੈ।
-ਯੱਖ੍ਯ ਬਸਤਿ ਹੈ, ਕਿਸ ਨਹਿਂ ਪਿਖੈ- ॥੩੧॥

ਜਾਨਯੋਂ ਜਾਇ ਨ ਕਿਯ ਅਨੁਮਾਨ[1]। [1]ਨਾ (ਪ੍ਰਤੱਖ) ਜਾਣਿਆਂ ਜਾਂਦਾ ਹੈ ਨਾ ਅਨੁਮਾਨ ਹੋ ਸਕਦਾ ਹੈ।

ਨਹਿਂ ਕਿਹ ਸ਼ਾਸਤ੍ਰਹਿ ਕੀਨ ਬਖਾਨ।
ਪਰੰਪਰਾ ਸੁਨਿਬੇ ਮਹਿਂ ਆਵੈ।
'ਅਈਤੇਜਕ ਪਰਮਾਣ' ਕਹਾਵੈ ॥੩੨॥
ਤਿਮ ਆਤਮ ਇਹ ਕਹੈਂ ਸਨਾਤਨ।
ਪਰੰਪਰਾ ਸਭਿ ਕਥੈਂ ਪੁਰਾਤਨ।
ਸੱਤਿ ਪਰਾਤਮ ਈਸ਼ੁਰ ਜੋਇ।
ਸਭਿ ਕੋ ਅਹੈ ਆਤਮਾ ਸੋਇ ॥੩੩॥

[੬. ਪ੍ਰਤੱਖ੍ਯ:–]

ਅਬਿ ਪ੍ਰਤੱਖ੍ਯ ਸੁਨਿ ਨੀਕੇ ਉਰ ਧਰਿ।
-[1]ਅੰਤਹਕਰਣ ਕੀ ਬ੍ਰਿੱਤਿ ਨਿਕਲ ਕਰਿ। [1]ਜਦੋਂ ਅੰਤਹਕਰਣ ਦੀ ਬ੍ਰਿਤੀ ਇੰਦ੍ਰੀਆਂ ਦ੍ਵਾਰਾ ਨਿਕਲ ਕੇ ਬਾਹਰ ਗਈ (ਤਦੋਂ ਬੀ ਚੇਤਨ ਨੇ ਉਸ ਨੂੰ) ਪ੍ਰਕਾਸ਼ਿਆ, (ਜਦ) ਪਦਾਰਥਾਂ ਨਾਲ ਮਿਲੀ (ਤਦ ਵੀ ਉਹ ਚੇਤਨ ਹੀ) ਪ੍ਰਕਾਸ਼ਦਾ ਹੈ, (ਐਉਂ) ਸਤ, ਚਿਤ, ਆਨੰਦ ਪ੍ਰਤੱਖ (ਪ੍ਰਮਾਣ ਦਾ) ਵਿਸ਼ੈ ਸਿੱਧ ਹੋ ਗਿਆ।

ਇੰਦ੍ਰਯ ਦੁਆਰਾ ਵਹਿਰ ਪ੍ਰਕਾਸ਼ੈ।
ਸਾਥ ਪਦਾਰਥ ਮਿਲਿ ਕਰਿ ਭਾਸੈ ॥੩੪॥
ਸਤਿ ਚਿਤ ਆਨੰਦ ਬਿਖੈ ਪ੍ਰਤੱਛ[੫]।

[1]ਅਸਤਿ ਭਾਂਤਿ ਪ੍ਰਿਯ ਆਤਮ ਲੱਛ। [1]ਅਸਤੀ, ਭਾਂਤੀ, ਪ੍ਰੇਯ ਆਤਮਾਂ ਦੇ ਲੱਛਣ ਹਨ ਇਹ ਤਿੰਨੇ ਹੀ ਜਿੱਥੇ ਕਿਤੇ (ਦੇਖੋ ਪਏ) ਦਿੱਸਦੇ ਹਨ।

ਇਹ ਤੀਨਹੁਂ ਜਿਤ ਕਿਤ ਦ੍ਰਿਸ਼ਟਾਵੈ[੬]।

ਇਨ ਬਿਹੀਨ ਕਿਛੁ ਕਿਤ ਨ ਜਨਾਵੈ[1] ॥੩੫॥

[1]ਇਨ੍ਹਾਂ ਬਿਨਾਂ ਕਿਤੇ ਕੁਛ ਨਹੀਂ।

[1]ਅਸਤੀ ਹੈ ਸੁ ਪਦਾਰਥ ਸਾਚੁ।

[1]ਅਸਤੀ ਭਾਂਤੀ ਪ੍ਰੇਯ ਤੇ ਸਤ ਚਿਤ ਆਨੰਦ ਨੂੰ ਇਕ ਰੂਪ ਕਰਕੇ ਦੱਸਦੇ ਹਨ, ਅਸਤੀ ਤੇ ਸੱਤ ਦੁਹਾਂ ਦਾ ਪਦ ਅਰਥ ਹੈ 'ਸਤਜ', ਚਿਤ ਤੇ ਭਾਂਤੀ ਦਾ ਭਾਵ ਹੈ 'ਪ੍ਰਕਾਸ਼', ਆਨੰਦ ਤੇ ਪ੍ਰਿਯ ਇਕੋ ਹਨ ਕਿਉਂਕਿ ਪ੍ਰਿਯ ਵਸਤੂ ਪਾਕੇ ਆਨੰਦ ਹੁੰਦਾ ਹੈ ਐਉਂ ਤਿੰਨੇ ਸਭ ਵਿਚ ਵਰਤ ਰਹੇ ਹਨ।

ਚਿਤ ਭਾਂਤੀ ਪਰਕਾਸ਼ ਉਬਾਚ।
ਪਾਇ ਪਦਾਰਥ ਪ੍ਰਿਯ ਆਨੰਦ।
ਇਮ ਤੀਨਹੁਂ ਸਭਿ ਮਹਿਂ ਬਰਤੰਦ੮ ॥੩੬॥

[ਤਿੰਨ ਭੇਦ:-]

[1]ਨਿਰਾਵੈਵ ਬ੍ਰਹਮ ਭਲੇ ਪਛਾਨੈ।

[1]ਬ੍ਰਹਮ ਨੂੰ ਅਵੈਵ (=ਅੰਗ) ਰਹਿਤ ਚੰਗੀ ਤਰ੍ਹਾਂ ਪਛਾਣੇ, ਇਸੀ ਕਰਕੇ ਕਿ ਤਿੰਨੇ ਭੇਦ ਉਸ ਵਿਚ ਨਹੀਂ ਹਨ, ਭਾਵ ਸੁਗਤਿ, ਸਜਾਤੀ, ਵਿਜਾਤੀ ਤਿਨਾਂ ਭੇਦਾਂ ਤੋਂ ਰਹਿਤ ਹੈ।

ਤੀਨੋ ਭੇਦ ਤਿਸੀ ਤੇ ਹਾਨੈ।
ਇਕ ਤਰੁ ਤੇ ਜਿਮ ਹੈ ਤਰੁ ਆਨ[1]।

[1]ਜਿਵੇਂ ਇਕ ਬ੍ਰਿੱਛ ਦੂਸਰੇ ਬ੍ਰਿੱਛ ਤੋਂ ਵੱਖਰਾ ਹੈ।

ਭੇਦ 'ਸਜਾਤੀ' ਲੀਜੈ ਜਾਨ ॥੩੭॥
ਇਕ ਬ੍ਰਹਮ ਤੇ ਦੂਸਰ ਬ੍ਰਹਮ ਨਾਂਹੀ।
ਭੇਦ ਸਜਾਤੀ ਤੌ ਹੁਇ ਕਾਂਹੀ[1]।

[1]ਕਿੱਥੇ ਹੈ ਭਾਵ ਨਹੀਂ ਹੈ।

ਇਕ ਤਰੁ ਪਾਥਰ ਦੂਸਰ ਲਹਯੋ[1]।

[1]ਇਕ ਬ੍ਰਿੱਛ ਹੈ ਇਕ ਪੱਥਰ ਹੈ।

ਭੇਦ 'ਵਿਜਾਤੀ' ਹੈ ਇਮ ਕਹਯੋ[1] ॥੩੮॥

[1]ਇਹ ਵਿਜਾਤੀ ਭੇਦ ਕਿਹਾ ਹੈ।

ਬ੍ਰਹਮ ਤੇ ਅਪਰ ਨਹੀਂ ਤਿਸ ਪਾਸ।
ਯਾਂ ਤੇ ਭੇਦ ਬਿਜਾਤੀ ਨਾਸ਼।
ਤਰੁ ਕੇ ਹੈਂ ਸਕੰਧ ਅਰੁ ਸ਼ਾਖਾ।
ਭੇਦ 'ਸੁਗਤਿ' ਦਲ ਆਦਿਕ ਭਾਖਾ[1] ॥੩੯॥

[1]ਜਿਵੇਂ) ਬ੍ਰਿੱਛ ਦੇ ਡਾਲ ਤੇ ਟਾਹਣੀਆਂ ਤੇ ਪੱਤੇ ਆਦਿਕ ਹੈਨ ਇਸ ਨੂੰ ਸੁਗਤਿ ਭੇਦ ਕਿਹਾ ਹੈ। [ਸ੍ਵਗਤ=ਅਪਣੇ ਵਿਚ ਪ੍ਰਾਪਤਿ]।

ਇਹ ਭੀ ਭੇਦ ਨਹੀਂ ਬ੍ਰਹਮ ਮਾਂਹੀ।
[1]ਲਖਯੋ ਅਭੇਦ ਆਤਮਾ ਜਾਂਹੀ।

[1]ਜਿਸ (ਪੁਰਖ) ਨੇ ਉਸ ਬ੍ਰਹਮ ਨੂੰ (ਆਪਣੇ) ਆਤਮਾ ਨਾਲ ਅਭੇਦ ਜਾਣਿਆਂ ਹੈ, (ਕਿ ਆਤਮਾ) ਇਕ ਹੈ, ਅਖੰਡ ਹੈ, ਸਚਦਾਨੰਦ ਰੂਪ ਹੈ (ਉਸ ਨੇ ਇਹ ਗਲ) ਸੂਖਮ ਬੁੱਧੀ ਕਰਕੇ ਲਖੀ ਹੈ, ਜੈਸੇ ਕਠ ਉਪਨਿਖਦ

ਵਿਚ ਕਿਹਾ ਹੈ:- "ਬੇਖ ਸਰ੍ਵੇਖੁ ਭੂਤੇਖੁ ਗੂਢੋऽऽ ਤ੍ਮਾ ਨ ਪ੍ਰਕਾਸ਼ਤੇ। ਦ੍ਰਿਸ਼ਜਤੇ ਤ੍ਵਗ੍ਰਯਯਾ ਬੁਧਧਜਾ ਸੁਕਸ੍ਮਯਾ ਸੂਕਸ਼ਮ ਦਰ੍ਸ਼ਿਭਿ: ॥" ਅਰਥਾਤ—ਇਹ ਆਤਮਾ ਸਭ ਭੂਤਾਂ ਵਿਚ ਛਿਪਿਆ ਹੋਇਆ ਹੈ, ਬਾਹਰ ਨਹੀਂ ਪ੍ਰਕਾਸ਼ਦਾ ਕਿੰਤੂ ਤੀਕਸ਼ਨ ਅਰ ਸੂਖਮ ਬੁੱਧਿ ਨਾਲ ਉਹਨਾਂ ਲੋਗਾਂ ਨੂੰ ਦਿੱਸਦਾ ਹੈ ਜੋ ਸੂਖਮ ਦਰਸ਼ੀ ਹਨ। [ਕਠ ਉਪਨਿਖਦ-ਧਿਆ ੧ ਵਲੀ ੩ ਅੰਕ ੧੨]।

ਇਕ ਅਖੰਡ ਸਚਿਦਾਨੰਦ ਰੂਪ।
ਬੁਧਿ ਸੂਖਮ ਤੇ ਲਖੵੋ ਅਨੂਪ ॥੪੦॥

ਮਿਲਜੋ ਅਨੰਦ ਬ੍ਰਿੱਤਿ ਮਹਿਂ ਸੋਈ।
ਜਨਮ ਮਰਨ ਕੇ ਸੰਕਟ ਖੋਈ[1]।

[1]ਉਹ ਆਨੰਦ ਰੂਪ ਆਤਮਾ ਬ੍ਰਿਤੀ ਵਿਚ ਮਿਲਿਆ ਹੋਇਆ ਜਨਮ ਮਰਨ ਦੇ ਸੰਕਟ ਖੋਏਗਾ।

[1]ਖਸ਼ਟ ਪ੍ਰਮਾਣਨਿ ਕਰ ਜਿਸ ਆਪਤਿ।
ਭਈ ਆਤਮਾ ਕੀ ਸੁਧਿ ਪ੍ਰਾਪਤਿ ॥੪੧॥

[1]ਛੇ ਪ੍ਰਮਾਣਾਂ ਦੀ ਪ੍ਰਾਪਤੀ ਕਰਕੇ ਜਿਸ ਨੂੰ ਆਤਮਾ ਦੀ ਸੁਧਿ ਪ੍ਰਾਪਤੀ ਹੋਈ ਹੈ ਉਸ ਨੂੰ ਅਵਿਦਜਾ ਉਪਜਦੀ ਨਹੀਂ, ਜੋ ਨਾਸ਼ ਹੋ ਗਈ ਹੈ ਉਹ ਫੇਰ ਨਹੀਂ ਉਪਜਦੀ। (ਅ) (ਆਪਤ=) ਆਪਤ ਵਕਤਾ (ਬ੍ਰਹਮ ਗਿਆਨੀ) ਤੋਂ ਛੇ ਪ੍ਰਮਾਣਾਂ ਕਰਕੇ ਜਿਸ ਨੂੰ ਆਤਮਾ ਦੀ ਸੁੱਧ ਪ੍ਰਾਪਤ ਹੋਈ ਹੈ....।

ਤਿਸੈ ਅਵਿੱਦਜਾ ਉਪਜੇ ਨਾਂਹਿ।
ਨਾਸ਼ ਭਈ ਤੇ ਨਹਿਂ ਉਪਜਾਹਿ।
ਅਜਾ ਅਵਿੱਦਜਾ ਤਾਂ ਤੇ ਨਾਇ[1]।
ਬਿਨਸੀ ਜਨਮ ਨਹੀਂ ਪੁਨ ਪਾਇ[1]' ॥੪੨॥

[1]'ਅ+ਜਾ' ਨਾਮ ਹੈ ਤਾਂਤੇ ਅਵਿੱਦਜਾ ਦਾ [ਅ+ਜਾ=ਜੋ ਨਸ਼ਟ ਹੋਕੇ ਫੇਰ ਨਾ ਜੰਮੇ]।

[1]ਤਾਂਤੇ ਅਜਾ ਅਵਿਦਜਾ ਜਿਸ ਦਾ ਨਾਮ ਹੈ ਉਹ) ਬਿਨਸੀ ਹੋਈ ਮੁੜ ਨਹੀਂ ਪੈਦਾ ਹੁੰਦੀ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਿਆਨ ਨਿਰਨੇ' ਪ੍ਰਸੰਗ ਬਰਨਨੰ ਨਾਮ ਅਠਤਾਲੀਸਮੋ ਅੰਸੂ ॥੪੮॥

# ੪੯. [ਬ੍ਰਹਮ ਗਿਆਨ ਉਪਦੇਸ਼]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

'ਬਿਸ਼ੈ ਪ੍ਰਮਾਣਨਿ ਕੋ ਭਯੋ, ਕਹਜੋ ਅਬਿਸ਼ੈ ਸਰੂਪ[1]।'

[1]ਬ੍ਰਹਮਾਤਮਾ ਦੇ) ਸਰੂਪ ਨੂੰ (ਤੁਸਾਂ ਪਿਛੇ ਪ੍ਰਮਾਣਾਂ ਦੇ) ਅਵਿਸ਼ਯ ਕਿਹਾ ਹੈ (ਤੇ ਹੁਣ ਜੋ ਕੁਝ ਤੁਸਾਂ ਕਿਹਾ ਹੈ ਉਸ ਨਾਲ ਉਹ) ਪ੍ਰਮਾਣਾਂ ਦਾ ਵਿਸ਼ਯ ਹੋ ਗਿਆ।

ਇਹ ਸੰਸੈ ਬੂਝਨਿ ਕਰਜੋ[1], ਸੁਨਿ ਕੈ ਗਾਥ ਅਨੂਪ ॥੧॥ [1]ਖਾਲਸੇ ਨੇ) ਪੁੱਛਿਆ।

ਚੌਪਈ:

ਸ਼ੰਕਾ ਕਰੀ ਖਾਲਸੇ ਜਬੈ।
ਦਯਾ ਸਿੰਘ ਬੋਲਜੋ ਸ਼ੁਭ ਤਬੈ।
'ਵਿਧਿ ਮੁਖ ਸਿਖ ਜਨਾਇਬੇ ਹੇਤ।
ਕਹਜੋ ਬ੍ਰਹਮ ਕੋ ਬਿਸ਼ੈ ਸੰਕੇਤ[1] ॥੨॥

[1]ਵਿਧੀ ਪੱਖ ਦੁਆਰਾ ਸਿੱਖ ਨੂੰ ਜਨਾਵਣ ਵਾਸਤੇ (ਪ੍ਰਮਾਣਾਂ ਦਾ) ਸੰਕੇਤ ਕਰਕੇ ਬ੍ਰਹਮ ਨੂੰ (ਉਹਨਾਂ ਦਾ) ਵਿਸ਼ਯ ਕਿਹਾ ਹੈ।

[1]ਨੇਤਿ ਨੇਤਿ ਕਰਿ ਨਿਖਿਧ ਪਛਾਨ।

[1]ਨਿਖੇਧੀ ਪੱਖ ਦੁਆਰਾ ਨੇਤੀ ਨੇਤੀ ਕਰਕੇ ਜੇ ਪਛਾਣ ਕਰਾਈਏ ਤਾਂ (ਬ੍ਰਹਮਾਤਮਾ ਨੂੰ) ਪ੍ਰਮਾਣਾਂ ਦਾ ਵਿਸ਼ਯ ਨਾ ਜਾਣੋ।

ਤੌ ਪ੍ਰਮਾਨ ਕੋ ਬਿਸ਼ਯ ਨ ਜਾਨ[8]।
ਜਿਮ ਨਹਿਂ ਬਿਸ਼ੈ ਸੁਨਹੁ ਦੇ ਸ਼੍ਰੌਨ।
-ਅਗਮ ਅਗੋਚਰ ਕਹੀਐ ਤੌਨ[1] ॥੩॥

[1]ਤਿਸ (ਬ੍ਰਹਮ) ਨੂੰ।

ਇੰਦ੍ਰੀ ਤੇ ਪ੍ਰਤੱਛ ਨਹਿਂ ਸੋਇ।
ਪ੍ਰਤੱਛ ਪ੍ਰਮਾਨ ਅਬਿਸ਼ਯੈ ਹੋਇ[1]।

[1]ਇਸ ਕਰਕੇ ਪ੍ਰਤੱਛ ਪ੍ਰਮਾਨ ਦਾ ਅਵਿਸ਼ਯ ਹੋ ਗਿਆ।

ਚਿੰਨ੍ਹ ਬ੍ਰਹਮ ਕੈ ਕੋਇ ਨ ਅਹੈ।
ਜਥਾ ਧੂਮ ਤੇ ਪਾਵਕ ਲਹੈਂ ॥੪॥
ਨਹਿਂ ਅਨੁਮਾਨ ਬਿਸ਼ੈ[1] ਇਮ ਜਾਨਿ।

[1]ਅਨੁਮਾਨ' (ਪ੍ਰਮਾਣ) ਦਾ ਵਿਸ਼ਯ ਨਹੀਂ ਹੈ।

ਅੱਦ੍ਵੈ ਏਕ ਆਤਮਾ ਮਾਨਿ।
ਚੇਤਨ ਸਮ ਚੇਤਨ ਨਹਿਂ ਕੋਇ[1]।

[1]ਉਸ ਚੇਤਨ ਦੇ ਤੁੱਲ ਕੋਈ ਹੋਰ ਚੇਤਨ ਨਹੀਂ ਹੈ।

ਬਿਸ਼ੈ 'ਉਪਮਾਨ' ਨ ਯਾਂ ਤੇ ਹੋਇ[1] ॥੫॥

[1]ਇਸ ਕਰਕੇ 'ਉਪਮਾਨ' ਦਾ ਵਿਸ਼ਾ ਨਹੀਂ ਹੈ।

ਕਾਰਣ ਕਾਰਜ ਭੇਦ ਨ ਅਹੈਂ[1]।

[1]ਉਸ ਬ੍ਰਹਮ ਵਿਚ ਕਾਰਣ ਕਾਰਜ (ਆਦਿ) ਭੇਦ ਨਹੀਂ ਹਨ।

'ਅਰਥਾਪੱਤਿ' ਬਿਸ਼ੈ ਨਹਿਂ ਲਹੈ[1]।

[1]ਇਸ ਕਰਕੇ 'ਅਰਥਾ ਪਤਿ' ਦਾ ਵਿਸ਼ਾ ਨਹੀਂ ਹੈ।

ਮਨ ਬਾਨੀ ਕੋ ਬਿਸ਼ੈ ਨ ਜੋਇ[1]।

[1]ਜਾਣ ਲਓ (ਬ੍ਰਹਮ) ਮਨ ਬਾਣੀ ਦਾ ਵਿਸ਼ਯ ਨਹੀਂ।

ਸ਼ਬਦ 'ਅਈਤੇਜਕ' ਬਿਸ਼ੈ ਨ ਹੋਇ[1]

[1]ਸ਼ਬਦ ਤੇ ਐਤਿਹਯ ਪ੍ਰਮਾਣ ਦਾ ਉਹ ਵਿਸ਼ਯ ਨਹੀਂ

॥੬॥ ਹੋ ਸਕਦਾ।

ਦੇਸ਼ ਕਾਲ ਨਹਿਂ ਵਸਤੁ ਪ੍ਰਛਿੰਨ[1]।
ਏਕ ਆਤਮਾ ਅਨੰਦ[†] ਅਭਿੰਨ।

[1]ਦੇਸ਼ ਕਾਲ ਵਸਤੂ ਤੇ ਉਹ ਪ੍ਰਛੇਦ ਨਹੀਂ ਹੁੰਦਾ।
[†]ਪਾ:-ਆਤਮਾ ਨੰਦ।

ਦੇਸ਼ ਨਹੀਂ ਐਸੋ ਕਿਤ ਲਹੋ।
ਚੇਤਨ ਬ੍ਰਹਮ ਨਹੀਂ ਜਿਹ, ਕਹੋ[1] ॥੭॥

[1]ਐਸਾ ਦੇਸ਼ ਕਿਤੇ ਨਹੀਂ ਦਿੱਸਦਾ ਜਿੱਥੇ ਕਿਤੇ ਕਿ ਚੇਤਨ ਬ੍ਰਹਮ ਨਹੀਂ ਹੋਵੇ। (ਅ) ਕਹੋ=ਦੱਸੋ।

ਸਕਲ ਦੇਸ਼ ਮਹਿਂ ਪੂਰਨ ਪਿਖੀਏ।
ਦੇਸ਼ ਪ੍ਰਛੇਦ ਨ ਯਾਂ ਤੇ ਲਖੀਏ।
ਭੂਤ ਭਵਿੱਖਤ ਅਰੁ ਬ੍ਰਤਮਾਨ।
ਬ੍ਰਹਮ ਆਤਮਾ ਏਕ ਸਮਾਨ ॥੮॥
ਵਾਧ ਨ ਘਾਟ, ਜਨਮ ਨਹਿਂ ਨਾਸ਼।
ਇਕਰਸ ਸਦਾ ਰਹਜੋ ਸੁ ਪ੍ਰਕਾਸ਼।
ਯਾਂ ਤੇ ਕਾਲ ਪ੍ਰਛੇਦ ਨ ਕੋਇ[1]।
ਅੱਕ੍ਰੈ, ਅਚਲ ਕੂਟ ਸਮ[1] ਸੋਇ ॥੯॥

[1]ਤਾਂਤੇ ਕਾਲ ਕਰਕੇ ਪ੍ਰਛੇਦਨ ਨਹੀਂ ਹੁੰਦਾ।
[1]ਪਰਬਤ ਵਾਂਙ ਅਚੱਲ।

ਸਰਬ ਆਤਮਾ ਸਭਿ ਮਹਿਂ ਬਾਸਾ।
ਸਰਬਾਧਾਰ ਸਮਸਤਿ ਪ੍ਰਕਾਸ਼ਾ।
ਯਾਂ ਤੇ ਵਸਤੁ ਪ੍ਰਛੇਦ ਨ ਕੋਈ[1]।
ਤੀਨਹੁਂ ਤੇ ਪਰਛਿੰਨ ਨ ਹੋਈ[1] ॥੧੦॥

[1]ਤਾਂਤੇ ਵਸਤੂ ਕਰਕੇ ਪ੍ਰਛੇਦਨ ਨਹੀਂ ਹੁੰਦਾ।
[1]ਭਾਵ ਦੇਸ਼ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ। [ਸੰ:ਸ, ਪ੍ਰਚਛਨ੍ਨ=ਢੱਕਿਆ ਹੋਯਾ]।

ਦੋਹਰਾ:
ਆਸ਼੍ਰੈ ਵਿਖੈ ਅੱਗਜਾਨ ਕੋ,
ਹੋਤਿ ਬ੍ਰਹਮ ਹੀ ਏਕ[1]।

[1]ਅਦੁਤੀ ਬ੍ਰਹਮ ਹੀ ਅੱਗਜਾਨ ਦਾ ਆਸ਼੍ਰਯ ਅਰ ਵਿਸ਼ਯ ਹੈ।

ਸੁਨੀਅਹਿ ਜੁਤਿ ਦ੍ਰਿਸ਼ਟਾਂਤ ਕੇ,
ਕੀਜੈ ਬਹੁਰ ਬਿਬੇਕ ॥੧੧॥

ਚੌਪਈ:
ਜਿਮ ਕੋਸ਼ਟ ਕੇ ਬੀਚ[1] ਅੰਧੇਰਾ।
ਛਾਦਨ ਕੀਨਸ ਪਰੈ ਨ ਹੇਰਾ[1]।
[1]ਕੋਸ਼ਠ ਕਰਜੋ ਵਿਖੈ ਤਮ ਹੋਇ।
ਦਿਖਿਬੇ ਮਹਿਂ ਨਹਿਂ ਆਵਤਿ ਸੋਇ[6]
॥੧੨॥

[1]ਕੋਠੇ ਵਿਚ।
[1]ਕੋਠੇ ਨੂੰ ਤਮ ਨੇ ਛਾਦਨ ਕੀਤਾ ਹੋਯਾ ਹੈ ਤੇ ਕੋਠਾ ਹੀ ਨਹੀਂ ਦਿੱਸਦਾ।
[1]ਕੋਠੇ ਨੂੰ ਹਨੇਰੇ ਨੇ ਵਿਸ਼ਯ ਕੀਤਾ ਹੈ (ਭਾਵ ਕੋਠੇ ਦੇ ਹਨੇਰੇ ਵਿਚ ਖੜੋਤਿਆਂ) ਕੋਠਾ ਨਜ਼ਰ ਨਹੀਂ ਆਉਂਦਾ।

ਅਰੁ ਕੋਸ਼ਟ ਹੀ ਆਸ਼੍ਰੈ ਤਮ ਕੋ[1]। — [1]ਤੇ ਕੋਠਾ ਹੀ ਹਨੇਰੇ ਦਾ ਆਸਰਾ ਹੈ।
ਇਮ ਹੀ ਜਾਨੋ ਰੂਪ ਬ੍ਰਹਮ ਕੋ।
ਤਿਸ ਤੇ ਹੀ ਉਪਜਯੋ ਅੱਗਜਾਨ।
ਯਾਂ ਤੇ ਅਹੈ ਆਸਰੋ ਜਾਨ[1] ॥੧੩॥ — [1]ਭਾਵ ਅੱਗਜਾਨ ਦਾ ਆਸਰਾ ਬ੍ਰਹਮ ਹੈ।
ਬ੍ਰਹਮ ਕੋ ਲਖਨ ਦੇਤਿ ਨਹਿਂ ਸੋਇ[1]। — [1]ਉਹੀ (ਅੱਗਜਾਨ) ਬ੍ਰਹਮ ਨੂੰ ਨਹੀਂ ਲਖਣ ਦੇਂਦਾ।
ਯਾਂ ਤੇ ਬਿਸ਼ੈ ਬ੍ਰਹਮ ਹੀ ਹੋਇ।
ਦ੍ਵੈ ਸ਼ਕਤੀ ਧਾਰਤਿ ਅੱਗਜਾਨ।
ਇਕ ਆਵਰਨ, ਵਿਖੇਪੈ ਆਨ[1] ॥੧੪॥ — [1]ਦੂਜੀ ਵਿਖੇਪ ਹੈ।

[ਆਵਰਨ ਸ਼ਕਤੀ:–][1] — [1]ਜਿਸ (ਸ਼ਕਤੀ) ਨੇ ਬ੍ਰਹਮ ਨੂੰ ਆਛਾਦਨ ਕੀਤਾ ਹੈ, ਜਿਸ ਕਰਕੇ ਬ੍ਰਹਮ ਨੂੰ ਜਾਣ ਨਹੀਂ ਸਕੀਦਾ ਕਿਸੇ ਤਰ੍ਹਾਂ ਬੀ।

ਬ੍ਰਹਮ ਕਰਯੋ ਆਛਾਦਨ ਜਾਂਹਿ।
ਜਿਸ ਤੇ ਜਾਨ ਸਕਹਿਂ ਕਿਮ ਨਾਂਹਿ[11]।
ਇਹ ਆਵਰਨ ਸ਼ਕਤਿ ਦ੍ਰਿੜ ਅਹੈ।
ਜਿਸ ਕੇ ਭਏ ਜੀਵ ਜਗ ਬਹੈ[1] ॥੧੫॥ — [1]ਜਿਸ ਆਵਰਨ ਦੇ ਹੋਇਆਂ ਜੀਵ ਜਗਤ ਵਿਚ ਰੁੜ੍ਹਿਆ ਜਾਂਦਾ ਹੈ।

[ਵਿਖੇਪ ਸ਼ਕਤੀ:–]
[1]ਪੁਨ ਨਾਨੱਤ੍ਵ ਦਿਖਾਵਨ ਕਰੇ। — [1]ਇਕ ਦੀ ਥਾਂ ਤੇ) ਬਹੁਤਾਯਤ ਦਿਖਾਉਂਦਾ ਹੈ ਜੈਸੇ, ਹਾਥੀ, ਘੋੜੇ, ਬਨ, ਸਾਵੇ ਬ੍ਰਿੱਛ, (ਆਦਿ)।
ਗਜ, ਬਾਜੀ, ਬਨ, ਗਨ ਤਰੁ ਹਰੇ[13]।
ਸ਼ਕਤਿ ਵਿਖੇਪ ਇਹੀ ਤਿਸ ਮਾਂਹਿ।
ਏਕ ਰੂਪ ਕਿਮ ਜਾਨਤਿ ਨਾਂਹਿ ॥੧੬॥
ਸ਼੍ਰਵਣ, ਮਨਨ, ਨਿੱਧਯਾਸਨ ਦ੍ਵਾਰਾ।
ਜਬਿ ਹੋਇਓ ਸੱਖਯਾਤ ਉਦਾਰਾ।
ਤ੍ਰੈ ਗੁਣ ਤੀਨ ਅਵਸਥਾ ਛੋਰਿ।
ਥਿਰੀ ਬ੍ਰਿੱਤਿ ਚਲਿ ਤੁਰੀਆ ਓਰ[1] ॥੧੭॥ — [1]ਤੁਰੀਆ ਵੱਲ ਚੱਲਕੇ ਇਸਥਿਤ ਹੋਈ।
ਅਨੰਦਾਤਮ ਮਹਿਂ ਥਿਰਤਾ ਭਈ।
ਜਿਤ ਕਿਤ ਏਕ ਰੂਪ ਹ੍ਵੈ ਗਈ।
ਦੋਨਹੁਂ ਸ਼ਕਤਿ ਸਹਿਤ ਅੱਗਜਾਨ[1]। — [1]ਅਗਜਾਨ ਦੋਹਾਂ ਸ਼ਕਤੀਆਂ ਸਮੇਤ।
ਗੁਰੂ ਬਾਕ ਤੇ ਕੀਯਸਿ ਹਾਨ ॥੧੮॥
ਜੀਵ ਈਸ਼ ਨਦਿ ਵਾਹਾ ਰੂਪ।

ਪਰੇ ਬੀਚ ਭੇ ਸਮੁੰਦ੍ਰ ਅਨੂਪ।

ਜਹਿਤੀ ਤੇ ਨ ਏਕਤਾ ਬਨੇ[1]।

[1]ਜਹਿਤੀ (ਲੱਖਣਾ) ਏਕਤਾ ਦਵਾਰਾ ਸਿੱਧ ਨਹੀਂ ਹੁੰਦੀ।

ਗੰਗ ਘੋਖ ਇਕ ਤਜਿਬੋ ਭਨੇ[1] ॥੧੯॥

[1]ਜਿਵੇਂ ਜਦ) ਕਹੀਏ ਕਿ ਗੰਗਾ ਵਿਚ ਘਰ ਹੈ ਤਾਂ ਇਕ ਛਡਣਾ ਕਿਹਾ ਹੈ। ਭਾਵ, ਜਦ ਕਿਸੇ ਕਿਹਾ ਗੰਗਾ ਵਿਚ ਘਰ ਹੈ ਤਾਂ ਗੰਗਾ ਪਦ ਦਾ ਅਰਥ ਹੈ ਜਲ ਦਾ ਪ੍ਰਵਾਹ, ਉਸ ਵਿਚ ਘਰ ਸੰਭਵ ਨਹੀਂ, ਤਾਂ ਤੇ ਸਮਝਾਂਗੇ ਕਿ ਘਰ ਗੰਗਾ ਦੇ ਕਿਨਾਰੇ ਹੈ। ਇਸ ਤਰ੍ਹਾਂ 'ਗੰਗਾ' ਪਦ ਛਡਕੇ 'ਕਿਨਾਰਾ' ਪਦ ਗ੍ਰਹਣ ਕਰਾਂਗੇ, ਇਸਦਾ ਨਾਮ ਜਹਿਤੀ ਲੱਛਣਾ ਹੈ।

ਜੀਵ ਈਸ਼ ਦੋਨਹੁਂ ਪਰਹਰੇ।

ਤਬਿ ਇਕਤਾ ਕਹੁ ਕਿਸ ਕੀ ਕਰੇ[1]।

[1]ਭਾਵ, ਜਿਵੇਂ ਜਦ ਕਹੀਏ ਕਿ ਜੀਵ ਈਸ਼੍ਵਰ ਦੋ ਹਨ, ਹੁਣ ਇਨ੍ਹਾਂ ਵਿਚੋਂ ਕੋਈ ਇਕ ਪਦ ਛਡ ਦੇਈਏ ਤਾਂ ਬਾਕੀ ਇਕੋ ਰਹਿ ਗਿਆ ਉਸ ਦੀ ਏਕਤਾ ਕਿਸ ਨਾਲ ਕਰਾਂਗੇ?

ਤਥਾ ਅਜਹਿਤੀ ਗ੍ਰਹਨ ਕਰਨ ਮੈਂ[1]।

[1]ਤਿਵੇਂ ਹੀ 'ਅਜਹਿਤੀ ਲੱਛਨਾ' ਹੈ ਕੁਛ ਹੋਰ ਗ੍ਰਹਨ ਕਰਨ ਵਿਚ (ਅਰਥਾਤ ਜਿੱਥੇ ਕੁਛ ਹੋਰ ਅਰਥ ਬੀ ਗ੍ਰਹਣ ਕਰੀਦਾ ਹੈ)।

ਇਹ ਭੀ ਬਨਹਿ ਨ, ਸੁਨਹੁਂ ਸ਼੍ਰਵਣ ਮੈਂ ॥੨੦॥

[1]ਜੀਵ ਈਸ਼ ਦੋਨਹੁਂ ਕੋ ਰਾਖੈ।

[1]ਜੀਵ ਈਸ਼ਰ ਦੋਹਾਂ ਨੂੰ ਰੱਖਕੇ ਹੋਰ ਕੁਛ ਗ੍ਰਹਿਣ ਕਰਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ ਹੈ। [ਭਾਵ ਜਿਵੇਂ ਕਿਸੇ ਨੇ ਕਿਹਾ ਕਿ ਲਾਲ ਦੌੜਿਆ ਜਾਂਦਾ ਹੈ, ਇਥੇ 'ਘੋੜਾ' ਪਦ ਨਾਲ ਲਾਉਣਾ ਪਏਗਾ ਕਿਉਂਕਿ ਲਾਲ ਰੰਗ ਤਾਂ ਦੌੜਦਾ ਨਹੀਂ, ਲਾਲ ਘੋੜਾ ਦੌੜਦਾ ਹੈ ਇਹ ਅਜਹਿਤੀ ਲੱਛਣਾ ਹੈ, ਜਿਤੇ ਵਾਚਜ ਅਰਥ ਨਾਲ ਕੁਛ ਅਧਿਕ ਰਲਾਉਣਾ ਪਵੇ]।

ਔਰ ਗ੍ਰਹਨ ਕਿਹ ਕਰਨ ਭਿਲਾਖੈ[ਪ]।

ਅਰਥ ਨ ਸਿੱਧ ਦੁਹਨਿ ਤੇ[1] ਹੋਵਾ।

[1]ਭਾਵ ਜਹਿਤੀ ਤੇ ਅਜਹਿਤੀ ਦੋਹਾਂ ਤੋਂ ਅਰਥ ਸਿੱਧ ਨਾ ਹੋਇਆ।

ਤਬਿ ਸਤਿਗੁਰਨਿ ਤ੍ਰਿਤੀ ਪਖ ਜੋਵਾ ॥੨੧॥

ਲਛਣਾਂ ਦੌਨ ਮਿਲਾਇ ਬਿਚਾਰਾ[1]।

[1]ਹੁਣ) ਦੋਵੇਂ ਲੱਛਣਾ ਮਿਲਾਕੇ ਵਿਚਾਰ ਕੀਤੀ।

'ਭਾਗ ਤਜਾਗ' ਤਿਹ ਨਾਮ ਉਚਾਰਾ[†]।

[†]ਭਾਗਜ ਤਜਾਗ ਨੂੰ ਜਹਤਾਜਹਤਿ ਲੱਛਣਾ ਬੀ ਕਹਿੰਦੇ ਹਨ।

ਇਕਤਾ ਕਰਨ ਅਰਥ ਭਾ ਸਿੱਧ[1]।

[1]ਜੀਵ ਈਸ਼੍ਵਰ ਦੀ) ਏਕਤਾ ਕਰਨ ਦਾ ਅਰਥ ਸਿੱਧ ਹੋ ਗਿਆ।

ਸ੍ਰੋਤਾ! ਸੁਨਹੁਂ ਕਹਜੋ ਜਿਮ ਬ੍ਰਿੱਧ[1] [1]ਬ੍ਰਿਧਾਂ ਨੇ।

॥੨੨॥

[1]ਜੀਵ ਵਾਚਜ ਕਰਿ ਹੈ ਅਲਪੱਗਜ।

[1]ਤੱਤ ਤ੍ਵਮ ਅਸਿ' ਮਹਾਵਾਕ ਵਿਚ ਜੀਵ ਈਸ਼੍ਵਰ ਦੀ ਏਕਤਾ 'ਭਾਗ ਤਜਾਗ' ਲੱਛਣਾਂ ਦੁਆਰੇ ਦੱਸਣ ਲਗੇ ਹਨ)।

[ਸੂਚਨਾ: ਜੋ ਪਦ ਕਹੀਏ ਉਸ ਨੂੰ ਵਾਚਕ ਕਹਿੰਦੇ ਹਨ। ਜਿਸ ਨੂੰ ਪਦ ਵਰਣਨ ਕਰੇ ਯਾ ਜੋ ਉਸ ਵਿਚ ਸਿੱਧ ਅਰਥ ਹੈ ਉਸ ਨੂੰ ਵਾਚਜ ਕਹਿੰਦੇ ਹਨ, ਜੈਸਾ 'ਤੂੰ' ਪਦ ਵਾਚਕ ਹੈ ਤੇ ਇਸ ਦਾ ਅਰਥ 'ਜੀਵ' ਵਾਚਜ ਹੈ]। (ਤ੍ਵੰ ਪਦ) ਕਰਕੇ ਵਾਚਜ ਜੀਵ ਅਲਪੱਗ ਹੈ। ਯਾ ਇਉਂ ਕਹੋ ਕਿ 'ਤੂੰ' ਪਦ ਦਾ ਵਾਚਜ ਅਰਥ ਹੈ 'ਜੀਵ' ਜੋ ਅਲੱਪਗ ਹੈ। (ਤਤ ਪਦ ਦਾ) ਵਾਚਜ 'ਈਸ਼੍ਵਰ' ਹੈ, ਉਹ ਸਰਬੱਗਜ ਹੈ। ਜਾਂ ਇਉਂ ਕਹੋ ਕਿ 'ਤੱਤ' ਪਦ ਦਾ ਵਾਚਜ ਅਰਥ 'ਈਸ਼੍ਵਰ' ਹੈ ਜੋ ਸਰਬੱਗਜ ਹੈ। (ਜੀਵ ਜੋ ਹੈ ਸੋ ਛੇ ਉਰਮੀਆਂ ਅਰਥਾਤ ਦੁੱਖਾਂ ਵਾਲਾ ਹੈ ਯਥਾ:-) ਜਨਮ ਮਰਨ ਸਰੀਰ ਦੀਆਂ, ਭੁਖ ਤ੍ਰੇਹ ਪ੍ਰਾਣਾਂ ਦੀਆਂ, ਤੇ ਹਰਖ ਸੋਗ ਮਨ ਦੀਆਂ ਉਰਮੀਆਂ ਹਨ। ਜੀਵ ਇਨ੍ਹਾਂ ਛਿਆਂ ਸੰਜੁਗਤ ਹੈ।

ਈਸ਼ੁਰ ਵਾਚਜ ਅਹੈ ਸਰਬੱਗਜ।

ਜਨਮ ਮਰਣ ਉਰਮੀ ਤਨ ਦੋਇ।

ਛੁਧਾ ਤ੍ਰਿਖਾ ਪ੍ਰਾਣਨਿ ਕੀ ਹੋਇ

॥੨੩॥

ਹਰਖ ਸੋਗ ਮਨ ਕੀ ਪਹਿਚਾਨ।

ਇਨ ਖਟ ਸਹਿਤ ਜੀਵ ਕੋ ਮਾਨ[1]। [1]ਪ੍ਰਯਾਯ ਪਿਛਲੇ ਪੰਨੇ ਦੇ ਅੰਕ ੧੦ ਵਿਚ ਆ ਚੁਕਾ ਹੈ।

[1]ਲੱਛਮੀ੧, ਗਜਾਨ੨, ਵਿਰਾਗ੩, ਉਦਾਰ੪।

[1]ਈਸ਼ੁਰ ਵਿਚ ਛੇ ਗੁਣ ਸੰਪੂਰਨ ਹਨ, ਯਥਾ:-) ਲਛਮੀ, ਗਜਾਨ, ਵਿਰਾਗ, ਉਦਾਰਤਾ, ਜਸ ਤੇ ਐਸ਼੍ਵਰਜ; (ਇਹ) ਛੇ ਗੁਣ ਜੋ ਕਹੀਦੇ ਹਨ ਸੋ ਜੀਵਾਂ ਵਿਚ ਕਿਤੇ ਕਿਤੇ ਇਨ੍ਹਾਂ ਦੀ ਅੰਸ਼ (ਮਾਤ੍ਰ) ਹੈ, (ਪਰ) ਈਸ਼੍ਵਰ ਵਿਚ ਛੀਏ ਸੰਪੂਰਨ ਹਨ, ਇਸ ਕਰਕੇ ਸ੍ਰਿਸ਼ਟੀ ਉਪਜਾਵਨ, ਪਾਲਨ, ਨਾਸ਼ ਕਰਨ ਤਿੰਨਾਂ ਦਾ ਕਾਰਨ ਈਸ਼੍ਵਰ ਹੈ।

ਜਸ੫, ਐਸ਼੍ਵਰਜ੬, ਗੁਣ ਖਸ਼ਟ ਉਚਾਰ

॥੨੪॥

ਜੀਵਨ ਮਹਿਂ ਇਨ ਕੋ ਕਿਤ ਅੰਸ਼।

ਈਸ਼ੁਰ ਬਿਖੈ ਖਸ਼ਟ ਸਰਬੰਸ।

ਯਾਂ ਤੇ ਸ੍ਰਿਸ਼ਟਿ ਉਪਾਵਨਿ, ਪਾਰਨਿ।

ਨਾਸ਼ਨ ਕਰਨਿ ਈਸ਼ ਤ੍ਰੈ ਕਾਰਨ[2]

॥੨੫॥

[1]ਜੀਵ ਪ੍ਰਤੰਤ੍ਰ ਦੁਖੀ ਗੁਣ ਹੀਨ। [1]ਜੀਵ ਪਰਾਧੀਨ ਹੈ, ਦੁਖੀ ਹੈ, ਗੁਣ ਹੀਨ ਹੈ, ਇਨ੍ਹਾਂ ਦੋਹਾਂ ਦੀ ਏਕਤਾ ਕਿਵੇਂ ਲਈ ਜਾਵੇ?

ਕਿਮ ਦੋਇਨਿ ਕੀ ਇਕਤਾ ਲੀਨਿ[1]। [1]ਉਤ੍ਰ:-) ਵਾਚਜ ਵਿਚ ਏਕਤਾ ਨਹੀਂ ਹੈ, ਲੱਛਣਾ ਕਰਨ ਨਾਲ ਲੱਖਜ ਵਿਚ ਹੋ ਜਾਂਦੀ ਹੈ।

ਵਾਚਯ ਵਿਖੈ ਇਕਤਾ ਨਹਿਂ ਜੋਇ।
ਲਖਣਾ ਕਰੇ ਲਖਯ ਮੈਂ ਹੋਇ ॥੨੬॥
ਦੁਖੀ, ਪ੍ਰਤੰਤ੍ਰ, ਅਲਪਤਾ, ਜੀਵ।
ਤੀਨੋ ਤਜਿ ਪਾਛੈ ਜੋ ਥੀਵ।
ਸਰਬਗਤਾ, ਖਟ ਗੁਣ, ਸੁਖ ਈਸ਼।
ਤੀਨੋ ਤਜਿ ਪਸ਼ਚਾਤਿ ਰਹੀਸ[1] ॥੨੭॥

[1]ਭਾਵ, ਜੀਵ ਦੇ ਤ੍ਰੈ ਤੇ ਈਸ਼ ਦੇ ਤ੍ਰੈ ਛੱਡਕੇ ਜੋ ਬਾਕੀ ਰਹੇ।

[1]ਸੱਚਿਦਾਨੰਦ ਦੁਹਨਿ ਮਹਿਂ ਰਹਯੋ।

[1]ਸਤਿ, ਚਿਤ, ਆਨੰਦ, ਇਹ ਰੂਪ ਦੋਹਾਂ ਦਾ ਬਾਕੀ ਰਿਹਾ। ਇਸ ਕਰਕੇ ਦੋਹਾਂ ਦੀ ਏਕਤਾ ਹੋ ਗਈ।

ਯਾਂ ਤੇ ਇਕਤਾ ਦੋਨਹੁਂ ਲਹਯੋ੬।
ਜਥਾ ਅਗਨਿ ਕੇ ਗੁਨ ਹੈ ਤੀਨ।
ਦਾਹਕ[1], ਉਸ਼ਨ[2], ਪ੍ਰਕਾਸ਼ਕ[3], ਚੀਨ ॥੨੮॥

[1]ਸਾੜਨਾ। [2]ਗਰਮੀ। [3]ਚਾਨਣਾ।

ਤਿਸੀ ਅਗਨਿ ਕੇ ਤੀਨਹੁਂ ਰੂਪ।
$_1$ਬਨ ਦੌਂ[1], $_2$ਦੀਪ[2], $_3$ਮਸਾਲ[3] ਅਨੂਪ।

[1]ਬਨ ਅਗਨੀ। [2]ਦੀਵਾ। [3]ਮਿਸਾਲ, (ਲੀਰਾਂ ਦੇ ਗੁੱਥੇ ਪਰ ਤੇਲ ਪਾਕੇ ਜੋ ਬਾਲੀਦੀ ਹੈ)।

ਤ੍ਰੈ ਗੁਣ ਤੀਨਹੁਂ ਰੂਪ ਮਝਾਰ[1]।

[1]ਤਿੰਨਾਂ ਅਗਨੀਆਂ ਵਿਚ ਤ੍ਰੈਏ ਗੁਣ (ਦਾਹ, ਉਸ਼ਨ, ਪ੍ਰਕਾਸ਼) ਹੈਨ।

ਈਸ਼ ਜੀਵ ਤਿਮ ਬ੍ਰਹਮ ਬਿਚਾਰ[1] ॥੨੯॥

[1]ਤਿਵੇਂ ਜੀਵ, ਈਸ਼੍ਵਰ ਤੇ ਬ੍ਰਹਮ (ਵਿਚ ਤ੍ਰੈਏ ਸਾਂਝੇ ਗੁਣ ਸਤ ਚਿਤ ਆਨੰਦ ਸਰੂਪਤਾ ਦੀ ਏਕਤਾ) ਵਿਚਾਰ ਲੈ।

ਇਕ ਅਕਾਸ਼ ਤ੍ਰੈ ਭੇਦ ਬਨਾਏ।
'ਘਟ$_1$, ਮਟ$_2$', 'ਮਹਾਂਕਾਸ਼$_3$' ਦ੍ਰਿਸ਼ਟਾਏ[1]।

[1]ਹੋਰ ਦ੍ਰਿਸ਼੍ਟਾਂਤ ਦੇਂਦੇ ਹਨ। ਆਕਾਸ਼ ਦੇ ਤ੍ਰੈ ਭੇਦ ਬਣਦੇ ਹਨ, ਘੋੜੇ ਵਿਚ ਦਾ, ਮਠ ਵਿਚ ਦਾ ਤੇ ਮਹਾਂ ਅਕਾਸ਼।

ਛੋਟੇ ਬਡ ਉਪਾਧਿ ਤੇ ਹੋਇ[1]।

[1]ਅਕਾਸ਼ ਦਾ ਛੋਟਾ ਵਡਾ ਪਨ (ਭਾਵ ਘੋੜੇ ਦਾ ਅਕਾਸ਼ ਤੇ ਮੱਠ ਦਾ ਅਕਾਸ਼ ਆਦਿ) (ਘੋੜੇ ਤੇ ਮਠ ਦੀ) ਉਪਾਧੀ ਕਰਕੇ ਹੋਇਆ ਹੈ।

ਨਾਸ਼ ਉਪਾਧਿ ਏਕ ਹੀ ਸੋਇ[1] ॥੩੦॥

[1]ਜਦ ਉਪਾਧੀਆਂ ਨਾਸ਼ ਹੋਈਆਂ ਤਾਂ ਉਹ ਇਕ ਹੀ ਹੋ ਗਿਆ।

ਇਮ ਸਾਖਯਾਤਕਾਰ ਮੈਂ ਏਕ।
ਰਹੈ ਨ ਭਾਵਾਭਾਵ ਬਿਬੇਕ[1]।

[1]ਇਕ ਰਹਿ ਜਾਂਦਾ ਹੈ ਤੇ ਭਾਵ ਅਭਾਵ (ਹੈ ਕਿ ਨਹੀਂ) ਦਾ ਗਯਾਨ ਨਹੀਂ ਰਹਿੰਦਾ।

'ਤਤ੍ਵੰਮਸੀ' 'ਅਹੰਬ੍ਰਹਮਾਸਮਿ[1]।

[1]ਤਤ੍ਵੰਮਸੀ (ਸਮਝਕੇ ਉਪਰ ਲਿਖੀ ਭਾਵ ਤਯਾਗ ਲੱਖਣਾ ਅਨੁਸਾਰ ਬ੍ਰਹਮ ਆਤਮ ਦੀ ਏਕਤਾ ਜਾਣਕੇ) ਅਹੰ ਬ੍ਰਹਮਾਸਮਿ (ਸਫੁਰਣ ਹੁੰਦਾ ਹੈ)।

ਇਕ ਰਸ ਬ੍ਰਿੱਤਿ ਨ ਉਥਤੈ ਭਰਮ[1]

[1]ਉਸ ਵਿਚ ਬ੍ਰਿਤੀ ਇਕ ਰਸ ਰਹਿੰਦੀ ਹੈ ਭਰਮ ਨਹੀਂ

॥੩੧॥ ਉਠਦਾ।

ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਤੇ ਗ੍ਯਾਨ[1]।

ਪਾਇ ਮਮੋਖ੍ਯ ਬੰਧਨ ਹਾਨ।

ਜੋ ਕਾਚੇ ਗੁਰ ਤੇ ਲਹਿ ਕੋਇ।

ਕਿਧੌਂ ਗ੍ਰੰਥ ਪਠਿ ਆਪੇ ਹੋਇ ॥੩੨॥

ਤਿਨ ਕੀ ਗਤਿ ਸ਼੍ਰੀ ਨਾਨਕ ਕਹੀ।

ਅਹੰਬ੍ਰਹਮਾਸਮਿ ਬੋਲੇ ਸਹੀ[1]।

ਗ੍ਯਾਨਵਾਨ ਕੀ ਬਨੈ ਨ ਰੀਸ।

ਹੁਇ ਕੂੜਨਿ ਕੀ ਕੂਰੀ ਠੀਸ[†] ॥੩੩॥

[1]ਬ੍ਰਹਮ ਨੇਸ਼ਠੀ ਬ੍ਰਹਮ ਸ਼੍ਰੋਤ੍ਰੀ (ਗੁਰੂ ਤੋਂ) ਗ੍ਯਾਨ ਪਾਕੇ।

[1]ਭਾਵ ਬੋਲਦਾ ਤਾਂ ਹੈ।

[†]ਇਕ ਦੂ ਜੀਭੌ ਲਖ ਹੋਹਿ' ਵਾਲੀ ਪਾਉੜੀ ਵਲ ਇਸ਼ਾਰਾ ਹੈ।

ਸ੍ਰੀ ਮੁਖਵਾਕ ॥
ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥

ਚੌਪਈ:

[†]ਪਢੇ ਗ੍ਰੰਥ ਬਨ ਬੈਠੇ ਗ੍ਯਾਨੀ।

[†]ਗੁਰਮਤਾਵਲੰਬੀ ਸਿੱਖ ਸੰਗਤਾਂ ਵਿਚ ਵੇਦਾਂਤ ਦੇ ਪ੍ਰਚਾਰਕ ਗ੍ਯਾਨੀਆਂ ਨੂੰ ਕਵੀ ਜੀ ਦੀ ਇਸ ਸਿੱਖ੍ਯਾ ਨੂੰ ਗ੍ਰਹਿਣ ਕਰਨਾ ਚਾਹੀਏ। ਆਮ ਤੌਰ ਤੇ ਦੇਖਿਆ ਜਾਂਦਾ ਹੈ, ਕਿ ਵੇਦਾਂਤ ਦੇ ਵਾਚ੍ਯ ਗ੍ਯਾਨੀਆਂ ਨੇ-ਆਪ ਮਾਯਾ ਦੇ ਸ਼ਿਕੰਜੇ ਵਿਚ ਜਕੜੇ ਰਹਿਕੇ, ਪੂਜਾ ਦੇ ਲੋਭ ਵਿਚ-ਵਾਕ੍ਯ ਰਚਨਾ ਸੁਣਾ ਸੁਣਾ ਕੇ ਸੇਵਾ, ਬਾਣੀ, ਨਾਮ, ਆਦਿਕ ਜੀਵਨ ਮੁਕਤ ਦੇ ਅਸਲੀ ਤੇ ਰਸਦਾਤਾ ਸਾਮਾਨਾਂ ਤੋਂ ਵਿਛੋੜ ਕੇ ਹਿਰਦੇ ਊਖਰ ਧਰਤੀ ਵਾਂਙੂ ਉਜਾੜ ਕਰ ਦਿਤੇ ਹਨ। ਅੰਕ ੩੩ ਵਿਚ 'ਇਕ ਦੂ ਜੀਭੌ ਲਖ ਹੋਹਿ' ਵਾਲੀ ਪੌੜੀ ਵਲ ਇਸ਼ਾਰਾ ਕਰਕੇ ਕਵੀ ਜੀ ਦੱਸਦੇ ਹਨ ਕਿ ਇਸ ਗੁਰੂ ਵਾਕ ਵਿਚ ਨਾਮ ਜਪੇ ਬਿਨ ਇਕ ਈਸ਼ਤਾ ਹੋਣੀ ਕੀੜਿਆਂ ਨੂੰ ਰੀਸ ਆਉਣ ਵਤ (=ਅਸੰਭਵ) ਦੱਸਿਆ ਹੈ। ਗੁਰਮਤ ਵਿਚ ਨਾਮ ਸਭ ਤੋਂ ਉੱਚਾ ਮਰਹਲਾ ਹੈ, ਨਾਮੀ ਪੁਰਖ ਨੂੰ ਸਭ ਕੁਛ ਸੁਤੇ ਪ੍ਰਾਪਤ ਹੁੰਦਾ ਹੈ। ਨਾਮ ਬਿਨਾਂ ਗ੍ਯਾਨ ਆਦਿਕ ਕੇਵਲ ਮ੍ਰਿਗ ਤ੍ਰਿਸ਼ਨਾ ਦੇ ਝਲਕਾਰੇ ਹਨ, ਸ਼੍ਰੀ ਗੁਰੂ ਅਮਰ ਦੇਵ ਜੀ ਦੀ ਆਗ੍ਯਾ ਹੈ:-

ਵੇਦੁ ਪੜਹਿ ਹਰਿ ਰਸੁ ਨਹੀਂ ਆਇਆ ॥
ਵਾਦੁ ਵਖਾਣਹਿ ਮੋਹੇ ਮਾਇਆ। [ਮਾਝ ਮ: ੩
ਪੁਨਾ:-ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥ [ਮਾਰੂ ਸੋ: ਮ: ੩

ਗੁਰਮਤ ਤੇ ਟੁਰਨ ਵਾਲੇ ਅਭਿਲਾਖੀਆਂ ਨੂੰ ਅਗਲਾ ਅੰਸੁ ਧਿਆਨ ਨਾਲ ਪੜ੍ਹਨਾ ਤੇ ਉਸ ਉਤੇ ਅਮਲ ਕਰਨਾ ਚਾਹੀਏ, ਜਿੱਥੇ ਹਰ ਕਦਮ ਤੇ ਨਾਮ ਸਿਮਰਨ ਦੀ ਤਾਕੀਦ ਹੈ ਤੇ ਉੱਚੀ ਤੋਂ ਉੱਚੀ ਗਤੀ ਨੂੰ ਪਾਕੇ ਬੀ ਨਾਮ ਦਾ ਤ੍ਯਾਗ ਵਰਜਿਤ ਹੈ ਤੇ ਅਹੰਬ੍ਰਹਮਾਸਮਿ ਉਚਾਰਨ ਤੋਂ ਬੀ ਰੋਕਿਆ ਗਿਆ ਹੈ, ਦੇਖੋ ਅੰਕ ੨੦।

ਨਾਨਾ ਜੁਗਤਿਨਿ ਕਰਹਿਂ ਬਖਾਨੀ।

'ਅਹੰਬ੍ਰਹਮਾਸਮਿ' ਕਹੈਂ ਸੁਨਾਇ।

ਤਨਹੰਤਾ ਨਹਿਂ ਛੁਟੀ ਬਲਾਇ ॥੩੪॥

ਤਿਨ ਮਹਿੰ ਸਾਰ[1] ਨ ਪੱਯਤਿ ਕੈਸੇ। [1]ਤਤ੍ਵ ਗਿਆਨ।
ਭਸਮ ਬੁਆੜ ਤਿਲਨਿ ਮਹਿੰ ਜੈਸੇ।
ਕਿਧੌਂ ਗਜਾਨ ਬ੍ਰਿਤਿ ਕਾਚੀ ਰਹੀ।
ਥਿਰਤਾ ਭਲੇ ਨ ਮਨ ਨੇ ਲਹੀ ॥੩੫॥
ਕਰਮਨਿ ਮਹਿੰ ਨਿਸੰਗ ਹੁਇ ਬਰਤਾ।
ਬਹੈ ਸੁ ਜਨਮ ਮਰਨ ਕੀ ਸਰਿਤਾ।
ਸੁਨਹੁਂ ਖ਼ਾਲਸਾ! ਸਤਿਗੁਰ ਮਤ ਕੋ।
ਜਿਸ ਤੇ ਜੀਵ ਪਾਇ ਸਦ ਗਤਿ ਕੋ ॥੩੬॥
ਬੇਦ ਸ਼ਾਸਤ੍ਰ ਕੋ ਸਾਰ ਨਿਕਾਰਾ†। †ਦੇਖੋ ਰਾਸ ੩ ਅੰਸੂ ੪੧ ਅੰਕ ੧੧ ਤੇ ਅੰਕ ੫੦ ਤੇ ਅੰਸੂ ੪੨ ਅੰਕ ੩੫ ਦੀਆਂ ਹੇਠਲੀਆਂ ਟੂਕਾਂ।

ਹਿਤ ਸਿੱਖਨਿ ਸਤਿਗੁਰੂ ਉਚਾਰਾ।
ਸਕਲ ਮਤਨਿ ਸੋਂ ਮਿਲਜੋ ਪਛਾਨੋ[1]। [1]ਭਾਵ ਗੁਰਾਂ ਦਾ ਮਤ।
ਅਰ ਸਭਿ ਤੇ ਨਜਾਰੋ ਪਹਿਚਾਨੋ ॥੩੭॥
†ਜਾਤ ਸ਼੍ਰਿੰਖਲਾ ਅਰ ਜਗ ਲਾਜਾ[1]।
[1]ਜ਼ਾਤ ਤੇ ਜਗਤ ਦਾ ਲਾਜ ਰੂਪੀ ਸੰਗਲ। †ਪਿਛਲਾ ਵਿਸ਼ਾ ਮੁੱਕਾ ਹੈ ਜਿਸ ਵਿਚ ਸ਼ਾਸਤ੍ਰਮਤ ਦਿਖਾਕੇ ਗੁਰਮਤ ਦੀ ਵਿਸ਼ੇਸ਼ਤਾ ਸੂਚਨ ਕੀਤੀ ਨੇ। ਹੁਣ ਗੁਰੂ ਘਰ ਦੀ (ਲੌਕਿਕ ਤੇ ਪਾਰਲੌਕਿਕ ਦੋਵੇਂ ਬਖਸ਼ੀਸ਼ਾਂ ਦੀ) ਪ੍ਰੌਢਤਾ ਦੱਸਦੇ ਹਨ, ਪਹਿਲਾਂ ਇਹ ਦਿਖਾਲਣਗੇ ਕਿ ਜੋ ਜੀਵ ਦੁਖਾਂ ਸੁਖਾਂ ਦੇ ਮਾਰੇ ਬੀ ਗੁਰੂ ਸ਼ਰਨ ਉਪਜੀਵਕਾ ਮਾਤ੍ਰ ਵਾਸਤੇ ਆਏ ਹਨ ਸੋ ਭੀ ਗੁਰੂ ਚਰਨਾਂ ਦਾ ਸਤਿਸੰਗ ਪਾਕੇ ਉੱਚ ਜੀਵਨ ਵਾਲੇ ਹੋ ਗਏ ਹਨ।
ਇਨ ਤੇ ਦੁਖਿ ਕੈ ਦਾਰਿਦ ਸਾਜਾ।
ਨਿਕਸਨਿ ਚਹਜੋ ਲੇਨਿ ਸੁਖ ਹੇਤ।
ਤਜਿ ਕੁਟੰਬ ਕੋ ਬਨਜੋਂ ਸੁਚੇਤ ॥੩੮॥

ਕਬਿੱਤ:

ਸਦਨ ਕੀ ਕਾਰ ਹੋਤਿ ਅਨਿਕ ਪ੍ਰਕਾਰ ਬਹੁ
ਕਰਤਿ ਕਰਤਿ ਹਾਰ ਜਾਤਿ ਦੁਖੀ ਮਨ ਮੈਂ।
ਸੁਨਿ ਕੈ ਸੁ ਪੰਥ ਕੀ ਬਡਾਈ ਆਯੋ ਖਾਲਸੇ ਮੈਂ,
ਜੀਵਕਾ ਕੀ ਚਾਹ ਬਸਿ ਰਹੀ[1] ਰੈਨ ਦਿਨ [1]ਜਿਸਦੇ ਕਦੇ) ਵਸਦੀ ਹੁੰਦੀ ਸੀ।

ਮੈਂ।
ਅੰਮ੍ਰਿਤ ਕੋ ਪਾਨ ਕੀਨ ਗੁਰਬਾਨੀ ਰਿਦੇ ਭੀਨ,
ਸਿੰਘ ਨਾਮ ਲੀਨ, ਭਯੋ ਬੀਰ ਧੀਰ ਰਨ ਮੈਂ।
ਇਸ ਲੋਕ ਬਿਖੈ ਸੁਖ ਪਾਇ ਸਭਿ ਭਾਂਤਿਨਿ ਕੋ
ਸਾਦਰ ਸੋ ਜਾਤਿ ਹੈ ਪ੍ਰਲੋਕ ਸੁਰਗਨਿ ਮੈਂ ॥੩੯॥

ਚੌਪਈ:

ਦਸਹੁਂ ਗੁਰਨਿ ਕੀ ਸ਼ਰਨੀ ਪਰੇ।
ਬਿਬਧ ਬਿਧਿਨਿ ਤੇ ਪ੍ਰਾਨੀ ਤਰੇ।
ਗੁਰ ਕੀ ਸੇਵ ਕੀ ਸਤਿਸੰਗ ਸੇਵਾ।
ਕਰੇ ਰਿਝਾਵਨ ਸ਼੍ਰੀ ਗੁਰਵੇਦਾ ॥੪੦॥
ਕੈ ਨਿਜ ਘਰ ਤੇ ਪ੍ਰੇਮ ਉਪਾਇ।
ਛਾਦਨ ਭੋਜਨ ਦੇ ਸਮੁਦਾਇ।
ਯਾਂ ਤੇ ਭੀ ਪ੍ਰਸੰਨ ਗੁਰ ਕਰੇ।
ਜਗ ਸੰਕਟ ਤੇ ਸਿੱਖ ਸੁ ਤਰੇ ॥੪੧॥
ਕਿਧੌਂ ਰਹੈ ਸਤਿਗੁਰ ਕੇ ਤੀਰ।
ਖੜਗ, ਤੁਪਕ, ਕੈ† ਧਰਿ ਧਨੁ ਤੀਰ।

†ਪਾ:-ਕੋ।

ਲਰਹਿ ਜੁੱਧ ਮਹਿਂ ਸ਼ੱਤ੍ਰਨਿ ਹਤੇ।
ਗੁਰਨਿ ਰਿਝਾਵੈ ਲੈ ਕਰਿ ਫਤੇ ॥੪੨॥
ਕਿਧੌਂ ਜੰਗ ਮਹਿਂ ਤਜਿ ਕੈ ਪ੍ਰਾਨ।
ਸਤਿਗੁਰ ਆਗੈ ਬਹੁ ਬਲਿ ਠਾਨਿ[1]।

[1]ਬਲ ਕਰਕੇ (ਦਿਖਾਵੇ)।

ਕਿਧੌਂ ਭਵਿੱਖਤ ਮਹਿਂ ਗੁਰ ਹੇਤ।
ਲਰਹਿ ਮਰਹਿ ਮਾਰਹਿ ਰਣਖੇਤ ॥੪੩॥
ਤਿਨ ਕੋ ਭੀ ਗੁਰ ਸਦਗਤਿ[1] ਦੈ ਹੈਂ।

[1]ਸ਼ੁਭ ਗਤੀ।

ਜਨਮ ਮਰਣ ਸੰਕਟ ਨਹਿਂ ਪੈ ਹੈ।
ਇੱਤਯਾਦਿਕ ਕਾਰਨ ਗਨ, ਜਾਨ।
ਜਿਸ ਤੇ ਬੰਧਨ ਜਗ ਕੇ ਹਾਨ ॥੪੪॥

ਗ੍ਯਾਨ ਦੇਨਿ ਕੀ ਗਤਿ[1] ਹੈ ਜਥਾ।
ਉਪਦੇਸ਼ਤਿ ਹੈਂ ਸਤਿਗੁਰ ਤਥਾ।
ਸੋ ਮੈਂ ਬਰਨੌਂ ਭਲੀ ਪ੍ਰਕਾਰ।
ਸੁਨਹੁ ਖਾਲਸਾ! ਸਭਿ ਨਿਰਧਾਰ[1]' ॥੩੫॥

[1]ਰੀਤੀ।

[1]ਪਿਛੇ ਗੁਰਮਤ ਦੱਸਦੇ ਆਏ ਹਨ ਹੁਣ ਗੁਰਮਤ ਦੀ ਪ੍ਰੌਢਤਾ ਵਿਚ ਮੁੜ ਲਿਖਣ ਲਗੇ ਹਨ:-

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਿਆਨ ਨਿਰਨੈ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥੪੯॥

## ੫੦. [ਗੁਰਮਤ ਦਾ ਗ੍ਯਾਨ ਨਿਰਣੈ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

[ਇਸ਼ਨਾਨ:-]

'ਸਵਾ ਜਾਮ, ਕੈ ਜਾਮ ਨਿਸ, ਖਟ ਘਟਿਕਾ ਕੈ ਚਾਰ।
ਸੌਚ ਸ਼ਨਾਨੇ ਸਿੱਖ ਤਨੁ, ਸਰਿਤਾ ਸਰੁ ਬਰ ਬਾਰ[1] ॥੧॥

[1]ਨਦੀ ਯਾ ਸਰੋਵਰ ਦੇ ਸੂੱਛ ਜਲ ਵਿਚ।

ਚੌਪਈ:

[ਨਾਮ:-]

ਸੱਤਿਨਾਮ ਸਿਮਰਨ ਕੋ ਲਾਗੈ।
ਪਾਛਲ ਰਾਤਿ ਨਿਤਾ ਪ੍ਰਤਿ ਜਾਗੈ।
ਗੁਰਬਾਣੀ ਪਠਿ ਅਰਥ ਬਿਚਾਰੈ।
ਗੁਨ ਸੰਗ੍ਰਹ, ਅਵਗੁਨ ਗਨ ਟਾਰੈ[1] ॥੨॥

[1]ਸਾਰੇ ਅਵਗੁਣ ਤ੍ਯਾਗੇ।

ਦਿਨਸ ਚਢੇ ਕਾਰਜ ਜੋ ਕਰੈ।
ਸੱਤਿਨਾਮ ਮੁਖਿ ਤੇ ਉਰ ਧਰੈ।
ਨਿਸ ਦਿਨ ਮਹਿਂ ਨਹਿਂ ਕਬਹੁਂ ਬਿਸਾਰੈ।
ਜਿਉਂ ਲੋਭੀ ਧਨ ਮਹਿਂ ਮਨ ਧਾਰੈ[†] ॥੩॥

[†]ਸ਼੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਦੀ ਇਹ ਵਿਆਖਿਆ ਹੈ। ਹੁਕਮ ਇਸ ਪ੍ਰਕਾਰ ਹੈ, ਯਥਾ- ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥ ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰ ਸਿਖੁ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥ [ਵਾ: ਗਉ: ਮ: ੪

ਲਿਵ ਲਗ ਜਾਇ ਪਕੇ ਅਭਿਆਸਾ।
ਸਨੇ ਸਨੇ ਤਨ ਹੰਤਾ ਨਾਸਾ।
ਸ਼੍ਰਵਣ ਗ੍ਯਾਨ ਮਹਿਂ ਪੁਨ ਲਗ ਜਾਇ।
ਸਚਿਦਾਨੰਦ ਬ੍ਰਹਮ ਜਿਸ ਭਾਇ[1] ॥੪॥

[1]ਜਿਸ ਪ੍ਰਕਾਰ (ਨਿਰਣੈ ਹੋਵੇ)।

ਕਰ ਨਿਰਨੈ ਮਨ ਦੇ ਕਰਿ ਸੁਨੇ।
ਤਜਹਿ ਨ ਤਬਿ ਸਿਮਰਨ ਨਿਤ ਭਨੇ।
ਮਨਨ ਕਰਹਿ ਪੁਨ ਜੁਗਤਿ ਅਨੇਕ।
ਬ੍ਰਹਮ ਆਤਮਾ ਕੇਰ ਬਿਬੇਕ ॥੫॥

ਤਬਿ ਭੀ ਨਿਤ ਸਿਮਰਹਿ ਸਤਿਨਾਮ।
ਨਹਿਂ ਤਜਾਗਹਿ ਜਾਨਹਿ ਸੁਖ ਧਾਮ।
ਪੁਨਿ ਬ੍ਰਿਤਿ ਚਢੀ ਨਿਧਜਾਸਨ ਜਾਇ।
ਅਨੰਦ ਆਤਮਾ ਬਿਖੈ ਟਿਕਾਇ ॥੬॥
ਸਜਾਤੀ ਪ੍ਰਤੈ ਬਿਹੈ ਪ੍ਰਵਾਹ[1]।

[1]ਸਜਾਤੀ ਬ੍ਰਿਤੀਆਂ ਦਾ (ਬ੍ਰਹਮ) ਵਿਚ ਪ੍ਰਵਾਹ ਚੱਲ ਪੈਂਦਾ ਹੈ।

ਪ੍ਰਾਪਤਿ ਭਯੋ ਅਨੰਦ ਕੇ ਮਾਂਹਿ।
ਤਬਿ ਭੀ ਨਾਂਹਿਨ ਨਾਮ ਬਿਸਾਰਹੁ।
ਰਿਦੈ ਬਿਖੈ ਕੈ ਮੁਖਹੁਂ ਉਚਾਰਹੁ ॥੭॥
ਪੁਨ ਸੱਖਜਾਤਕਾਰ ਹੁਇ ਜਾਇ।
ਤਬਿ ਇਕ ਹੁਇ ਆਪੇ ਮਿਟ ਜਾਇ[1]।

[1]ਆਪਾ ਮਿਟ ਜਾਂਦਾ ਹੈ।

ਜਬ ਲਗ ਆਪਾ ਜਾਨਹਿ ਨਜਾਰਾ।
ਨਹਿਂ ਅਭੇਦਤਾ ਭਲੀ ਪ੍ਰਕਾਰਾ ॥੮॥
ਤਬਿ ਲੌਂ ਸੱਤਿਨਾਮ ਲਿਵ ਲਾਵੈ[1]।

[1]ਭਾਵ ਇਹ ਕਿ ਯਤਨ ਨਾਲ ਵੀ ਇਨ੍ਹਾਂ ਸਾਰੀਆਂ ਅਵਸਥਾਂ ਵਿਚ ਸੱਤਿਨਾਮ ਵਿਚ ਲਿਵ ਲਾਵੇ, ਕਿਉਂਕਿ ਅੱਗੋਂ ਤਾਂ ਅਛਲ ਨਾਮ ਚੱਲਣਾ ਹੈ, ਜਿਸ ਬਾਬਤ ਵਾਕ ਹੈ:-'ਸੋਈ ਨਾਮੁ ਅਛਲੁ ਭਗਤਹ ਭਾਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ" ॥

ਨਾਨਾ ਬਿਘਨ ਹੋਨਿ ਨਹਿਂ ਪਾਵੈ।
ਸੁਭ ਗੁਨ ਸ਼੍ਰਵਨ ਮਨਨ ਨਿੱਧਜਾਸ।
ਇਹ ਫੁਲਵਾੜੀ ਰਹੀ ਪ੍ਰਕਾਸ਼ ॥੯॥
ਕਾਮ ਕ੍ਰੋਧ ਤੇ ਆਦਿ ਬਿਕਾਰੋ।
ਇਹ ਮ੍ਰਿਗ ਨਾਨਾ ਬਿਧਿਨਿ ਹਜ਼ਾਰੋਂ।
ਸੱਤਿਨਾਮ ਕੋ ਹਰਿ ਬਲਿ ਭਾਰੀ।
ਇਨਹੁਂ ਬਿਨਾਸ਼ੈ ਬਿਨਾ ਅਵਾਰੀ[1] ॥੧੦॥

[1]ਕਾਮ ਕ੍ਰੋਧ ਆਦਿ ਮ੍ਰਿਗਾਂ ਨੂੰ ਨਾਸ਼ ਕਰੇ, ਯਥਾ- "ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿਨਾਮੁ ਉਚਾਰੀ" ॥

ਨਿੱਧਜਾਸਨ ਲਗ ਚਹੈ ਸਹਾਇ।
ਰਥੀ, ਮਹਾਰਥਿ ਹੈ ਜਿਸ ਭਾਇ[1]।

[1]ਰਥੀ ਤੇ ਮਹਾਂਰਥੀ ਨੂੰ ਜਿਵੇਂ ਸਹਾਇਤਾ ਦੀ ਲੋੜ ਹੈ।

ਹੈ ਅਤਿਰਥੀ ਗਜਾਨ ਸੱਖਜਾਤ[1]।

[1]ਸਾਖਜਾਤ ਗਜਾਨ ਜੋ ਹੈ ਸੋ ਅਤਿਰਥੀ ਵਾਂਙੂ ਹੈ।

ਸਗਰੇ ਬਿਘਨ ਕਰਤਿ ਹੈ ਸ਼ਾਂਤਿ ॥੧੧॥
ਚਾਹ ਸਹਾਯਕ ਕੀ ਨਹਿਂ ਧਰੈ।

ਜੁਤਿ ਅੱਗਜਾਨ ਬਿਕਾਰਨ ਹਰੈ।
ਸਾਲਾਹੀ ਸਾਲਾਹਹੁ[1] ਤਬਿ ਲੌਂ[†]। [1]ਪ੍ਰਮਾਤਮਾਂ ਨੂੰ ਸਾਲਾਹੋ।

[†]ਇਨ੍ਹਾਂ ਤੁਕਾਂ ਤੋਂ ਨਾਮ ਦੇ ਤਯਾਗ ਦਾ ਭੁਲੇਵਾਂ ਨਹੀਂ ਖਾਣਾ ਚਾਹੀਏ ਕਿਉਂਕਿ ਕਵੀ ਜੀ ਆਪ ਪਿਛੇ ਨਾਮ ਨੂੰ ਬ੍ਰਹਮ ਦੱਸ ਆਏ ਹਨ, ਜਦ ਸ਼੍ਰੀ ਗੁ: ਨਾ: ਪ੍ਰ: ਅਧ੍ਯਾ: ੧ ਅੰਕ ੫੪ ਵਿਚ ਵਚਨ ਕੀਤਾ ਨੇ ਕਿ ਖੰਡ ਬ੍ਰਹਮੰਡ ਸਰੀਰ ਸਭ ਨਾਮ ਨੇ ਸਾਜੇ ਹਨ, ਫਿਰ ਅੰਕ ੫੫ ਵਿਚ ਕਿਹਾ ਨੇ ਕਿ ਗੁਰੂ ਦੇ ਮਤ ਵਿਚ ਨਿਰਗੁਣ ਤੇ ਸਰਗੁਣ ਸਭ ਤੋਂ ਵੱਡਾ ਨਾਮ ਹੈ, ਇਹ ਕਵੀ ਜੀ ਭੁੱਲ ਨਹੀਂ ਸਕਦੇ ਕਿ ਗੁਰਮਤ ਵਿਚ ਨਾਮ ਸਰਬ ਸ਼ਿਰੋਮਣ ਹੈ ਤੇ ਗ੍ਯਾਨ ਪੱਖ ਵਿਚ 'ਬ੍ਰਿਤੀ ਅਰੂੜ ਬ੍ਰਹਮ' ਨਾਮ ਨਾਲ ਹੀ ਰਹਿੰਦਾ ਹੈ, ਯਥਾ-"ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ" ॥ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਪਸ਼ਟ ਵਾਕ ਇਸ ਵਿਸ਼ੇ ਤੇ ਇਹ ਹਨ:-'ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ" ॥ ਪੁਨਾ:-"ਬ੍ਰਹਮ ਗਿਆਨੀ ਕੈ ਨਾਮੁ ਅਧਾਰੁ" ॥ ਸੋ ਗੁਰਮਤ ਵਿਚ ਬ੍ਰਹਮ ਗਿਆਨੀ ਵੀ ਨਾਮ ਦਾ ਤਯਾਗ ਨਹੀਂ ਕਰਦਾ। ਯਥਾ:-"ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ" ॥ ਜੀਵਨ ਮੁਕਤੀ ਦਾ ਰਸ ਲੈਣ ਵਾਲੇ ਤਾਂ ਇੰਵ ਹੀ ਸਫਲ ਗ੍ਯਾਨੀ ਰਹਿ ਸਕਦੇ ਹਨ। ਪਰ ਜੋ ਗ੍ਯਾਨੀ ਸਰੀਰ ਕਲਾ ਨਾਲੋਂ ਮੂਲੋਂ ਤ੍ਰੁਟਦਾ ਹੈ ਤੇ ਵੇਦਾਂਤ ਵਿਦ੍ਯਾ ਦੇ ਆਪਣੇ ਨਿਯਮਾਂ ਮੂਜਬ ਬ੍ਰਿਤੀਆਂ ਨੂੰ ਸੱਤ੍ਯਾ ਦੇਣੋਂ ਬੀ ਅਲੱਗ ਹੋਕੇ ਲੀਨ ਹੋ ਜਾਂਦਾ ਹੈ, ਜਿਸ ਨੂੰ ਸੱਤਵੀਂ ਭੂਮਕਾ ਕਹਿੰਦੇ ਹਨ, ਤਾਂ ਉਸ ਦੇ ਸਰੀਰ ਦੀ ਕ੍ਰਿਯਾ ਬੀ ਰਹਿ ਜਾਂਦੀ ਹੈ ਤੇ ਓਹ ਵਧੀਕ ਤੋਂ ਵਧੀਕ ੭ ਦਿਨ ਜੀਉਂਦਾ ਰਹਿ ਸਕਦਾ ਹੈ। ਉਸ ਬਾਬਤ ਕੁਛ ਬੀ ਨਹੀਂ ਕਿਹਾ ਜਾ ਸਕਦਾ। ਪਰੰਤੂ ਜੀਵਨ ਮੁਕਤੀ ਦੇ ਅਲੌਕਿਕ ਰਸ ਨੂੰ ਮਾਨਣ ਵਾਲੇ ਗ੍ਯਾਨੀ ਨੂੰ ਜੋ ਆਪ ਰਸ ਮਾਣਦਾ ਤੇ ਜਗਤ ਨੂੰ ਤਾਰਨ ਹਿੱਤ ਉਪਕਾਰ ਕਰਦਾ ਹੈ (ਬ੍ਰਹਮ ਗਿਆਨੀ ਪਰਉਪਕਾਰ ਉਮਾਹਾ) ਉਸ ਨੂੰ ਆਪਣੇ ਉਪਕਾਰਾਂ ਤੇ ਸਰੀਰ ਰੱਖ੍ਯਾ ਆਦਿ ਕ੍ਰਿਯਾਵਾਂ ਦੇ ਕਰਨ ਵਿਚ ਜੋ ਵਿਖੇਪਾਂ ਦੇ ਪਰਛਾਵੇਂ ਪੈਂਦੇ, ਸਿਥਲਤਾਂ ਆਉਂਦੀਆਂ ਹਨ, ਉਹਨਾਂ ਦੇ ਦੂਰ ਕਰਨ ਲਈ ਨਿਰਮਲ ਨਾਮ ਦਾ ਆਧਾਰ ਨਾ ਕੇਵਲ ਸੁਖਦਾਈ ਤੇ ਸਹਾਈ ਹੁੰਦਾ ਹੈ ਸਗੋਂ ਜ਼ਰੂਰੀ ਹੈ, ਇਸੇ ਕਰਕੇ ਸ਼੍ਰੀ ਗੁਰੂ ਜੀ ਨੇ ਫੁਰਮਾਯਾ ਹੈ:- 'ਨਿਰਮਲ ਨਾਮੁ ਮੇਰਾ ਆਧਾਰੁ'।

ਸੁਰਤਿ ਨ ਮਿਲਹਿ ਬ੍ਰਹਮ ਮਹਿਂ ਜਬਿ
ਲੌਂ ॥੧੨॥
ਜਿਮ ਨਦ ਵਾਹ ਸਮੁੰਦ੍ਰ ਮਹਿਂ ਮਿਲੇ।
ਏਕ ਰੂਪ ਨਹਿਂ ਹੋਵਤਿ ਭਲੇ।
ਤਬਿ ਲੌਂ ਸੱਤਿਨਾਮ ਕੋ ਸਿਮਰਨ*।
ਰਹਹੁ ਸਲਾਹਤਿ ਪ੍ਰਭੁ ਕੋ ਨਿਸ ਦਿਨ
॥੧੩॥
ਇਮ ਸਤਿਗੁਰ ਕੋ ਮਤਿ ਪਹਿਚਾਨ।
ਸੂਖਮ ਮਤਿ ਤੇ ਨਿਸ਼ਚੈ ਠਾਨਿ।
ਏਕ ਰੂਪ ਹੋਵਨ ਲਗ ਨੀਕੇ।
ਸੱਤਿਨਾਮ ਸਿਮਰਹਿ ਵਿਚ ਜੀ ਕੇ
॥੧੪॥
ਪ੍ਰਭੁ ਕੀ ਭਗਤਿ ਨਹੀਂ ਕਬਿ ਤ੍ਯਾਗੈ।
ਸਾਖਿਯਾਤ ਲਗ ਉਰ ਅਨੁਰਾਗੈ।
ਸਾਲਾਹੀ ਸਾਲਾਹ ਮਝਾਰ।
ਇਹ ਆਸ਼ੈ ਗੁਰ ਕੀਨ ਉਚਾਰ ॥੧੫॥

ਸਾਖਿਆਤ ਪਰ ਤੁਕ ਜਹਿਂ ਬਨੀ।
ਤਹਾਂ ਭਗਤਿ ਸ਼੍ਰੀ ਨਾਨਕ ਭਨੀ।
'ਜੋ ਤੁਧੁ ਭਾਵੈ ਸਾਈ ਭਲੀ ਕਾਰ।
ਤੂੰ ਸਦਾ ਸਲਾਮਤਿ ਨਿਰੰਕਾਰ†' ॥੧੬॥

†ਇਹ ਅਪਨੇ ਚਾਏ ਪ੍ਰਕਰਣ ਦੇ ਨਿਬਾਹ ਵਿਚ ਕੋਸ਼ਿਸ਼ ਕਰ ਰਹੇ ਹਨ ਕਿ ਕਿਵੇਂ ਜਪੁਜੀ ਵਿਚੋਂ ਵੇਦਾਂਤ ਸਹੀ ਹੋ ਜਾਵੇ, ਇਨ੍ਹਾਂ ਤੁਕਾਂ ਦੀ ਨਿਰਪੱਖ ਵਿਚਾਰ ਇਹ ਭਾਵਾਰਥ ਸਹੀ ਨਹੀਂ ਕਰਦੀ, ਕਿਉਂਕਿ ਇਸ ਪੌੜੀ ਵਿਚ ਜਿਸ ਨੂੰ 'ਤੁੱਧ' ਪਦ ਕਿਹਾ ਹੈ ਉਸ ਨੂੰ ਦੂਸਰੀ ਵਿਚ 'ਤੂੰ' ਕਿਹਾ ਹੈ, ਦੁਇ ਪਦ ਪ੍ਰਮਾਤਮਾਂ ਦੇ ਵਾਚਕ ਹਨ, ਜੀਵ ਪਦ ਦਾ ਵਾਚਕ ਪਦ ਦੁਹਾਂ ਵਿਚ ਕੋਈ ਨਹੀਂ ਭਾਸਦਾ।

ਸ਼੍ਰਵਨ ਮਨਨ ਨਿੱਧਜਾਸਨ ਪਾਛੇ।
ਪ੍ਰਭੁ ਭਾਣਾ ਪੁਨ ਮਾਨਹਿ ਆਛੇ।
ਸਾਖਿਯਾਤ ਕੀ ਤੁਕ ਨੇ ਨੇਰੇ।
ਚਾਰ ਹੀ ਥਾਨ ਕਹੀ ਚਹੁਂ ਬੇਰੇ ॥੧੭॥
ਸ਼੍ਰੁਤਿ ਮਹਿਂ ਮਹਾਂਵਾਕ ਜਿਮ ਚਾਰ।
ਤਿਮ ਜਪੁਜੀ ਮਹਿਂ ਚਾਰ ਉਚਾਰ।
ਮਿਲਯੋ ਭਗਤਿ ਸੋਂ ਗਯਾਨ ਬਖਾਨਾ[1]।
ਕਲ ਮਹਿਂ ਕੇਵਲ[1] ਨਹਿਂ ਸ਼ੁਭ ਜਾਨਾ ॥੧੮॥

[1]ਭਗਤੀ ਨਾਲ ਮਿਲਿਆ ਗਯਾਨ।
[1]ਕੇਵਲ (ਗਯਾਨ)।

ਸ਼ੁਭ ਗਤਿ ਤੋ ਕੋਈ ਨਰ ਪਾਵੈ।
ਸੁਨਿ ਬ੍ਰਹਮ ਗਯਾਨ ਬਿਗਰ ਬਹੁ ਜਾਵੈਂ।
ਯਾਂ ਤੇ ਰੂਖੋ[1] ਗਯਾਨ ਨ ਭਨਯੋ।
ਜਹਿਂ ਕਹਿਂ ਕਹਯੋ ਭਗਤਿ ਕੇ ਸਨਯੋ ॥੧੯॥

[1]ਸੁੱਕਾ।

ਅਹੰਬ੍ਰਹਮਾਸਮਿ ਵਹਿਰ ਨ ਗਾਵੋ।
ਇਹ ਬ੍ਰਿਤਿ ਹਿਯਰੇ ਬਿਖੈ ਟਿਕਾਵੋ।
ਬਾਹਰ ਪ੍ਰਭੁ† ਕੇ ਦਾਸ ਉਚਾਰਹੁ।
ਸੰਤਨ ਬਿਖੈ ਭਾਉ ਕੋ ਧਾਰਹੁ† ॥੨੦॥

†ਪਾ:-ਸਭਿ।

†ਕਵਿ ਜੀ ਦੀ ਇਹ ਤੁਕ ਕਥਨੀ ਮਾਤ੍ਰ ਨਹੀਂ ਆਪਦੀ ਕਰਨੀ ਬੀ ਇਹੋ ਹੈ। ਇਤਨੇ ਉਚੇ ਦਰਜੇ ਦੇ ਕਵੀ ਵਿਦਵਾਨ ਤੇ ਬ੍ਰਹਮ ਗਯਾਨ ਦੇ ਵੇਤਾ ਹੋ ਕੇ ਆਪ ਨੂੰ ਜਦ ਸਮਾਂ ਮੰਗਣ ਦਾ ਆਯਾ ਹੈ ਤਾਂ ਸਤਿਗੁਰੂ ਜੀ ਤੋਂ

ਭਗਤੀ ਦਾਨ, ਸਿੱਖੀ ਦਾਨ, ਨਾਮ ਦਾਨ ਹੀ ਮੰਗਿਆ ਹੈ। ਯਥਾ:-ਲਾਜ ਰਖਹੁ ਨਿਜ ਨਾਮਹਿ ਕੀ ਸਿਖ ਮੈਂ ਤੁਮਰੋ ਜਗ ਮਾਂਹਿ ਕਹਾਵਤਿ। [ਨਾ: ਪ੍ਰ: ਪੂ: ਅਧ੍ਯਾ: ੧ ਅੰਕ ੩੧] ਪੁਨਾ:-ਗੁਰਸਿੱਖੀ ਜਾਚਉਂ ਹਉਂ ਦਾਨਾ। ਜਿਸ ਤੇ ਹੋਇ ਪਰਮ ਕੱਲਜਾਨਾ। [ਨਾ: ਪ੍ਰ: ਅਧ੍ਯਾ: ਪ੭ ਅੰਕ ੧੦੯] ਪੁਨਾ:-ਅਸਿ ਤਿੱਖੀ ਸਿੱਖੀ ਅਸ ਜਾਚ। ਚਿਤ ਕੀ ਬ੍ਰਿਤੀ ਸਾਚ ਮਹਿਂ ਰਾਚ। [ਗੁ: ਪ੍ਰ: ਸੂ: ਐਨ ੨ ਅੰਸੂ ੩੬-੩੮] ਫਿਰ ਆਪ ਦੀ ਰਚਨਾ ਗੁਰੂ ਯਸ਼, ਗੁਰੂ ਸ਼ਰਧਾ ਤੇ ਗੁਰ ਭਗਤੀ ਨਾਲ ਇਤਨੀ ਭਰੀ ਪਈ ਹੈ ਕਿ ਜਿਸ ਦੇ ਅੱਗੇ ਕਿਸੇ ਹੋਰ ਸਬੂਤ ਦੀ ਲੋੜ ਨਹੀਂ ਰਹਿੰਦੀ ਕਿ ਕਵੀ ਜੀ ਪੂਰਨ ਗੁਰ ਸਿੱਖ, ਨਾਮੀ ਸਿੱਖ, ਤੇ ਗੁਰੂ ਪ੍ਰੇਮ ਨਾਲ ਰੱਤੇ ਗੁਰਮੁਖ ਸੇ। ਵਾਚ ਗਿਆਨੀਆਂ ਨੂੰ ਆਪ ਦੇ ਅਮਲ ਵਲ ਤੱਕ ਕੇ ਸਿੱਖ੍ਯਾ ਲੈਣੀ ਚਾਹੀਏ। ਉਹਨਾਂ ਦੇ ਵੇਦਾਂਤ ਨਿਰੂਪਣ ਨੂੰ ਪੜ੍ਹਕੇ ਉਹਨਾਂ ਨੂੰ ਖੁਸ਼ਕ ਵੇਦਾਂਤੀ ਸਮਝਕੇ ਵੇਦਾਂਤ ਦੀ ਵਾਕ ਰਚਨਾ ਸਿੱਖਕੇ ਫੋਕੇ ਕਥਨੀ ਦੇ ਗ੍ਯਾਨੀ ਬਣਨ ਨੂੰ ਕਵੀ ਜੀ ਦਾ ਆਸ਼ਯ ਸਮਝਣਾ ਭੁੱਲ ਹੈ। ਕਵੀ ਜੀ ਨੇ ਸਾਰੇ ਐਸੇ ਵਿਸ਼ੇ ਗੁਰਸਿੱਖਾਂ ਦੀ ਵਾਕਫੀ ਲਈ ਦਿੱਤੇ ਹਨ, ਨਾਕਿ ਗੁਰਮਤ ਉਤੇ ਕਿਸੇ ਸ਼ੈ ਨੂੰ ਤਰਜੀਹ ਦੇਕੇ ਗੁਰਮਤ ਤੋਂ ਵਿਮੁਖ ਹੋਣ ਲਈ। ਗੁਰਮਤ ਦੇ ਇਸ ਅਸੂਲ ਨੂੰ ਕਦੇ ਨਹੀਂ ਭੁੱਲਣਾ ਚਾਹੀਏ:-

ਜਗੁ ਕਊਆ ਮੁਖਿ ਚੁੰਚ ਗਿਆਨੁ ॥
ਅੰਤਰਿ ਲੋਭੁ ਝੂਠੁ ਅਭਿਮਾਨੁ ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥ [ਬਿਲਾ: ਮ: ੩
ਪੁਨਾ:- ਜਗਿ ਗਿਆਨੀ ਵਿਰਲਾ ਆਚਾਰੀ ॥ ਜਗਿ ਪੰਡਿਤੁ ਵਿਰਲਾ ਵੀਚਾਰੀ ॥ [ਆ: ਮ: ੧

ਜਿਉਂ ਕਿਉਂ ਸ਼ਕਤਿ ਮਹਿਤ ਕੋ ਧਰਹੁ।
ਤਜੋਂ ਤਜੋਂ ਛਿਮਾ ਅਜਰ ਕੋ ਜਰਹੁ।
†ਉਰ ਮਹਿਂ ਨਭ ਅੰਗੁਸ਼ਟ ਪ੍ਰਮਾਨ[1]।

[1]ਰਿਦੇ ਰੂਪੀ ਆਕਾਸ਼ ਵਿਚ ਅੰਗੂਠੇ ਪ੍ਰਮਾਨ ਹੈ। †ਹੁਣ ਆਤਮ ਪੁਰਾਣ ਦੇ ਭਾਵ ਟੁਰ ਪਏ ਹਨ।

ਜੀਵਾਤਮ ਕੋ ਬਾਸ ਪਛਾਨ ॥੨੧॥
[1]ਬੁਧਿ ਮਹਿਂ ਪ੍ਰਤਿਬਿੰਬਤਿ ਭਾ ਬ੍ਰਹਮ।

[1]ਬੁਧੀ ਵਿਚ ਬ੍ਰਹਮ ਦਾ ਅਕਸ ਪਿਆ (ਇਸ ਤਰ੍ਹਾਂ) ਜੜ੍ਹ (ਬੁੱਧੀ ਤੇ) ਚੇਤਨ (ਬ੍ਰਹਮ) ਦੇ ਧਰਮ ਮਿਲਕੇ ਇਕ ਹੋ ਗਏ।

ਜੜ ਚੇਤਨ ਮਿਲ ਭੇ ਇਕ ਧਰਮ[2]।
ਮਨ ਸਾਧਨ ਸੰਕਲਪ ਕਰਨ ਕੋ[1]।

[1]ਜੀਵ ਲਈ) ਸੰਕਲਪ ਕਰਨ ਦਾ ਸਾਧਨ (ਵਸੀਲਾ) ਮਨ ਹੈ।

ਅਤਿ ਚੰਚਲਤਾ ਕਰਹਿ ਧਰਨ ਕੋ[1] ॥੨੨॥

[1]ਮਨ) ਚੰਚਲਤਾ ਨੂੰ ਅਤੀ ਕਰਕੇ ਧਾਰਨ ਕਰਦਾ ਹੈ।

ਰਵਿ ਕੇ ਅੱਗ੍ਰ ਤਿਰਵਰਾ[1] ਜੈਸੇ।

[1]ਤ੍ਰਸ਼ਰੇਣੂ, ਨਿੱਕੇ ਨਿੱਕੇ ਚਮਕਦੇ ਕਿਣਕੇ ਜੋ ਕਿਸੇ ਛੇਕ ਵਿਚੋਂ ਲੰਘਦੀ ਧੁੱਪ ਵਿਚੋਂ ਦਿੱਸਦੇ ਹਨ। ਤਿੰਨ ਯਾ ੩੦ ਪ੍ਰਮਾਣੂ ਦਾ ਇਕ ਤ੍ਰਸ਼ਰੇਣੂ ਮੰਨਿਆ ਹੈ।

ਮਨ ਸਰੂਪ ਸੂਖਮ ਲਖਿ ਤੈਸੇ।
ਇੰਦ੍ਰੈ ਗ੍ਯਾਨ ਉਪਾਵਨ ਹਾਰੋ।
ਮਨ ਤੇ ਬਿਨਾ ਨ ਅਪਰ ਬਿਚਾਰੋ ॥੨੩॥
ਤ੍ਵਚ ਕੇ ਸੰਗ ਸਪਰਸ਼ ਹੋਇ ਮਨ।

| | |
|---|---|
| ਪੰਚਹੁੰ ਗਜਾਨ ਉਪਾਵਨ ਤਤਛਿਨ[1]। | [1]ਪੰਜਾਂ ਹੀ ਇੰਦ੍ਰੀਆਂ ਨੂੰ ਗਜਾਨ ਉਤਪਤ ਹੁੰਦਾ ਹੈ ਉਸ ਵੇਲੇ। |
| [1]ਸੁਖਪਤਿ ਮਹਿਂ ਇਕ ਨਾਰਿ ਮਝਾਰੇ। | [1]ਸੁਖੋਪਤੀ ਵਿਚ ਨਾੜੀ ਵਿਚ ਜਾਕੇ ਮਨ ਰਹਿੰਦਾ ਹੈ ਤਦੋਂ ਤੁਚਾ ਨਾਲ ਸਪਰਸ਼ ਨਹੀਂ ਕਰਦਾ। |
| ਨਹਿਂ ਸਪਰਸ਼ ਤੁਚ ਸੋਂ ਤਬਿ ਧਾਰੇ ॥੨੪॥ | |
| ਲਪਟਜੋ† ਰਹਿਤਿ ਨਾਰ ਕੇ ਮਾਂਹੀ[1]। | [1]ਉਸ) ਨਾੜੀ ਵਿਚ ਲਿਪਟਿਆ ਰਹਿੰਦਾ ਹੈ। †ਪਾ:-ਲਟਕਿਓ। |
| ਪ੍ਰਾਪਤਿ ਤਬਹਿ ਗਜਾਨ ਕੀ ਨਾਂਹੀ[1]। | [1]ਬਾਹਰਲੇ) ਗਜਾਨ ਦੀ ਪ੍ਰਾਪਤੀ ਉਸ ਨੂੰ ਨਹੀਂ ਰਹਿੰਦੀ। |
| ਜਾਗ੍ਰਤਿ ਮਹਿਂ ਸਪਰਸ਼ ਤੁਚ[1] ਹੋਇ। | [1]ਤੁਚਾ ਨਾਲ। |
| ਗਜਾਨ ਪਾਇ ਸਭਿ ਕੋ ਤਬਿ ਸੋਇ ॥੨੫॥ | |
| ਸੌਮੋ ਭਾਗ ਚੀਰਿਯੇ ਬਾਰ[1]। | [1]ਵਾਲ ਚੀਰੀਏ ਤਾਂ ਉਸ ਦੇ ਸੌਵੇਂ ਹਿੱਸੇ (ਬਰਾਬਰ)। |
| ਅਸ ਅਤਿ ਸੂਖਮ ਹੈ ਇਕ ਨਾਰਿ[1]। | [1]ਨਾੜੀ। |
| ਸੁਪਨਾਵਸਥਾ ਤਿਸ ਮਹਿਂ ਪਾਵੈ। | |
| ਥਿਰ ਨਾਰੀ ਮਹਿਂ ਸਕਲ ਬਨਾਵੈ[1]ਃ- ॥੨੬॥ | [1]ਉਸ) ਨਾੜੀ ਵਿਚ ਬੈਠਾ ਹੋਇਆ ਸਭ ਕੁਛ ਬਣਾਉਂਦਾ ਹੈ। |
| ਸਭ ਛਿਤ, ਸਿੰਧੁ, ਧਰਾਧਰ ਭਾਰੇ[1]। | [1]ਭਾਰੀ ਪਰਬਤ। |
| ਸੂਰਜ, ਚੰਦ, ਗਗਨ, ਗਨ ਤਾਰੇ†। | †ਪਾ:-ਗਗਨ ਗਤਿ ਤਾਰੇ। |
| ਸ਼ਕਤਿ ਬ੍ਰਹਮੰਡ ਰਚਨ ਕੀ ਹੋਇ। | |
| ਸੂਖਮ ਬਿਖੈ ਥੂਲ ਇਮ ਜੋਇ[1] ॥੨੭॥ | [1]ਬ੍ਰਹਮੰਡ ਰਚਨ ਦੀ ਸ਼ਕਤੀ (ਇਸ ਮਨ ਵਿਚ ਹੁੰਦੀ ਹੈ, ਐਉਂ ਸੂਖਮ ਵਿਚ ਅਸਥੂਲ ਦਿਖਾਈ ਦਿੰਦਾ ਹੈ। |
| ਜਿਮ ਸੁਪਨਾ ਜੀਵਾਤਮ ਕੇਰਾ। | |
| ਜੋ ਚਾਹੈ ਰਚਿ ਲੇਤਿ ਬਡੇਰਾ। | |
| ਤਿਮ ਈਸ਼ੁਰ ਕੋ ਸੁਪਨਾ ਅਹੈ[1]। | [1]ਤਿਵੇਂ ਈਸ਼੍ਵਰ ਦਾ ਸੁਪਨਾ ਹੈ (ਜਗਤ)। |
| ਬਿਧਿ ਪ੍ਰਪੰਚ ਜੇਤਿਕ ਦ੍ਰਿਸ਼ ਲਹੈ[1] ॥੨੮॥ | [1]ਜਿਤਨਾ ਕੁ ਬ੍ਰਹਮਾ ਦੀ ਰਚਨਾ ਸੰਸਾਰ ਦਿਖਾਈ ਦਿੰਦੀ ਹੈ ਭਾਵ ਇਹ ਈਸ਼੍ਵਰ ਦਾ ਸੁਪਨਾ ਹੈ। |
| ਇਸ ਜਗ ਮਹਿਂ ਸਭਿ ਜੀਵ ਦੁਖਾਰੇ। | |
| ਬਸਿ ਅੱਗਜਾਨ ਬੰਧ ਮਹਿਂ† ਭਾਰੇ[1]। | [1]ਅਗਜਾਨ ਦੇ ਭਾਰੇ ਬੰਧਨ ਵਿਚ ਹੈਨ। †ਪਾ:-ਹਿਤ। |
| ਅਤਿ ਸੰਕਟਿ ਤੇ ਤਨ ਕੋ ਤਜੈ। | |

| | |
|---|---|
| ਅਘ ਤੇ ਦੂਤ ਸਾਸਨਾ ਸਜੈ[1] ॥੨੯॥ | [1]ਪਾਪਾਂ ਦੇ ਕਾਰਨ ਜਮ ਦੀਆਂ ਤਾੜਨਾ ਸਹਿੰਦਾ ਹੈ (ਜੀਵ)। |
| ਨਾਨਾ ਨਰਕਨਿ ਕਸ਼ਟ ਭੁਗਾਵੈ। | |
| ਅਘ ਫਲ ਭੁਗੇ ਵਹਿਰ ਨਿਕਸਾਵੈ। | |
| ਤਿਮ ਹੀ ਨਾਨਾ ਸੁਖ ਕੋ ਦੇਤਿ। | |
| ਕਰਤਿ ਪੁੰਨ ਜੋ ਰਹੈ ਸੁਚੇਤ ॥੩੦॥ | |
| ਪਾਪੀ ਪੁੰਨੀ ਦੁਖ ਸੁਖ ਪਾਇ। | |
| ਚੰਦ ਅੰਸ ਮਹਿਂ ਪੁਨ ਮਿਲ ਜਾਇ[1]। | [1]ਚੰਦ੍ਰਮਾਂ ਦੀ ਕਿਰਨ ਵਿਚ ਫਿਰ ਮਿਲ ਜਾਂਦਾ ਹੈ। (ਜੀਵ)। |
| ਤਿਨ ਦ੍ਵਾਰਾ[1] ਅੰਨਨ ਮਾਹਿਂ ਆਵੈ। | [1]ਚੰਦ ਦੀਆਂ ਕਿਰਣਾਂ) ਦ੍ਵਾਰਾ। |
| ਚਾਕੀ ਮੂਸਲ ਤੇ[1] ਦੁਖ ਪਾਵੈ ॥੩੧॥ | [1]ਚੱਕੀ ਤੇ ਮੂਸਲ ਆਦਿ ਤੋਂ। |
| ਅਗਨੀ ਬਿਖੈ ਪਕਾਵਤਿ ਫੇਰ। | |
| ਭੋਗਹਿ ਨਾਨਾ ਕਸ਼ਟ ਬਡੇਰ। | |
| ਪੁਨ ਪ੍ਰਾਨੀ ਕੇ ਦਾੜਨਿ ਮਾਹਿਂ। | |
| ਚਿਥਿ[†] ਬਹੁ ਭਾਂਤਨਿ ਤੇ ਦੁਖ ਪਾਹਿ ॥੩੨॥ | [†]ਪਾ:-ਬਚ। |
| ਉਦਰ ਬਿਖੈ ਜਠਰਾਗਨਿ ਤੇਜ। | |
| ਤਹਿਂ ਸੰਕਟ ਲਹਿ ਅਸਨ ਅਮੇਜ[1]। | [1]ਭੋਜਨ ਵਿਚ ਮਿਲਿਆ। |
| ਪੁਨ ਰਸ ਸੰਗ ਨਸਾ ਮਹਿਂ ਬਸੈ। | |
| ਤਨ ਕੋ ਰੁਧਰ ਹੋਤਿ ਦੁਖ ਗ੍ਰਸੈ ॥੩੩॥ | |
| ਬਹੁਰ ਸ਼੍ਰੋਨ ਤੇ ਆਮਿਖ ਬਨੈ। | |
| ਤਹਾਂ ਪਹੁੰਚਿ ਬਡ ਸੰਕਟ ਸਨੈ। | |
| ਸਨੇ ਸਨੇ ਪੁਨ ਮੇਦ ਮਝਾਰਾ[1]। | [1]ਮਿੱਝ ਵਿਚ। |
| ਤਾਂਹਿ ਬਸਹਿ ਸਭਿ ਰੀਤਿ ਦੁਖਾਰਾ ॥੩੪॥ | |
| ਅਸਥੀ ਮਹਿਂ ਮੁਸ਼ਕਲਤਾ ਪਾਇ। | |
| ਇਮ ਹੀ ਸਪਤ ਧਾਤ[1] ਮਹਿਂ ਜਾਇ। | [1]ਰਕਤ, ਰੋਮ, ਨਾੜੀ, ਤੁਚਾ, ਅਸਥਿ, ਮਿੱਝ (ਚਰਬੀ), ਵੀਰਜ। |
| ਪੁਨ ਬੀਰਜ ਕੇ ਮਿਲਿ ਕੈ ਸੰਗ। | |
| ਪ੍ਰਾਨੀ ਕੇ ਉਪਜਾਇ ਅਨੰਗ[1] ॥੩੫॥ | [1]ਕਾਮ। |
| ਇਸਤ੍ਰੀ ਕੇ ਸੰਜੋਗ ਕੋ ਪਾਇ। | |

| | |
|---|---|
| ਨਿਕਸ ਲਿੰਗ[1] ਤੇ ਭਗ[2] ਮਹਿਂ ਜਾਇ। | [1]ਇੰਦ੍ਰੀ। [2]ਯੋਨੀ। |
| ਰਜ ਕੋ ਰੁਧਰ ਬੀਰਜ ਲਪਟੰਤਿ[1]। | [1]ਰਜ ਦੇ ਲਹੂ ਵਿਚ ਜਦ ਵੀਰਜ ਲਪਟਿਆ। |
| ਗੁਲਕਾ ਸਮ ਗ੍ਰਭ ਥਲ ਥਿਰਿਯੰਤਿ[1] ॥੩੬॥ | [1]ਗਰਭਾਸ਼ਯ ਵਿਚ ਟਿਕਕੇ ਗੋਲ ਮੋਲ (ਜਿਹਾ) ਬਣਦਾ ਹੈ। |
| ਤਹਿਂ ਨੌ ਮਾਸ ਬਾਸ ਕੋ ਪਾਇ। | |
| ਦੁਖ ਭੋਗੈ ਬਨਿ ਸਿਰ ਤਰਵਾਇ[1]। | [1]ਸਿਰ ਤਲਵਾਇਆ ਰਹਿਕੇ। |
| ਮਿਲ੍ਯੋ ਰਹੈ ਮਲ ਮੂਤ੍ਰ ਕੇ ਸੰਗ। | |
| ਬਨਹਿ ਬ੍ਰਧਹਿ ਕਾਇਆਂ ਸਰਬੰਗ[1] ॥੩੭॥ | [1]ਉਸ ਗੋਲੇ ਦੇ ਫੇਰ) ਸਾਰੇ ਅੰਗ ਬਣਦੇ ਵਧਦੇ ਤੇ ਸਰੀਰ (ਬਣਦਾ ਹੈ)। |
| ਕਸ਼ਟ ਗਰਭ ਕੇ ਗਿਨੇ ਨ ਜਾਇਂ। | |
| ਜਿਨ ਕੋ ਸੁਨਿ ਰੁਮੰਚ ਹ੍ਵੈ ਆਇ[1]। | [1]ਰੋਮ ਖੜੇ ਹੋ ਜਾਂਦੇ ਹਨ। |
| ਭਗ ਦ੍ਵਾਰਾ ਨਿਕਸਤਿ ਦੁਖ ਪਾਵੈ। | |
| ਨੀਠ ਨੀਠ ਬਾਹਰ ਕੋ ਆਵੈ ॥੩੮॥ | |
| ਦ੍ਵਾਰ ਤੰਗ ਤਨ ਥੂਲ ਬਡੇਰਾ[1]। | [1]ਜੋਨੀ ਦਾ) ਦਵਾਰਾ ਤੰਗ ਹੈ ਤੇ (ਬੱਚੇ ਦਾ) ਸਰੀਰ ਬਹੁਤ ਥੂਲ ਤੇ ਵਡਾ ਹੁੰਦਾ ਹੈ। |
| ਜੰਤੀ ਸਮ[1] ਖੈਂਚਿਯ ਤਿਸ ਬੇਰਾ। | [1]ਜਿਵੇਂ ਸੁਨਾਰਾ) ਤਾਰ (ਖਿੱਚਦਾ ਹੈ) ਬਾਰੇ (ਵਿਚੋਂ ਤਿਸ) ਵਾਂਗ। |
| ਆਪ ਦੁਖੀ, ਜਨਨੀ ਦੁਖ ਦੇਤਿ। | |
| ਨਿਕਸਤਿ ਗਿਰਤਾ ਹੋਤਿ ਅਚੇਤ ॥੩੯॥ | |
| ਜਥਾ ਬਿਰਣ ਤੇ ਪਰਹਿ ਸੁ ਕੀਰਾ[1]। | [1]ਜਿਵੇਂ ਫੋੜੇ ਵਿਚੋਂ ਕੀੜਾ (ਡਿੱਗ ਪੈਂਦਾ ਹੈ)। |
| ਤਿਮ ਬਾਹਰ ਭਾ ਬਹੁ ਦੁਖ ਪੀਰਾ। | |
| ਕਿਤਿਕ ਸਮੇਂ ਮਹਿਂ ਚੇਤਨ ਹੋਇ। | |
| ਸੁਧ ਕੋ ਪਾਇ ਉਠਤਿ ਹੈ ਰੋਇ ॥੪੦॥ | |
| ਬਾਲ ਅਵਸਥਾ ਮਹਿਂ ਦੁਖ ਘਨੇ। | |
| ਰਾਵ ਰੰਕ ਕੇ ਇਹ ਸਭਿ ਬਨੇ[1]। | [1]ਭਾਵੇਂ ਰਾਜਾ ਹੋਵੇ ਭਾਵੇਂ ਕੰਗਾਲ ਸਭ ਨੂੰ ਇਹ (ਦੁੱਖ) ਬਣਦੇ ਹੈਨ। |
| ਸਗਰੇ ਗਰਭ ਬਿਖੈ ਪਰਿਆਵੈਂ[1]। | [1]ਸਾਰੇ ਗਰਭ ਵਿਚ ਪੈਕੇ ਹੀ (ਸੰਸਾਰ ਵਿਚ) ਆਉਂਦੇ ਹਨ। |
| ਬਾਲ ਮੂੜ[1] ਰੋਦਨ[2] ਤਪਤਾਵੈ ॥੪੧॥ | [1]ਬੱਚਾ ਮੂਰਖ ਹੁੰਦਾ ਹੈ। [2]ਰੋਂਦਾ ਹੈ। |
| ਕਸ਼ਟ ਹੋਤਿ ਨਹਿਂ ਜਾਤਿ ਬਤਾਯੋ। | |
| ਸਦਾ ਅਸ਼ੁਚਿ[1] ਡਹਿਕਤਿ[2] ਡਰਪਾਯੋ[3]। | [1]ਮੈਲਾ। [2]ਤ੍ਰਬ੍ਰਕਦਾ ਹੈ। [3]ਡਰਦਾ ਹੈ। |

ਰਹੈ ਅਸ਼ਕਤਿ ਕ੍ਰਿਯਾ ਨਹਿਂ ਹੋਇ।
ਜਾਚਹਿ ਚੰਦ ਕਹਾਂ ਦੇ ਕੋਇ[1] ॥੪੨॥ — [1]ਚੰਦ੍ਰਮਾ ਮੰਗਦਾ ਹੈ ਭਲਾ ਕੌਣ ਲਿਆਕੇ ਦੇਵੇ।
ਇੱਤਜਾਦਿਕ ਸੰਕਟ ਗਨ ਪਾਇ।
ਭਯੋ ਤੁਰਨ ਤਰੁਨੀ ਚਿਤ ਲਾਇ।
ਬਧੇ ਬਿਕਾਰ ਅਨੇਕ ਪ੍ਰਕਾਰਾ।
ਸ਼ੱਤ੍ਰੁ ਮਿੱਤ੍ਰ ਕਰਿ ਬੰਧ ਅਖਾਰਾ[1] ॥੪੩॥ — [1]ਸੱਜਨ ਤੇ ਵੈਰੀ ਥਾਪ ਕੇ (ਜੁੱਧ) ਅਖਾੜੇ ਮਚਾਉਂਦਾ ਹੈ।
ਚਹਜੋ ਪਦਾਰਥ ਹਾਥ ਨ ਆਇ[1]। — [1]ਜੋ ਪਦਾਰਥ ਚਾਹੁੰਦਾ ਹੈ ਸੋ ਹੱਥ ਨਹੀਂ ਆਉਂਦਾ (ਤਾਂ ਸੜਦਾ ਹੈ ਤੇ)।
ਜੋ ਪ੍ਰਾਪਤਿ ਸੋ ਨਹਿਂ ਖੁਸ ਜਾਇ[1]। — [1]ਤੇ ਜੋ ਪ੍ਰਾਪਤ ਹੈ, ਉਹ ਖੁੱਸ ਨਾ ਜਾਵੇ (ਇਹ ਚਿੰਤਾ ਰਹਿੰਦੀ ਹੈ)।
ਜਿਤ ਕਿਤ ਧਨ ਕੋ ਲੈਬੇ ਹੇਤ।
ਜਤਨ ਕਰਤਿ ਬਲ ਬੁੱਧਿ ਸਮੇਤ ॥੪੪॥
ਤ੍ਰਿਪਤਿ ਹੋਨਿ ਲਗ ਪ੍ਰਾਪਤਿ ਨਾਂਹੀ[1]। — [1]ਭਾਵ ਰੱਜਵਾਂ (ਪਦਾਰਥ) ਨਹੀਂ ਮਿਲਦਾ।
ਬੋਲੈ ਕੂਰ, ਨ ਧਰਮ ਰਖਾਹੀ।
ਭਯੋ ਬ੍ਰਿੱਧ ਨਿਰਬਲ ਤਨ ਰਹਿਯੋ।
ਜੀਰਣ ਅਧਿਕ ਜਰਜਰੀ ਲਹਿਯੋ ॥੪੫॥
ਖਾਂਸੀ ਆਦਿ ਬਯਾਧਿ ਹੁਇੰ ਬ੍ਰਿੰਦ।
ਅਪਮਾਨਤ ਪਰਵਾਰ ਬਿਲੰਦ[1]। — [1]ਭਾਵ ਟੱਬਰ ਉਸਦਾ ਆਦਰ ਨਹੀਂ ਕਰਦਾ।
ਸੰਕਟ ਅਧਿਕ ਪਾਇ ਮਰਿ ਰਹੈ।
ਜੀਵ ਗਤੀ ਜਿਮ, ਕਯਾ ਕਰਿ ਕਹੈਂ[1] ॥੪੬॥ — [1]ਭਾਵ ਜੀਵ ਦੀ (ਦੁਖ ਭਰੀ) ਗਤੀ ਕਹੀ ਨਹੀਂ ਜਾ ਸਕਦੀ।
ਲੇਸ਼ ਮਾਤ੍ਰ ਦੁਖ ਬਰਨਨ ਕਰੇ।
ਸਰਬ† ਜਿ ਕਹੈਂ ਗ੍ਰੰਥ ਇਕ ਭਰੇ। — †ਪਾ:-ਬਹੁ।
ਜਨਮ ਕਰੋਰਹੁਂ ਧਰਿ ਧਰਿ ਮਰਿਯੋ।
ਕਿਸੀ ਸ਼ਰੀਰ ਬਿਖੈ ਨਹਿਂ ਥਿਰਿਯੋ ॥੪੭॥
ਜਨਮ ਅਸੰਖ ਭਵਿੱਖਤਿ[1] ਲਹੈ। — [1]ਅਗੋਂ ਨੂੰ।
ਦੁਖ ਸੁਖ ਕੂਰ ਭੋਗ ਮਰਿ ਰਹੈ[1]। — [1]ਕੂੜੇ ਦੁਖ ਸੁਖ ਭੋਗਕੇ ਮਰ ਰਹਿੰਦਾ ਹੈ।

ਬਿਨ ਸਤਿਗੁਰ ਕੀ ਸ਼ਰਨੀ ਪਰੇ।
ਕੋਇ ਨ† ਬੰਦ ਖਲਾਸੀ ਕਰੇ ॥੪੮॥ †ਪਾ:-ਨਹਿਂ।

ਭੂਰ ਭਾਗ ਤੇ ਭਾਉ ਭਗਤਿ ਲਹਿ।
ਬਨਹਿ ਸਿੱਖ ਗੁਰ ਚਰਨ ਸ਼ਰਨ ਰਹਿ।
ਤਨ ਕਰਿ ਮਨ ਕਰਿ ਧਨ ਕਰਿ ਸੇਵਾ।
ਛਲ ਬਿਨ ਹ੍ਵੈ ਰਿਝਾਇ ਗੁਰਦੇਵਾ ॥੪੯॥
ਲੇ ਉਪਦੇਸ਼ ਕਮਾਵੈ ਮਨ ਤੇ।
ਸੇਵਾ ਕਰਹਿ ਸਰਬ ਹੀ ਤਨ ਤੇ।
ਤੌਂ ਇਸ ਕੋ ਹੋਵਤਿ ਛੁਟਕਾਰਾ।
ਕਰਮ ਬੰਧ ਤਜਿ[1] ਬਨਹਿ ਸੁਖਾਰਾ ॥੫੦॥ [1]ਕਰਮਾਂ ਦੇ ਬੰਧਨ ਤਜਕੇ।
ਨਾਂਹਿ ਤ ਵਹਜੋ ਫਿਰਤਿ† ਬਿਲਪਾਵਤਿ‡। †ਪਾ:-ਫਿਰੈ। ‡ਪਾ:-ਬਿਲਪਾਵਹਿ।
ਜਗ ਸਮੁੰਦ੍ਰ ਕੋ ਪਾਰ ਨ ਪਾਵਤਿ।'
ਦਇਆ ਸਿੰਘ ਉਪਦੇਸ਼ ਬਤਾਯੋ।
ਸੁਨਤਿ ਖਾਲਸੇ ਧਰਿ ਸੁਖ ਪਾਯੋ ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੰਘਨ ਉਪਦੇਸ਼' ਬਰਨਨੰ ਨਾਮ ਪੰਚਾਸਤੀ ਅੰਸੂ ॥੫੦॥

## ੫੧. [ਹਜ਼ੂਰੀ ਕਵੀਆਂ ਦੇ ਕਬਿੱਤ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

†ਅਬਿ ਆਗੇ ਬਰਨਨ ਕਰੌਂ, ਕਵਿ ਜਿ ਰਹੈਂ ਗੁਰ ਪਾਸ।
ਸੁਜਸ ਕਬਿੱਤਨ ਮਹਿਂ ਕਰਜੋ, ਲੇਤਿ ਭਏ ਧਨ ਰਾਸ ॥੧॥

†ਕਵੀ ਜੀ ਇਸ ਅੰਸੂ ਵਿਚ ਕਵੀਆਂ ਦੇ ਕਬਿੱਤ ਦੇਣਗੇ ਉਸ ਸੰਚੇ ਵਿਚੋਂ ਜੋ ਆਪ ਨੂੰ ਪ੍ਰਾਪਤ ਹੋਇਆ ਹੈ। ਲਾਇਕ ਕਵੀ ਹੋਣ ਕਰਕੇ ਇਨ੍ਹਾਂ ਕਬਿੱਤਾਂ ਨੂੰ ਲਿਖਦਿਆਂ ਆਪ ਨੂੰ ਕਈ ਥਾਈਂ ਆਪਣੀ ਕਵਿਤਾ ਕਰਨ ਦਾ ਹੁਲਾਸ ਆ ਜਾਂਦਾ ਹੈ ਸੋ ਆਪ ਨੇ ਆਪਣੇ ਛੰਦ ਰਚਕੇ ਏਥੇ ਦਿਤੇ ਹਨ, ਉਨ੍ਹਾਂ ਵਿਚ ਆਪਣਾ ਨਾਮ ਦੇ ਦਿਤਾ ਹੈ ਜਿਸ ਤੋਂ ਕੋਈ ਭੁਲੇਵਾ ਨਹੀਂ ਪੈਂਦਾ।

ਚੌਪਈ:

ਧਨ ਅਰਥੀ ਧਨ ਗਨ ਕੋ ਪਾਯੋ।
ਨਿਜ ਬੁਧਿ ਕਰਿ ਗੁਰਦੇਵ ਰਿਝਾਯੋ।
ਅਪਰ ਪਦਾਰਥ ਜਿਨ ਕਿਨਿ ਚਾਹਾ।
ਦਸਮ ਗੁਰੂ ਤੇ ਲੀਨਸਿ ਪਾਹਾ[1] ॥੨॥ [1]ਪਾ ਲਿਆ।
ਮਹਾਂ ਉਦਾਰ ਮੁਕਤਿ ਲੌ ਦੇਤਿ।
ਚਹੁੰ ਦਿਸ਼ਿ ਤੇ ਕਵਿ ਤਜਾਗਿ ਨਿਕੇਤ।
ਆਨਿ ਅਨੰਦ ਪੁਰਿ ਕੀਨਸਿ ਬਾਸਾ।
ਸੁਤ ਬਿਤ ਆਦਿ ਪਾਇ ਸੁਖ ਰਾਸਾ ॥੩॥
ਜੇ ਨਿਸ਼ਕਾਮ ਮੁਕਤਿ ਹੀ ਦਈ।
ਕਿਤਿਕ ਸੰਪਦਾ ਅਰੁ ਗਤਿ ਲਈ[1]। [1]ਕਈਆਂ ਨੇ ਧਨ ਤੇ ਮੁਕਤੀ (ਦੁਇ) ਲਏ।
ਚਾਰਹੁੰ ਚੱਕਨਿ ਗੁਰ ਜਸ ਫੈਲਾ।
ਮਨਹੁੰ ਚੰਦ ਉੱਜਲ ਬਿਨ ਮੈਲਾ ॥੪॥
ਕੇਤਿਕ ਕਵੀਯਨਿ ਕੇਰ ਕਬਿੱਤ।
ਲਿਖੌਂ ਸੁਨਾਵਨਿ ਕੇ ਹਿਤ ਮਿੱਤ!
ਗੁਰ ਸਿੱਖਨਿ ਕੇ ਹੇਤ ਰਿਝਾਵਨਿ।
ਅਰ ਪ੍ਰਭੁ ਲੋਗਨਿ ਜਿਨ ਮਨ ਪਾਵਨ ॥੫॥
ਸ੍ਰੀ ਕਲਗੀਧਰ ਕੀ ਬਰ ਕਥਾ।
ਕਥੋਂ ਜਥਾਮਤਿ ਸੁਨੀਯਹਿ ਤਥਾ।
ਅਦਭੁਤਿ ਕਰੇ ਚਰਿਤ ਗੁਨ ਖਾਨੀ।
ਕਹੇ ਜਿਨਹੁੰ ਭਈ ਪਾਵਨ ਬਾਨੀ[1] ॥੬॥

[1]ਜਿਨ੍ਹਾਂ ਨੇ ਚਰਿੱਤ੍ਰ ਕਹੇ ਹਨ ਉਨ੍ਹਾਂ ਦੀ ਬਾਣੀ ਪਵਿੱਤ੍ਰ ਹੋਈ ਹੈ।

ਗੁਰ ਕੀ ਦਾਤ ਬੀਰਤਾ ਭਾਰੀ।
ਬੀਚ ਕਬਿੱਤਨਿ ਜਥਾ ਉਚਾਰੀ।

ਅਬਿ ਸੋ ਲਿਖੌਂ ਕਵਿਨਿ ਕਹਿ ਜੈਸੀ[1]। [1]ਕਵੀਆਂ ਨੇ ਜੈਸੀ ਕਹੀ ਹੈ।
ਸੁਨਹੁ ਖਾਲਸਾ! ਉਪਮਾ ਤੈਸੀ:- ॥੭॥

ਕਬਿੱਤ:

ਅਵਧ[1] ਅਨਾਏ ਕਹਾਂ, ਤਿਲਕ ਬਨਾਏ ਕਹਾਂ,
ਦ੍ਵਾਰਕਾ ਛਪਾਏ ਕਹਾਂ ਤਨ ਤਾਈਯਤਿ ਹੈ[੫]?

[1]ਅਯੁੱਧਿਆ (ਜਾਕੇ ਸਰਜੂ ਨਦੀ ਵਿਚ) ਨ੍ਹਾਤਿਆਂ ਕੀ, (ਮੱਥੇ ਤੇ) ਤਿਲਕ ਬਣੌਣ ਨਾਲ ਕੀ, ਦ੍ਵਾਰਕਾ ਛਾਪੇ ਲਵਾਉਣ ਨਾਲ ਕੀ ਤੇ ਤਨ ਤਪਾਵਣ ਤੋਂ ਕੀ [ਤਨ ਤਪਾਉਣਾ=ਪੰਚ ਅਗਨੀ ਤਪਨੀ]।

ਕੋਵਿਦ[1] ਕਹਾਏ ਕਹਾਂ, ਬੇਨੀ[2] ਕੇ ਮੁੰਡਾਏ ਕਹਾਂ
ਕਾਸ਼ੀ ਕੇ ਬਸਾਏ ਕਹਾਂ ਲਾਹਾ ਲਖੀਯਤਿ ਹੈ[3†]?

[1]ਪੰਡਤ। [2]ਬੋਦੀ। [3]ਕਾਸ਼ੀ ਵਿਚ ਵਸਣ ਤੇ ਲਾਭ ਕੀ ਮਿਲਦਾ ਹੈ? । [†]ਪਾ:-ਹਲਾਹਲ ਖਾਈਅਤ ਹੈ।

ਮੋਹਨ ਮਨਾਏ ਕਹਾਂ[1], ਭੂਪਤਿ ਰਿਝਾਏ ਕਹਾਂ,
ਕਹਾਂ ਹੰਸਰਾਮ ਜੋ ਧਰਾ ਮੈਂ ਧਾਈਯਤਿ ਹੈ[2]?

[1]ਕ੍ਰਿਸ਼ਨ ਮਨਾਵਣ ਤੇ ਕੀ। [2]ਧਰਤੀ ਵਿਚ ਦੌੜਨ ਤੇ ਕੀ? ਭਾਵ (ਮੁਕਤੀ ਲਈ ਦੇਸ਼ ਦੇਸ਼ ਫਿਰਨ ਅਥਵਾ ਪ੍ਰਿਥਵੀ ਪ੍ਰਕਰਮਾ ਕਰਨ ਤੇ ਕੀ ਲਾਭ?)

ਚਾਰਹੂੰ ਬਰਨ ਤਾਂ ਕੇ ਹੇਰਨਿ ਕਲੇਸ਼
ਗੁਰ ਗੋਬਿੰਦ ਕੇ ਚਰਨ ਮੁਕਤਿ ਪਾਈਯਤਿ ਹੈ[1] ॥੮॥

[1]ਉਨ੍ਹਾਂ ਦੇ ਕਲੇਸ਼ ਨਾਸ਼ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਹਨ ਜਿਨ੍ਹਾਂ ਤੋਂ ਮੁਕਤੀ ਪਾਈਦੀ ਹੈ।

ਜਹਾਂ ਦਿਨਕਰ ਕੋ ਪ੍ਰਤਾਪ ਦਿਨਮਾਨ ਨਾਂਹੀ[1],
ਜਹਾਂ ਨ ਦਿਲੇਸ਼ ਕੋ ਪ੍ਰਤਾਪ ਛਾਈਯਤਿ ਹੈ।

[1]ਜਿੱਥੇ ਸੂਰਜ ਦੇ ਪ੍ਰਤਾਪ ਕਰਕੇ ਦਿਨ ਵਾਰ ਦੀ ਗਿਣਤੀ ਨਹੀਂ ਹੈ।

[1]ਜਹਾਂ ਨ ਕਲਾਨਿਧਿ ਕੀ ਕਲਾ ਕੀ ਕਿਰਨ ਏਕ,
ਜਹਾਂ ਮ੍ਰਿਗ ਰਾਜਨ ਕੇ ਥਰ ਧਾਈਯਤਿ ਹੈਂ।

[1]ਜਿੱਥੇ ਚੰਦ੍ਰਮਾਂ ਦੀ ਕਲਾ ਦੀ ਇਕ ਕਿਰਣ ਨਹੀਂ ਪ੍ਰਕਾਸ਼ਦੀ, ਜਿਸ ਥਾਂ ਤੇ ਸ਼ੇਰਾਂ ਦੇ ਝੁੰਡ ਦੌੜਦੇ ਹਨ।

ਜਹਾਂ ਸੁਰਪਤਿ[1] ਕੀ ਨ ਗਤਿ, ਰਤਿ ਪੱਤਿ ਕੀ
ਨ ਮਤਿ[2], ਕਹਾਂ ਧੌਲਪਤਿ ਹੂੰ ਮੈਂ ਪਾਈਯਤਿ ਹੈ[3]।

[1]ਇੰਦ੍ਰ। [2]ਕਾਮਦੇਵ ਦੀ ਬੁੱਧੀ (ਜਿਥੇ ਨਹੀਂ ਪਹੁੰਚਦੀ)। [3]ਸ਼ਿਵਜੀ ਵਿਚ ਬੀ ਇਹ ਮਤੀ ਕਿਥੋਂ ਪਾਈ ਜਾਂਦੀ ਹੈ (ਜੋ ਉਥੇ ਅਪੜੇ)।

ਜਹਾਂ ਸ਼੍ਰੁਤਿ ਸਿੰਮ੍ਰਿਤਿ ਸੁਨੀ ਨ ਸ਼੍ਰੋਨ ਸੁਪਨੇ ਹੂੰ
ਤਹਾਂ ਗੁਰੂ ਗੋਬਿੰਦ ਕੋ ਜਸ ਗਾਈਯਤਿ ਹੈ ॥੯॥

ਸ੍ਵੈਯਾ:

ਕੌਨ ਬਨਾਰਸੀ ਬਾਸ ਕਰੈ, ਜਹਿਂ ਬਾਸ਼ਕ ਨਾਗ ਹੀਯੇ ਮੈਂ ਲਸੈ[1]।

[1]ਜਿਥੇ (ਸ਼ਿਵਜੀ ਦੇ) ਬਾਸ਼ਕ ਨਾਗ ਛਾਤੀ ਤੇ ਲਿਸ਼ਕ ਰਿਹਾ ਹੈ।

ਔਧ ਕੋ ਔਸਰ ਨਾਥ ਭਇਓ, ਰਘੁਨਾਥ ਕੇ ਪਾਇ ਨ ਪਾਪ ਨਸੈ[1†]।

[1]ਆਪਣੇ) ਸਮੇਂ ਸਿਰ ਅਯੁੱਧਿਆ ਦੇ ਪਤੀ ਰਘੁਨਾਥ ਜੀ ਹੋਏ (ਪਰ ਹੁਣ ਓਹ ਓਥੇ) ਮਿਲਦੇ ਨਹੀਂ, (ਇਸ ਲਈ ਅਯੁੱਧਿਆ ਗਿਆਂ ਹੁਣ) ਪਾਪ ਦੂਰ ਨਹੀਂ ਹੁੰਦੇ। [ਪਾਇ ਨਾ=ਮਿਲਦੇ ਨਹੀਂ, 'ਨ' ਦੇਹੁਰੀ ਦੀਪਕ ਹੈ]।
†ਪਾ:-ਪਾਇਨ ਪਾਇ ਨਸੇ।

ਕਰਿ ਮੁੰਡਨ ਕੌਂ ਨ ਸਿਤਾਸਿਤ ਮੇਂ, ਜਹਿਂ† ਦੇਖਿ ਕੈ ਲੋਕ ਰੁ ਦੇਵ ਹਸੈਂ[1]।

[1]ਪ੍ਰਯਾਗ ਵਿਚ ਕਈ ਜਾਕੇ ਕਿਉਂ ਸਿਰ ਮੁਨਾਵੇ ਜਿਸ (ਮੁੰਨੇ ਹੋਏ ਸਿਰ) ਨੂੰ ਦੇਖਕੇ ਦੇਵਤੇ ਤੇ ਮਨੁੱਖ ਮਖੌਲ ਕਰਨ। [ਸਿਤਾਸਿਤ=ਸਿਤ+ਅਸਿਤ=ਚਿੱਟਾ ਤੇ ਕਾਲਾ, ਗੰਗਾ ਤੇ ਜਮਨਾ। ਭਾਵ ਹੈ ਗੰਗਾ ਜਮਨਾ ਦਾ ਸੰਗਮ, ਪ੍ਰਯਾਗ]। †ਕਈ ਗਜਾਨੀ 'ਮੇ ਜਹਿਂ' ਨੂੰ 'ਮੱਜਹਿਂ' ਸਮਝਕੇ 'ਇਸ਼ਨਾਨ ਕਰੇ' ਅਰਥ ਕਰਦੇ ਹਨ।

ਇਮ ਤੇਗ ਬਹਾਦਰ ਨੰਦ ਜਗੇ, ਕਿਨ ਗੋਬਿੰਦ ਰਾਇ ਗੁਰੂ ਦਰਸੈ[1]? ॥੧੦॥

[1]ਇਸ ਵੇਲੇ) ਏਥੇ (ਅਨੰਦਪੁਰ ਵਿਚ ਗੁਰੂ) ਤੇਗ ਬਹਾਦਰ ਜੀ ਦੇ ਸਪੁੱਤ੍ਰ ਪ੍ਰਕਾਸ਼ ਰਹੇ ਹਨ, ਕਿਉਂ ਨਾਂ (ਇਨ੍ਹਾਂ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ (ਪ੍ਰਤੱਖ) ਦਰਸ਼ਨ (ਏਥੇ ਆਕੇ) ਕਰੇ।

ਕਬਿੱਤ:

ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ ਤਿਹਾਰੇ ਪਾਇ,
ਮੇਰੇ ਜਾਨੈ ਆਜ ਤੂੰਹੀ ਦੂਜੋ ਕਰਤਾਰ ਹੈਂ।
[1]ਪਬਲ ਪ੍ਰਚੰਡ ਖੰਡ ਖੰਡ ਮਹਿ ਮੰਡਲ ਮਹਿਂ,
ਸਾਚੋ ਪਾਤਸ਼ਾਹੁ, ਜਾਂ ਕੋ ਸਾਚੋ ਸਿਰ ਭਾਰ ਹੈ।

[1]ਮਹੀ ਮੰਡਲ ਦੇ ਖੰਡਾਂ ਖੰਡਾਂ ਵਿਚ ਬਲ ਧਾਰਕੇ (ਆਪ ਨੇ) ਚੰਗੀ ਤਰ੍ਹਾਂ (ਜ਼ਾਲਮਾਂ ਨੂੰ) ਦੰਡਿਆ; ਆਪ ਸੱਚੇ ਪਾਤਸ਼ਾਹ ਹੋ ਤੇ ਸੱਚੋ (=ਕਰਤਾਰ ਵਲੋਂ ਸਿਸ਼੍ਟੀ ਉਧਾਰਨ ਦਾ ਆਪਦੇ) ਸਿਰ ਭਾਰ ਹੈ ਭਾਵ ਫਰਜ਼ ਹੈ।

ਕਾਮਨਾ ਕੇ ਦਾਨ ਬਾਨ ਜਾਂ ਕੀ[1], ਹੰਸਰਾਮ ਕਹੈ,
ਪਰਮ ਧਰਮ ਦੇਖੈ ਬਿਬਧ ਬਿਚਾਰ ਹੈ[2]।

[1]ਮੁਰਾਦਾਂ ਦੇ ਪੂਰੇ ਕਰ ਦੇਣੇ ਵਾਲਾ ਜਿਨ੍ਹਾਂ ਦਾ ਸੁਭਾਵ ਹੈ। [2]ਦੇਖੈ=) ਦਰਸ਼ਨ ਕਰਨ ਨਾਲ ਪਰਮ ਧਰਮ ਤੇ ਦੈਵੀ ਵਿਚਾਰ (ਦੇ ਦਾਤੇ ਹਨ) ਬਿਬੁਧ=ਦੇਵਤਾ। [ਬਿਬੁਧ ਵਿਚਾਰ=ਦੈਵੀ ਵਿਚਾਰ। ਬਿਬਿਧ=ਤਰ੍ਹਾਂ ਤਰ੍ਹਾਂ ਦਾ, ਵਚਿੱਤ੍ਰ]।

ਪਰਮ ਉਦਾਰ, ਪਰ ਪੀਰ ਕੋ ਹਰਨਹਾਰ,
ਕੌਨ ਜਾਨੈ ਕਉਨੈ ਭਾਂਤਿ ਲੀਨੋ ਅਵਤਾਰ ਹੈ[1] ॥੧੧॥

[1]ਕੀ ਜਾਣੀਏ ਕਿਵੇਂ ਅਵਤਾਰ ਲੀਤਾ ਹੈ। ਬਿਸਮਾਦ ਦਾ ਵਾਕ ਹੈ ਕਿ ਐਸੇ ਕਠਨ ਸਮੇਂ ਐਡੇ ਉੱਚੇ ਹੋਕੇ ਸਾਡੇ ਅਧਰਮੀ ਜੀਵਾਂ ਵਿਚ ਕਿਵੇਂ ਆ ਗਏ।

## ਅਥ ਸ਼ਿਕਾਰ ਬਰਨਨੰ।

ਕਬਿੱਤ:

ਬੇਸ਼ ਬੇਸਰਾ ਹੈ ਗੁਰੂ ਗੋਬਿੰਦ ਸਿੰਘ ਕੀ ਸਰਕਾਰ,
ਜਾਂ ਕੀ ਦਹਿਸ਼ਤ ਗਿਰੇ ਕੁਹਨ ਕੇ ਘਰ ਹੈਂ[1]।

[1]ਗੁਰੂ ਗੋਬਿੰਦ ਸਿੰਘ ਜੀ ਦੀ ਸਰਕਾਰ ਦਾ ਬੇਸਰਾ ਬੁਹਤ ਵਧੀਆ ਹੈ ਜਿਸ ਦੇ ਭੈ ਨਾਲ ਕੁਹੀਆਂ ਦੇ ਘਰ ਡਿੱਗ ਪਏ ਹਨ। [ਬੇਸ਼=ਵਧੀਆ। ਬੇਸਰਾ=ਬਾਜ਼ ਦੀ ਤਰ੍ਹਾਂ ਦਾ ਇਕ ਸ਼ਿਕਾਰੀ ਪੰਛੀ। ਕੁਹੀ=ਇਕ ਸ਼ਿਕਾਰੀ ਪੰਛੀ]।

ਜਾਂ ਕੀ ਦਹਿਸ਼ਤ ਬਰ ਬਾਜਨ ਬਰ ਨ ਧਰੈਂ,
ਜਾਂ ਕੀ ਦਹਿਸ਼ਤਿ ਛੁਟੇ ਬਹਿਰੀ ਕੇ ਬਰ ਹੈਂ[1]।

[1]ਜਿਸ ਦੇ ਡਰ ਕਰਕੇ ਸ੍ਰੇਸ਼ਟ ਬਾਜ਼ ਬੀ ਬਲ ਨਹੀਂ ਧਾਰਦੇ ਤੇ ਬਹਿਰੀਆਂ ਦੇ ਬਲ ਛੁੱਟ ਗਏ ਹਨ।

ਜਾਂ ਕੀ ਦਹਿਸ਼ਤ ਚਾਰਾ ਚੁਗਤਿ ਨ ਚੱਕ੍ਰਵਾਕ,

ਜਾਂ ਕੀ ਦਹਿਸ਼ਤ ਸ਼ਾਰਦੂਲ ਸੁਰਤ ਰਹੈ[1]।

[1]ਸ਼ੇਰਾਂ ਦੀ ਸੁਰਤ ਰਹਿ ਗਈ ਹੈ, ਭਾਵ ਹੋਸ਼ ਭੁੱਲ ਗਈ ਹੈ। (ਅ) ਸ਼ਾਰਦੂਲ ਸੁਰ ਤਰ ਹੈ=ਸ਼ੇਰ ਦੀ ਗਰਜ ਨੀਵੀਂ ਪੈ ਜਾਂਦੀ ਹੈ।

ਸਗਰੇ ਜਹਾਨ ਕੇ ਬਿਹੰਗ ਜਿਨ ਭੰਗ ਕੀਨੇ,
ਕੋਪ ਸੁਨਿ ਆਵਤਿ ਕੁਲੰਗ ਪਾਇ ਤਰ ਹੈਂ[1] ॥੧੨॥

[1]ਕੁਲੰਗ (ਪੰਛੀ ਆਪੇ) ਪੈਰਾਂ ਹੇਠ ਆ ਜਾਂਦੇ ਹਨ। [ਫਾ. ਕੁਲੰਗ=ਕੂੰਜ, ਸਾਰਸ]।

ਗਰੂਰ[1] ਗ਼ਰੂਰ ਤਜ੍ਯੋ, ਬਾਜ਼ ਸਭਿ ਬਾਜ਼ ਆਏ[2],
ਜ਼ੋਰਾਵਰ ਜੁਰ੍ਹਾ ਜਾਨਿ ਜ਼ੇਰ ਆਨ ਹੈਂ ਭਏ[3]।

[1]ਗਰੜ ਨੇ। [2]ਬਾਜ਼ ਪਿਛੇ ਹਟ ਗਏ। [3]ਜ਼ੁਰਰੇ (ਬੇਸਰੇ ਨੂੰ) ਜ਼ੋਰਾਵਰ ਜਾਣਕੇ ਤਾਬੇਦਾਰ ਹੋ ਗਏ ਹਨ।

ਹਾਥ ਗੁਰੂ ਗੋਬਿੰਦ ਕੇ ਬੇਸਰਾ ਸਿਧਾਯੋ ਮਾਨੋ
ਛੂਟ੍ਯੋ ਲਖਿ ਲਾਖਨ ਬਿਹੰਗ ਲੀਨ ਹ੍ਵੈ ਗਏ[1]।

[1]ਜਦੋਂ) ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਛੋਟਾ ਬੇਸਰਾ ਛੁੱਟਿਆ ਲੱਖਾਂ ਪੰਖੀ ਉਸ ਨੂੰ ਛੁਟਿਆ ਦੇਖਕੇ ਗੁੰਮ ਹੋ ਗਏ।

ਚਰਨ ਚਪੇਟ, ਚਿੰਚ ਚੋਭ ਤੇ ਚਿਮਿਟ ਚਪਿ
ਮਾਰ੍ਯੋ ਕੁਲਮੁਰਗ, ਕਲੋਲ ਜੀਅ ਮੈਂ ਭਏ[1]।

[1]ਪਹਿਲਾਂ ਇਸ ਨੇ) ਪੈਰਾਂ ਦੀ ਚਪੇਟ ਮਾਰੀ (ਫੇਰ) ਚੁੰਝ ਦੀ ਚੋਭ ਦਿੱਤੀ, (ਫਿਰ) ਗੁੱਸੇ ਵਿਚ ਆਕੇ ਚੰਬੜ ਕੇ ਕਲਮੁਰਗ ਨੂੰ ਮਾਰ ਲਿਆ, ਦੇਖਕੇ (ਗੁਰੂ ਜੀ) ਜੀ ਵਿਚ ਪ੍ਰਸੰਨ ਹੋਏ। [ਫਾ. ਕਲ ਮੁਰਗ਼=ਗਿੱਧ ਦੀ ਇਕ ਕਿਸਮ ਜਿਸ ਦਾ ਸਿਰ ਲਾਲ ਤੇ ਗੰਜਾ ਜਿਹਾ ਹੁੰਦਾ ਹੈ, ਘੋਗੜ]।

ਤਾਂ ਹੀ ਖਿਨ ਤੀਖੇ ਤੇਜ਼ ਤਰਲ ਤੁਰੰਗ ਕੇਤੇ
ਮੌਜ ਸੋਂ ਮੰਗਾਇ ਮੋਲ ਮਹਾਂਬਾਹੁ! ਤੈਂ ਦਏ[1] ॥੧੩॥

[1]ਓਸੇ ਸਮੇਂ ਛੇਤੀ ਨਾਲ ਕਿੰਨੇ ਹੀ ਚੰਚਲ ਘੋੜੇ (ਬਹੁਤੇ) ਮੁੱਲ ਵਾਲੇ ਖੁਸ਼ੀ ਨਾਲ ਮੰਗਾਏ ਤੇ ਹੇ ਮਹਾਬਾਹੂ! (=ਹੇ ਅਜਾਨ ਬਾਹੂ) ਤੁਸਾਂ ਦਾਨ ਕੀਤੇ।

ਸੈਲਹਿਂ ਦਬਿਤ, ਐਲ ਪਰਤਿ ਅਲੰਕ ਪਰਿ
ਖੈਲ ਭੈਲ ਖਲਕ ਖਲਨ ਘਰ ਬਾਰ ਹੈ[1]।

[1]ਜਦ ਸ਼ਿਕਾਰ ਚੜ੍ਹਦੇ ਹਨ ਤਾਂ) ਪਹਾੜ ਦਬਦੇ ਹਨ, ਰੌਲਾ ਆਕਾਸ਼ ਵਿਚ ਪੈਂਦਾ ਹੈ; ਖਲਕਤਾਂ (ਵਿਚ) ਤੇ ਖਲਾਂ (ਦੁਸ਼ਟਾਂ ਦੇ) ਘਰ ਬਾਰਾਂ ਵਿਚ ਹਲਚਲ ਮਚ ਜਾਂਦੀ ਹੈ।

ਕਾਨਨ ਕੁਰੰਕ, ਬਾਚੇ ਮਦ ਕੇ ਮਤੰਗ,
ਕਹੂੰ ਬਾਘਨ, ਬਿਹੰਗ, ਬ੍ਰਿਕ, ਬਾਨਰ ਕਹਾਂ ਰਹੈਂ[1]।

[1]ਜੰਗਲ ਵਿਚ ਹਰਨ ਤੇ ਮਦਮੱਤੇ ਹਾਥੀ, ਸ਼ੇਰ, ਪੰਛੀ, ਬਘਿਆੜ ਤੇ ਬਾਂਦਰ ਬਚਕੇ ਕਿੱਥੇ ਰਹਿਣ।

ਝਾਖ, ਰੋਝ, ਰੀਛ, ਘਰ ਝਾਖਰ, ਬਰਾਹਨਿ ਕੇ,
ਦਾਹਨਿ ਦਰਨ ਦੇਵਿ ਬਾਹਨ ਸੁ ਮਾਰ ਹੈਂ[1]।

[1]ਝਾਂਖ, ਰੋਝ, ਰਿੱਛ; ਬਾਰਾਂਸਿੰਗੇ ਤੇ ਸੂਰਾਂ ਨੂੰ (ਉਨ੍ਹਾਂ ਦੇ) ਘਰ (=ਬਨ) ਵਿਚ ਸ਼ੇਰਾਂ ਨੂੰ ਕੰਦੂਾਂ ਵਿਚੋਂ ਚਾਹੁੰਦੇ ਤੇ ਮਾਰਦੇ ਹਨ। [ਦਾਹਨ ਤੋਂ ਮੁਰਾਦ ਬੰਦੂਕ ਨਾਲ ਤੇ ਮਾਰ ਤੋਂ ਮੁਰਾਦ ਤਲਵਾਰ ਤੀਰ ਨਾਲ ਮਾਰਨ ਦੀ ਹੈ। ਦੇਵਿਬਾਹਨ=ਦੇਵੀ ਦੀ ਅਸਵਾਰੀ, ਭਾਵ ਸ਼ੇਰ। ਝਾਂਖ=ਚੀਤਲ ਮ੍ਰਿਗ। ਰੋਝ=ਨੀਲ ਗਾਇ। ਝਾਂਖਰ=ਬਾਰਾਂ ਸਿੰਗਾ]। (ਅ) ਦਾਹਨ ਦਰਨ=(ਸੂਰਾਂ ਦੀਆਂ) ਦਾਹੜਾਂ ਦਲਦੇ ਹਨ।

ਪਰਨ ਪੁਕਾਰ ਅਰਿ ਛੋਡੇ ਘਰ ਬਾਰ ਭਾਜੇ,
ਸੋ ਤੌ ਗੁਰੁ ਗੋਬਿੰਦ ਕੀ ਸਹਿਜ ਸ਼ਿਕਾਰ ਹੈ[1] ॥੧੪॥

[1]ਸ਼ਿਕਾਰ ਦੀ ਐਉਂ ਪੁਕਾਰ ਪੈਣ ਤੇ ਵੈਰੀ ਘਰ ਬਾਰ ਛੋਡਕੇ ਭੱਜ ਉਠਦੇ ਹਨ; ਇਹ ਗੁਰੂ ਜੀ ਦੇ ਸਹਿਜੇ ਭਾਣੇ ਦੇ ਸ਼ਿਕਾਰ (ਦਾ ਰੂਪਕ) ਹੈ। (ਅ) ਪੁਕਾਰ ਪੈ ਜਾਣ ਤੋਂ ਮਤਲਬ 'ਦੁਹਾਈ ਏ ਰਖ ਲੋ' ਦੀ ਅਵਾਜ਼ ਦੇਣ ਲਗ ਪੈਂਦੇ ਹਨ।

ਸ੍ਵੈਯਾ:

ਸਾਜ ਸ਼ਿੰਗਾਰ ਚਢੇ ਗੁਰ ਗੋਬਿੰਦ, ਪੱਬਜਨ ਸ਼੍ਰਿੰਗ ਪਿਸਾਨ ਭਏ ਨਿਤ[1]।

[1]ਸ਼ਿੰਗਾਰ ਸਾਜਕੇ ਗੁਰੂ ਗੋਬਿੰਦ ਸਿੰਘ ਜੀ ਚੜ੍ਹਦੇ ਹਨ ਤਾਂ ਪਹਾੜੀਆਂ ਦੀਆਂ ਚੋਟੀਆਂ ਨਿਤ ਪਿਸਦੀਆਂ ਹਨ।

ਲੰਕ ਅਲੰਕ ਪੁਕਾਰ ਪਰੀ, ਪੁਰਿ ਸ਼ੰਕ ਬਿਭੀਖਨ ਰੰਕ ਭਯੋ ਤਿਤ[1]।

[1]ਭੈ ਦੀ ਪੁਕਾਰ ਲੰਕਾ ਵਿਚ ਪੈ ਗਈ, (ਲੰਕਾ) ਪੁਰ ਤੇ ਬਿਭੀਖਨ ਸ਼ੰਕਮਾਨ ਹੋਕੇ (ਦਿਲੋਂ) ਰੰਕ ਹੋ ਗਿਆ, ਭਾਵ ਕਾਇਰ ਹੋ ਗਿਆ।

ਟੂਟਿ ਫਨੀ ਫਨ, ਹੂਟਿਗੇ ਦਿੱਗਜ, ਧੀਰਜ ਧੋਲ ਕੀ ਜਾਇ ਰਹੀ ਕਿਤ[1]।

[1]ਸ਼ੇਸ਼ਨਾਗ ਦੇ ਫਨ ਟੁੱਟ ਗਏ ਦਿਗਪਾਲ (ਹਾਥੀ) ਥੱਕ ਗਏ ਤੇ ਧੌਲ ਦਾ ਧੀਰਜ ਕਿਤੇ ਚਲਾ ਗਿਆ।

ਕੱਛਪ ਕੋਲ ਬਿਹਾਲ ਭਏ ਸਭਿ, ਚਾਲ ਪਰੇ ਚਤੁਰੰਗ ਚਮੂੰ ਚਿਤ[1] ॥੧੫॥

[1]ਧਰਤੀ ਹੇਠਲੇ) ਕੱਛੂ ਤੇ ਸੂਰ ਘਬਰਾ ਗਏ (ਗੁਰੂ ਜੀ ਦੀ) ਚਤੁਰੰਗਨੀ ਸੈਨਾ ਨੂੰ ਚਾਲੇ ਪਿਆਂ ਵੇਖਕੇ।

ਦਾਨ ਕੇ ਕਬਿੱਤ:

[1]ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ,
ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ[2]।

[1]ਸੁਦਾਮਾ ਨਾਮੇ ਕਵੀ ਜੋ ਗੁਰੂ ਦਰਬਾਰ ਵਿਚ ਰਿਹਾ ਹੈ। ਆਪਣੇ ਆਪਨੂੰ ਸ਼੍ਰੀ ਕ੍ਰਿਸ਼ਨ ਜੀ ਦੇ ਮਿੱਤ੍ਰ ਸੁਦਾਮਾ ਦਾ ਅਵਤਾਰ ਮਿਥ ਕੇ ਕਹਿੰਦਾ ਹੈ। [2]ਅਵੰਤਕਾ ਪੁਰੀ ਵਿਚ ਸੰਦੀਪਨ (ਉਸਤਾਦ ਪਾਸੋਂ) ਇਕੱਠੇ ਪੜੇ ਸੀ (ਕ੍ਰਿਸ਼ਨ ਤੇ ਸੁਦਾਮਾ), ਇਹ ਗਲ ਜਦ ਚੇਤੇ ਆਈ ਤਾਂ ਮੈਂ (ਆਪਣੀ) ਇਸਤ੍ਰੀ ਨੂੰ ਬੁਲਾਕੇ ਪੁੱਛਿਆ।

ਪੁੰਗੀਫਲ ਹੋਤਿ ਤੌ ਅਸੀਸ ਦੇਤੋ ਨਾਥ ਜੀ ਕੋ,
ਤੰਦੁਲ ਲੇ ਦੀਜੈ ਬਾਂਧ ਲੀਜੈ ਫਟੇ ਜਾਮਾ ਮੈਂ[1]।

[1]ਜੇ (ਘਰ ਵਿਚ) ਸੁਪਾਰੀ ਹੁੰਦੀ ਤਾਂ ਮੈਂ ਜਾਕੇ ਨਾਥ (ਭਾਵ ਗੁਰੂ ਗੋਬਿੰਦ ਸਿੰਘ ਜੀ) ਨੂੰ (ਭੇਟਾ ਧਾਰਕੇ) ਅਸੀਸ ਦੇਂਦਾ। (ਇਸਤ੍ਰੀ ਨੇ ਕਿਹਾ) ਚਾਵਲ ਹੀ ਲਿਜਾ (ਕੇ ਭੇਟਾ) ਦੇ ਦਿਓ, ਤੇ ਬੰਨ੍ਹ ਲਿਜਾਓ ਪਾਟੇ ਟੱਲੇ ਵਿਚ। (ਅ) (ਇਸਤ੍ਰੀ ਨੇ ਕਿਹਾ:-) ਤੰਦੁਲ ਲੇ। (ਮੈਂ ਕਿਹਾ:-) ਦੀਜੈ ਬਾਂਧ। (ਇਸਤ੍ਰੀ ਬੋਲੀ:-) ਲੀਜੈ ਫਟੇ ਜਾਮੇ ਮੈਂ (ਭਾਵ ਹੋਰ ਕਪੜਾ ਨਹੀਂ ਘਰ ਵਿਚ)।

ਦੀਨ ਦੁਆਰ ਸੁਨਿ ਕੈ ਦਯਾਲ ਦਰਬਾਰ ਮਿਲੇ
ਏਤੋ ਕੁਛ ਦੀਨੋ ਪਾਈ ਅਗਨਤ ਸਾਮਾ ਮੈਂ[1]।

[1]ਨਾਥ ਜੀ) ਦੁਆਰੇ ਆਇਆ ਗਰੀਬ ਸੁਣਕੇ ਦਰਬਾਰ ਵਿਚ (ਅਗੋਂ ਉੱਠਕੇ) ਆ ਮਿਲੇ ਤੇ ਇੰਨਾ ਕੁਝ ਦਿੱਤਾ ਕਿ ਮੈਂ ਅਣਗਿਣਤ ਸਮਿੱਗ੍ਰੀ ਪਾ ਲਈ। [ਸਾਮਾਂ=ਸਾਮਾਨ, ਸਮੱਗ੍ਰੀ]।

ਪ੍ਰੀਤਿ ਕਰਿ ਜਾਨੇ ਗੁਰ ਗੋਬਿੰਦ ਕੈ ਮਾਨੇ,
ਤਾਂ ਤੇ ਵਹੈ ਤੂੰ ਗੋਬਿੰਦ ਵਹੈ ਬਾਮਨ ਸੁਦਾਮਾ ਮੈਂ[1] ॥੧੬॥

[1]ਪ੍ਰੀਤਿ ਕਰਕੇ (ਮੈਂ ਤੁਸਾਨੂੰ) ਜਾਣ (ਪਰਖ) ਲਿਆ ਹੈ ਤੇ ਮੰਨ (=ਨਿਸ਼ਚੇ ਕਰ) ਲਿਆ ਹੈ ਕਿ ਤੂੰ ਹੇ ਗੁਰੂ ਗੋਬਿੰਦ ਸਿੰਘ ਜੀ ਉਹੋ ਗੋਬਿੰਦ ਸਿੰਘ ਹੈਂ ਤੇ (ਮੈਂ) ਉਹੀ ਸੁਦਾਮਾ (ਬ੍ਰਹਮਨ) ਹਾਂ। (ਅ) ਹੇ ਗੁਰੂ ਗੋਬਿੰਦ

ਸਿੰਘ ਜੀ! (ਆਪ ਨੇ ਜੋ) ਪ੍ਰੀਤ ਕਰਕੇ (ਮੈਨੂੰ) ਮਾਣ ਦਿੱਤਾ ਹੈ ਉਸ ਤੋਂ (ਮੈਂ) ਜਾਣ ਲਿਆ ਹੈ ਕਿ ਓਹੀ ਤੂੰ ਗੋਬਿੰਦ (ਕ੍ਰਿਸ਼ਨ) ਹੈਂ ਤੇ ਓਹੀ ਮੈਂ ਸੁਦਾਮਾ ਹਾਂ।

ਭ੍ਰਿਗੁਨੰਦ ਦਾਨ ਦੀਨ, ਤਾਂ ਕੇ ਹੀ ਅੱਛਤ ਛੀਨ,
ਜਾਚਤਿ ਫਿਰਤਿ ਦੀਨ ਦਿੱਜਨ ਕੋ ਗੋਤ ਹੈ।
ਰਾਮਚੰਦ ਅਨੰਦ ਸੰਦੋਹ ਅਸੁਮੇਧ ਬਿਖੈ
ਪਾਯੋ ਦਾਨ, ਖਾਯੋ ਪੂਤ ਪੋਤੇ ਨਾਤੀ ਪੋਤ ਹੈ।
ਪੰਡ ਪੂਤ, ਸੂਰ ਸੁਤ, ਆਦਿ ਜੇ ਸੰਤੋਖ ਸਿੰਘ
ਦੀਨੋ ਜਿਨ ਦਾਨ ਪੁਨ ਛੀਨਤਾ ਉਦੋਤਿ ਹੈ।
ਸ੍ਰੀ ਗੁਰੂ ਗੋਬਿੰਦ ਸਿੰਘ ਦਾਨ ਦੀਨੋ ਕੋ ਨ ਸਮ,
ਦਿਨ ਦਿਨ ਦੂਨੋ ਦੂਨੋ ਚੌਨੋ ਚੌਨੋ ਹੋਤਿ ਹੈ[†] ॥੧੭॥

[†]ਸ੍ਰੀ ਕ੍ਰਿਸ਼ਨ ਜੀ ਤੋਂ ਦਾਨ ਪਾਕੇ ਸੁਦਾਮਾ ਕਵੀ ਇਹ ਗਲ ਮੰਨਣ ਵਿਚ ਕਿ ਮੈਂ ਉਹੋ ਸੁਦਾਮਾ ਹਾਂ ਮਾਨੋਂ ਇਹ ਕਹਿ ਰਿਹਾ ਹੈ ਕਿ ਫੇਰ ਕੰਗਾਲ ਹੋ ਰਿਹਾ ਹਾਂ। ਇਸ ਖ਼ਯਾਲ ਤੋਂ ਕਵੀ ਜੀ ਨੂੰ ਹੋ ਬੀਤੇ ਵਡੇ ਦਾਨੀਆਂ ਦੇ ਦਾਨਾਂ ਨੂੰ ਪਾਕੇ ਦਿਜਾਂ ਦੇ ਫੇਰ ਲੋੜਵੰਦ ਦੇ ਲੋੜਵੰਦ ਬਣੇ ਰਹਿਣ ਦੇ ਭਾਵ ਨੇ ਗੁਰੂ ਜੀ ਦੇ ਦਾਨ ਦੀ ਵਿਸ਼ੇਸ਼ਤਾ ਦਰਸਾਉਣ ਲਈ ਇਹ ਕਬਿੱਤ ਲਿਖਣ ਲਈ ਪ੍ਰੇਰਿਆ ਜਾਪਦਾ ਹੈ, ਜਿਸ ਨੂੰ ਆਪ ਨੇ ਦੋ ਥਾਈਂ ਵਰਤਿਆ ਹੈ (ਦੇਖੋ ਰਾਸ ੬, ਅੰਸੂ ੧ ਅੰਕ ੧੨)। ਸ੍ਰੀ ਕ੍ਰਿਸ਼ਨ ਜੀ ਦੇ ਦਿੱਤੇ ਦਾਨ ਦਾ ਨਿਖੁੱਟ ਜਾਣਾ ਤਾਂ ਸੁਦਾਮਾ ਜੀ ਨੇ ਇਥੇ ਆਪ ਮੰਨਿਆ ਹੈ, ਹੋਰ ਮਹਾਂ ਦਾਨੀਆਂ ਦੇ ਦਾਨ ਬਾਬਤ ਕਵੀ ਜੀ ਇਸ ਛੰਦ ਵਿਚ ਜ਼ਿਕਰ ਕਰਦੇ ਹਨ। ਇਸ ਕਬਿੱਤ ਦੇ ਅਰਥ ਤੇ ਭਾਵ ਸਈ ਦੇਖੋ ਰਾਸ ੬, ਅੰਸੂ ੧, ਅੰਕ ੧੨। ਪਾਠ ਵਿਚ ਥੋੜਾ ਫਰਕ ਹੈ।

ਅਰਬ ਅਰਾਕਵੈ ਦ੍ਵੈ ਨਾਥ ਦ੍ਵੈ ਰਕਾਬ ਵਾਰੇ,
ਬਾਰੇ ਬਡੇ ਡੀਲ ਪੀਲ ਸੈਨਕ ਹੈਂ ਕੂਤ ਕੇ[1]।

[1]ਹੇ ਨਾਥ) ਇਰਾਕ ਅਰਬ ਦੇ ਦੋ ਅਸਵਾਰੀ ਵਾਲੇ ਘੋੜੇ, ਦੋਵੇਂ ਨਾਯਾਬ, (ਬਾਰੇ=ਉਮਰ ਦੇ ਕੁਮਾਰ ਭਾਵ) ਚੜ੍ਹਦੀ ਜਵਾਨੀ ਵਾਲੇ, ਵਡੀ ਡੀਲ ਵਾਲੇ (ਐਸੇ ਕਿ) ਮਾਨੋਂ ਹਾਥੀਆਂ ਦੇ ਸਰਦਾਰ ਹਨ ਕੁੱਵਤ ਵਿਚ [ਅ਼:, ਅਰਬ ਅਰਾਕ=ਇਰਾਕ਼ ਅ਼ਰਬ ਨਾਮ ਹੈ ਦੇਸ਼ ਦਾ, ਫਾ. ਨਾਬ=ਨਾਯਾਬ, ਦੁਰਲਬ। ਫਾ. ਨਾਬ=ਸੁੰਦਰ, ਸ੍ਰਛ। ਫਾ. ਰਕਾਬ=ਸ੍ਵਾਰੀ ਦਾ ਘੋੜਾ]। (ਅ) ਪੀਲ+ਸੈਨ+ਕਾਹੈ+ਕੂ ਤਕੈ=ਭਾਵ ਇਨ੍ਹਾਂ ਨੂੰ ਤੱਕ ਕੇ ਫੇਰ ਹਾਥੀਆਂ ਦੀ ਸੈਨਾ ਨੂੰ ਕਿਉਂ ਕੋਈ ਤੱਕੇ।

[1]ਚਪਲਾ ਸੇ ਚਪਲ, ਚਲਾਕ ਚਹੂੰ ਪਾਇ ਪੂਰੇ,
ਪੌਨ ਗੌਨ, ਪਲ ਕੌ ਸਕੇ ਨ ਦਿਨ ਦੂਤ ਕੇ[2]।

[1]ਬਿਜਲੀ ਵਾਂਗ ਚੰਚਲ ਹਨ, ਚਹੁੰ ਪੈਰਾਂ ਤੋਂ ਪੂਰੇ ਚਲਾਕ ਹਨ, ਚਾਲ ਵਿਚ ਪੌਣ (ਵਰਗੇ ਹਨ;) ਸੂਰਜ ਦੇ (ਘੋੜੇ ਇਨ੍ਹਾਂ) ਦੀ ਬਰਾਬਰੀ ਨਹੀਂ ਕਰ ਸਕਦਾ। [ਦਿਨਦੂਤ=ਅਰੁਣ, ਸੂਰਜ। ਸੂਰਜ ਦਾ ਰਥਵਾਹੀ। ਪਲ=ਪੱਲਾ=ਬਰੱਬਰੀ]। [2]ਇਸ ਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੩ ਵਿਚ ਹੈ।

ਮਨ ਕੇ ਹਰਨ, ਮਨ ਮੀਨ ਕੇ ਦਰਨ,
ਜਿਨੈ ਚਾਹਨ ਕੀ ਚਾਹ ਪਾਤਸ਼ਾਹਨ ਕੇ ਪੂਤਿ ਕੇ[1]।

[1]ਮਨ ਦੇ ਹਰਨ ਵਾਲੇ (ਭਾਵ ਸੁਹਣੇ) ਹਨ, ਮੱਛੀ ਦੇ ਮਨ ਨੂੰ ਦਲਣ ਵਾਲੇ (ਭਾਵ ਚੰਚਲਤਾ ਤੋਂ ਹੈ), ਜਿਨ੍ਹਾਂ ਦੇ (ਚਾਹਨ=) ਦੇਖਣ ਦੀ ਚਾਹ ਪਾਤਸ਼ਾਹਾਂ ਦੇ ਪੁੱਤ੍ਰਾਂ ਨੂੰ ਬੀ ਹੈ।

ਬਖਸ਼ੇ ਤਿਹਾਰੇ ਗੁਰੂ ਗੋਬਿੰਦ ਜੀ ਐਸੇ ਹੈ
ਬਿਰਥ ਹੈਂ, ਨ ਜਾਇ ਪਾਇ ਗਏ ਪੁਰਹੂਤ ਕੇ[1] ॥੧੮॥

[1]ਹੇ ਗੁਰੂ ਗੋਬਿੰਦ ਸਿੰਘ ਜੀ ਤੁਹਾਡੇ ਬਖਸ਼ੇ ਹੋਏ ਘੋੜੇ ਐਸੇ ਵਿਰਥ (ਘੋੜੇ ਹਨ ਕਿ) ਇੰਦਰ ਕੋਲ ਗਿਆਂ ਬੀ ਨਹੀਂ ਲੱਭ ਸਕਦੇ। [ਹੈ ਵਿਰਥ=ਵਿ+ਰਥ+ਹਯ=ਓਹ ਘੋੜੇ ਜੋ ਰਥ ਵਿਚ ਨਾ ਲੱਗੇ ਹੋਣ, ਖਾਸ ਸ੍ਵਾਰੀ ਦੇ ਘੋੜੇ]। (ਅ) ਹੇ ਗੁਰੂ ਜੀ ਤੁਸਾਡੇ ਬਖਸ਼ੇ ਘੋੜੇ ਐਸੇ ਹਨ ਕਿ ਜਿਨ੍ਹਾਂ ਨੇ ਪਾ ਲਏ ਸੋ ਬਿਰਥਾ ਨਹੀਂ ਗਏ, ਇੰਦ੍ਰ ਹੋ ਗਏ।

ਪਾਰਥ[1] ਸਮਾਨ ਮਹਾਂਭਾਰਥ[2] ਮਚਾਯੋ ਤਹਾਂ
ਖਾਯੋ ਮਾਸਹਾਰਨੀ ਅਹਾਰ ਜੇਤੋ ਖਾਇਗੋ[3]।

[1]ਅਰਜਨ। [2]ਭਾਵ ਜੁੱਧ। [3]ਭਾਵ, ਮਾਸਾਹਾਰੀ ਪੰਛੀਆਂ ਇੱਲ ਆਦਿਕਾਂ ਨੇ ਰੱਜ ਰੱਜ ਕੇ ਮਾਸ ਖਾਧਾ ਮੁਰਦਿਆਂ ਦਾ।

ਮੰਦਰ ਸੇ ਮੋਕਲ ਗਇੰਦਨਿ ਕੀ ਗਰਜਨਿ
ਧੌਂਸਾ ਕੀ ਧੁੰਕਾਰ ਧਰਾ ਸੀਸ ਅਕੁਲਾਇਗੋ[1]।

[1]ਮੰਦਰਾਂ ਤੋਂ ਨਿਕਲਕੇ ਹਾਥੀਆਂ ਦੀ ਗਰਜ ਤੇ ਧੌਂਸਿਆਂ ਦੀ ਧੁੰਕਾਰ ਸੁਣਕੇ ਰਾਜੇ ਘਬਰਾ ਗਏ। (ਅ) ਮੰਦ੍ਰਾਚਲ ਵਰਗੇ ਮਸਤ ਹਾਥੀਆਂ ਦੀ ਗਰਜ....।

ਐਸੋ ਕੀਨੋ ਸਮਰ ਅਪਰ ਲੋਕ ਸੁਨਿਯਤਿ
ਤੇਰੋ ਹੀ ਬਖਾਨ ਖਾਨ ਪਾਨ ਸੋ ਭੁਲਾਇਗੋ[1]।

[1]ਐਸਾ ਜੁੱਧ ਕੀਤਾ ਕਿ ਜਦ ਸੁਰਗ ਲੋਕ ਵਿਚ ਸੁਣਿਆ ਗਿਆ ਤਾਂ ਦੇਵਤੇ ਆਪਦੇ ਹੀ ਜ਼ਿਕਰ ਵਿਚ ਲਗ ਗਏ, ਖਾਣ ਪੀਣ ਤੱਕ ਭੁੱਲ ਗਿਓ ਨੇ।

ਮਾਰਿ ਕੈ ਮਦਾਨ ਅਰਿ ਡਾਰੇ ਗੁਰ ਗੋਬਿੰਦ ਕੇ
ਕਾਲ ਕਲਾ ਫੇਰ ਕੋਊ ਕਾਲਹਿ ਸੁਹਾਇਗੋ[1] ॥੧੯॥

[1]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੈਦਾਨ ਵਿਚ ਮਾਰਕੇ ਸੁੱਟੇ ਹੋਏ ਵੈਰੀ (ਐਸੇ ਹੁਣ ਮਰੇ ਹਨ ਕਿ) ਕਾਲ ਹੀ ਆਪਣਾ ਚਕਰ (ਫੇਰਕੇ ਕੋਈ ਸਮਾਂ ਬੀਤਣੇ ਪਰ ਮੁੜ) ਸੁਰਜੀਤ ਕਰ ਸਕੇ ਤਾਂ ਕਰ ਸਕੇ।

ਮਹਾਂ ਬਾਹੁ ਬੀਰ ਗੁਰ ਗੋਬਿੰਦ ਤਿਹਾਰੇ ਤ੍ਰਾਸ
ਬੈਰਿਨਿ ਕੀ ਸੈਨਾ ਬਨ ਬਨ ਬਿਚਰਤਿ ਹੈ[1]।

[1]ਭਾਵ ਲੁਕੀ ਫਿਰਦੀ ਹੈ।

ਗਹਿ ਕਰਵਾਰ ਕਾਢਿ ਕਾਟਿ ਕੈ ਦੂਜਨ ਦਲ
ਜੋਗਿ ਜੁਰੇ ਜੋਗਨਿ ਜਮਾਤ ਬਿਹਰਤਿ ਹੈ[1]।

[1]ਮਿਆਨ ਤੋਂ) ਤਲਵਾਰ ਫੜਕੇ ਕੱਢੀ ਤੇ ਦੁਰਜਨਾਂ ਦੇ ਦਲਾਂ ਨੂੰ ਕੱਟ ਲਿਆ (ਜਿਨ੍ਹਾਂ ਦੇ ਮਾਸ ਤੇ ਸਿਰਾਂ ਲਈ) ਸ਼ਿਵ ਤੇ ਜੋਗਨੀਆਂ ਦੀ ਜਮਾਤ ਜੁੜਕੇ ਮੈਦਾਨ ਵਿਚ ਫਿਰ ਰਹੀ ਹੈ। [ਜੋਗਿ=ਜੋਗੀ ਭਾਵ ਸ਼ਿਵ]।

[1]ਸੈਹਥਿਨਿ ਹਨੇ ਰਿਪੁ ਹਾਥਨਿ ਕੇ ਘਾਇਨ ਤੇ
ਰੁੱਧ੍ਰ ਧਾਰ ਐਸੀ ਬਹੀ ਆਸ ਨ ਧਰਤਿ ਹੈ[†]।

[1]ਆਪ ਦੇ ਸੂਰਮਿਆਂ ਦੇ) ਹੱਥਾਂ ਤੋਂ ਸੈਹਥੀ (ਬਰਛੀ) ਨਾਲ ਮਾਰੇ ਗਏ ਦੁਸ਼ਮਨਾਂ ਦੇ ਘਾਵਾਂ ਤੋਂ ਐਸੀ ਲਹੂ ਧਾਰਾ ਵਹੀ ਕਿ ਬਚਣ ਦੀ ਆਸ ਚੁਕ ਗਈ, (ਜੈਸੇ ਕਿ) ਅੱਗ ਲੱਗਿਆ ਧੂਆਂ ਘਰਾਂ ਦੇ ਆਕਾਰ ਦਾ ਹੋ ਜਾਂਦਾ ਹੈ (ਘਰਾਂ ਵਿਚ ਭਰ ਜਾਂਦਾ ਹੈ) ਤਾਂ ਝਰੋਖਿਆਂ ਵਿਚੋਂ ਝੱਪ ਝੱਪ ਕਰਕੇ (ਅੱਗ) ਨਿਕਲਦੀ ਹੈ (ਐਉਂ ਲਹੂ ਧਾਰਾ ਚਲ ਰਹੀ ਹੈ, ਤਦ ਫਿਰ ਕੀ ਆਸ ਬਚਣ ਦੀ ਹੋ ਸਕਦੀ ਹੈ]। [†]ਪਾ:-ਰੁਧ੍ਰ ਕੀ ਧਾਰ ਐਸੀ ਆਸ ਨਾ ਧਰਤਿ ਹੈ।

ਆਗ ਲਾਗੇ ਧੂਮ ਭਏ ਘਰਨਿ ਅਕਾਰ ਸਮ
ਮਾਨਹੁ ਝਰੋਖਨਿ ਝਰੱਪਨਿ ਕਰਤਿ ਹੈ[1] ॥੨੦॥

[1]ਇਸ ਦਾ ਅਰਥ ਪਿਛਲੇ ਪੰਨੇ ਦੇ ਅੰਕ ੧੨ ਵਿਚ ਹੈ।

ਦਿਸ਼ ਦਿਸ਼ ਦੇਸ਼ ਦੇਸ਼ ਏਸ਼ ਦਿਗਪਾਲ[†] ਕੇਤੇ
ਆਜ ਕਰੇ ਕਾਲ ਕੇਤੇ ਗੁਨਹਿ ਗਹਤਿ ਹੈਂ[1]।

[1]ਦਿਸ਼ਾ ਦਿਸ਼ਾ ਦੇ ਸ੍ਵਾਮੀ ਦਿਗਪਾਲ ਤੇ ਦੇਸ਼ ਦੇਸ਼ ਦੇ ਰਾਜੇ ਅੱਜ ਦੇ ਸਮੇਂ ਕਿੰਨੇ ਹੀ (ਆਪ ਦੇ) ਗੁਣਾਂ ਨੂੰ ਗ੍ਰਹਿਣ ਕਰਦੇ ਹਨ ਅਥਵਾ ਕਿੰਨੇ ਅਜ ਗ੍ਰਹਿਣ ਕਰਦੇ ਹਨ, ਕਿੰਨੇ (ਕਲ=) ਅੱਗੇ ਨੂੰ ਗ੍ਰਹਿਣ ਕਰਨਗੇ।
[†]ਪਾ:-ਗ੍ਰਿੰਦਪਾਲ।

ਪ੍ਰਬਲ ਪ੍ਰਤਾਪੀ ਪਾਤਸ਼ਾਹ ਸਾਚੇ ਸੁਨੀਅਤਿ
ਤੇਰੇ ਸਿਰ ਭਾਰ ਭੂ ਕੋ ਸਾਰਦਾ ਕਹਿਤ ਹੈ[1]।

[1]ਆਪ ਪ੍ਰਬਲ ਪ੍ਰਤਾਪ ਵਾਲੇ ਤੇ ਸੱਚੇ ਪਾਤਸ਼ਾਹ ਸੁਣੀਂਦੇ ਹੋ, ਤੇ ਸ਼ਾਰਦਾ ਕਹਿੰਦੀ ਹੈ ਕਿ ਆਪ ਦੇ ਸਿਰ ਤੇ ਹੀ ਪ੍ਰਿਥਵੀ ਦਾ ਭਾਰ ਹੈ, ਭਾਵ ਆਪ ਦੇ ਆਸ਼੍ਰਯ ਹੈ। [ਸੂਚਨਾ-ਹੋ ਸਕਦਾ ਹੈ 'ਸਾਰਦਾ' ਕਵੀ ਦੀ ਬੀ ਛਾਪ ਹੋਵੇ]।

ਓਜਨ ਕੇ ਸੂਰ ਮਹਾਂ ਮੌਜਨ ਸੋਂ ਘੇਰ ਮਾਰ
ਔਰ ਨ ਬਿਚਾਰ ਕੀਜੈ ਦਾਰਿਦ ਦਹਤਿ ਹੈਂ[1]।

[1]ਉਮੰਗ ਤੇ ਉਤਸਾਹ ਦੇ ਮਹਾਂ ਸੂਰਮੇ ਹੋ, ਬਖਸ਼ਿਸ਼ਾਂ ਨਾਲ ਘੇਰਕੇ ਮਾਰ ਦਿੰਦੇ ਹੋ (ਮੇਰੇ ਮਨ) ਹੋਰ ਵਿਚਾਰਾਂ ਵਿਚ ਨਾ ਪਉ, ਉਹ ਤਾਂ ਐਉਂ (ਕਰਨ ਵਿਚ) ਦਰਿੱਦ੍ਰ (ਗਰੀਬੀ) ਦਾ ਨਾਸ਼ ਕਰ ਰਹੇ ਹਨ। [ਓਜ=ਉਤਸਾਹ, ਉਮੰਗ, ਜੋਸ਼। ਬਲ] [ਸੂਚਨਾ-ਆਪ ਦੀ ਸਖਾਵਤ ਦੀ ਮਹਿਮਾ ਹੈ]। (ਅ) ਬਲਾਂ ਦੇ ਵਡੇ ਸੂਰਮੇਂ ਹਨ, ਮੌਜ ਨਾਲ ਭਾਵ ਸਹਿ ਸੁਭਾ ਹੀ ਵੈਰੀ ਨੂੰ ਘੇਰ ਮਾਰਦੇ ਹਨ, (ਦਾਨ ਦੇਣ ਵੇਲੇ ਕਿਸੇ ਦੇ ਅਧਿਕਾਰ ਆਦਿ ਦੀ) ਵੀਚਾਰ ਨਹੀਂ ਕਰਦੇ ਉਸ ਦਾ ਦਰਿੱਦ੍ਰ ਦੂਰ ਕਰ ਦੇਂਦੇ ਹਨ।

ਹਰਿ ਮਾਂਗੇ ਬਰ ਦੇਤਿ ਮਾਂਗ ਗੁਰ ਗੋਬਿੰਦ ਕੋ
ਕਰਤਾਰ ਮਾਂਗੇ ਕਰਤਾਰ ਦੇ ਰਹਤਿ ਹੈਂ[1] ॥੨੧॥

[1]ਹਰੀ ਤੋਂ ਕੁਛ ਮੰਗੀਏ ਤਾਂ ਓਹ ਵਰ ਦੇ ਦੇਂਦੇ ਹਨ, (ਪਰ ਮੇਰੇ ਮਨ ਤੂੰ) ਗੁਰੂ ਗੋਬਿੰਦ ਸਿੰਘ ਤੋਂ ਮੰਗ (ਜੋ) ਮੰਗਿਆਂ ਹੱਥਾਂ (ਦੇ ਦਾਨ) ਨਾਲ ਤਾਰ ਦੇਂਦੇ ਹਨ (ਤੇ ਨਾਲ) ਕਰਤਾਰ ਬੀ ਦੇ ਦੇਂਦੇ ਹਨ, ਭਾਵ ਵਾਹਿਗੁਰੂ ਪ੍ਰਾਪਤ (ਬੀ) ਕਰਾ ਦੇਂਦੇ ਹਨ। [ਕਰ ਤਾਰ=ਹੱਥਾਂ ਨਾਲ ਤਾਰਨਾ, ਕਰਤਾਰ=ਈਸ਼੍ਵਰ]। (ਅ) ਇਨ੍ਹਾਂ ਦੇ ਹਥੋਂ ਤੰਦ ਮੰਗੋ ਤਾਂ ਹੱਥਾਂ (ਦੇ ਦਾਨ) ਨਾਲ ਤਾਰ ਦੇਂਦੇ ਹਨ। [ਕਰ=ਹੱਥ। ਤਾਰ=ਤੰਦ। ਤੰਦ ਚੰਦ ਨੂੰ ਦੇਂਦੇ ਹਨ, ਉਸ ਤੋਂ ਦੇਣ ਨਾਲ ਤੰਦ ਪਦ ਵਰਤਦੇ ਹਨ, ਮਤਲਬ ਹੈ ਥੋੜਾ ਦਾਨ। ਭਾਵ ਤੰਦ ਮਾਤ੍ਰ ਮੰਗੀਏ ਤਾਂ......। (ੲ) ਮੰਗੀਏ ਕਰਤਾਰ (ਖੜਤਾਲ) ਤਾਂ ਓਹ ਸਮਝਦੇ ਹਨ ਕਿ ਮੰਗ ਰਿਹਾ ਹੈ ਸੋ ਕਰਤਾਰ (ਪ੍ਰਾਪਤੀ ਦਾ ਦਾਨ) ਦੇ ਦੇਂਦੇ ਹਨ। [ਸੰਸ. ਪਦ ਕਰਤਾਰ ਦਾ ਦੂਸਰਾ ਰੂਪ ਹੈ ਕਰਤਾਰ। ਕਰਤਾਲ ਨਾਮ ਹੈ ਖੜਤਾਲ ਦਾ]। (ਸ) ਮੰਗ ਗੁਰੂ ਗੋਬਿੰਦ ਸਿੰਘ ਜੀ ਤੋਂ ਜੋ ਹਰ ਮੰਗ ਮੰਗਿਆਂ ਵਰ ਬੀ ਦੇਂਦੇ ਹਨ ਤੇ ਕਰਤਾਰ ਮੰਗਿਆਂ ਕਰਤਾਰ ਬੀ ਦੇ ਦੇਂਦੇ ਹਨ। ਵਰ ਤਾਂ ਮੁਰਾਦ ਸੰਸਾਰਕ ਵਿਭੂਤੀ ਦਾ ਵਰ ਤੇ ਕਰਤਾਰ ਤੋਂ ਮੁਰਾਦ ਕਰਤਾ ਪਦ=ਬ੍ਰਹਮਾ ਵਾਲੀ ਪਦਵੀ ਹੈ।

ਜੌਨੈ ਦੇਸ਼ ਜੱਯਤਿ[1] ਨਰੇਸ਼ਨਿ ਕੇ ਪਾਸ ਤਹਾਂ,
ਠੌਰ ਠੌਰ ਤੁਮਰੋ ਹੀ ਜਸ ਗਾਈਯਤਿ ਹੈ।

[1]ਜਾਂਦੇ ਹਾਂ।

ਪਾਇ ਗਹੇ ਤੇਰੇ ਪਾਇ ਗਹੇ ਪਾਈਯਤਿ, ਕਹੂੰ
ਔਰ ਜਾਇ ਗਰਜ਼ਾਇ ਗਰੋ ਪਾਈਯਤਿ ਹੈ[1]।

[1]ਜਦ) ਤੇਰੇ ਚਰਨ ਪਕੜ ਲਈਦੇ ਹਨ ਤਾਂ ਮਰਤਬਾ ਪਾ ਲਈਦਾ ਹੈ, ਕਿਤੇ ਹੋਰਥੇ ਜਾਕੇ ਗ਼ਰਜ਼ਮੰਦ ਹੋਈਏ ਤਾਂ ਗਿਰਾਉ ਪਾਈਦਾ ਹੈ। [ਫਾ. ਪਾਏਗਾਹ=ਦਰਜਾ, ਮਰਾਤਬਾ। ਗ਼ਰਜ਼ਾਇ=ਗ਼ਰਜ਼ਮੰਦ ਹੋਈਏ। ਅ:, ਗ਼ਰਜ਼=ਲੋੜ]।

ਐਸੇ ਗੁਰ ਗੋਬਿੰਦ ਕੀ ਸੁਕਬਿ ਸ਼ਰੱਨ ਤਾਕੋ

ਪੂਰਨ ਪ੍ਰਤਾਪ ਜਾਂਕੋ ਜੱਗ ਛਾਈਯਤਿ ਹੈ[1]।

[1]ਹੇ ਕਵਿ! ਐਸੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਤੱਕੋ ਜਿਸਦਾ ਪੂਰਨ ਪ੍ਰਤਾਪ ਜਗਤ ਤੇ ਛਾ ਰਿਹਾ ਹੈ।

ਰਾਜੀ ਹੁਜੀਯਤਿ ਗਾਜੀਯਤਿ ਜਾਂ ਕੇ ਦਰਬਾਰ

ਘਰ ਬਾਜੀ ਬਾਂਧ ਬਾਜੀ ਲੈਨਿ ਆਈਯਤਿ ਹੈ[1] ॥੨੨॥

[1]ਜਿਸਦੇ ਦਰਬਾਰ ਵਿਚ ਜਦ ਗੱਜੀਦਾ ਹੈ (ਭਾਵ ਕਵੀਤਾ ਕਹੀਦੀ ਹੈ) (ਤਾਂ ਦਾਨ ਸਨਮਾਨ ਐਨਾ ਮਿਲਦਾ ਹੈ ਕਿ) ਰਾਜ਼ੀ ਹੋ ਜਾਈਦਾ ਹੈ, (ਇਕ) ਘੋੜਾ (ਦਾਨ ਮਿਲਿਆ) ਘਰ ਬੰਨ੍ਹਕੇ (ਇਕ ਹੋਰ) ਘੋੜਾ ਲੈਣ ਆ ਜਾਈਦਾ ਹੈ।

ਸ੍ਵੈਯਾ:

[1]ਸ਼੍ਰੀ ਗੁਰ ਗੋਬਿੰਦ ਖੱਗ ਗਹ੍ਯੋ, ਅਰਿ ਫੌਜਨਿ ਕੇ ਇਭ ਸੈਲ ਬਿਭੈਲਹਿ[2]।

[1]ਬਚਿੱਤ੍ਰ ਸਿੰਘ ਦੇ ਪ੍ਰੋਏ ਹਾਥੀ ਦਾ ਰੂਪਕ ਹੈ:)। [2]ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਪਕੜੀ ਤਾਂ ਵੈਰੀ ਪਹਾੜੀਆਂ ਨੇ ਫੌਜਾਂ (ਦੇ ਅੱਗੇ) ਹਾਥੀ ਪ੍ਰੇਰਿਆ। (ਅ) ਇਭ ਸੈਲ=ਪਹਾੜ ਜਿੱਡਾ ਹਾਥੀ ਅੱਗੇ ਟੋਰਿਆ [ਸੰਸ. ਇਭ=ਹਾਥੀ]।

ਸਾਂਗ ਸੰਭਾਰਿ ਦਈ ਗਜ ਸੀਸ, ਅਸੀਸ ਦਈ ਹਰਿ ਘੂਮਤਿ ਗੈਲਹਿ[1]।

[1]ਜਿਵੇਂ ਬਚਿੱਤ੍ਰ ਸਿੰਘ ਨੇ) ਸਾਂਗ ਸੰਭਾਲੀ ਤੇ ਹਾਥੀ ਦੇ ਸਿਰ ਵਿਚ ਖੋਭ ਦਿੱਤੀ ਤਾਂ ਹਾਥੀ ਨੇ (ਸਿਰ ਨਿਵਾਇਆ ਮਾਨੋ) ਅਸੀਸ ਦਿੱਤੀ ਤੇ ਪਿਛਲੇ ਪਾਸੇ ਮੁੜ ਪਿਆ। [ਹਰ=ਹਾਥੀ। ਘੂਮਤਗੈਲਹਿ=ਰਸਤਾ ਮੋੜ (ਗਿਆ)]।

ਘਾਇਨ ਤੇ ਭਭਕੈ ਨਿਜ ਸ਼੍ਰੌਨ, ਫੁਹਾਰਨਿ ਲੌ ਉਪਮਾ ਛਬਿ ਫੈਲਹਿ[1]।

[1]ਹਾਥੀ ਨੇ) ਅਪਨੇ ਘਾਵਾਂ ਤੋਂ ਲਹੂ ਐਉਂ ਫੁਟਿਆ ਕਿ ਫੁਹਾਰਿਆਂ ਦੀ ਉਪਮਾ ਦੀ ਸੁੰਦਰਤਾ ਫੈਲੀ।

ਦੋ ਭੁਜ ਹੇਲ ਮਨੋ ਹਨਮਾਨ, ਹਿਲਾਵਤਿ ਜਾਨਿ ਸੰਜੀਵਨਿ ਸੈਲਹਿ[1] ॥੨੩॥

[1]ਸਾਂਗ ਕੱਢਣ ਵੇਲੇ ਦੀ ਉਪਮਾ:) ਮਾਨੋਂ ਹਨੂਮਾਨ ਅਪਣੀਆਂ ਦੋ ਬਾਹਾਂ ਨਾਲ ਘੁਮਾ ਕੇ ਸੰਜੀਵਨੀ ਬੂਟੀ ਦੇ ਪਰਬਤ ਨੂੰ ਹਿਲਾ ਰਿਹਾ ਹੈ। ਭਾਵ, ਬਚਿੱਤ੍ਰ ਸਿੰਘ ਹਨੂਮਾਨ, ਹਾਥੀ ਪਰਬਤ ਹੈ, ਲਹੂ ਦਾ ਫੁਹਾਰਾ ਸੰਜੀਵਨੀ ਬੂਟੀ।

ਕਬਿੱਤ:

ਮਹਾਂਬਾਹੁ ਬਿਰਚ ਬਨੈਤਿ ਗੁਰ ਗੋਬਿੰਦ ਜੀ

ਅਰਿ ਗਜ ਮਾਰਿ ਡਾਰੇ ਮਾਨੋ ਦਰਖਤ ਹੈਂ[1]।

[1]ਆਜਾਨ ਬਾਹੁ (ਗੁਰੂ ਜੀ) ਸਨੱਧਬਧ ਹੋਕੇ ਜਦ (ਜੁੱਧ ਵਿਚ) ਵਿਚਰੇ ਹਨ ਤਾਂ ਦੁਸ਼ਮਨ ਐਉਂ ਮਾਰ ਜਿਵੇਂ ਹਾਥੀ ਨੇ ਬ੍ਰਿੱਛ ਤੋੜੇ ਹਨ। (ਅ) ਵੈਰੀ ਤੇ ਹਾਥੀ ਬ੍ਰਿੱਛਾਂ ਵਾਙੂ ਕੱਟੇ।

ਭੈਰੋਂ ਔ ਬਿਤਾਲ ਭੂਤ ਕਰਤਿ ਬਿਹਾਰ ਤਹਾਂ[1]

ਹਾਰ ਕਰਿਬੇ ਕੋ ਮੁਖੀ ਪੰਚ ਪਰਖਤਿ ਹੈ[2]।

[1]ਸ਼ਿਵ ਜੀ ਹਾਰ ਪ੍ਰੋਣ ਲਈ (ਕੱਟੇ ਪਏ ਸਿਰਾਂ ਨੂੰ) ਪਰਖਦੇ ਹਨ। [2]ਭਾਵ, ਫਿਰਦੇ ਹਨ ਓਥੇ।

[1]ਲਹੂਕੀਚ ਭਰੇ ਗਜ ਮੋਤੀ ਲੈ ਗਗਨ ਗੀਧ

ਗਰਜੇ ਅਗਨ ਦੇਖੇ ਹਰ ਹਰਖਤਿ ਹੈ।

[1]ਲਹੂ ਦੇ ਚਿਕੜ ਦੇ ਭਰੇ ਗਜਮੋਤੀ ਗਿੱਧਾਂ ਲੈ ਕੇ ਅਕਾਸ਼ ਵਿਚ ਜਦ ਉਡਦੀਆਂ (ਉਨ੍ਹਾਂ ਮੋਤੀਆਂ ਨੂੰ) ਅਗਨ ਰੂਪ ਦੇਖਕੇ ਗਜਦੀਆਂ ਹਨ (ਤਾਂ) ਸ਼ਿਵ ਜੀ (ਇਹ ਦੇਖਕੇ) ਖੁਸ਼ ਹੁੰਦੇ ਹਨ। (ਗਿਰਝਾਂ ਗਜ ਮੋਤੀਆਂ ਨੂੰ ਅੱਗ ਦੇ) ਭੁਲੇਖੇ ਖਾਂਦੀਆਂ ਨਹੀਂ, (ਸੋ ਉਹ) ਛੁੱਟਕੇ ਧਰਤੀ ਵਲ ਡਿਗਦੇ ਹਨ, ਬਿਥਰੇ ਹੋਏ (ਡਿਗਦੇ) ਮੋਤੀ ਐਉਂ ਲਖੀਦੇ ਹਨ ਕਿ-ਮਾਨੋਂ ਬੱਦਲਾਂ ਤੋਂ ਤਾਰੇ ਬਰਸ ਰਹੇ ਹਨ। (ਅ) ਲਹੂ ਚਿਕੜ ਭਰੇ ਗਜ ਮੋਤੀ ਅਣਗਿਣਤ ਗਿਰਝਾਂ ਲੈ ਕੇ ਘੁਰ ਘੁਰ ਕਰਦੀਆਂ ਅਕਾਸ਼ ਚੜਦੀਆਂ ਹਨ, ਸ਼ਿਵਜੀ ਦੇਖਕੇ ਹੱਸਦੇ ਹਨ, ਰੱਜੀਆਂ ਹੋਈਆਂ (ਗਿਰਝਾਂ) ਮੋਤੀਆਂ ਨੂੰ ਖਾਂਦੀਆਂ ਨਹੀਂ, ਧਰਤੀ ਤੇ ਸਿੱਟ ਦੇਂਦੀਆਂ ਹਨ, (ਗਿਰਝਾਂ) ਅਕਾਸ਼ ਤੇ ਉਡਦੀਆਂ ਦਿਖਾਈ ਦੇਂਦੀਆਂ ਹਨ ਕਿ ਮਾਨੋਂ ਖਿੱਲਰੇ ਹੋਏ ਬੱਦਲ ਹਨ (ਤੇ ਮੋਤੀ ਉਨ੍ਹਾਂ ਤੋਂ ਡਿਗਦੇ ਐਉਂ ਲਗਦੇ ਹਨ ਕਿ ਮਾਨੋਂ) ਤਾਰੇ ਬਰਸ ਰਹੇ ਹਨ। [ਗਜ ਮੋਤੀ=ਉਹ ਮੋਤੀ ਜੋ ਹਾਥੀ ਦੇ ਮਸਤਕ ਵਿਚੋਂ ਨਿਕਲਦਾ ਹੈ। ਅਗਨ=ਅੱਗ ਵਿਚੋਂ ਅਥਵਾ ਅਨਗਿਨਤ। ਹਰ=ਸ਼ਿਵ। ਧੋਖੇ=ਭੁਲੇਖੇ, ਅਥਵਾ ਰੱਜੀਆਂ ਹੋਈਆਂ]

ਧੋਖੇ ਨ ਭਖਤਿ, ਛੂਟ ਧਰਨ ਲਖਤਿ ਮਨੋ
ਬਿਥਰੇ ਹ੍ਵੈ ਬਾਦਰ ਨਖਤ ਬਰਖਤਿ ਹੈਂ[1] ॥੨੪॥

ਛਪਯ ਛੰਦ:

ਡੁੱਲਤਿ ਅਪਰ ਨਰੇਸ਼, ਪੱਤਿ ਹੱਥਨਿ ਜਿਮ ਹੱਲੈ[1]।

[1]ਡੋਲਦੇ ਹਨ ਹੋਰ ਰਾਜੇ ਜਿਵੇਂ ਹਥ ਫੜਿਆ ਪੱਤਾ (ਹਵਾ ਨਾਲ) ਹਿਲਦਾ ਹੈ।

ਸੂਖਤਿ ਸਾਇਰ ਸਲਲ, ਸੰਕ ਧ੍ਰੂਅ ਧਾਮ ਨ ਚੱਲੈ[1]।

[1]ਸਮੁੰਦ੍ਰ ਦਾ ਪਾਣੀ ਸੁਕਦਾ ਹੈ ਤੇ ਧ੍ਰੂਅ ਦਾ ਅਚਲ ਘਰ ਸ਼ੰਕਮਾਨ ਹੋ ਜਾਂਦਾ ਹੈ, ਭਾਵ ਡੋਲਦਾ ਹੈ।

ਖਲਕ ਖੈਲ ਖਲਭਲਤਿ, ਭੈਲ ਭਗਹਿ ਤਿਲੋਕ ਮਹਿਂ[1]।

[1]ਸਮੂਹ ਖਲਕਤ ਵਿਚ ਖੜਬੜਾਟ ਪੈਂਦੀ ਹੈ (ਤੇ ਉਹ) ਉਠ ਭੱਜਦੀ ਹੈ ਅਰ ਤ੍ਰਿਲੋਕੀ ਤੇ ਭੈ ਛਾ ਜਾਂਦਾ ਹੈ [ਭੈਲ=ਭੈ ਸੰਯੁਕਤ ਹੋਣਾ]।

ਪਲਕ ਪੇਲ ਗਢਿ ਲੇਤਿ ਹੇਤ, ਹੁੰਕਤਿ ਸੁ ਜੰਗ ਮਹਿਂ[1]।

[1]ਕਿਲ੍ਹਾ ਲੈਣ ਵਾਸਤੇ ਜੰਗ ਵਿਚ ਜਦ ਹੰਗੂਰਾ ਮਾਰਦੇ ਹਨ ਤਦ ਪਲ ਵਿਚ ਮਾਰ ਲੈਂਦੇ ਹਨ। [ਪੇਲ=ਦਬਾ ਲੈਂਦੇ। ਮਾਰ ਲੈਂਦੇ। ਹੁੰਕਤ=ਹੁੰਗਾਰਾ ਮਾਰਦੇ ਹਨ]।

ਕਹਿ ਹੰਸਰਾਮ ਸਤਿ ਸਿਮਰ ਕੈ, ਸਕਚ ਰਹਤਿ ਦਿਗਪਾਲ ਤਬਿ[1]।

[1]ਤਦੋਂ (ਗੁਰੂ ਜੀ ਦੀ) ਸੱਤਜਾ ਨੂੰ ਯਾਦ ਕਰਕੇ ਹੀ ਦਿਗਪਾਲ ਡਰੇ ਰਹਿੰਦੇ ਹਨ, [ਸਤਿ=ਸਤੁ=ਸਤਜਾ]। (ਅ) ਹੰਸਰਾਮ ਸਤਿ ਕਹਿੰਦਾ ਹੈ.....। (ੲ) ਸਤਿ=ਸਤਿਗੁਰ ਦਾ ਸੰਖੇਪ।

ਧਸਮਸਤਿ ਧਰਨ ਦਲ ਭਾਰ ਤੇ, ਸੋ ਬਿਰਚ ਰਾਇ ਗੋਬਿੰਦ ਜਬਿ[1] ॥੨੫॥

[1]ਜਦ ਗੁਰੂ ਜੀ ਦਲਾਂ ਨੂੰ ਨਾਲ ਲੈ ਕੇ ਫਿਰਦੇ ਹਨ ਤਦ ਭਾਰ ਨਾਲ ਧਰਤੀ ਧਸਕਦੀ ਹੈ।

ਕਬਿੱਤ:

ਬਾਜਤਿ ਨਿਸ਼ਾਨ ਕੇ ਦਿਸ਼ਾਨ ਭੂਪ ਭਹਿਰਤਿ,
ਹਾਲਾ ਡੋਲ ਪਰਤਿ ਕੁਬੇਰ ਹੂੰ ਕੇ ਘਰ ਮੈਂ[1]।

[1]ਨਗਾਰੇ ਦੇ ਵਜਦਿਆਂ ਦਿਸ਼ਾਂ ਦੇ ਰਾਜੇ ਡਰਦੇ ਹਨ ਤੇ ਕੁਬੇਰ ਦੇ ਘਰ ਵਿਚ ਤਾਂ ਹਲਚਲੀ ਮਚ ਜਾਂਦੀ ਹੈ।

ਹੋਤਿ ਹੈ ਅਤੰਕ ਸ਼ੰਕ ਲੋਕ ਹੂੰ ਮੈਂ ਮਾਨੀਯਤਿ
ਰੰਕ ਹ੍ਵੈ ਬਿਭੀਖਨ ਸੋ ਡੋਲਤਿ ਡਹਰ ਮੈਂ[1]।

[1]ਐਸਾ) ਹੁੰਦਾ ਹੈ ਡਰ ਕਿ ਲੰਕਾ ਦੇ ਵਿਚ ਬੀ ਭੈ ਮੰਨਿਆਂ ਜਾਂਦਾ ਹੈ, ਤੇ ਬਿਭੀਖਨ ਕਾਇਰ ਹੋਕੇ ਜੰਗਲਾਂ ਵਿਚ ਫਿਰਦਾ ਹੈ ਡੋਲਦਾ। (ਅ) ਡੋਲਦਾ ਤੇ ਧੜਕਦਾ ਹੈ।

ਭੂਮੈਂ ਗੁਰ ਗੋਬਿੰਦ ਸੋਂ ਭੂਪਤਿ ਕਹਤਿ ਠਾਂਢੇ

ਭੂ ਮੈਂ ਹਮੈਂ ਰਾਖ ਜੋ ਤੁਹਾਰੇ ਆਵੈ ਧਰਮੈਂ[1]।

[1]ਪ੍ਰਿਥਵੀ ਤੇ ਖੜੇ ਰਾਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿ ਰਹੇ ਹਨ:-ਜ਼ਿਮੀਂ ਤੇ ਸਾਨੂੰ ਰਖ ਲੈ (ਕਿਉਂਕਿ) ਤੁਹਾਡੀ (ਸ਼ਰਨ) (ਜੋ) ਆਵੇ (ਉਸ ਨੂੰ ਰੱਖਣਾ ਤੁਸਾਡਾ) ਧਰਮ ਹੈ। (ਅ) ਜੋ ਅਸੀਂ ਤੁਹਾਡੀ (ਧਰ-ਮੈਂ) ਸ਼ਰਨ ਵਿਚ ਆਏ ਹਾਂ।

ਅਰਿਨਿ ਕੀ ਰਾਨੀ ਬਿਲਲਾਨੀ ਚਹੈਂ ਪਾਨੀ ਤੇਵੈਂ
ਮੋਤਿਨ ਕੀ ਮਾਲ ਲੈ ਨਿਚੋਵਤੀ ਅਧਰ ਮੈਂ[1] ॥੨੬॥

[1]ਵੈਰੀਆਂ ਦੀਆਂ ਰਾਣੀਆਂ (ਭੈ ਨਾਲ) ਵਿਲਪਦੀਆਂ ਦੇ (ਹੋਠ ਸੁਕਦੇ ਹਨ ਤਾਂ) ਪਾਣੀ ਮੰਗਦੀਆਂ ਹਨ, (ਪਾਣੀ ਘਬਰਾ ਵਿਚ ਲੱਭਦਾ ਨਹੀਂ ਤਾਂ) ਮੋਤੀਆਂ ਦੀ ਮਾਲਾ ਹੋਠਾਂ ਤੇ ਨਚੋੜਦੀਆਂ ਹਨ।

ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈਂ,
ਬਲਿ ਭੀਮ ਸਮ, ਸ਼ੀਲ ਕਹਾਂ ਲੌ ਗਿਨਾਈਏ[1]।

[1]ਸ਼ੋਭਾ ਦੇ ਸਮੁੰਦਰ ਹੋ, (ਨਿੱਤ) ਨਵੇਂ ਪ੍ਰੇਮ ਵਾਲੇ ਦਾਨੇ (ਯਾ ਛਬੀਲੇ ਹੋ)। (ਭਾਵ ਭਗਤਾਂ ਨਾਲ ਆਪ ਦਾ ਪ੍ਰੇਮ ਬੁੱਢਾ ਨਹੀਂ ਹੁੰਦਾ), ਭੀਮ ਜਿਹਾ ਬਲ ਹੈ, ਤੇ ਸ਼ੀਲ (ਸੁਭਾਵ ਦੀ ਸ਼੍ਰੇਸ਼੍ਰਤਾ) ਦੀ ਗਿਣਤੀ ਹੀ ਨਹੀਂ ਹੈ।

ਭੂਮ ਕੇ ਬਿਭੂਖਨ, ਜੁ ਦੂਖਨ ਕੇ ਦੂਖਨ
ਸਮੂਹ ਸੁਖ ਹੂੰ ਕੇ ਮੁਖ ਦੇਖੇ ਤੇ ਅਘਾਈਏ[1]।

[1]ਪ੍ਰਿਥਵੀ ਦਾ ਸ਼ਿੰਗਾਰ ਹੋ, ਦੋਖੀਆਂ ਨੂੰ ਨਾਸ਼ ਕਰਦੇ ਹੋ, ਸਾਰੇ ਸੁੱਖਾਂ ਦੇ ਦਾਤੇ ਹੋ, ਦੇਖਕੇ ਤ੍ਰਿਪਤ ਹੋਈਦਾ ਹੈ। [ਸੂਚਨਾ-ਜਾਪਦਾ ਹੈ ਕਿ ਦਰੁਸਤ ਪਾਠ ਐਉਂ ਸੀ:-'ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਈਏ'। ਲਿਖਾਰੀ ਦੀ ਕਲਮ ਉਕਾਈ ਨੇ ਪਾਠ 'ਸੁਖ' ਦਾ 'ਮੁਖ' ਕਰ ਦਿੱਤਾ ਹੈ]।

ਹਿੰਮਤ ਨਿਧਾਨ, ਆਨ ਦਾਨ ਕੋ ਬਖਾਨੇ?
ਜਾਨੇ ਆਲਮ ਤਮਾਮ ਜਾਮ ਆਠੋਂ ਗੁਨ ਗਾਈਏ[1]।

[1]ਹਿੰਮਤ ਦੇ ਖਜ਼ਾਨੇ ਹੋ, ਹੋਰ ਦਾਨਾਂ ਨੂੰ ਕੌਣ ਵਰਣਨ ਕਰੇ? (ਉਸ ਨੂੰ) ਸਾਰਾ ਜਹਾਨ ਜਾਣਦਾ ਹੈ, ਅਠੇ ਪਹਿਰ ਆਪ ਦਾ ਗੁਣ ਗਾਈਦਾ ਹੈ ['ਆਲਮ' ਪਦ ਕਵੀ ਦੀ ਛਾਪ ਬੀ ਜਾਪਦੀ ਹੈ]।

ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਸਿੰਘ ਜੀ!
ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ[1] ॥੨੭॥

[1]ਰਾਜੇ) ਭੋਜ ਵਰਗੀ ਬਖਸ਼ਿਸ਼ (ਜੋ ਭੋਜ ਨੂੰ ਤਾਂ ਕਦੇ ਕਦੇ ਆਉਂਦੀ ਸੀ ਪਰ) ਤੁਸਾਂ ਦੇ ਹਰ ਰੋਜ਼ ਪਾਈਦੀ ਹੈ। ਸ਼ਾਂਤਰਸ ਦੇ (ਆਪ) ਸਮੁੰਦਰ ਹੋ, ਬੀਰਰਸ ਵਿਚ ਆਪ ਰਣ ਦੇ (ਸਾਰੇ) ਰੰਗਾਂ ਵਿਚ ਧੀਰ ਹੋ (ਇੰਨੇ ਕਿ) ਜੰਗ ਆ ਪਏ ਤੇ (ਸਦਾ) ਜਿੱਤਣ ਵਾਲੇ ਹੋ ਤੇ ਕੁਬੇਰ ਤੁੱਲ ਆਪ ਦੀ ਕਰਨੀ ਹੈ (ਜੁੱਧ ਤੇ ਦਾਨ ਦੁਹਾਂ ਵਿਚ)। [ਅ਼:, ਰਜੀਲ=ਮਰਦਾਨਗੀ, ਮੁਰਾਦ ਹੈ ਬੀਰ ਰਸ ਤੋਂ]।

ਸ਼ੀਲ ਰਸ ਸਾਇਰ, ਰਜੀਲੋ ਰਣ ਰੰਗ ਧੀਰ,
ਜੰਗ ਜੁਰੇ ਜੈਤਵਾਰ ਕਰਨੀ ਕੁਬੇਰ ਕੀ[1]।

[1]ਕੇਹੜਾ ਕਵੀ (ਆਪ ਦੇ) ਤੇਜ ਦਾ ਵਰਣਨ ਕਰੇ ਜੋ ਉਪਰ ਨੂੰ ਤਾਂ ਸੂਰਜ ਤੀਕ ਤਪ ਰਿਹਾ ਹੈ (ਤੇ ਹੇਠਾਂ) ਸਮੁੰਦਰ ਤਕ (ਆਪ ਦੀ) ਸ੍ਰੀ ਸਾਹਿਬ ਦੀ ਫਤਹ (ਦੀ ਕੀਰਤੀ) ਫੈਲ ਰਹੀ ਹੈ। [ਤੁਅੰਗ=ਤੁੰਗ=ਉੱਚਾ। (ਅ) ਤੁਅੰਗ=ਤਵ, ਤੂੰ=ਤੁਸਾਡਾ]।

ਕਹੈ ਕਬਿ ਕੌਨ, ਤੇਜ ਤਰਨਿ ਲੌ ਤਪੇ ਤੁਅੰਗ[†]
ਪਾਰਾਵਾਰ ਲਗਿ ਫੈਲੀ ਜੀਤ ਸ਼ਮਸ਼ੇਰ ਕੀ।

[†]ਪਾ:-ਤਪੈ ਤਨ ਅੰਗ=ਭਾਵ ਆਪ ਦੇ ਸਰੀਰ ਦਾ ਤੇਜ।

ਕਰ ਰਣ ਰੋਸ ਖਲ ਖੰਡਨਿ ਕਟਕ ਕੂਟ,

ਦੁੱਜਨ ਦਰੇਰ ਜਗ ਜੀਤ ਜ਼ਿਮੀ ਜ਼ੇਰ ਕੀ[1]।

[1]ਜੁੱਧ ਮਚੇ ਵਿਚ ਗੁੱਸੇ ਵਿਚ ਆਕੇ ਖਲਾਂ ਦੇ ਕੁਟਾਂ (ਭਾਵ ਛਲੀਏ ਪਹਾੜੀਆਂ) ਦੇ ਲਸ਼ਕਰਾਂ ਨੂੰ ਖੰਡ ਸੁਟਿਆ, ਦੁਰਜਨਾਂ (ਭਾਵ ਤੁਰਕਾਂ) ਨੂੰ ਦਰੇੜ ਕੇ ਜਗਤ ਨੂੰ ਜਿੱਤ ਜ਼ਿਮੀਂ ਤਾਬੇ ਕੀਤੀ ਹੈ। (ਅ) ਜੁੱਧ ਵਿਚ ਬੀਰ ਰਸ ਧਾਰਕੇ ਖਲਾਂ ਨੂੰ ਖੰਡਿਆਂ ਹੈ, ਕਟਕਾਂ (ਲਸ਼ਕਰਾਂ ਨੂੰ) ਕੱਟਿਆ, ਦੁਰਜਨਾਂ ਨੂੰ ਦਰੜਿਆ ਹੈ, ਜਗ ਜਿੱਤਕੇ ਜ਼ਿਮੀਂ ਤਾਬੇ ਕੀਤੀ ਹੈ।

ਤੇਗ ਤ੍ਰਾਸ ਸਾਚੋ ਗੁਰੂ ਗੋਵਿੰਦ ਜੂ ਤੇਰੋ ਜਸ
ਜਗਰ ਮਗਰ ਭਏ ਸ਼ੋਭਾ ਗਈ ਮੇਰੁ ਕੀ[1] ॥੨੮॥

[1]ਹੇ ਸੱਚੇ ਗੁਰੂ ਗੋਬਿੰਦ ਸਿੰਘ ਤੇਰੀ ਤੇਗ਼ ਦਾ ਡਰ ਤੇ ਤੇਰਾ ਜਸ (ਦੋਵੇਂ ਐਨੇ) ਜਗ ਮਗਾ ਉਠੇ ਹਨ ਕਿ ਹੁਣ ਸੁਮੇਰ ਦੀ ਸ਼ੋਭਾ ਕੋਈ ਨਹੀਂ ਰਹੀ, [ਜਗਰ ਮਗਰ=ਜਗ ਮਗ, ਰੋਸ਼ਨ]।

ਦੁੰਦਭੀ ਧੁੰਕਾਰੇ ਬਾਜੇ[1] ਮਾਨੋ ਜਲਧਰ[2] ਗਾਜੇ,
ਰਾਜਤਿ ਨਿਸ਼ਾਨ ਭਯ ਭਾਨੁ ਛਿਪੇ ਜਾਤਿ ਹੈਂ[3]।

[1]ਦੁੰਦਭੀ ਧੁੰਕਾਰਦੀ ਤੇ ਵਜਦੀ ਹੈ (ਐਸੀ ਕਿ)। (ਅ) ਦੁੰਦਭੀ ਤੇ ਵਾਜੇ ਧੁੰਕਾਰਦੇ ਹਨ। [2]ਬੱਦਲ। [3]ਝੰਡਿਆਂ ਦੇ ਫਹਿਰਾਉਣ ਨਾਲ ਡਰ ਖਾਕੇ ਸੂਰਜ ਹੁਰੀਂ ਛੁਪੇ ਜਾ ਰਹੇ ਹਨ।

ਹਾਥਿਨਿ ਕੇ ਹਲਕਾ ਹਜ਼ਾਰਨਿ, ਗਨੇ ਕੋ ਹਯ,
ਜਟਤਿ ਜਵਾਹਰ ਜੋ ਜਗਮਗ ਗਾਤ ਹੈ[1]।

[1]ਹਾਥੀਆਂ ਦੇ ਨਗ ਹਜ਼ਾਰਾਂ ਹਨ ਤੇ ਘੋੜਿਆਂ ਨੂੰ ਗਿਣੇ ਹੀ ਕੌਣ? ਜਿਨ੍ਹਾਂ ਦੇ ਸਰੀਰ ਜੜਾਊ ਗਹਿਣਿਆਂ ਨਾਲ ਜਗਮਗ ਕਰ ਰਹੇ ਹਨ [ਅ਼:, ਹ਼ਲਕ਼ਹ=ਨਗ। ਅਦਦ]।

ਕੋਰ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੋ
ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤਿ ਹੈਂ[1]।

[1]ਇਨ੍ਹਾਂ ਦੀਆਂ) ਕਤਾਰਾਂ ਜੁੜਕੇ (ਜਦੋਂ ਚਲਦੀਆਂ ਹਨ ਤਾਂ) ਉਨ੍ਹਾਂ ਦੀਆਂ ਨਾਅਲਾਂ ਦਾ ਸ਼ੋਰ ਸੁਣਕੇ (ਪ੍ਰਿਥਵੀ ਦੇ) ਰਾਜੇ ਘਾਬਰਦੇ ਹਨ ਤੇ (ਸੁਰਗਾਂ ਦਾ) ਇੰਦਰ ਡਰਦਾ ਹੈ। (ਅ) 'ਕਰਨਾਲਨ' ਪਾਠ ਕਰਕੇ ਬੰਦੂਕ ਅਰਥ ਲਗਦਾ ਹੈ, ਪਰ ਅਗਲੀ ਤੁਕ ਉਸ ਨੂੰ ਖੰਡਦੀ ਹੈ। (ੲ) ਕਰਨਾਇ=ਨਰਸਿੰਘਾਂ ਅਰਥ ਬੀ ਲਾਉਂਦੇ ਹਨ।

ਹੰਸ ਰਾਮ ਕਹਿਤ ਬਿਰਾਜੋ ਜਿਨ ਭਾਜੋ
ਗੁਰ ਗੋਬਿੰਦ ਕੋ ਮਾਂਗੇ ਕਵੀਰਾਜ ਚਲੇ ਜਾਤਿ ਹੈਂ[1†] ॥੨੯॥

[1]ਹੰਸ ਰਾਮ ਕਹਿੰਦਾ ਹੈ ਕਿ (ਹੇ ਸੁਰੇਸ਼ੋ ਨਰੇਸ਼ੋ) ਟਿਕੇ ਰਹੋ ਨੱਸੋ ਨਾ (ਇਹ ਫੌਜ ਨਹੀਂ ਚੜ੍ਹਕੇ ਆਈ ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਦਾਨ ਲੈਕੇ ਕਵੀ ਰਾਜ (ਘੋੜੇ ਹਾਥੀਆਂ ਤੇ ਚੜ੍ਹੇ) ਚਲੇ ਜਾ ਰਹੇ ਹਨ। [†]ਇਨ੍ਹਾਂ ਗਲਾਂ ਨੂੰ ਨਿਰੇ ਮੁਬਾਲਗੇ ਨਹੀਂ ਸਮਝਣਾ ਚਾਹੀਦਾ, ਵਿਦ੍ਵਾਨਾਂ ਦੀ ਕਦਰ ਆਪ ਅਤਿ ਕਰਦੇ ਤੇ ਖੁੱਲ੍ਹੇ ਦਾਨ ਦੇਂਦੇ ਸੇ। ਮਹਾਂਭਾਰਥ ਦੇ ਇਕ 'ਕਰਨ ਪਰਬ' ਦਾ ਉਲਥਾ ਕਰਨ ਤੇ ਇਹੋ ਕਵੀ ਆਪ ਲਿਖਦਾ ਹੈ ਕਿ ਇਸ ਪਰਬ ਦੇ ਉਲਥੇ ਦਾ ਇਨਾਮ ਗੁਰੂ ਜੀ ਨੇ ਸੱਠ ਹਜ਼ਾਰ ਰੁਪੱਯਾ ਮੈਨੂੰ ਬਖਸ਼ਿਆ। ਦੇਖੋ ਪਿਛੇ ਇਸੇ ਰੁਤ ਦੇ ਅੰਸੂ ੨੬ ਅੰਕ ੬ ਦੀ ਹੇਠਲੀ ਟੂਕ।

ਸਾਧਨ ਕੋ ਸਿੱਧ ਸ਼ਰਣਾਗਤ, ਸਮਰ ਸਿੰਧੁ,
ਸੁਧਾਸਰ ਸੁੰਦਰ ਸਰਸ ਪਦਪਾਯੋ ਹੈ[1]।

[1]ਸ਼ਰਣਾਗਤ ਸਾਧਕਾਂ ਦੀ ਆਪ ਸਿੱਧ ਹੋ (ਸਿੱਧੀਦਾਤਾ ਹੋ) ਜੁੱਧ ਦੇ ਸਮੁੰਦਰ ਹੋ, ਸੁੰਦਰ ਚੰਦ੍ਰਮਾਂ ਤੋਂ ਉੱਚੀ ਪਦਵੀ ਪਾਈ ਹੈ, ਭਾਵ ਆਪ ਦੀ ਸੁੰਦਰਤਾ ਨਿਸ਼ਕਲੰਕ ਹੈ।

ਕੁਲ ਕੋ ਕਲਸ[1], ਕਵਿ ਕਾਮਨਾ ਕੋ ਕਾਮਤਰੁ[2],
ਕੋਪ ਕੀਏ ਕਾਲ[2], ਕਵੀਯਨਿ ਗੁਨ ਗਾਯੋ ਹੈ।

[1]ਸ਼ਿਰੋਮਣੀ। [2]ਕਵੀਆਂ ਦੀ ਇੱਛਾ ਪੂਰਨ ਲਈ ਕਲਪ ਬ੍ਰਿੱਛ ਹੋ। [2]ਕੋਪ ਕੀਤਿਆਂ ਕਾਲ ਰੂਪ ਹੋ।

ਦੇਵਨਿ ਮੈਂ, ਦਾਨਵ ਮੈਂ[1], ਮਾਨਵ, ਮੁਨਿਨਿ ਹੂੰ ਮੈਂ
ਜਾਂ ਕੋ ਜਸ ਜ਼ਾਹਰ ਜਹਾਨ ਚਲਿ ਆਯੋ ਹੈ।

[1]ਦੈਤਾਂ ਵਿਚ।

ਤੇਗ਼ ਸਾਚੋ ਦੇਗ਼ ਸਾਚੋ ਸੂਰਮਾ ਸ਼ਰਨ ਸਾਚੋ,
ਸਾਚੋ ਪਾਤਸ਼ਾਹੁ ਗੁਰੂ ਗੋਬਿੰਦ ਕਹਾਯੋ ਹੈ ॥੩੦॥

ਕਬਿੱਤ:

ਬੇਦਿਨ ਮਹਿਂ ਸ਼ਾਮ ਸੁਨੋ, ਸਿੰਧੁ ਮਰਜਾਦਾ,
ਮੇਰੁ ਮੰਡਲ ਮਹੀ ਮੈਂ, ਗੁਰਿਆਈ ਗੁਨ ਗਾਏ ਹੋ[1]।

[1]ਵੇਦਾਂ ਵਿਚ ਸ਼ਾਮ, ਮਿਰਯਾਦਾਂ ਵਿਚ ਸਮੁੰਦ੍ਰ, ਪ੍ਰਿਥ੍ਵੀ ਦੇ ਮੰਡਲਾਂ ਵਿਚ ਸੁਮੇਰੁ (ਅਸਾਂ ਸ਼ਿਰੋਮਣੀ ਸੁਣੇ ਹਨ), (ਪਰ ਤੁਸੀਂ ਇਨ੍ਹਾਂ) ਗੁਣਾਂ ਵਿਚ (ਇਨ੍ਹਾਂ ਤੋਂ ਬੀ) ਅਧਿਕ ਗੁਣਾਂ ਵਾਲੇ ਗਾਏ ਗਏ ਹੋ। ਭਾਵ ਗਜਾਨ, ਮਿਰਯਾਦਾ ਪ੍ਰਸ਼ੋਤਮਤਾ ਤੇ ਅਚੱਲ ਉੱਚਤਾ ਵਿਚ ਤੁਸੀਂ ਇਨ੍ਹਾਂ ਤੋਂ ਬੀ ਅਧਿਕ ਹੋ। (ਅ) ਵੇਦਾਂ ਵਿਚੋਂ ਸ਼ਾਮ (ਵੱਡਾ) ਸੁਣਿਆ ਹੈ, ਉਸਨੇ ਆਪਦੀ ਗੁਰਿਆਈ ਦੇ ਗਜਾਨ ਦੇ ਗੁਣ ਗਾਏ ਹਨ, ਸਮੁੰਦਰ ਨੇ ਆਪਦੀ ਗੁਰਿਆਈ ਵਿਚ ਮਿਰਯਾਦਾ ਦੀ ਅਵਧੀ ਵੇਖ ਕੇ ਗੁਣ ਗਾਏ ਹਨ।

ਸ਼ਰਮ ਕੇ ਸਾਗਰ, ਸਪੂਤਨਿ ਕੇ ਸਿਰਮੌਰ,
ਸੁੰਦਰ ਸੁਧਾਸਰ ਸੇ ਸੁੰਦਰ ਗਨਾਏ ਹੋ[1]।

[1]ਸੋਹਣੇ ਚੰਦ ਤੋਂ ਸੁਹਣੇ ਗਿਣੇ ਗਏ ਹੋ। [‘ਸੁੰਦਰ’ ਕਵੀ ਦੀ ਛਾਪ ਵੀ ਜਾਪਦੀ ਹੈ]।

ਰਚਨ ਮੇਂ ਦਾਨ ਬਾਨਿ ਬਾਨੀ ਹਰੀ ਚੰਦ ਕੀ ਸੀ[1],
ਬਿਦਤ ਬਿਨਯ ਬਡੇ ਬੰਸ ਚਲਿ ਆਏ ਹੋ[2]।

[1]ਬਾਣੀ ਰਚਨ ਵਿਚ (ਬਾਨੀ=) ਸਾਰਦਾ ਹੋ ਤੇ ਦਾਨ ਹਰੀ ਚੰਦ ਵਾਂਙੂੰ (ਦੇਂਦੇ ਹੋ)। (ਅ) ਰਚਨਾ (ਰਚਨ ਵਿਚ ਬਾਨੀ=) ਸ਼ਾਰਦਾ ਤੁੱਲ ਹੋ, ਬਾਣਾਂ (ਵਿਚ ਰਾਮ ਹੋ) ਦਾਨ ਵਿਚ ਹਰੀ ਚੰਦ ਹੋ। [2]ਵਡੇ ਬੰਸ (ਭਾਵ ਗੁਰੂ ਪ੍ਰਣਾਲੀ) ਵਿਚੋਂ ਚਲੇ ਆਏ ਹੋ (ਫਿਰ ਆਪ ਦੀ) ਨਿੰਮ੍ਰਤਾ ਵਿਦਿਤ ਹੈ।

ਤੇਜ ਕੋ ਤਰਨਿ[1] ਤਰਵਾਰ ਕੋ ਪਰਸਰਾਮ[2]
ਗੁਰਨਿ ਮਹਿਂ ਐਸੇ ਗੁਰੂ ਗੋਬਿੰਦ ਕਹਾਏ ਹੋ ॥੩੧॥

[1]ਤੇਜ ਦੇ ਸੂਰਜ ਹੋ। [2]ਪਰਸਰਾਮ (ਜਿਵੇਂ ਕੁਹਾੜੇ ਫੜਨ ਵਿਚ ਤਿਵੇਂ ਆਪ) ਤਲਵਾਰ (ਫੜਨ ਵਿਚ ਸਿੱਧ) ਹੋ।

ਸੁੰਦਰ ਅਨੰਗ, ਕਿਧੌਂ ਚਪਲ ਕੁਰੰਗ ਸਮ,
ਗਰੁਰ ਕੇ ਸੰਗ ਚਲਿ ਆਗੇ ਹੀ ਕੋ ਚੇਤ ਹੈਂ[1]।

[1]ਕਾਮ ਵਰਗੇ ਸੁਹਣੇ ਹਰਨ ਵਰਗੇ ਚੰਚਲ (ਆਪ ਦੇ ਘੋੜੇ ਹਨ) ਗਰੁੜ (ਜੇ ਆਪ ਦੇ ਘੋੜਿਆਂ ਨਾਲ ਚੱਲੇ (ਤਾਂ ਘੋੜਿਆਂ ਨੂੰ) ਅੱਗੇ ਜਾਂਦੇ ਹੀ ਵੇਖੇਗਾ।

ਪਵਨ ਕੋ ਪਾਛੇ ਕਰਿ, ਮਨ ਕੋ ਗਵਨ ਹਰਿ,
ਦੌਰ ਮੈਂ ਪਲਕ ਮਾਂਹਿ ਫਾਂਧ ਜਾਹਿਂ ਸੇਤ ਹੈਂ[1]।

[1]ਪੌਣ ਨੂੰ ਪਿੱਛੇ ਸੱਟਕੇ ਮਨ ਦੀ ਗਤੀ ਨੂੰ ਹਰਾਉਂਦੇ ਹਨ, ਦੌੜ ਵਿਚ ਪੁਲ ਨੂੰ ਪਲ ਵਿਚ ਟੱਪ ਜਾਂਦੇ ਹਨ।

ਰਵਿ ਰਥ ਚਢਤਿ ਉਤਰ ਜਾਤਿ ਯਾਂ ਹੀ ਲੀਏ
ਮੇਰੇ ਏਕ, ਏ ਅਨੇਕ ਸਾਜਨ ਸਮੇਤ ਹੈਂ[1]।

[1]ਸੂਰਜ (ਆਪਣੇ ਘੋੜਿਆਂ ਦੇ) ਰਥ ਤੇ (ਦਿਨੇ) ਚੜ੍ਹਕੇ ਰਾਤੀਂ ਉਤਰ ਜਾਂਦਾ ਹੈ ਕਿ ਮੇਰੇ ਪਾਸ (ਐਸੇ ਘੋੜਿਆਂ ਵਾਲਾ ਰਥ) ਇਕੋ ਹੈ ਪਰ ਗੁਰੂ ਜੀ ਪਾਸ ਐਸੇ (ਰਥ) ਸਾਜਾਂ ਸਮੇਤ ਅਨੇਕ ਹੈਨ।

ਐਸੇ ਬਾਜੀ ਦੇਖੀਐ ਨਾਂ ਕਹੂੰ ਤੀਨ ਭਵਨ ਮੈਂ†

ਕਵਿਨਿ ਕੋ ਜੈਸੇ ਗੁਰੂ ਗੋਬਿੰਦ ਜੀ ਦੇਤਿ ਹੈਂ[1] ॥੩੨॥

[1]ਤਿੰਨਾਂ ਲੋਕਾਂ ਵਿਚ ਐਸੇ ਘੋੜੇ ਕਿਤੇ ਨਹੀਂ ਦੇਖੀਦੇ ਜੈਸੇ ਘੋੜੇ ਕਿ ਗੁਰੂ ਜੀ ਕਵੀਆਂ ਨੂੰ ਦੇਂਦੇ ਹਨ।
†ਪਾ:-ਭਵਨਨ ਮੈਂ।

ਸ੍ਵੈਯਾ:

ਹੂਰਨਿ ਕੋ ਨਰ ਸੂਰ ਮਿਲੇ ਬਰ, ਚੌਂਸਠ ਜੋਗਨਿ ਸੈਨ ਅਘਾਈ[1]।

[1]ਹੂਰਾਂ ਨੂੰ ਸੂਰਮੇ ਮਰਦ ਵਰ ਮਿਲ ਗਏ, ਚੌਹਠ ਜੋਗਣੀਆਂ ਦੀ ਸੈਨਾ ਰੱਜ ਗਈ।

ਦੇਤਿ ਅਸੀਸ ਸਬੈ ਮਿਲਿ ਜੰਬੁਕ[1], ਗੀਧਨਿ ਤੇ ਰਣਭੂਮ ਸੁਹਾਈ[2]।

[1]ਸਾਰੇ ਗਿਦੜ ਮਿਲਕੇ ਅਸੀਸਾਂ ਦਿੰਦੇ ਹਨ। [2]ਗਿੱਧਾਂ ਨਾਲ ਰਣਭੂਮੀ ਸੁਹਾ ਗਈ।

ਛਾਡਿ ਸੁਹਾਗ ਲੀਏ ਬਿਧਵਾ, ਇਕ ਬੈਰਨ ਕੀ ਤਿਯ ਕੋ ਦੁਖਤਾਈ[1]।

[1]ਜਿਨ੍ਹਾਂ) ਨੂੰ ਸੁਹਾਗ ਛੱਡਣਾ ਪਊ ਤੇ ਬਿਧਵਾਪਨ ਲੈਣਾ ਪਊ ਵੈਰੀਆਂ ਦੀਆਂ ਇਸਤ੍ਰੀਆਂ ਨੂੰ ਦੁਖ ਹੁੰਦਾ ਹੈ। (ਅ) ਜਿਨ੍ਹਾਂ ਨੇ ਸੁਹਾਗ (ਦੇ ਵੇਸ) ਛੱਡਕੇ ਵਿਧਵਾ (ਦਾ ਵੇਸ) ਲੈਣਾ ਹੈ।

ਖੱਗ ਗਹੇ ਗੁਰ ਗੋਬਿੰਦ ਕੇਹਰਿ, ਨਾਰਦ ਕੇ ਘਰ ਹੋਤਿ ਵਧਾਈ[1] ॥੩੩॥

[1]ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਪਕੜਦਿਆਂ ਨਾਰਦ ਦੇ ਘਰ ਵਧਾਈ ਹੁੰਦੀ ਹੈ (ਕਿਉਂਕਿ ਉਸਦੀ ਵਹੁਟੀ ਦਾ ਨਾਂ ਕਲਹਾ ਹੈ)।

ਕਬਿੱਤ:

ਆਵਤਿ ਨ ਤੀਰ ਤੀਰ, ਮਾਨ ਨ ਕਮਾਨ ਕਰੇ[1],

ਗੋਲਨ ਕੀ ਗੂੰਦ ਦੂੰਦ ਬੂੰਦ ਮਨੋ ਬਾਰ ਹੈ[2]।

[1]ਤੀਰ ਨੇੜੇ ਨਹੀਂ ਆਉਂਦੇ, ਕਮਾਨ ਮਾਨ ਨਹੀਂ ਕਰਦੀ। [2]ਜੰਗ ਵਿਚ ਗੋਲੀਆਂ ਦਾ ਬੁਛਾੜ ਮਾਨੋ ਪਾਣੀ ਦੀਆਂ ਬੂੰਦਾਂ ਹਨ। [ਗੂੰਦ=ਇਕੱਠ ਭਾਵ ਬੁਛਾੜ। (ਅ) ਗੂੰਜ। ਦੂੰਦ=ਦੁੰਦ=ਜੰਗ]।

ਛੀਨ ਬਰਛੀਨ ਲੇਯ, ਸੈਹਥੀ ਹੈ ਕੋ ਟਿਕ,

ਕਟਾਰਨ ਕੋ ਬੀਰ ਅਤਿ ਬੈਠੀ ਬਰਦਾਰ ਹੈ[1]।

[1]ਬਰਛੀਆਂ ਨੂੰ ਛੀਨ ਕਰ ਦੇਂਦੀ ਹੈ, ਅਥਵਾ ਖੁਹ ਲੈਂਦੀ ਹੈ। ਸੈਹਥੀ ਨੂੰ ਕੀ ਟਿਕਾਉ (ਹੋ ਸਕਦਾ ਹੈ)? ਵਡੇ ਬੀਰਾਂ ਦੀਆਂ ਕਟਾਰਾਂ ਨੂੰ ਝੱਪਣ ਲਈ (ਤਯਾਰ) ਬੈਠੀ ਹੈ। [ਬਰਦਾਰ=ਚੱਕਣ ਵਾਲੀ, ਝੱਪਣ ਵਾਲੀ]।

ਛੁਰੀ ਨ ਛੁਹਤਿ, ਗੁਰਜਨ ਹੂੰਕੀ ਗੁਰਜ ਨ[1],

ਬਰ ਤਬਰਨਿ ਕੋ ਨਿਵਾਰਤਿ ਨਿਹਾਰ ਹੈ[2]।

[1]ਛੁਰੀ (ਨੇੜੇ) ਨਹੀਂ ਛੁਹਦੀ, ਗੁਰਜਾਂ ਦੀ ਬੀ ਏਥੇ [ਗੁਰੱਜ+ਨ=) ਵਡਿਆਈ ਨਹੀਂ ਰਹਿੰਦੀ। [2]ਚੰਗੇ ਕੁਹਾੜਿਆਂ ਨੂੰ ਪਰੇ ਸੱਟਦੀ ਦੇਖੀਦੀ ਹੈ, [ਫਾ. ਤਬਰ=ਕੁਹਾੜਾ]।

ਸੈਨਾ ਅਰਿ ਘਾ ਕੀਏ, ਕਹਾਂ ਕਹੂੰ ਸੂਹਾ ਕੀ

ਗੁਰੂ ਗੋਬਿੰਦ ਕੇ ਕਰ ਐਸੀ ਬਾਂਕੀ ਤਰਵਾਰ ਹੈ[1] ॥੩੪॥

[1]ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਐਸੀ (ਬਾਂਕੀ) ਤਲਵਾਰ ਹੈ ਕਿ ਜਿਸ ਨੇ ਵੈਰੀ ਦੀ ਸੈਨਾ ਘਾ ਕੇ ਸਫਾਈ ਕਰ ਦਿੱਤੀ (ਉਸ ਦੀ ਹੋਰ ਉਪਮਾ) ਮੈਂ ਕੀ ਕਹਾਂ। [ਸੂਹਾ=ਬੁਹਾਰੀ ਦੇ ਦਿੱਤੀ, ਸਫਾਈ ਕਰ ਦਿੱਤੀ]।

ਨਿਕਸਤਿ ਮਜਾਨ ਤੈ ਹੀ ਛਟਾ ਘਨ ਮਜਾਨ† ਤੈ ਹੀ,

ਕਾਲ ਜੀਹ ਲਹਿ ਲਹਿ ਹੋਇ ਰਹੀ ਹਲਿ ਹਲਿ[1]।

[1]ਮਜਾਨ ਵਿਚੋਂ ਐਉਂ ਨਿਕਲਦੀ ਹੈ ਜਿਵੇਂ ਬਿਜਲੀ ਬੱਦਲਾਂ ਵਿਚੋਂ (ਅਥਵਾ) ਕਾਲ ਦੀ ਜੀਭ ਹਲ ਹਲਕੇ ਲਹਿ ਲਹਿ ਕਰ ਰਹੀ ਹੈ। [ਮਜਾਨ=ਤਲਵਾਰ ਦਾ ਖੋਲ। ਮਜਾਨ=ਵਿਚੋਂ]। [†]ਪਾ:-ਸਜਾਨ।

ਲਾਗੈ ਅਰਿ ਗਰ ਗੇਰੈ ਧਰ ਪਰ ਧਰ ਸਿਰ,

ਧਰਤਿ ਨ ਧੀਰ ਚਾਰੋਂ ਚਕਿ ਪਰੈ ਚਲਿ ਚਲਿ[1]।

[1]ਲਗਦੀ ਹੈ ਜਦ ਵੈਰੀ ਦੇ ਗਲੇ ਨੂੰ ਧਰਤੀ ਤੇ ਡੇਗ ਦਿੰਦੀ ਹੈ ਧੜ ਤੇ ਸਿਰ ਨੂੰ, (ਵੈਰੀ ਫਿਰ) ਧੀਰਜ ਨਹੀਂ ਧਾਰਦਾ, ਚਹੁੰ ਚੱਕਾਂ ਵਿਚ ਹਲਚਲੀ ਪੈ ਜਾਂਦੀ ਹੈ (ਭਾਵ ਭੱਜ ਉਠਦੇ ਹਨ)।

ਕੌਨ ਰਹੈ ਠਾਂਢੋ ਸ੍ਰੀ ਗੁਬਿੰਦ ਸਿੰਘ! ਆਪ ਆਗੇ

ਜਲ ਥਲ ਉਥਲ ਪਥਲ ਹੋਇ ਥਲਿ ਥਲਿ[1]।

[1]ਜਲ ਦੇ ਥਾਉਂ ਉਲਟ ਕੇ ਥਲ ਹੋ ਗਏ ਜੋ ਥਲ ਸਨ ਓਹ ਪਥਲ (ਪਯ+ਥਲ=ਪਾਣੀ ਦੇ ਥਲ) ਹੋ ਗਏ।

ਭਾਜੈ ਬਿਨ ਦੇਰ, ਨੇਰ ਕਰੈਂ ਨ ਸੰਤੋਖ ਸਿੰਘ,

ਹੇਰਿ ਸ਼ਮਸ਼ੇਰ ਸਮ ਸ਼ੇਰ ਤੇਰੀ[†] ਪਲ ਪਲ[1‡] ॥੩੫॥

[1]ਕਵੀ) ਸੰਤੋਖ ਸਿੰਘ ਜੀ (ਕਹਿੰਦੇ ਹਨ) ਕਿ ਵੈਰੀ ਭੱਜਦੇ ਹਨ ਛੇਤੀ, ਨੇੜੇ ਨਹੀਂ ਢੁੱਕਦੇ, ਤੇਰੀ ਸ਼ੇਰ ਵਰਗੀ ਤਲਵਾਰ ਨੂੰ ਪਲ ਪਲ ਵਿਚ ਵੇਖਕੇ। (ਅ) ਪਲ ਪਲ ਕਰਦੀ=ਲਿਸ਼ਕਦੀ। [†]ਪਾ:-ਹੇਰ ਸ਼ਮਸ਼ੇਰ ਤੇਰੀ ਸਮ ਸ਼ੇਰ। [‡]ਇਹ ਕਬਿੱਤ ਭਾਈ ਸਾਹਿਬ ਜੀ ਨੇ ਆਪਣੇ ਗਰਬ ਗੰਜਨੀ ਟੀਕਾ ਸ੍ਰੀ ਜਪੁਜੀ ਦੇ ਮੰਗਲਾ ਚਰਨ ਵਿਚ ਬੀ ਦਿੱਤਾ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ਕਵੀਯਨਿ ਕੇ ਕਬਿੱਤ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥੫੧॥

## ੫੨. [ਕਵੀਆਂ ਦੇ ਕਬਿੱਤ]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

ਬਾਵਨ ਕਵੀ[1] ਹਜ਼ੂਰ ਗੁਰ, ਰਹਿਤ ਸਦਾ ਹੀ ਪਾਸ। [1]ਬਵੰਜਾ ਕਵੀ।
ਆਵੈਂ ਜਾਹਿਂ ਅਨੇਕ ਹੀ, ਕਹਿ ਜਸ, ਲੇਂ ਧਨ ਰਾਸ ॥੧॥
ਤਿਨ ਕਵੀਅਨਿ ਬਾਨੀ ਰਚੀ, ਲਿਖਿ ਕਾਗਦ ਤੁਲਵਾਇ।
ਨੌ ਮਣ ਹੋਏ ਤੋਲ ਮਹਿਂ, ਸੂਖਮ[1] ਲਿਖਤ ਲਿਖਾਇ ॥੨॥ [1]ਬਰੀਕ।
'ਵਿੱਦਜਾਧਰ' ਤਿਸ ਗ੍ਰੰਥ ਕੋ, ਨਾਮ ਧਰਯੋ ਕਰਿ ਪ੍ਰੀਤ।
ਨਾਨਾ ਬਿਧਿ ਕਵਿਤਾ ਰਚੀ, ਰਖਿ ਰਖਿ ਨੌ ਰਸ ਰੀਤਿ† ॥੩॥ †ਪਾ:-ਨੀਤ।
ਪਾ:-ਨੀਤ।
ਮਚਯੋ ਜੰਗ ਗੁਰ ਸੰਗ ਬਡ, ਰਹਯੋ ਗ੍ਰੰਥ ਸੋ ਬੀਚ[1]। [1]ਅਨੰਦ ਪੁਰ ਦੇ) ਵਿਚ।
ਨਿਕਸੇ ਆਨੰਦ ਪੁਰਿ ਤਜਯੋ†, ਲੂਟਯੋ ਪੁਨ ਮਿਲਿ ਨੀਚ[1] ॥੪॥
[1]ਨੀਚਾਂ ਨੇ। †ਪਾ:-ਆਨੰਦਪੁਰਾ।
ਪ੍ਰਥਕ ਪ੍ਰਥਕ ਪੱਤ੍ਰੇ ਹੁਤੇ, ਲੁਟਯੋ ਸੁ ਗ੍ਰੰਥ ਬਖੇਰ[1]। [1]ਬਿਖਰ ਗਿਆ।
ਇਕ ਥਲ ਰਹਯੋ ਨ, ਇਮ ਗਯੋ, ਜਿਸ ਤੇ ਮਿਲਯੋ ਨ ਫੇਰ ॥੫॥
ਬਾਹਠ ਪੱਤ੍ਰੇ ਕਹੂੰ ਤੇ, ਰਹੇ ਅਨੰਦਪੁਰਿ ਮਾਂਹਿ।
ਤਿਨ ਤੇ ਲਿਖੇ ਕਬਿੱਤ ਇਹੁ, ਗੁਰ ਜਸੁ ਬਰਨਯੋ ਜਾਂਹਿ ॥੬॥
ਕਿਤਿਕ ਲਿਖੌਂ ਆਗੇ ਅਵਰ, ਸੁਨਿ ਸ਼੍ਰੋਤਾ ਚਿਤ ਲਾਇ।
ਗੁਰ ਜਸ ਤੇ ਉਚਟਹੁ ਨਹੀਂ[1], ਚਤੁਰ ਪਦਾਰਥ ਦਾਇ[2] ॥੭॥
[1]ਗੁਰੂ ਯਸ਼ (ਦੇ ਸੁਣਦਿਆਂ) ਉਦਾਸ ਨਾ ਹੋਵੋ। [2]ਜੋ (ਜਸ) ਕਿ ਚਾਰ ਪਦਾਰਥਾਂ ਦਾ ਦਾਤਾ ਹੈ।

ਕਬਿੱਤ:

ਅਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰਿ,
ਸੁਣਿ ਸੁਣਿ ਸੁਧਿ ਭੁੱਲਦੀ ਏ ਨਰਨਾਹ ਦੀ[1]। [1]ਰਾਜਿਆਂ ਦੀ ਹੋਸ਼ ਭੁੱਲ ਜਾਂਦੀ ਹੈ।
ਭੌ ਭਯਾ ਬਿਭੀਛਣੇ ਨੂੰ ਲੰਕਾਗੜ ਵੱਸਣੇ ਦਾ,
-ਫੇਰ ਅਸਵਾਰੀ ਆਂਵਦੀ ਏ ਮਹਾਂਬਾਹੁ ਦੀ[1]-।
[1]ਬਿਭੀਛਣ ਨੂੰ ਲੰਕਾ ਗੜ੍ਹ ਵੱਸਣ ਦਾ ਭੈ ਪੈ ਰਿਹਾ ਹੈ ਕਿ ਮਹਾਂਬਾਹੂ ਜੀ ਦੀ ਅਸਵਾਰੀ ਫੇਰ ਆ ਰਹੀ ਹੈ। ਭਾਵ, ਕਿ ਅੱਗੇ ਰਾਵਣ ਨੂੰ ਕੱਢਕੇ ਮੈਨੂੰ ਦੇ ਗਏ ਸਨ, ਹੁਣ ਮਤਾਂ ਮੈਨੂੰ ਕੱਢਕੇ ਕਿਸੇ ਹੋਰ ਨੂੰ ਦੇਣ ਨਾ ਆ ਰਹੇ ਹੋਣ। [ਮਹਾਂਬਾਹੁ=ਲੰਮੀਆਂ ਬਾਹਾਂ ਵਾਲੇ। ਗੁਰੂ ਗੋਬਿੰਦ ਸਿੰਘ ਜੀ, ਦੇਖੋ ਅੰਕ ੧੦ ਇਸੇ ਅੰਸੂ ਦਾ]। (ਅ) ਮਹਾਂਬਾਹੂ ਦਾ ਅਰਥ ਬਹੁਤਿਆਂ ਬਾਹਾਂ ਵਾਲਾ ਕਰਕੇ 'ਰਾਵਣ' ਬੀ ਲਾਉਂਦੇ ਹਨ। ਪਰੰਤੂ ਇਕ ਤਾਂ ਰਾਵਣ ਨਾਲ ਉਪਮਾ ਦੇਣੀ ਅਯੋਗ ਹੈ, ਦੂਜੇ ਬਿਭੀਛਣ ਨੂੰ ਕਵੀ 'ਦੁਜਨਾਂ' ਵਿਚ ਗਿਣ ਰਿਹਾ ਹੈ। ਕੀ ਜਾਣੀਏ ਕਵੀ ਉਸ ਦੇ ਰਾਖਸ਼ ਹੋਣ ਨੂੰ ਯਾ ਭ੍ਰਾਤ੍ਰੀ ਦ੍ਰੋਹ ਨੂੰ ਯਾਦ ਕਰਕੇ ਦੁਜਨਾਂ ਵਿਚ ਗਿਣ ਰਿਹਾ ਹੋਵੇ।
ਬਲ ਛਡ ਬਲਿ[1] ਜਾਇ ਛਪਿਆ ਪਤਾਲ ਬਿਚ,
ਫਤੇ ਦੀ ਨਿਸ਼ਾਨੀ ਜੈਂ ਦੇ ਦ੍ਵਾਰ ਦਰਗਾਹ ਦੀ[2]।
[1]ਬਲਿ ਰਾਜਾ ਬਲ ਛੱਡਕੇ। [2]ਦਰਗਾਹ ਦੀ ਮਿਲੀ ਫਤਹ ਦੀ ਨਿਸ਼ਾਨੀ ਜਿਸ (ਗੁਰੂ ਜੀ) ਦੇ ਦ੍ਵਾਰ ਤੇ ਹੈ।

ਸਵਣ ਨ ਦੇਂਦੀ ਸੁਖ ਦੁੱਖਣਾ ਨੂੰ ਰਾਤ ਦਿਨ
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ ॥੮॥
ਊਪਰ ਨਰੇਸ਼ ਹੂੰ ਕੀ, ਹੋਹਿਂ ਸ਼ੁਭ ਬੇਸ਼ ਹੂੰਕੀ,
ਕਾਸ਼ਮੀਰ ਦੇਸ਼ ਹੂੰ ਕੀ ਭਰੀ ਆਨ ਧਾਮਰੀ[1]।

[1]ਕਸ਼ਮੀਰ ਦੇਸ਼ ਦੀਆਂ (ਬਣੀਆਂ ਹੋਈਆਂ) ਰਾਜਿਆਂ ਦੇ ਉਪਰ ਲੈਣ ਵਾਲੀਆਂ ਜੋ ਪਹਿਨੀਆਂ ਹੋਈਆਂ (ਉਨ੍ਹਾਂ ਉਤੇ ਬੀ) ਚੰਗੀਆਂ ਲਗਦੀਆਂ ਹਨ, ਘਰ ਵਿਚ (ਮੰਗਕੇ) ਭਰ ਰੱਖੀਆਂ ਹਨ।

ਬੁਨੀ ਕਾਰੀਗਰ ਭਾਰੀ, ਕਰੀ ਖੂਬ ਗੁਲਕਾਰੀ,
ਪਹਿਰੇਂ ਭਿਖਾਰੀ, ਮੋਲ ਪਾਵੈਂ ਲਾਖ ਦਾਮਰੀ[1]।

[1]ਭਾਰੇ ਕਾਰੀਗਰਾਂ ਦੀਆਂ ਬੁਣੀਆਂ ਹੋਈਆਂ, ਉਪਰ ਚੰਗੇ ਫੁਲਾਂ ਦੀ ਕਾਢ ਕੱਢੀ ਹੋਈ, ਲੱਖਾਂ ਰੁਪੱਯੇ ਜਿਨ੍ਹਾਂ ਦਾ ਮੁੱਲ ਪਵੇ, (ਮੇਰੇ ਵਰਗੇ) ਭਿਖਾਰੀ ਪਹਿਨ ਰਹੇ ਹਨ। (ਅ) ਜੇ ਭਿਖਾਰੀ ਪਾਵੇ ਤਾਂ ਲੱਖਾਂ ਦਾ ਬਣ ਜਾਵੇ।

ਸੀਤ ਹੂੰ ਕੋ ਜੀਤ ਲੇਤਿ, ਐਸੀ ਸ਼ੋਭਾ ਦੇਹ ਦੇਤਿ
ਮੰਗਲ ਸੁਕਬਿ ਜਸੋਂ ਕਨ੍ਹੱਯਾ ਜੀ ਕੋ ਕਾਮਰੀ[1]।

[1]ਮਾਨੋ ਕ੍ਰਿਸ਼ਨ ਜੀ ਦੀ ਕੰਬਲੀ ਹੈ।

ਸ਼ਜਾਮ, ਸੇਤ, ਪੀਰੀ†, ਲਾਲ, ਜ਼ਰਦ, ਸਬਜ਼ ਰੰਗ
ਗੁਰੂ ਜੀ ਗੋਬਿੰਦ ਐਸੀ ਦੇਤਿ ਮੌਜ ਪਾਮਰੀ[1] ॥੯॥

[1]ਗੁਰੂ ਜੀ ਐਸੀਆਂ ਪਾਮਰੀਆਂ ਬਖਸ਼ਦੇ ਹਨ। [ਹਿੰ:, ਪਾਮਰੀ=ਦੁਪੱਟਾ। ਸੰਸ. 'ਪ੍ਰਾਵਾਰ:'=ਉਪਰਲਾ ਕਪੜਾ ਯਾ ਚੋਗਾ। ਇਸ ਕਬਿੱਤ ਵਿਚ ਜੋ ਵਜਾਖਜਾ ਆਈ ਹੈ ਉਸ ਤੋਂ ਸਪੱਸ਼ਟ ਹੈ ਕਿ ਇਹ ਕਸ਼ਮੀਰੀ ਦੁਸ਼ਾਲੇ ਸਨ, ਕਸ਼ਮੀਰ ਦੇ ਜਾਮੇਵਾਰ ਉਣੀ ਹੋਈ ਗੁਲਕਾਰੀ ਦੇ ਬੜੇ ਕੀਮਤੀ ਹੁੰਦੇ ਹਨ। ਫਿਰ ਇਸ ਛੰਦ ਵਿਚ ਪਾਮਰੀ ਨੂੰ ਉਪਮਾ ਕੰਬਲੀ ਨਾਲ ਦਿੱਤੀ ਹੈ ਇਸ ਵਾਸਤੇ 'ਉਤੇ ਲੈਣ ਦਾ ਕਪੜਾ'=ਦੁਸ਼ਾਲਾ ਹੀ ਠੀਕ ਭਾਵ ਹੈ]।
†ਪਾ:-ਪੀਠੀ।

ਚਢਤਿ ਹੀ ਬਾਜੀ ਚਢਜੋ ਗਾਢੇ ਗਢ ਚਾਹਬੇ ਕੋ,
ਦਾਹਿਬੇ ਕੋ ਦੁੱਖ ਰੀਝੈ ਬਰ ਜਸੋਂ ਭਵਾਨੀ ਕੋ[1]।

[1]ਘੋੜੇ ਤੇ ਚੜ੍ਹਦਿਆਂ ਹੀ (ਸਿੰਘ) ਤਕੜੇ ਕਿਲ੍ਹੇ ਦੇ (ਫਤਹ) ਕਰਨ ਦੀ ਚਾਹ ਕਰਦਾ ਹੈ, (ਜਗਤ ਦੇ) ਦੁੱਖਾਂ ਨੂੰ ਸਾੜਨ ਲਈ ਉਹ ਐਉਂ ਰੀਝਦਾ ਹੈ ਜਿਵੇਂ ਸ਼ਿਵ। ਭਾਵ ਦੁਨੀਆਂ ਦੇ ਦੁਖ ਦੂਰ ਕਰਨ ਨੂੰ ਉਹ ਕਲਜਾਨ ਸਰੂਪ ਹੈ [ਭਵਾਨੀ ਕੋ ਬਰ=ਪਾਰਬਤੀ ਦੇ ਪਤੀ=ਸ਼ਿਵਜੀ। ਸ਼ਿਵ=ਕਲਜਾਨ ਸਰੂਪ]।

ਆਵਤਿ ਹੀ ਦਾਢੀ ਛਾਤੀ ਦਾਢੀ ਛਿਤ ਪਾਲਨਿ ਕੀ
ਰਜ ਕੇ ਕਰੱਯਾ ਉਨ ਹੀ ਕੀ ਰਜਧਾਨੀ ਕੋ†[1]।

[1]ਦਾੜ੍ਹੀ ਆਉਂਦਿਆਂ ਹੀ ਰਾਜਿਆਂ ਦੀ ਛਾਤੀ ਸਾੜਦਾ ਹੈ ਤੇ ਉਹਨਾਂ ਦੀ ਰਾਜਧਾਨੀ ਨੂੰ (ਰਜ=) ਧੂੜ ਕਰਦਾ ਹੈ। †ਕਵੀ ਜੀ ਨੇ ੬੨ ਪੱਤਰਿਆਂ ਵਿਚੋਂ ਚੁਣਕੇ ਥੋੜੇ ਜਿਹੇ ਕਬਿੱਤ ਦਿੱਤੇ ਦੱਸਿਆ ਹੈ। ਸਾਰੇ ਨਾ ਹੋਣ ਕਰਕੇ ਪ੍ਰਕ੍ਰਿਆ ਲੱਗਣੀ ਕਠਨ ਹੋ ਜਾਂਦੀ ਹੈ। ਜਾਪਦਾ ਹੈ ਕਿ ਇਸਤੋਂ ਪਹਿਲਾਂ ਕੋਈ ਸਾਧਾਰਣ ਕਬਿੱਤ ਹੋਸੀ ਜਿਸ ਵਿਚ ਉਨ੍ਹਾਂ ਵੈਰੀਆਂ ਦੇ ਖਾਲਸੇ ਨਾਲ ਅਕਾਰਣ ਦ੍ਰੋਹ ਕਰਨ ਤੇ ਦੁਖ ਦੇਣ ਦਾ ਹਾਲ ਹੋਵੇ ਜਿਸ ਪਰ ਵੈਰੀਆਂ ਉਤੇ ਸਿੰਘਾਂ ਦੇ ਭੈ ਛਾਉਣ ਦਾ ਨਕਸ਼ਾ ਤੇ ਸਿੰਘਾਂ ਦੀ ਸ਼ਸਤ੍ਰ ਪ੍ਰੀਤੀ ਦਾ ਹਾਲ ਇਸ ਕਬਿੱਤ ਵਿਚ ਕਿਸੇ ਕਵੀ ਨੇ ਦਿੱਤਾ ਹੈ।

ਮਹਾਂਬਾਹੁ ਗੁਰੂ ਜੀ ਗੋਬਿੰਦ ਸਿੰਘ ਪਾਰਥ ਜਿਉਂ
ਭਾਰਥ ਕੋ ਜੀਤ ਲੇਤਿ ਬਸੁਧਾ ਬਿਰਾਨੀ ਕੋ[1]।

[1]ਲੰਮੇ ਭੁਜਾਂ ਵਾਲੇ ਗੁਰੂ ਗੋਬਿੰਦ ਸਿੰਘ ਜੀ (ਦੇ ਸਿੰਘ) ਵੈਰੀਆਂ ਦੀ ਧਰਤੀ ਐਉਂ ਜਿੱਤ ਲੈਂਦੇ ਹਨ ਜਿਵੇਂ ਅਰਜਨ ਨੇ ਭਾਰਥ ਜਿੱਤਿਆ ਸੀ।

ਪਾਗ ਹੂੰ ਕੋ ਬਾਂਧਬੋ ਕਛੂੰਕ ਦਿਨ ਪਾਛੇ ਸੀਖ਼ਯੋ
ਪਹਿਲੇ ਹੀ ਸੁ ਸੀਖਯੋ ਸਿੰਘ[†] ਬਾਂਧਿਬੋ ਕ੍ਰਿਪਾਨੀ ਕੋ[1] ॥੧੦॥

[1]ਪਗ ਬੰਨ੍ਹਣੀ ਤਾਂ ਸਿੰਘ (ਬੱਚਾ) ਕੁਛ ਦਿਨ ਮਗਰੋਂ ਸਿੱਖਦਾ ਹੈ ਪਰ ਕ੍ਰਿਪਾਨ ਬੰਨ੍ਹਣੀ ਪਹਿਲੋਂ ਸਿੱਖਦਾ ਹੈ। [†]ਇਹ ਪਦ ਸਪਸ਼ਟ ਕਰਦਾ ਹੈ ਕਿ ਇਹ ਕਬਿੱਤ ਗੁਰੂ ਕੇ ਸਿੰਘਾਂ ਦਾ ਵਰਣਨ ਕਰਦਾ ਹੈ, ਗੁਰੂ ਜੀ ਦਾ ਨਹੀਂ।

ਜਾਚੇ ਧ੍ਰੂ ਪਾਯੋ ਹੈ ਅਮਰਪਦ ਸੁਰਲੋਕ,
ਨਾਮਾ ਜੂ ਕੇ ਜਾਚੇ ਦੀਓ ਦੇਹੁਰਾ ਫਿਰਾਇ ਜੀ[1]।

[1]ਆਪ ਤੋਂ) ਧ੍ਰੂ ਨੇ ਮੰਗਕੇ ਸੁਰ ਲੋਕ ਵਿਚ ਅਮਰ ਪਦਵੀ ਪਾਈ ਤੇ ਨਾਮ ਦੇਵ ਦੇ ਜਾਚਣ ਨਾਲ (ਆਪ ਨੇ ਓਸ ਦਾ) ਦੇਹੁਰਾ ਫੇਰ ਦਿਤਾ।

ਬਿਪਦਾ ਮੈਂ ਲੰਕਾ ਦੀਨੀ ਜਾਚੈ ਤੇ ਬਿਭੀਖਨ ਕੋ,
ਮੰਗਲ ਸੁ ਕਬਿ ਜਾਚੌਂ ਮੰਗਲ ਸੁਨਾਇ ਜੀ[1†]।

[1]ਬਿਭੀਖਣ ਬਿਪਤਾ ਫਸੇ ਨੂੰ ਮੰਗਣ ਤੇ (ਆਪ ਨੇ) ਲੰਕਾ ਦਿਤੀ ਪਰ ਮੰਗਲ ਕਵੀ ਇਹ ਜਾਚਦਾ ਹੈ ਕਿ ਮੈਂ ਸਦਾ ਆਪ ਦੇ ਮੰਗਲ ਸੁਣਾਉਂਦਾ ਰਿਹਾ। [†]ਇਥੇ ਮੰਗਲ ਕਵੀ 'ਗੁਰੂ ਕੀਰਤੀ' ਦਾ ਦਾਨ ਮੰਗ ਰਿਹਾ ਹੈ। ਕਵੀ ਮੰਗਲ ਨੇ ਮਹਾਂ ਭਾਰਤ ਦੇ ਸ਼ਲ ਪਰਬ ਦਾ ਤਰਜਮਾ ਗੁਰੂ ਜੀ ਦੇ ਦਰਬਾਰ ਕੀਤਾ, ਜੋ ਸੰਮਤ ੧੭੫੩ ਵੈਸਾਖ ਤ੍ਰੌਦਸ਼ੀ ਮੰਗਲਵਾਲ ਨੂੰ ਮੁੱਕਿਆ, ਕਵੀ ਕਹਿੰਦਾ ਹੈ ਕਿ ਇਸ ਪਰ ਮੈਂ (ਅਰਬ ਖਰਬ) ਅਤਗੰਤ ਧਨ ਪਾਇਆ। ਇਹ ਅਸ਼ੀਰਵਾਦ ਬੀ ਓਥੇ ਲਿਖੀ ਹੈ:-ਜੌ ਲੌ ਧਰਨ ਅਕਾਸ਼ ਗਿਰ ਚੰਦ ਸੂਰ ਸੁਰਇੰਦ। ਤੌ ਲੌ ਚਿਰ ਜੀਵੇ ਜਗਤ ਸਾਹਿਬ ਗੁਰ ਗੋਬਿੰਦ। [ਦੇਖੋ ਪਟਿਆਲਾ ਲਾਇਬ੍ਰੇਰੀ ਦਾ ਨੰ: ੧ ਦਾ ਅੰਕ ੧੧]।

ਦ੍ਰੋਪਤੀ ਨਗਰ ਹੋਤਿ[†] ਜਾਚਯੋ ਸਭਾ ਮਾਂਹਿ ਠਾਂਢੋ,
ਅੰਬਰ ਲੌ ਅੰਬਰ ਮਹੀ ਪੈ ਰਹੇ ਛਾਇ ਜੀ[1]।

[1]ਅਕਾਸ਼ ਤਕ ਕਪੜੇ (ਆਪਦੇ ਬਖਸ਼ੇ) ਪ੍ਰਿਥ੍ਵੀ ਤੇ ਛਾ ਗਏ। [†]ਪਾ:-ਹੋਨਿ।

ਐਸੋ ਦਾਨ ਦੈਬੋ ਕੌਨ ਕੋਊ ਸਤਿਗੁਰੂ ਬਿਨਾਂ
ਔਰ ਕਉ ਨ ਜਾਚੀਏ ਬਿਨਾਂ ਗੋਬਿੰਦ ਰਾਇ ਜੀ ॥੧੧॥
ਅਸੁਰ ਬਿਦਾਰਿਬੇ ਕੋ ਸੁਰਪਤਿ ਪਾਰਿਬੇ ਕੋ,
ਭਗਤ ਉਧਾਰਿਬੇ ਕੋ ਮੁਕਤਿ ਕੀ ਜਰੀ ਹੈ[1]। [1]ਜੜੀ ਬੂਟੀ ਹੈ।
ਅਰਿ ਦਲ ਭੰਜਿਬੇ ਕੋ, ਗਾੜ੍ਹੇ ਗੜ ਗੰਜਿਬੇ ਕੋ[1]
ਸਭਿ ਸੁਖ ਸੰਜਿਬੇ ਕੋ[2] ਮਹਾਂ ਸੁਖ ਭਰੀ ਹੈ। [1]ਪੱਕੇ ਕਿਲੇ ਤੋੜਨੇ ਨੂੰ। [2]ਕੱਠੇ ਕਰਨ ਲਈ।
ਕਰਤਿ ਕਲੋਲ ਗੁਰ ਗੋਬਿੰਦ ਕੇ ਕਰ ਮਾਂਹਿ
ਚੱਕ੍ਰ[1] ਸਾਥ ਹੂੰ ਤੇ ਮਾਰਿਬੇ ਕੀ ਬਿਧਿ ਪਰੀ ਹੈ।

[1]ਇਸ਼ਾਰਾ ਸੁਦਰਸ਼ਨ ਚੱਕ੍ਰ ਵਲ ਹੈ ਕਿ ਓਸ ਚੱਕ੍ਰ ਦੇ ਨਾਲ ਗਦਾ ਦੀ ਸ਼ਕਲ ਵਿਚ ਇਹ ਛੜੀ ਵਿਸ਼ਨੂੰ ਦੇ ਹੱਥਾਂ ਵਿਚ ਰਹੀ ਹੈ, ਗੁਰੂ ਜੀ ਕਵੀ ਇਥੇ ਵਿਸ਼ਨੂੰ ਰੂਪ ਵਰਣਨ ਕਰ ਰਿਹਾ ਹੈ।

ਫਤੇ ਕੀ ਨਿਸ਼ਾਨੀ ਯਹਿ ਪੂਰਬ ਜਨਮ ਹੂੰ ਕੀ
ਤਬਿ ਹੁਤੀ ਗਦਾ ਅਸ਼ਿ ਸ਼ਜਾਮ ਰੰਗ ਛਰੀ ਹੈ[1] ॥੧੨॥ [1]ਹੁਣ ਕਾਲੇ ਰੰਗ ਦੀ ਸੋਟੀ ਹੈ।
ਕੁੰਜ ਕੁੰਜ ਗਲਿਨਿ ਬਜਾਈ ਬਨ ਬਾਂਸਰੀ ਸੀ[1]

ਉਨਹੀ ਕੇ ਸੰਗ ਸੋਈ ਸਾਰਦਾ ਕਹਤਿ ਹੈ[1]।

[1]ਬਿੰਦ੍ਰਾ) ਬਨ ਦੀ ਕੁੰਜ ਕੁੰਜ ਤੇ ਗਲੀ ਗਲੀ ਵਿਚ ਬਾਂਸਰੀ ਬਜਾਈ ਸੀ। [2]ਸਾਰਦਾ ਕਵੀ ਕਹਿੰਦਾ ਹੈ ਕਿ ਉਹੋ (ਬਾਂਸਰੀ) ਹੀ ਹੁਣ ਉਨ੍ਹਾਂ ਦੇ ਨਾਲ ਹੈ (ਛੜੀ ਦੇ ਰੂਪ ਵਿਚ)।

ਜਮਨਾ ਕੇ ਤਟ ਬੰਸੀ ਬਟ ਕੇ ਨਿਕਟ ਸੋਈ
ਤਟ ਸਤੁਦ੍ਰੱਵ ਆਨਿ ਸਾਹਿਬੀ ਕਰਤਿ ਹੈ[1]।

[1]ਜਮਨਾਂ ਦੇ ਕਿਨਾਰੇ ਜੋ ਬਟ ਹੈ (ਓਥੇ ਜੋ) ਬੰਸੀ (ਬਜਾਉਂਦਾ ਸੀ) ਉਹੋ ਸਤਲੁਜ ਦੇ ਕਿਨਾਰੇ ਆਕੇ ਹੁਣ ਸਾਹਿਬੀ ਕਰ ਰਿਹਾ ਹੈ। (ਅ) ਬੰਸੀ ਬੰਟ ਦੇ ਨੇੜੇ (ਜੋ ਵਿਚਰਦਾ ਸੀ) ਉਹੋ ਹੁਣ.....।

ਦੇਖੋ ਭੂਪ ਭੂਪਨਿ ਕੇ ਭੂਮ ਕੇ ਭਗਤ ਲੋਗੋ,
ਭਾਗ ਯਾ ਛਰੀ ਕੇ ਮੋ ਸੋਂ ਕਹਿਬੇ ਬਨਤਿ ਹੈਂ[2]।

[1]ਹੇ (ਸਿੰਘਾਸਣ ਤੇ ਵਿਰਾਜੇ) ਰਾਜਿਆਂ ਦੇ ਰਾਜੇ (ਗੁਰੂ ਜੀ!) ਤੇ ਹੇ ਪ੍ਰਿਥਵੀ (ਤੇ ਬੈਠੇ) ਭਗਤ ਜਨੋ (ਸਾਧ ਸੰਗਤ ਜੀ) ਦੇਖੋ ਇਸ ਛੜੀ ਦੇ ਭਾਗ ਮੈਨੂੰ ਕਹਿਣੇ ਹੀ ਬਣੇ ਹਨ।

ਕਾਨ੍ਹ ਹ੍ਵੈ ਕੈ ਔਤਰਯੋ ਤੋ ਮੁੱਖ ਹੀ ਰਹੋਤਿ ਲਾਗੀ,
ਗੋਬਿੰਦ ਹ੍ਵੈ ਔਤਰਯੋ ਤੋ ਹਾਥ ਹੀ ਰਹਿਤ ਹੈ ॥੧੩॥

ਕਬਿੱਤ:

ਪੂਰਨ ਪੁਰਖ ਅਵਤਾਰ ਆਨਿ ਲੀਨਿ ਆਪ,
ਜਾਂ ਕੇ ਦਰਬਾਰ ਮਨ ਚਿਤਵੈ ਸੋ ਪਾਈਏ।
ਘਟਿ ਘਟਿ ਬਾਸੀ, ਅਬਿਨਾਸ਼ੀ ਨਾਮ ਜਾਂ ਕੋ ਜਗ,
ਕਰਤਾ ਕਰਨਹਾਰ ਸੋਈ ਦਿਖਰਾਈਏ[1]।

[1]ਬ੍ਰਹਮਾ ਦਾ ਰਚਨਹਾਰ ਭਾਵ ਪ੍ਰਮਾਤਮਾ ਉਸੇ ਨੂੰ ਦੇਖੀਦਾ ਹੈ।

ਨੌਮੇ ਗੁਰ ਨੰਦ ਜਗ ਬੰਦ, ਤੇਗ ਤਯਾਗ ਪੂਰੇ[1]
ਮੰਗਲ ਸੁ ਕਬਿ ਕਹਿ ਮੰਗਲ ਸੁਥਾਈਏ[1†]।

[1]ਨਾਵੇਂ ਗੁਰਾਂ ਦੇ ਸਪੁੱਤ੍ਰ ਤੇ ਜਗਤ ਦੇ ਬੰਦਨ ਕਰਨੇ ਯੋਗ ਤੇਗ਼ (ਵਾਹੁਣ ਤੇ ਮਾਯਾ) ਤਿਆਗਨ ਵਿਚ ਪੂਰੇ। [2]ਮੰਗਲ ਕਵੀ ਕਹਿੰਦਾ ਹੈ ਕਿ ਇਸ ਥਾਂ ਤੇ ਕੁਸ਼ਲ ਹੈ। [ਜਾਪਦਾ ਹੈ ਕਿ ਮੰਗਲ ਕਵੀ ਕਿਸੇ ਮਿੱਤ੍ਰ ਕਵੀ ਨੂੰ ਲਿਖ ਰਿਹਾ ਹੈ ਕਿ ਏਥੇ ਸੁਖ ਸਾਂਦ ਹੈ ਤੇ ਜੇ ਤੁਸਾਂ ਨੂੰ ਸੁਖੀ ਹੋਣ ਦੀ ਲੋੜ ਹੈ ਤਾਂ ਏਥੇ ਆ ਜਾਓ]।
[†]ਪਾ:-ਸੁਨਾਈਏ।

ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ,
ਚਾਹੈ ਜੋ ਅਨੰਦ ਤੌ ਅਨੰਦ ਪੁਰਿ ਆਈਏ[2] ॥੧੪॥

[1]ਭਾਵ ਗੁਰੂ ਜੀ ਆਨੰਦ ਦੇ ਦਾਤਾ ਹਨ ਜੇ ਆਨੰਦ ਦੀ ਲੋੜ ਹੈ ਤਾਂ ਅਨੰਦਪੁਰ ਆਓ।

ਕਬਿੱਤ:

ਦਿੱਜਨ ਕੇ ਦਲ, ਜੋਗੀ ਜੰਗਮ ਜਮਾਤ ਦ੍ਵਾਰ,
ਬੰਦੀ ਜਨ ਕਿਤਕ ਹੈਂ[1], ਜਗਤ ਮੈਂ ਜਾਂਹਿ ਕੀ।

[1]ਜਿਸਦੇ) ਦ੍ਵਾਰੇ ਤੇ ਬ੍ਰਾਹਮਣਾਂ ਦੇ ਦਲ, ਜੋਗੀ ਜੰਗਮਾਂ ਦੀਆਂ ਜਮਾਤਾਂ, ਕਿਤਨੇ ਹੀ ਯਸ਼ ਗਾਇਣ ਵਾਲੇ ਹਨ।

ਸੁਭਾ ਸੁਭ ਲੇਤਿ ਦੇਤਿ ਲੱਛਨ ਕੋ ਲੱਛ ਰੋਜ
ਦੇਖਿ ਦੇਖਿ ਸੁਧਿ ਭੂਲ ਜਾਤਿ ਸੁਰ ਨਾਹਿ ਕੀ[1]।

[1]ਜਗਤ ਵਿਚ ਜਿਸਦੀ ਸ਼ੋਭਾ (ਹੋ ਰਹੀ ਹੈ ਕਿ) ਖੁਸ਼ੀ ਨਾਲ ਦਿੰਦੇ ਹਨ (ਗੁਰੂ ਜੀ ਤੇ) ਲੈਂਦੇ ਹਨ (ਯਾਚਕ) ਲੱਖਾਂ ਦੇ ਲੱਖ ਕਿ ਵੇਖ ਵੇਖਕੇ ਇੰਦਰ ਦੀ ਹੋਸ਼ ਭੁੱਲ ਜਾਂਦੀ ਹੈ।

ਗੁਬਿੰਦ ਗੁਰੂ ਕੋ ਦਾਨ ਮਾਲਮ ਜਹਾਨ ਭਯੋ[1],
ਭਿੱਛਕ ਕੀਏ ਹੈਂ ਭੂਪ, ਪਰਵਾਹ ਨ ਕਾਹਿ ਕੀ[†]।

[1]ਜਹਾਨ ਨੂੰ ਮਾਲੂਮ ਹੋ ਗਿਆ ਹੈ। [†]ਪਾ:-ਪਰਵਾਹਿ ਨਾਹਿ ਕਾਹਿ ਕੀ।

ਬਲਿ, ਬੈਨ, ਬਿੱਕ੍ਰਮ ਨ ਭੋਜ ਹੂੰ ਮੈਂ ਮੌਜ ਐਸੀ
ਜਾਂ ਕੀ ਏਕ ਮੌਜ ਨਵ ਰੋਜ ਪਾਤਸ਼ਾਹਿ ਕੀ[1] ॥੧੫॥

[1](ਪਿਛਲੇ ਸਮੇਂ) ਬਲਿ, ਬੈਨ, ਬਿੱਕ੍ਰਮ ਤੇ ਭੋਜ ਰਾਜਿਆਂ ਵਿਚ ਓਹ ਬਖਸ਼ਿਸ਼ ਨਹੀਂ ਹੈਸੀ, (ਜੋ ਗੁਰੂ ਜੀ ਦੇ ਹੈ ਤੇ ਅਜ ਕਲ) ਪਾਤਸ਼ਾਹਾਂ ਦੇ ਨੌ ਰੋਜ ਜੈਸੀ ਬਖਸ਼ਿਸ਼ ਗੁਰੂ ਜੀ ਦੀ ਇਹ (ਰੋਜ਼ ਦੀ) ਬਖਸ਼ਿਸ਼ ਦੇ ਸਮਾਨ ਹੁੰਦੀ ਹੈ [ਨੌ ਰੋਜ=ਸਾਲ ਦਾ ਨਵਾਂ ਦਿਨ, ਜੋ ਈਰਾਨੀ ਹਿਸਾਬ ਮੂਜਬ ੨੨ ਮਾਰਚ ਤੇ ਢੁੱਕਦਾ ਹੈ। ਪਾਤਸ਼ਾਹ ਦਾ ਨੌ ਰੋਜ਼=ਪਾਤਸ਼ਾਹ ਦੀ ਵਰ੍ਹੇ ਗੰਢ ਯਾ ਗੱਦੀ ਨਸ਼ੀਨੀ ਦੇ ਜਸ਼ਨ ਦਾ ਦਿਨ]। (ਅ) 'ਨਵੀਂ ਤੋਂ ਨਵੀਂ ਤੇ ਰੋਜ ਰੋਜ ਬਖ਼ਸ਼ਿਸ਼ ਮਿਲਦੀ ਹੈ' ਇਹ ਅਰਥ ਵੀ ਲਾਉਂਦੇ ਹਨ।

ਕਬਿੱਤ:

ਰਾਵਨ ਤੇ ਛੀਨਿ ਦਈ ਬਖਸ਼ ਬਿਭੀਖਣ ਕੋ,
ਬਾਵਨ ਹ੍ਵੈ ਬਾਂਧਯੋ ਬਲਿ[1] ਜਬਿ ਤੁਮ ਚਾਹੀ ਹੈ।

[1]ਬਾਵਨ ਅਵਤਾਰ ਹੋਕੇ ਬੱਧਾ ਬਲਿ ਰਾਜਾ ਨੂੰ।

ਕਬਿ ਚਾਰਮੁਖ ਰਚਯੋ ਥੰਭ ਬੀਚ ਨਰਸਿੰਘ
ਪ੍ਰਹਿਲਾਦ ਜੂ ਕੀ ਪੈਜ ਪੂਰਨ ਨਿਬਾਹੀ ਹੈ[1]।

[1]ਬ੍ਰਹਮਾ ਨੇ ਥੰਮ੍ਹੇ ਵਿਚ ਨਰ ਸਿੰਘ ਕਦੋਂ ਰਚਿਆ ਸੀ (ਪਰ ਤੁਸਾਂ ਨਰ ਸਿੰਘ ਰੂਪ ਧਾਰਕੇ) ਪ੍ਰਹਲਾਦ ਦੀ ਪੂਰਨ ਪੈਜ ਨਿਬਾਹੀ ਸੀ। [ਪ੍ਰਹਿਲਾਦ ਦੇ ਪਿਉ ਨੇ ਵਰ ਲਿਆ ਹੋਇਆ ਸੀ ਕਿ ਬ੍ਰਹਮਾ ਦੇ ਰਚਿਆਂ ਵਿਚੋਂ ਮੈਂ ਕਿਸੇ ਦੇ ਹੱਥੋਂ ਨਾ ਮਰਾਂ ਸੋ ਨਰਸਿੰਘ ਉਸਦੀ ਰਚਨਾ ਤੋਂ ਬਾਹਰ ਸੀ]।

ਗੁਰੂ ਜੀ ਗੁਬਿੰਦ ਰਾਇ ਚਾਹੋ ਤੁਮ ਸੋਈ ਕਰੋ,
ਬੂਝਿ ਦੇਖੋ ਬੇਦ ਇਸ ਬਾਤ ਕੋ ਉਗਾਹੀ ਹੈ[1]।

[1]ਵੇਦ ਇਸ ਗੱਲ ਦੀ ਉਗਾਹੀ ਹੈ ਕਿ ਜੋ ਤੁਸੀਂ ਚਾਹੋ ਕਰ ਸਕਦੇ ਹੋ।

ਔਰ ਪਾਤਸ਼ਾਹੀ ਸਭਿ ਲੋਗਨਿ ਕੋ ਪਾਤਸ਼ਾਹੁ,
ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ ॥੧੬॥

ਕਬਿੱਤ:

ਭਾਵੈਂ ਜਾਇ ਤੀਰਥ ਭ੍ਰਮਤਿ[1] ਸੇਤੁ ਬੰਦ ਹੂੰ ਲੌਂ,
ਭਾਵੈ ਜਾਇ ਕੰਦਰਾ ਮੈਂ ਕੰਦ ਮੂਲ ਖਾਈਏ।

[1]ਫਿਰੀਏ।

ਭਾਵੈਂ ਦੇਹਿ ਦ੍ਵਾਰਕਾ ਦਗਧ ਕਰੇ ਛਾਪੇ ਲਾਇ[1]
ਭਾਵੈਂ ਕਾਸ਼ੀ ਮਾਂਹਿ ਜਾਇ ਜੁੱਗ ਲੌ ਬਸਾਈਏ[†]।

[1]ਛਾਪੇ ਲੁਆਕੇ ਦੇਹ ਸਾੜੇ। [†]ਪਾ:-ਭਾਵੇਂ ਜਾਇ ਦ੍ਵਾਰਕਾ ਦੁਗਧ ਦੇਹ ਕਰੇ ਛਾਪੇ ਲਾਇ, ਭਾਵੇਂ ਕਾਂਸ਼ੀ ਮਾਹਿ ਜੁੱਗ ਲੌ ਬਸਾਈਏ।

ਭਾਵੈਂ ਪੂਜੋ ਦੇਹੁਰੇ ਦਿਵਾਲੈ ਸਭਿ ਜੱਗ ਹੂੰਕੇ,

ਭਾਵੈਂ ਖਟ ਦਰਸ਼ਨ ਕੇ ਭੇਖ ਮੈਂ ਫਿਰਾਈਏ।
ਜੌ ਤੂੰ ਚਾਹੇਂ ਮਨਸਾ ਕੋ ਮੰਗਲ ਤੁਰਤ ਫਲ[1]
ਗੋਬਿੰਦ ਗੁਰੂ ਕੀ ਏਕ ਮੌਜ[2] ਹੂੰ ਮੈਂ ਪਾਈਏ ॥੧੭॥

[1]ਹੇ ਮੰਗਲ ਕਵੀ ਜੇ ਤੂੰ ਭਾਵਨੀ ਦਾ ਤੁਰਤ ਫਲ ਚਾਹੁੰਦਾ ਹੈਂ ਤਾਂ। [2]ਬਖਸ਼ਿਸ਼।

ਸਮੁੰਦਰ ਦੇ ਵਾਰ ਪਾਰ, ਵਿੱਚ ਮਹੀ ਮੰਡਲ ਦੇ,
ਜੈਂ ਦਾ[1] ਜਸ ਦੇਸ਼ ਦੇਸ਼ ਸੱਭੇ ਲੋਕ ਗਾਂਵਦੇ।

[1]ਜਿਸ (ਗੁਰੂ ਗੋਬਿੰਦ ਸਿੰਘ ਜੀ) ਦਾ।

ਸੇਂਵਦੇ ਭਿਖਾਰੀ ਸੇਈ ਹੋਂਦੇ ਨੀ ਹਜ਼ਾਰੀ[1] ਹੁਣ,

[1]ਭਿਖਾਰੀ ਹਜ਼ਾਰਾਂ ਵਾਲੇ ਹੋ ਜਾਂਦੇ ਨੀ।

ਵਾਰੀ ਵਾਰੀ ਪਢਿਕੇ ਕਬਿੱਤ ਨੀ ਸੁਨਾਂਵਦੇ।
ਚਾਰੋਂ ਹੀ ਬਰਨ ਖਟ ਦਰਸ਼ਨ ਜੈਂ ਦੇ ਦ੍ਵਾਰ
'ਮੰਗਲ ਸੁ ਕਬਿ' ਮਨ ਇੱਛਾ ਫਲ ਪਾਂਵਦੇ।
ਵੇਖੀਂ ਬਲ ਵਾਂਗੂੰ ਕੋਈ ਛਲੀ ਗੁਰੂ ਗੋਬਿੰਦ ਜੀ
ਇਕ ਲੈ ਲੈ ਜਾਂਦੇ ਇਕ ਲੇਵਣੇ ਨੂੰ ਆਂਵਦੇ[1] ॥੧੮॥

[1]ਹੇ ਗੁਰੂ ਗੋਬਿੰਦ ਸਿੰਘ! ਵੇਖੀਂ ਮਤਾਂ ਕੋਈ (ਦਾਨ ਦੇ ਬਹਾਨੇ) ਬਲ ਵਾਂਗੂੰ ਤੁਸਾਨੂੰ ਛਲ ਨਾ ਜਾਵੇ (ਕਿਉਂਕਿ ਉਥੇ ਤਾਂ ਯਾਚਕ ਇਕ ਆਇਆ ਸੀ ਤੇ ਏਥੇ) ਇਕ ਲੈ ਲੈ ਜਾਂਦੇ ਕਿ ਲੈਣ ਨੂੰ ਹੋਰ ਆ ਰਹੇ ਹਨ ਭਾਵ ਅਨੰਤ ਯਾਚਕ ਹਨ। [ਸੂਚਨਾ-ਦ੍ਰਿਸ਼ਟਾਂਤ ਦਾ ਇਕ ਅੰਗ ਕੇਵਲ ਦਾਨ ਦੀ ਬਹੁਲਤਾ ਮਾਤ੍ਰ ਦਾ ਲੈਣਾ]।

ਤੋ ਸੋ ਬੈਰ ਬਾਂਧਿ ਬੈਰੀ ਧੀਰ ਨ ਧਰਤਿ ਕਹੂੰ,
ਧੌਂਸਾ ਕੀ ਧੁੰਕਾਰ ਧਰਾਧਰ ਧਸਕੱਤਿ ਹੈਂ[1†]।

[1]ਨਾਲ ਪਹਾੜ ਕੰਬਦੇ ਹਨ। [†]ਪਾ:-ਧੁੰਦਕਾਰ ਕਾਹੂੰ ਧਰਾ ਧਸਕਤ ਹੈਂ।

ਦਲ ਕੇ ਚਲਤਿ ਮਹਿ ਹਾਲਤਿ[1] ਹਲਤਿ ਕੋਲ,
ਕੂਰਮ ਕਹੱਲ[2], ਫਨੀ ਫਨਿ ਨ ਸ਼ਕੱਤਿ ਹੈ[3]।

[1]ਫੌਜ ਦੇ ਟੁਰਿਆਂ ਪ੍ਰਿਥਵੀ ਹਿਲਦੀ ਹੈ। [2]ਹਿਲਦਾ ਹੈ ਸੂਰ ਤੇ ਕੱਛੂ ਨੂੰ ਘਬਰਾ ਪੈ ਜਾਂਦਾ ਹੈ। [ਕਹੱਲ=ਕਾਹਲ, ਘਬਰਾ। ਸੂਰ ਕੱਛੂ ਤੋਂ ਮੁਰਾਦ ਧਰਤੀ ਹੇਠਲੇ ਸੂਰ ਕੱਛੂ ਦੀ ਹੈ]। [3]ਸ਼ੇਸ਼ਨਾਗ ਦੇ ਫਨਾਂ ਵਿਚ ਸ਼ਕਤੀ ਨਹੀਂ ਰਹੀ ਹੈ।

ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਸਿੰਘ ਜੀ!
ਤੇਰੇ ਭਯਭੀਤ ਭਾਰੀ ਭੂਪ ਸਸਕੱਤਿ ਹੈਂ[1]।

[1]ਭਾਰੇ ਰਾਜੇ ਸਹਿਕਦੇ ਹਨ।

ਹੋਤਿ ਭੂਮਚਾਲ[1], ਦਿਗਪਾਲ ਪਾਇਮਾਲ ਹੋਤਿ[2],
ਹਲਕੇ ਹਹੱਲ ਹਾਥੀ ਮਾਥੇ ਮਸਕੱਤਿ ਹੈਂ[2†] ॥੧੯॥

[1]ਭੁਚਾਲ। [2]ਦਿਗਪਾਲ ਦੁਖੀ ਹੁੰਦੇ ਹਨ [ਫਾ. ਪਾਮਾਲ=ਦੁਖੀ, ਮੁਸੀਬਤ ਜ਼ਦਹ]। [2]ਆਪਣੇ ਅਪਣੇ ਹਲਕਿਆਂ ਵਿਚ ਭਾਵ) ਦਿਸ਼ਾ ਵਿਚ ਓਹੀ (ਦਿਗਪਾਲ) ਹਾਥੀ ਡਰੇ ਹੋਏ (ਆਪ ਅੱਗੇ) ਮੱਥੇ ਰਗੜਦੇ ਹਨ। (ਅ) ਹਾਥੀਆਂ ਦੇ ਹਲਕੇ (ਸਮੁਦਾਇ) ਡਰਕੇ ਮੱਥੇ (ਧਰਤੀ ਤੇ) ਰਗੜਦੇ ਹਨ। [†]ਇਨ੍ਹਾਂ ਛੰਦਾਂ ਵਿਚ ਦਿਗਪਾਲਾਂ ਦਾ ਦਹਿਲਨਾ, ਸ਼ੇਸ਼ਨਾਗ ਕੱਛੂ ਆਦਿਕਾਂ ਦਾ ਹਿੱਲ ਪੈਣਾ ਬਲ ਤੇ ਬਿਭੀਛਣ ਆਦਿਕਾਂ ਦਾ ਘਬਰਾ ਜਾਣਾ ਆਦਿਕ ਪ੍ਰਸੰਗ ਕਵੀਆਂ ਗੁਰੂ ਦੀ ਦੀ ਜੰਗੀ ਤਾਕਤ ਤੇ ਬੀਰਰਸੀ ਪ੍ਰਾਗੱਲਭਤਾ ਦੇ ਅਤਿਸ਼ੈ ਪ੍ਰਭਾਵ ਨੂੰ ਦੱਸਣ ਲਈ ਬੰਨ੍ਹੇ

ਹਨ ਕਿ ਵੈਰੀ ਤੇ ਨਰ ਵੈਰੀ ਤਾਂ ਘਬਰਾਉਂਦੇ ਹਨ; ਉਹਨਾਂ ਦੀ ਅਤਿਸ਼ੈ ਪ੍ਰਾਗੱਲਭਤਾ ਪ੍ਰਿਥਵੀ ਦੇ ਹਰ ਭਾਗ ਹੇਠਾਂ ਤੇ ਦਿਸ਼ਾ ਤੱਕ ਜਾ ਅਸਰ ਕਰਦੀ ਹੈ ਤੇ ਇਕ ਵੇਰੀ ਓਹ ਵਜ਼ਕਤੀਆਂ ਵੀ ਦਹਿਲ ਉਠਦੀਆਂ ਹਨ ਕਿ ਜੋ ਅਵਤਾਰਾਂ ਦੀਆਂ ਪ੍ਰਿਯ ਤੇ ਆਗਜ਼ਾਕਾਰੀ ਹੁੰਦੀਆਂ ਹਨ। ਇਨ੍ਹਾਂ ਵਿਚ ਇਹ ਭਾਵ ਨਹੀਂ ਕਿ ਉਹ ਵਜ਼ਕਤੀਆਂ ਵਿਰੋਧੀ ਹਨ ਤੇ ਦੁਖੀ ਹੁੰਦੀਆਂ ਹਨ। ਦ੍ਰਿਸ਼੍ਰਾਂਤ ਦਾ ਇਕ ਅੰਗ ਲਈਦਾ ਹੈ ਤੇ ਇਕੋ ਅੰਗ ਏਥੇ ਬੀਰਰਸੀ ਪ੍ਰਭਾਵ ਮਾਤ੍ਰ ਦੇ ਅਸਰ ਦੀ ਵਿਸ਼ਾਲਤਾ ਦੇ ਦੱਸਣ ਦਾ ਹੈ।

ਕਬਿੱਤ:

ਮਹਾਂਬਾਹੁ ਬੀਰ ਗੁਰੂ ਗੋਬਿੰਦ ਤਿਹਾਰੇ ਰੋਸ
ਬੈਰਿਨਿ ਕੀ ਬਧੂ ਬਨ ਬਨ ਬਿਲਖਾਨੀ ਹੈਂ[1]। [1]ਦੁਖੀ ਹਨ।
ਕਰੋ ਨ ਗਵਨ ਭੂਲ ਭਵਨ ਕੇ ਭੀਤਰ ਤੇ
ਚਢਤੀ ਪਹਾਰ ਨਿਰਾਧਾਰ ਅਕੁਲਾਨੀ ਹੈਂ[1]।

[1]ਜਿਨ੍ਹਾਂ ਨੇ ਕਦੇ) ਭੁੱਲਕੇ ਘਰ ਦੇ ਅੰਦਰੋਂ ਬਾਹਰ ਜਾਣਾ ਨਹੀਂ ਕੀਤਾ ਸੀ ਓਹ ਹੁਣ ਇਕੱਲਿਆਂ ਪਹਾੜ ਤੇ ਚੜ੍ਹਦੀਆਂ ਬਿਆਕੁਲ ਹੋ ਰਹੀਆਂ ਹਨ। (ਅ) ਤੁਸੀਂ ਆਪਣੇ ਘਰੋਂ ਬਾਹਰ ਨਾ ਜਾਇਆ ਕਰੋ ਨਹੀਂ ਤਾਂ ਓਹ ਪਹਾੜਾਂ ਤੇ ਚੜ੍ਹਦੀਆਂ ਘਬਰਾ ਉਠਣਗੀਆਂ।

ਸੁੰਦਰ ਸਰੋਜਮੁਖੀ[2] ਦੁਖੀ ਭਈ ਭੁੱਖ ਪਜਾਸ,
ਪਤਿਨਿ ਸੋਂ ਖੀਝੇਂ ਕਹੇਂ ਮੋਤਨ ਮਹਿਂ ਪਾਨੀ ਹੈ[1]।

[2]ਕਵਲਮੁਖੀ। [1]ਮੋਤੀਆਂ ਦੇ ਆਬ ਨੂੰ ਪਾਣੀ ਸਮਝਦੀਆਂ ਹਨ [ਜੌਂਹਰੀ ਰਤਨਾਂ ਦੀ ਆਬ ਨੂੰ ਪਾਣੀ ਬੀ ਆਖਦੇ ਹਨ]।

ਚੰਦ ਸੀ ਚਕੋਰ ਜਾਨੈਂ, ਬਿੰਬ ਸੇ ਸੂਆ ਕੈ ਮਾਨੈਂ,
ਕੋਕਲ ਸੀ ਕਾਕ, ਨਾਗ ਮੋਰਨ ਕੀ ਮਾਨੀ ਹੈਂ[1†] ॥੨੦॥

[1]ਚਕੋਰ (ਉਨ੍ਹਾਂ ਦੇ ਮੁਖੜੇ ਨੂੰ) ਚੰਦ ਪਿਆ ਸਮਝਦਾ ਹੈ ਤੇ ਤੋਤਾ ਹੋਠਾਂ ਨੂੰ ਕੁੰਦਰੂ ਫਲ ਤੇ ਕਾਂ (ਉਹਨਾਂ ਦੀ ਆਵਾਜ਼ ਤੋਂ ਉਹਨਾਂ ਨੂੰ) ਕੋਇਲ ਤੇ ਮੋਰ (ਉਨ੍ਹਾਂ ਦੀ ਗੁਤ ਨੂੰ) ਨਾਗਨੀ ਸਮਝ ਰਹੇ ਹਨ (ਐਸੀਆਂ ਸੁੰਦਰ ਹਨ)। [†]ਇਸ ਛੰਦ ਵਿਚ ਗੁਰੂ ਜੀ ਦੀ ਕਿਸੇ ਕਰਨੀ ਦਾ ਜ਼ਿਕਰ ਨਹੀ, ਵੈਰੀਆਂ ਦੇ ਘਰੀਂ ਗੁਰੂ ਜੀ ਦੇ ਰੁਸੇਵੇਂ ਮਾਤ੍ਰ ਦੀ ਖਬਰ ਸੁਣਕੇ ਘਬਰਾ ਪੈ ਜਾਣ ਦਾ ਰੂਪਕ ਅਤਜੋਕਤੀ ਅਲੰਕਾਰ ਵਿਚ ਬੱਧਾ ਹੈ।

ਜਿਨ ਕੋ ਪ੍ਰਤਾਪ ਪਰਿ ਪੂਰਨ ਪੁਹਮਿ[1] ਪਰਿ
ਸੋਊ ਤੇਰੇ ਚਰਨ ਕੋ ਕਰਤਿ ਬਖਾਨ ਹੈਂ। [1]ਪ੍ਰਿਥਵੀ।
ਜਿਨੈ ਚਾਹ ਚੱਕ੍ਰਵੈ ਚਕਿਤ ਹੋਤਿ ਹੰਸਰਾਮ
ਤੇਊ ਤੇਰੇ ਚਾਹਿਬੇ ਕੋ ਧਾਰਤਿ ਧਿਆਨ ਹੈਂ[1]।

[1]ਜਿਨ੍ਹਾਂ (ਰਿਖੀਆਂ ਮੁਨੀਆਂ ਸਿੱਧਾਂ) ਨੂੰ ਚੱਕ੍ਰਵਰਤੀ ਰਾਜੇ ਦੇਖਕੇ ਚੱਕ੍ਰਿਤ ਹੁੰਦੇ ਹਨ, ਓਹ ਆਪ ਦੇ ਦਰਸ਼ਨਾਂ ਲਈ ਧਿਆਨ ਧਾਰਦੇ ਹਨ।

ਜਿਨ ਕੋ ਬਿਜਯ ਪਾਰਾਵਾਰ ਪਾਰ ਦੇਖੀਯਤਿ
ਪ੍ਰਬਲ ਪ੍ਰਚੰਡ ਸੁਨੇ ਜ਼ਾਹਰ ਜਹਾਨ ਹੈ[1]।

[1]ਜਿਨ੍ਹਾਂ ਦੀ ਫਤਹ ਸਮੁੰਦਰੋਂ ਪਾਰ ਦੇਖੀਦੀ ਹੈ ਤੇ ਜਿਨ੍ਹਾਂ ਦਾ ਪ੍ਰਬਲ ਤੇਜ ਜਗਤ ਵਿਚ ਪ੍ਰਗਟ ਸੁਣੀਦਾ ਹੈ। [ਪਾਰਾਵਾਰ=ਸਮੁੰਦਰ]।

ਜਿਨ ਕੌ ਨ ਦਰਬਾਰ ਪਾਯਤਿ ਮਹੀਨਿਕ ਲੌ[1†]
ਤੇਊ ਤੇਰੇ ਦਰਬਾਰ ਦੇਖੇ ਦਰਵਾਨ ਹੈਂ[2] ॥੨੧॥

[1]ਜਿਨ੍ਹਾਂ (ਰਾਜਿਆਂ) ਦੇ ਦਰਬਾਰ ਵਿਚ (ਜਾਣਾ ਨਹੀਂ) ਪਾ ਸਕੀਦਾ ਮਹੀਨਿਆਂ ਤਕ। [2]ਓਹ (ਰਾਜੇ) ਤੇਰੇ ਦਰਵਾਜੇ ਤੇ ਦਰਬਾਨ ਤੱਕੀਦੇ ਹਨ। (ਅ) ਦਰਵਾਜ਼ੇ ਤੇ ਉਡੀਕਦੇ ਦੇਖੀਦੇ ਹਨ। [†]ਪਾ:-ਮਨ ਹੀਨਕ ਲੌਂ।

ਕਬਿੱਤ:

ਕਰਨ ਸੇ ਦਾਤਾ ਹੋ, ਬਿਧਾਤਾ[1] ਮਹੀ ਮੰਡਲ ਕੇ,
ਬੈਰੀ ਕੇ ਬਿਹੰਡਨਿ[2], ਪ੍ਰਚੰਡ ਭੂਅ ਭਾਰ ਕੋ[3]।

[1]ਰਚਣਹਾਰ। [2]ਨਾਸ਼ ਕਰਨ ਨੂੰ (ਅਤੇ)। [3]ਧਰਤੀ ਦੇ ਭਾਰ ਉਤਾਰਨ ਨੂੰ ਮਹਾਂ ਤੇਜੱਸ੍ਵੀ ਹੋ। (ਅ) ਪ੍ਰਿਥਵੀ ਤੇ ਭਾਰ ਰੂਪ ਜੋ ਵੈਰੀ ਹਨ ਉਹਨਾਂ ਦੇ ਨਾਸ਼ ਕਰਤਾ ਹੋ।

ਪੁਰਖ ਪੁਰਾਨ ਸੇ ਪੁਰਾਨਨ ਮੇਂ ਗਾਈਯਤਿ[1]
ਸਾਚੇ ਗੁਰ ਗੋਬਿੰਦ ਅਧਾਰ ਨਿਰਾਧਾਰ ਕੋ[2]।

[1]ਪੁਰਾਣਾਂ ਵਿਚ ਤੁਸੀਂ ਪੁਰਾਤਣ ਪੁਰਖ ਕਰਕੇ ਗਾਇਨ ਕੀਤੇ ਗਏ ਹੋ। [ਸੰਸ. ਪੌਰਾਤਨ ਪੁਰਖ=ਅਨਾਦੀ ਪਰਮਾਤਮਾਂ]। [2]ਆਪ ਨਿਆਸਰਿਆਂ ਦੇ ਆਸਰਾ ਹੋ।

ਜੌਨ ਤੇਰੀ ਕੀਰਤਿ ਜਗਾਤੋ ਜੰਬੂ ਦੀਪ ਕੈ ਕੈ,
ਪਸਰੇ ਉਜਾਰੋ ਪਰਸਤਿ ਪਾਰਾਵਾਰ ਕੋ[1]।

[1]ਜੰਬੂ (ਦੀਪ) ਵਿਚ ਆਪ ਦੀ ਜਿਸ ਕੀਰਤੀ ਨੂੰ ਅਸੀਂ ਦੀਵੇ ਬਣਾ ਬਣਾਕੇ ਜਗਾ ਰਹੇ ਹਾਂ, ਉਹ ਆਪ ਦੀ ਕੀਰਤੀ ਚਾਂਦਨੀ ਹੋਕੇ ਸੱਤਾਂ ਸਮੁੰਦਰਾਂ ਤੋਂ ਪਾਰ ਆਪਣਾ ਉਜਾਲਾ ਪਸਾਰ ਰਹੀ ਹੈ।

ਗੁਰਨਿ ਕੇ ਬੰਸ ਚਲਿ ਆਈ ਹੰਸਰਾਮ ਸਦਾ
-ਗੁਨੀ ਸੋਂ ਉਦਾਰ, ਤੋਰਾਦਾਰ ਤਰਵਾਰ ਕੋ[1]- ॥੨੨॥

[1]ਗੁਰੂ ਸਾਹਿਬਾਂ ਦੇ ਬੰਸ ਵਿਚ ਇਹ ਗਲ ਚਲੀ ਆਈ ਹੈ ਕਿ ਗੁਣੀਆਂ ਨਾਲ ਸਦਾ ਉਦਾਰ ਰਹੇ ਹਨ ਤੇ ਤਲਵਾਰ (ਖਿੱਚਣ ਵਾਲੇ ਨੂੰ) ਸਦਾ ਬੰਦੂਕ ਵਾਲੇ ਹੋਕੇ ਟੱਕਰਦੇ ਹਨ।

ਕਬਿੱਤ:

ਸਤਿਜੁਗ[†] ਪ੍ਰਬਲ ਪ੍ਰਗਟ ਪਰਸਪਰ ਹ੍ਵੈ ਕੈ
ਛੇਕ ਛਾਡੇ ਛੱਤ੍ਰੀ ਕਰ ਕਾਹੂੰ ਅੱਤ੍ਰ ਨਾ ਧਰਜੋ[1]।

[1]ਮੁਕਾਬਲੇ ਤੇ ਕੋਈ ਹੱਥ ਵਿਚ ਸ਼ਸਤ੍ਰ ਫੜਕੇ ਨਾ ਆਯਾ। [†]ਸਤਿਜੁਗ ਦਾ ਅਵਤਾਰ ਪਰਸਰਾਮ ਨੂੰ ਲਿਖਣਾ ਰਾਮਾਯਣ ਅਨੁਸਾਰ ਉਕਾਈ ਹੈ। ਦੇਖੋ ਅਗਲਾ ਅੰਕ ੨੬ ਜਿਸ ਵਿਚ ਸਤਿਜੁਗ ਦਾ ਅਵਤਾਰ ਬਾਵਨ ਦੱਸਿਆ ਹੈ।

ਤ੍ਰੇਤੈ ਰਘੁਨਾਥ ਹ੍ਵੈ ਕੇ ਰਾਵਨ ਸਨਾਥ ਕੀਨੋ
ਗੀਧਨ ਖੁਵਾਯੋ ਮਾਸ ਲੰਕਪਤਿ ਜੋ ਲਰਜੋ[1†]।

[1]ਲੰਕਾਪਤੀ ਰਾਵਣ ਜਾਂ ਲੜਿਆ ਤਾਂ ਉਸ ਦੇ (ਲਸ਼ਕਰ ਦਾ) ਮਾਸ ਗਿੱਧਾਂ ਨੂੰ ਖੁਵਾਇਆ। [†]ਪਾ:-ਜੋਰ ਲਰਜੋ।

ਦ੍ਵਾਪਰ ਕਨ੍ਹਾਈ ਬਨਿ[1] ਬਾਂਸਰੀ ਬਜਾਈ ਸੁਨਿ
ਸੁਰਿ ਮੁਨਿ ਨਰ ਕਾਹੂੰ ਧੀਰ ਨ ਤਬੈ ਕਰਜੋ[2]।

[1]ਕ੍ਰਿਸ਼ਨ ਬਣਕੇ। [2]ਕਿਸੇ ਨੇ ਬੀ ਧੀਰਜ ਨਾ ਕੀਤਾ, ਭਾਵ ਸਾਰੇ ਮੋਹਤ ਹੋ ਗਏ।

ਕਲਜੁਗ ਤਾਰਿਬੇ ਕੋ ਸਾਧਨ ਕੇ ਪਾਰਿਬੇ ਕੋ,
ਸੁੰਦਰ ਸਰੂਪ ਗੁਰੂ ਗੋਬਿੰਦ ਹ੍ਵੈ ਅਵਤਰਜੋ ॥੨੩॥

ਸ੍ਵੈਯਾ:

ਗੌਰਿ ਦੁਰਾਵਤਿ ਗੋਦ ਗਨੇਸ਼ਹਿ, ਅੰਗ ਬਿਭੂਤ ਮਹੇਸ਼ ਮਲੈ ਨਿਤ[1]।

[1]ਪਾਰਬਤੀ ਗੋਦ ਵਿਚ ਗਨੇਸ਼ ਨੂੰ ਲੁਕਾਉਂਦੀ ਹੈ ਤੇ ਸ਼ਿਵ ਸਦਾ ਅੰਗਾਂ ਨੂੰ ਸੁਆਹ ਮਲਦਾ ਹੈ।

ਸ਼ੋਰ ਪਰੇ ਦਿਗਪਾਲਨ ਕੈ, ਭੁਵਪਾਲਨ ਕੇ ਮਨ ਮਾਂਹਿ ਨਹੀਂ ਥਿਤ[1]।

[1]ਭਾਵ ਮਨ ਡੋਲ ਰਿਹਾ ਹੈ।

ਦ੍ਵਾਰ ਮੁੰਦੇ ਪੁਰਿ ਸ਼ੱਤ੍ਰੁਨਿ ਕੇ, ਗੁਰ ਗੋਬਿੰਦ ਖਯਾਲ ਹੀ ਖੱਗ ਗਹੇ ਇਤਿ[1]।

[1]ਸ਼ੱਤ੍ਰੂ ਸ਼ਹਿਰਾਂ ਦੇ ਦਰਵਾਜ਼ੇ ਬੰਦ ਕਰ ਲੈਂਦੇ ਹਨ (ਜਦੋਂ) ਇਧਰ ਗੁਰੂ ਜੀ ਤਲਵਾਰ ਪਕੜਨ ਦਾ ਖਿਆਲ ਹੀ ਕਰਦੇ ਹਨ।

ਹਾਥੀ ਨ ਸਾਥੀ ਸੰਭਾਰ ਸਕੈ ਕੋਊ, ਚਾਲ ਪਰੇ ਚਤੁਰੰਗ ਚਮੂੰ ਚਿਤ[1] ॥੨੪॥

[1]ਸ਼ੱਤ੍ਰੂਆਂ) ਦੀ ਚਤੁਰੰਗਨੀ ਸੈਨਾਂ ਦੇ ਚਿਤਾਂ ਵਿਚ ਹਲ ਚਲ ਪੈ ਜਾਂਦੀ ਹੈ। ਫਿਰ ਹਾਥੀ (ਰਥ ਘੋੜੇ ਤੇ) ਸਾਥੀ ਕਿਸੇ ਨੂੰ ਕੋਈ ਸੰਭਾਲ ਨਹੀਂ ਸਕਦਾ। (ਅ) (ਹਾਥੀਆਂ ਦੇ ਸਾਥੀ ਭਾਵ) ਮਹਾਵਤ ਹਾਥੀ ਨਹੀਂ ਸੰਭਾਲ ਸਕਦੇ, ਕੋਊ (ਕੋਈ ਬੀ, ਭਾਵ ਸਵਾਰ ਘੋੜਿਆਂ ਨੂੰ, ਰਖਵਾਨ ਰਥਾਂ ਨੂੰ, ਗੱਲ ਕੀ ਸਭ) ਚਤੁਰੰਗਨੀ ਸੈਨਾ ਚਾਲੇ ਪੈ ਜਾਂਦੀ ਭਾਵ ਉਠ ਭੱਜਦੀ ਹੈ। (ੲ) (ਫਿਰ ਜਦ ਗੁਰੂ ਜੀ) ਹਾਥੀ (ਤੇ ਸ੍ਵਾਰ ਹੋ ਜਾਣ ਤਦ ਤਾਂ ਦੇਖਦੇ ਸਾਰ) ਚਤੁਰੰਗਨੀ ਸੈਨਾ ਹੀ ਵੈਰੀ ਦੀ ਉਠ ਭਜਦੀ ਹੈ, ਕੋਈ ਆਪਣੇ ਸਾਥੀ ਨੂੰ ਬੀ ਨਹੀਂ ਸੰਭਾਲ ਸਕਦਾ।

ਛਪਯ:

ਬਨ ਟੁਟਤਿ, ਗਿਰ ਫਟਤਿ, ਛੁਟਤਿ ਧੀਰਜ ਸੁ ਧਰਨ ਤਨ[1]।

[1]ਜੰਗਲਾਂ ਦੇ ਬ੍ਰਿੱਛ ਟੁਟਦੇ ਹਨ, ਪਹਾੜ ਫਟਦੇ ਹਨ ਤੇ ਧਰਤੀ ਦੇ ਦੇਹ ਧਾਰੀਆਂ ਦੇ ਧੀਰਜ ਛੁੱਟ ਜਾਂਦੇ ਹਨ।

ਦਿੱਗਜ ਦਿਗ ਕਲਮਲਤਿ, ਹਲਤਿ ਤਲ ਸ਼ੇਖਨਾਗ ਮਨ[1]।

[1]ਦਿਗਪਾਲ ਹਾਥੀ ਕਲਮਲਾ ਜਾਂਦੇ ਹਨ, (ਪ੍ਰਿਥਵੀ ਦੇ) ਹੇਠ (ਪਾਤਾਲ ਵਿਚ) ਸ਼ੇਸ਼ਨਾਗ ਦਾ ਮਨ ਹਿੱਲ ਜਾਂਦਾ ਹੈ।

ਉਡਿਯ ਰੇਨ ਹਯ ਖਰਨਿ, ਸੂਰ ਬਰ ਕਹੂੰ ਲੁੱਕ ਗਿਯ[1]।

[1]ਘੋੜਿਆਂ ਦੇ ਖੁਰਾਂ ਨਾਲ ਐਸੀ ਮਿੱਟੀ ਉਡਦੀ ਹੈ ਕਿ ਸ਼੍ਰੇਸ਼੍ਰ ਸੂਰਜ ਹੁਰੀਂ ਬੀ (ਮਾਨੋਂ) ਕਿਤੇ ਲੁਕ ਗਏ (ਜਾਪਦੇ ਹਨ)।

ਬਿਭੀਛਨ ਭਹਿਰਤਿ ਮੂੰਦਿ, ਗੜ ਦ੍ਵਾਰ ਦੁਰਤਿ ਭਯੋ[1]।

[1]ਬਿਭੀਖਨ ਭੈ ਭੀਤ ਹੋਕੇ (ਲੰਕਾ) ਗੜ ਦਾ ਦੁਆਰ ਬੰਦ ਕਰ ਲੈਂਦਾ ਹੈ ਤੇ ਭੈ ਨਾਲ ਲੁਕ ਜਾਂਦਾ ਹੈ।

ਕਰ ਗਹਿ ਕ੍ਰਿਪਾਣ ਗੋਬਿੰਦ ਗੁਨ, ਜਬਿ ਸਲੋਹ ਪੱਖਰ ਸਜਤਿ[1]।

[1]ਹਥ ਵਿਚ ਤਲਵਾਰ ਪਕੜਕੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਸ਼ਸਤ੍ਰ ਧਾਰੀ ਹੋਕੇ (ਘੋੜੇ ਦੀ) ਕਾਠੀ ਤੇ (ਆਕੇ) ਸਜਦੇ ਹਨ।

ਕਲਮਲਤਿ ਹਰਤਿ ਪੁਰ ਚੱਕਵੈ, ਸੁ ਘਰਨ ਛਾਡ ਘਰ ਤੇ ਭਜਤਿ[1] ॥੨੫॥

[1]ਚੱਕ੍ਰਵਰਤੀ (ਇਹ ਸਮਝਕੇ ਕਿ ਸਾਡੇ) ਸ਼ਹਿਰ ਹੁਣੇ ਹਰਦੇ ਹਨ, ਘਾਬਰਦੇ ਵਹੁਟੀਆਂ ਨੂੰ ਬੀ ਛਡਕੇ ਘਰਾਂ ਤੋਂ ਉੱਠ ਭਜਦੇ ਹਨ। (ਅ) ਕਲਮਲਤ ਹਰਤਿ=ਘਬਰਾਕੇ ਤੇ ਸਾਵੇ ਪੀਲੇ ਹੋਕੇ...।

ਕਬਿੱਤ:

ਸਤਿਜੁਗ ਬਾਵਨ ਸਰੂਪ ਹ੍ਵੈ ਨ ਉਪਜਤਿ,
'ਬਲਿ' ਕਰ ਜੱਗਜ ਸੁਰਪੁਰਿ ਦੈਂਤ ਬਾਸਤੇ[1]।

[1]ਬਲਿ ਦੇ ਜੱਗ ਕਰਨ ਨਾਲ ਦੈਂਤ ਸੁਰਗਾਂ ਵਿਚ ਜਾ ਵੱਸਦੇ।

ਭਨਤਿ ਸੰਤੋਖ ਸਿੰਘ ਤ੍ਰੇਤੇ ਜੇ ਨ[1] ਰਾਮਚੰਦ,
ਰਾਵਨ ਕੋ ਰਾਜ ਰਹੇ ਕੋਊ ਨ ਬਿਨਾਸ਼ਤੇ[1]।

[1]ਜੇ ਨਾਂ (ਹੁੰਦੇ)। [2]ਰਾਵਨ ਦਾ ਰਾਜ ਰਹਿੰਦਾ ਸਦਾ ਹੀ ਤੇ (ਰਾਖਸ਼) ਕਦੇ ਨਾ ਨਾਸ਼ ਹੁੰਦੇ।

ਦ੍ਵਾਪੁਰਿ ਮੈਂ ਸ਼ਜਾਮਘਨ ਹੋਤੇ ਨ ਕਰਤਿ ਕੌਨ,
ਦੋਖੀਨ ਕੋ ਦੁਖ, ਸੁਖ ਸੰਤਨ ਕੇ ਵਾਸਤੇ।
ਤੈਸੇ ਕਲੀ ਕਾਲ ਮਾਹਿਂ ਗੁਰੂ ਰੂਪ ਹੋਵਤਿ ਨ,
ਕੌਨ ਹਿੰਦਾਵਨੋ ਰਾਖਿ ਧ੍ਰਮ ਕੋ ਪ੍ਰਕਾਸ਼ਤੇ[1] ॥੨੬॥

[1]ਹਿੰਦੂਆਂ ਦੇ ਧਰਮ ਨੂੰ ਰੱਖਕੇ ਧਰਮ ਦਾ ਕੌਣ ਪ੍ਰਕਾਸ਼ ਕਰਦਾ।

ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,
ਹੋਵਤੀ[1] ਕੁਚੀਲਤਾ ਕਿਤਾਬਨਿ ਕੁਰਾਨ ਕੀ।

[1]ਭਾਵ ਫੈਲ ਜਾਂਦੀ।

ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ[1],
ਬਰਨ ਗ਼ਰੱਕ ਜਾਤੇ[2] ਸਹਿਤ ਬਿਧਾਨ ਕੀ[3]।

[1]ਧਰਮ ਗ਼ਰਕ ਹੋ ਜਾਂਦੇ। [2]ਡੁੱਬ ਜਾਂਦੇ। [3]ਬਿਧੀਆਂ ਸਹਤ।

ਦੇਵੀ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ ॥੨੭॥
ਰਾਮ ਛੱਤ੍ਰਿ, ਬੰਧ ਪਰ, ਰਾਮ ਦਸਕੰਧ ਪਰ,
ਰਾਮ ਜਰਾਸਿੰਧ ਪਰ, ਤ੍ਰੈਜਥੋਂ ਨਰ ਸਿੰਘ ਹੈਂ[1]।

[1]ਜਿਵੇਂ) ਪਰਸ ਰਾਮ ਛੱਤ੍ਰੀਆਂ ਦੇ ਬੰਨ੍ਹਣ (ਜਾਂ ਮਰਨ) ਪਰ, ਰਾਮ ਜਿਵੇਂ ਰਾਵਣ ਉਤੇ, ਬਲਰਾਮ ਜਿਵੇਂ ਜਰਾਸੰਧ ਉਤੇ, ਜਿਵੇਂ ਤਿੰਨੇ ਨਰਾਂ ਵਿਚ ਸਿੰਘ ਹੈਨ, ਭਾਵ ਨਰ ਸ਼ਿਰੋਮਣ ਹਨ। (ਅ) ਬੰਧੁ ਛੱਤ੍ਰੀ=ਨੀਚ ਛੱਤ੍ਰੀ।

ਰੁੱਦ੍ਰ ਜਿਉਂ ਮਾਰ ਪਰ[1], ਬੈਨਤੇਯ ਮਾਰ ਪਰ[2],
ਪੌਨ ਦੀਪਮਾਰ ਪਰ[3], ਮਾਰ ਪਰ ਸਿੰਘ ਹੈ[4]।

[1]ਜਿਵੇਂ ਸ਼ਿਵ ਜੀ ਕਾਮ ਉਤੇ। [2]ਗਰੁੜ ਸੱਪਾਂ ਉਤੇ। [3]ਹਵਾ ਜਿਵੇਂ ਦੀਪਮਾਲਾ ਪਰ। (ਅ) ਦੀਵੇ ਦੀ ਲਾਟ ਪਰ। [4]ਸ਼ੇਰ ਜਿਵੇਂ ਸ਼ਿਕਾਰ ਪਰ।

ਸੂਰ ਤਮ ਬ੍ਰਿੰਦ ਪਰ[1], ਸੂਰਰਣ ਦੁੰਦ ਪਰ[2],
ਸੂਰਦਿੱਤੀ ਨੰਦ ਪਰ[3], ਦੂਜੇ ਨਰਸਿੰਘ ਹੈ[4]।

[1]ਸੂਰਜ ਸਾਰੇ ਹਨੇਰੇ ਉਤੇ। [2]ਸੂਰਮਾਂ ਦੁੰਦ ਜੁੱਧ ਪਰ। [ਦੁੰਦ=ਦੋਂਹ ਪੁਰਸ਼ਾਂ ਦਾ ਪਰਸਪਰ ਜੁੱਧ। (ਅ) ਇਸ ਤੋਂ ਵੱਧ ਵੈਰੀਆਂ ਦੇ ਮੁਕਾਬਲੇ ਤੇ ਇਕੱਲਾ ਜੁੱਟ ਜਾਣਾ]। [3]ਸੂਰ (ਬ੍ਰਾਹ ਅਵਤਾਰ) ਹਰਿਨਕੱਸ਼ਜਪ ਪੁਰ। [4]ਦੂਜੇ (=ਹਿਰਨਕੱਸ਼ਜਪ ਦੇ ਦੂਜੇ ਭਰਾ ਹਰਨਾਕਸ਼ ਪਰ ਜਿਵੇਂ) ਨਰਸਿੰਘ ਸੀ।

ਕਾਲ ਸਰਬੰਸ ਪਰ[1], ਦਾਵ ਬਨ ਬੰਸ ਪਰ[2],
ਤਜੋਂ ਮਲੇਛ ਬੰਸ ਪਰ[3] ਸ੍ਰੀ ਗੁਬਿੰਦ ਸਿੰਘ ਹੈਂ ॥੨੮॥

[1]ਕਾਲ ਜਿਵੇਂ ਸਭਨਾਂ ਪਰ। [2]ਦਾਵਾ ਅਗਨੀ ਬਾਸਾਂ ਦੇ ਬਨ ਪਰ। [3]ਮਲੇਛਾਂ ਦੇ ਬੰਸ ਪਰ।

ਦੋਹਰਾ:

ਸ੍ਰੀ ਗੁਰ ਦਸਹੁਂ ਸਰੂਪ ਕੀ, ਮਹਿਮਾ ਮਹਾਂ ਮਹਾਨ।

ਕਹਤਿ ਜਥਾ ਮਤਿ ਜੇ ਸੁ ਕਵਿ, ਪਠਤਿ ਸੁਨਤਿ ਦੁਖ ਹਾਨਿ ॥੨੯॥
ਸੀਪ ਨ ਸਿੰਧ ਉਲੀਚੀਏ[1], ਰਜ ਕਨ ਗਿਨੇ ਨ ਜਾਹਿਂ।
[1]ਸਿੱਪੀ ਨਾਲ ਸਮੁੰਦਰ ਝੱਟਿਆ ਨਹੀਂ ਜਾ ਸਕਦਾ।
ਸ੍ਰੀ ਗੁਰ ਗੋਬਿੰਦ ਸਿੰਘ ਕੀ[†], ਮਹਿਮਾਂ ਪਾਰ ਨ ਪਾਹਿ ॥੩੦॥
[†]ਪਾ:-ਸ੍ਰੀ ਗੁਬਿੰਦ ਸਿੰਘ ਕੀ ਕਥਾ।
ਬਾਂਛਤਿ ਸੁਖ ਪਰਲੋਕ ਜੇ[1], ਸ਼ੁਭ ਗਨ ਸੁਨਿ ਲੇਂ ਧਾਰਿ[2]।
[1]ਜੋ) ਪ੍ਰਲੋਕ ਦੇ ਸੁਖ ਚਾਹੁੰਦੇ ਹਨ ਤੇ...। [2]ਜੋ ਧਾਰ ਲੈਂਦੇ ਹਨ।
ਤਿਨ ਪ੍ਰਸੰਨ ਹਿਤ ਗੁਰ ਕਥਾ, ਮੈਂ ਬਰਨੀ ਬਿਸਤਾਰ ॥੩੧॥
ਮਹਿਖ[1], ਕੋਲ[2], ਖਰ[3], ਸ੍ਵਾਨ[4] ਮਿਲਿ; ਚਹੈਂ ਮਲਿਨ ਕਰਿ ਗੰਗ।
[1]ਮਹੇਂ। [2]ਸੂਰ। [3]ਗਧੇ। [4]ਕੁੱਤੇ।
ਤਿਮ ਬਾਦੀ ਗੁਰ ਕਥਾ ਕੋ, ਚਲੈ ਨ ਬਸ ਕੁਛ ਸੰਗ ॥੩੨॥
ਪਰ ਗੁਨ ਨਹੀਂ ਸਰਾਹਿਤੇ, ਅਪਨੇ ਮਹਿਂ ਗੁਨ ਨਾਹਿ।
ਇਹਾਂ ਤਪੇ ਚਿਤ ਦੁਖ ਲਹੈਂ[1], ਮਰਹਿਂ ਨਰਕ ਮਹਿ ਪਾਹਿਂ ॥੩੩॥
[1]ਇੱਥੇ ਆਪਣੇ ਚਿਤ ਨੂੰ ਤਪਾਕੇ ਦੁੱਖ ਲੈਂਦੇ ਹਨ (ਓਹ)।
ਰੁਤ ਪੂਰਨ ਅਬਿ ਪੰਚਮੀ, ਕਵਿ ਸੰਤੋਖ ਸਿੰਘ ਕੀਨਿ।
ਗੁਰ ਜਸ ਕਵਿਨਿ ਕਬਿੱਤ ਇਹ, ਖੋਜਿ ਖੋਜਿ ਲਿਖਿ ਦੀਨਿ ॥੩੪॥
ਪਠਹੁ ਸੁਨਹੁ ਸ਼ਰਧਾ ਧਰਹੁ, ਹਰਹੁ ਭਰਮ, ਕਰਿ ਪ੍ਰੇਮ।
ਪਰਹੁ[†], ਸੁਮਗ, ਸਿਮਰਨ ਕਰਹੁ, ਲਹਹੁ ਸੁਗਮ ਹੀ ਛੇਮ ॥੩੫॥ [†]ਪਾ:-ਪਠਹੁ।
ਸਭਿਨਿ ਸੰਗ ਮਮ ਬੰਦਨਾ, ਸੁਨਹੁਂ ਕ੍ਰੋਧ ਨਹਿਂ ਧਾਰਿ।
ਜਹਾਂ ਭੂਲ ਮੋ ਤੇ ਪਰੀ, ਪਠੀਯਹਿ ਆਪ ਸੁਧਾਰਿ[†] ॥੩੬॥
[†]ਇਸ ਰੁਤ ਦੇ ਸਾਰੇ ਅੰਸੂ ਅਸਲ ਵਿਚ ੫੨ ਹੀ ਠੀਕ ਹਨ ਪਰ ਛਾਪੇ ਤੇ ਲਿਖਤੀ ਨੁਸਖਿਆਂ ਵਿਚ ੨੩ ਤੇ ੨੪ ਅੰਸੂ ਦੇ ਅੰਤ ਥਾਈਂ ੨੩ ਅੰਸੂ ਦੇਕੇ ਇਕ ਅੰਕ ਘਟਾਕੇ ਸਾਰੇ ੫੧ ਲਿਖੇ ਹਨ। ਅਸਾਂ ਇਹ ਅਸ਼ੁੱਧੀ ਸ਼ੁੱਧ ਕਰਕੇ ਪਾਠਕਾਂ ਦੀ ਸੁਖੈਨਤਾ ਲਈ ਇਸ ਦੇ ਅੰਕ ਤਰਤੀਬਵਾਰ ਕਰ ਦਿੱਤੇ ਹਨ।
ਗਿਰਾ ਕਰਨਿ ਅਪਨੀ ਸਫਲ, ਜੁਗ ਲੋਕਨਿ ਸੁਖ ਹੇਤ।
ਗੁਰੂ ਕਥਾ ਬਰਨਨ ਕਰੀ, ਚਾਰ ਪਦਾਰਥ ਦੇਤਿ ॥੩੭॥
ਜੀਵਤਿ ਜਗ ਮਹਿਂ ਸੁਖ ਦਏ, ਬਾਂਛਤਿ ਪ੍ਰਾਪਤਿ ਕੀਨਿ।
ਰਿਦੈ ਭਰੋਸ ਪ੍ਰਲੋਕ ਕੋ, ਹੋਇਂ ਸਹਾਇ ਪ੍ਰਬੀਨ[1] ॥੩੮॥
[1]ਰਿਦੈ ਵਿਚ ਭਰੋਸਾ ਹੈ ਕਿ ਪ੍ਰਲੋਕ ਵਿਚ ਸਹਾਈ ਹੋਣਗੇ ਸਕਲ ਗੁਣ ਸੰਪੰਨ (ਗੁਰੂ ਜੀ) [ਪ੍ਰਬੀਨ=ਗੁਣ ਸੰਪੰਨ, ਭਾਵ ਸਕਲ ਗੁਣ ਸੰਪੰਨ]। ਦੇਖੋ ਅਗਲੀ ਰੁਤ ਅੰਸੂ ੧ ਅੰਕ ੪ ਤੇ ੫ ਵਿਚ ਇਹੋ ਖਿਆਲ ਫੇਰ ਆਇਆ ਹੈ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ਗੁਰ ਜਸ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ 'ਗੁਰ ਮਹਿਮਾ ਕਬਿੱਤ' ਪ੍ਰਸੰਗ ਨਾਮ ਦੁਇ ਪੰਚਾਸਤੀ ਅੰਸੂ ॥੫੨॥

[ਪੰਜਵੀਂ ਰੁਤਿ ਸੰਪੂਰਨ ਹੋਈ]